# ੧ਓ ਦਰਪਣ

ਗਿ: ਜਗਤਾਰ ਸਿੰਘ ਜਾਚਕ



**ਸਿੰਘ ਬ੍ਰਦਰਜ਼**
ਅੰਮ੍ਰਿਤਸਰ

IK-ONKAR DARPAN

(An Exposition on the Sikh Concept of God)

*by*

GIANI JAGTAR SINGH JACHAK

*E-mail :* jachakji@aol.com



ISBN 81-7205-406-8

ਪਹਿਲੀ ਵਾਰ ਮਾਰਚ 2008

**ਮੁੱਲ : 250-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਗੁਰੂ ਨਾਨਕ-ਫ਼ਲਸਫ਼ੇ ਦੀ ਨਿਰਮਲਤਾ, ਸਾਂਝੀਵਾਲਤਾ ਤੇ
ਨਿਆਰੇਪਣ ਨੂੰ ਪ੍ਰਗਟਾਉਣ ਦੀ ਤਾਂਘ ਨਾਲ
ਤੜਪਦਾ ਹਿਰਦਾ ਰੱਖਣ ਵਾਲੀ ਪੰਥ ਦੀ
ਪ੍ਰਮੁੱਖ ਵਿਦਵਾਨ ਸ਼ਖ਼ਸੀਅਤ
**ਮਰਹੂਮ ਪ੍ਰਿੰਸੀਪਲ ਹਰਿਭਜਨ ਸਿੰਘ (ਭਾਈ ਸਾਹਿਬ) ਜੀ**
ਨੂੰ, ਜੋ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਵਿਖੇ
ਕਿਸੇ ਵਿਸਮਾਦੀ ਵੈਰਾਗ ਵਿਚ ਭਰ ਕੇ ਦਾਸਰੇ ਵਰਗੇ
ਆਪਣੇ ਸ਼ਿਸ਼ਾਂ ਨੂੰ ਇਉਂ ਸੰਬੋਧਨ ਕਰਿਆ ਕਰਦੇ ਸਨ :
"ਮੇਰੇ ਮਹਿੰਗੇ ਮੁੱਲ ਵਿਹਾਝੇ ਤੇ ਪੁੱਤਰਾਂ ਸਮਾਨ ਪਿਆਰੇ ਵਿਦਿਆਰਥੀਓ ! ਜੇ ਦੇ ਸਕੋ ਤਾਂ ਮੈਨੂੰ ਸਭ ਤੋਂ ਵੱਡੀ ਸ਼ਰਧਾਂਜਲੀ ਇਹ ਹੋਵੇਗੀ ਕਿ ਜਗਤ-ਗੁਰੂ ਬਾਬੇ ਦੇ ਜਗਤ-ਧਰਮ ਦੀ ਲੋਅ ਸਮਸਤ ਸੰਸਾਰ ਦੇ ਮਨਾਂ ਦੀਆਂ ਅੰਧੇਰ ਕੋਠੜੀਆਂ ਤਕ ਪਹੁੰਚੇ ਤੇ ਗੁਰਮਤਿ ਦਾ ਪ੍ਰਚੰਡ ਪ੍ਰਕਾਸ਼ ਕਰ ਕੇ ਉਨ੍ਹਾਂ ਨੂੰ ਅਗਿਆਨ-ਠੋਕਰਾਂ ਤੋਂ ਬਚਾਵੇ !"

# ਤਤਕਰਾ

# ਜਾਣ-ਪਛਾਣ

ਇਸ ਪੁਸਤਕ ਦੇ ਸੁਜਾਨ ਤੇ ਸੁਹਿਰਦ ਲੇਖਕ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ 'ਜਾਚਕ' ਲਈ ਸਿੱਖ ਸੰਸਾਰ ਵਿਚ ਗੁਰੂ-ਘਰ ਦੀ ਸੇਵਾ-ਸੰਵਾਰੀ, ਗੁਰਬਾਣੀ ਦੀ ਵਿਆਖਿਆਕਾਰੀ, ਗੁਰ-ਇਤਿਹਾਸ ਦੀ ਜਾਣਕਾਰੀ ਅਤੇ ਸਿੱਖ-ਪਰੰਪਰਾ ਤੇ ਮਰਿਆਦਾ ਦੀ ਪਹਿਰੇਦਾਰੀ ਦੇ ਸੰਬੰਧ ਵਿਚ ਕਿਸੇ ਰਸਮੀ ਜਾਣ-ਪਛਾਣ ਦੀ ਕੋਈ ਖ਼ਾਸ ਲੋੜ ਨਹੀਂ।

ਇਹ ਇਸ ਲਈ ਵੀ ਕਿ ਚੰਬਾ ਕਲਾਂ, ਜ਼ਿਲ੍ਹਾ ਅੰਮ੍ਰਿਤਸਰ ਦੇ ਇਕ ਅਕਾਲੀ ਘਰਾਣੇ ਦੇ ਜੰਮਪਲ (ਜਨਮ 1954) ਹੋਣ ਕਰਕੇ, ਇਹ ਸਭ ਕੁਝ ਉਨ੍ਹਾਂ ਨੂੰ ਬਾਲ ਵਰੇਸ ਵਿਚ ਹੀ ਆਪਣੇ ਵਿਰਸੇ ਤੇ ਆਲੇ-ਦੁਆਲੇ ਤੋਂ ਪ੍ਰਾਪਤ ਹੋਣ ਲੱਗ ਪਿਆ ਸੀ। ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਤੋਂ 1974-76 ਦੌਰਾਨ ਪ੍ਰਾਪਤ ਉਚੇਰੀ ਵਿੱਦਿਆ-ਸਿੱਖਿਆ ਨੇ ਉਨ੍ਹਾਂ ਨੂੰ ਉਪਰੋਕਤ ਸੇਵਾਵਾਂ ਤੇ ਜ਼ਿੰਮੇਵਾਰੀਆਂ ਨਿਭਾਉਣ ਲਈ ਐਨ ਤਤਪਰ ਕਰ ਦਿੱਤਾ ਸੀ। ਮਗਰੋਂ ਚੰਡੀਗੜ੍ਹ ਤੇ ਲੁਧਿਆਣਾ ਦੀਆਂ ਸਿੰਘ ਸਭਾਵਾਂ ਦੀ ਮੁੱਖ-ਗ੍ਰੰਥਕ ਸੇਵਾ ਤੇ ਜਲੰਧਰ ਰੇਡੀਓ ਸਟੇਸ਼ਨ 'ਤੇ 'ਗੁਰਬਾਣੀ ਵੀਚਾਰ' ਪ੍ਰੋਗਰਾਮ ਵਿਚ ਸ਼ਮੂਲੀਅਤ (1977 ਤੋਂ 1988 ਦੌਰਾਨ) ਨੇ ਉਨ੍ਹਾਂ ਦੇ ਸਿਦਕ, ਸਦਾਚਾਰ ਤੇ ਸੁਯੋਗਤਾ ਦੀ ਸੋਅ-ਸੋਭਾ ਚੋਖੀ ਪ੍ਰਸਾਰ ਦਿੱਤੀ ਸੀ। ਸੰਨ 1978 ਵਿਚ ਕੇਂਦਰੀ ਸਿੰਘ ਸਭਾ, ਸ੍ਰੀ ਅੰਮ੍ਰਿਤਸਰ ਵੱਲੋਂ 'ਗੁਰਬਾਣੀ ਪਾਠ-ਬੋਧ' ਪ੍ਰਤਿ ਪ੍ਰਾਪਤ ਵਿਸ਼ੇਸ਼ ਸਨਦ ਅਤੇ 1979 ਵਿਚ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਹੋਏ 'ਸਰਬ-ਭਾਰਤੀ ਗੁਰਬਾਣੀ ਪਾਠ ਮੁਕਾਬਲੇ' ਵਿਚ ਹਾਸਲ ਪਹਿਲੇ ਸਥਾਨ ਤੇ ਸਨਮਾਨ ਨੇ ਇਸ ਨੂੰ ਹੋਰ ਰੁਸ਼ਨਾਅ ਦਿੱਤਾ।

ਆਪ ਦੀਆਂ ਅਜਿਹੀਆਂ ਸੇਵਾਵਾਂ, ਯੋਗਤਾਵਾਂ ਤੇ ਪ੍ਰਾਪਤੀਆਂ ਨੂੰ ਹੀ ਮੁੱਖ ਰੱਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਆਪ ਨੂੰ 1988 ਵਿਚ ਸ੍ਰੀ ਹਰਿਮੰਦਰ ਸਾਹਿਬ ਦੇ 'ਗ੍ਰੰਥੀ ਸਾਹਿਬ' ਦੀ ਨਿਯੁਕਤੀ ਤੇ 1994 ਵਿਚ 'ਆਨਰੇਰੀ ਇੰਟਰਨੈਸ਼ਨਲ ਸਿੱਖ ਮਿਸ਼ਨਰੀ' ਦੇ ਸਤਿਕਾਰਤ-ਪਦ ਨਾਲ ਨਿਵਾਜ ਦਿੱਤਾ ਸੀ। ਇਸ ਦਰਮਿਆਨ ਜਦੋਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪ ਨੂੰ ਗੁਰਦੁਆਰਾ ਬੰਗਲਾ ਸਾਹਿਬ ਤੇ ਸੀਸ ਗੰਜ ਸਾਹਿਬ ਵਿਖੇ ਮੁੱਖ ਗ੍ਰੰਥੀ (ਕਥਾ-ਵਾਚਕ) ਦੀ ਸੇਵਾ ਸੌਂਪੀ ਸੀ ਤਾਂ ਉਹ ਵੀ ਆਪ ਨੇ ਬੜੀ ਸ਼ਰਧਾ, ਸਿਦਕ ਤੇ ਸੁਚੱਜ ਨਾਲ ਨਿਭਾਉਣ ਦਾ ਸੁਭਾਗ ਪ੍ਰਾਪਤ ਕੀਤਾ ਸੀ।

ਸੰਨ 1997 ਵਿਚ ਜਾਚਕ ਜੀ ਅਮਰੀਕਾ ਆ ਗਏ ਸਨ ਅਤੇ ਉਦੋਂ ਤੋਂ ਹੀ ਨਿਊਯਾਰਕ ਦੇ ਆਲੀਸ਼ਾਨ 'ਗੁਰਦੁਆਰਾ ਮਾਤਾ ਸਾਹਿਬ ਕੌਰ', ਗਲੈਨਕੋਵ ਦੇ ਮੁੱਖ-

ਗ੍ਰੰਥੀ ਦੀ ਸੇਵਾ-ਸੰਭਾਲ ਬੜੀ ਸ਼ਰਧਾ, ਸਫਲਤਾ ਤੇ ਸੁਰਖ਼ਰੂਈ ਨਾਲ ਨਜਿੱਠ ਰਹੇ ਹਨ। ਨਾਲੋਂ-ਨਾਲ ਹੋਰ ਗੁਰਧਾਮਾਂ ਤੇ ਸਿੱਖ ਜਥੇਬੰਦੀਆਂ ਦੇ ਪੰਥਕ ਪ੍ਰੋਗਰਾਮਾਂ ਵਿਚ ਹਿੱਸਾ ਲੈਣ ਤੋਂ ਛੁੱਟ ਯੂ.ਐਨ.ਓ. ਵਿਚ ਸਮੇਂ ਸਮੇਂ ਹੁੰਦੀਆਂ ਇੰਟਰ-ਫੇਥ ਕਾਨਫ਼ਰੰਸਾਂ ਤੇ ਹੋਰ ਸੰਸਥਾਵਾਂ ਵੱਲੋਂ ਆਯੋਜਿਤ ਸਰਬ-ਧਰਮ ਸੰਮੇਲਨਾਂ ਆਦਿ ਵਿਚ ਵੀ ਸ਼ਾਮਿਲ ਹੁੰਦੇ ਰਹਿੰਦੇ ਹਨ। ਪਰ ਸਾਡੇ ਲਈ ਵਿਸ਼ੇਸ਼ ਖ਼ੁਸ਼ੀ ਇਸ ਗੱਲ ਵਿਚ ਵੀ ਹੈ ਕਿ ਜਾਚਕ ਜੀ ਅਜਿਹੀਆਂ ਸੇਵਾਵਾਂ ਤੇ ਜ਼ਿੰਮੇਵਾਰੀਆਂ ਬੜੀ ਤਸੱਲੀ ਨਾਲ ਨਿਭਾਉਂਦੇ ਹੋਇਆਂ, ਗੁਰਬਾਣੀ ਤੇ ਗੁਰ-ਇਤਿਹਾਸ ਬਾਰੇ ਖੋਜ, ਵਿਆਖਿਆ ਤੇ ਖ਼ਾਲਸਾ ਪੰਥ ਦੇ ਚਲੰਤ ਮਾਮਲਿਆਂ ਸੰਬੰਧੀ ਲਿਖਾ-ਪੜ੍ਹੀ ਤੇ ਵਿਚਾਰ-ਵਿਟਾਂਦਰੇ ਆਦਿ ਲਈ ਵੀ ਉਵੇਂ ਹੀ ਤਤਪਰ ਰਹਿੰਦੇ ਹਨ। ਦੇਸ-ਪ੍ਰਦੇਸ ਦੇ ਪੰਥਕ ਰਿਸਾਲਿਆਂ ਤੇ ਅਖ਼ਬਾਰਾਂ ਲਈ ਲਿਖੇ ਕਈ ਲੇਖਾਂ ਤੋਂ ਛੁੱਟ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚੌਥੀ ਪ੍ਰਕਾਸ਼ ਸ਼ਤਾਬਦੀ ਦੀ ਯਾਦ ਵਿਚ *ਪੋਥੀ ਪਰਮੇਸਰ ਕਾ ਥਾਨੁ* ਨਾਂ ਦੀ ਇਕ ਪੁਸਤਕ ਵੀ ਸੰਨ 2004 ਵਿਚ ਪ੍ਰਕਾਸ਼ਤ ਕਰ ਚੁੱਕੇ ਹਨ।

ਇਹ ਹੱਥ ਵਿਚਲੀ ਪੁਸਤਕ ਉਸੇ ਲੜੀ ਦੀ ਮਾਨੋ ਦੂਜੀ ਕਿਸ਼ਤ ਹੈ। ਇਹ ਸਿੱਖੀ ਦੇ ਪਾਵਨ ਸੰਚਾਲਕ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਉਸ ਸੰਖੇਪ ਪਰ ਅਦੁੱਤੀ ਮਹਾਂਵਾਕ ਦੀ ਵਿਲੱਖਣ ਵਿਆਖਿਆ ਹੈ, ਜੋ ਉਨ੍ਹਾਂ ਦੇ ਸੰਦੇਸ਼ ਤੇ ਉਪਦੇਸ਼ ਦਾ ਤੱਤਸਾਰ, ਉਨ੍ਹਾਂ ਦੇ ਸਾਜੇ-ਨਿਵਾਜੇ ਧਰਮ ਦਾ 'ਮੂਲ ਮੰਤਰ' (ਮੁੱਢਲਾ ਉਪਦੇਸ਼) ਅਤੇ ਉਸ ਦੇ ਪਵਿੱਤਰ ਧਰਮ ਗ੍ਰੰਥ ਦਾ ਮਾਨੋ ਮੁਖਬੰਧ ਹੈ। ਜਾਚਕ ਜੀ ਨੇ ਇਸ ਦੀ ਅਜਿਹੀ ਮਹਾਨਤਾ ਤੇ ਮਹੱਤਤਾ ਨੂੰ ਹੀ ਮੁੱਖ ਰੱਖਦਿਆਂ, ਇਸ ਦੇ ਗੇਣਵੇਂ ਪਰ ਸਾਰ-ਗਰਭਿਤ ਸ਼ਬਦਾਂ (ਲਫ਼ਜ਼ਾਂ) ਦੀ ਸ਼ਬਦਵਾਰ ਤੇ ਸਵਿਸਥਾਰ ਵਿਆਖਿਆ ਕਰ ਕੇ ਇਸ ਨੂੰ ਇਕ ਸੁਤੰਤਰ ਪੁਸਤਕ ਦਾ ਅਜਿਹਾ ਰੂਪ ਦੇ ਦਿੱਤਾ ਹੈ, ਜੋ ਉਨ੍ਹਾਂ ਦੇ ਸਿਦਕ, ਸਿਰੜ, ਸਿਆਣਪ ਅਤੇ ਇਸ ਦੇ ਵਿਸ਼ੇ-ਵਸਤੂ ਬਾਰੇ ਭਰਵੀਂ ਵਾਕਫ਼ੀ ਤੇ ਨਿਰੰਤਰ ਅਭਿਆਸ ਦੀ ਵੀ ਸਾਖ ਭਰਦਾ ਹੈ। ਇਸ ਤੋਂ ਇਲਾਵਾ ਤੁਲਨਾਤਮਕ ਧਰਮਾਂ ਬਾਰੇ ਪ੍ਰਾਪਤ ਜਾਣਕਾਰੀ ਦੀ ਸੁਚੱਜੀ ਵਰਤੋਂ ਨੇ ਵੀ ਇਸ ਪੁਸਤਕ ਨੂੰ ਇਕ ਅਜਿਹੀ ਨੁਹਾਰ ਵੀ ਦੇ ਦਿੱਤੀ ਹੈ, ਜੋ ਇਸ ਪੱਖੋਂ ਪ੍ਰਕਾਸ਼ਤ ਹੋ ਚੁੱਕੀਆਂ ਹੋਰ ਕਿਰਤਾਂ ਵਿਚ ਆਪਣੀ ਥਾਂ ਸੋਘੀ ਕਰਨ ਵਿਚ ਹੋਰ ਵੀ ਸਹਾਇਕ ਹੋਵੇਗੀ।

ਆਸ ਹੈ ਕਿ ਜਾਚਕ ਜੀ ਆਪਣੇ ਹੋਣੀਆਂ ਭਰਪੂਰ ਅਜਿਹੇ ਉੱਦਮ ਨੂੰ ਹੋਰ ਉੱਨਤ ਤੇ ਪ੍ਰਫੁੱਲਤ ਕਰਦਿਆਂ ਸਿੱਖ ਧਰਮ ਦੀ ਆਦਿ ਤੇ ਪ੍ਰਮੁੱਖ ਬਾਣੀ 'ਜਪੁ' ਜੀ ਦੇ ਕੇਵਲ ਇਸ ਮੁਖਬੰਧੀ ਵਾਕ ਦੀ 'ਸ਼ਬਦਵਾਰ' ਵਿਆਖਿਆ ਤੋਂ ਬਾਅਦ, ਉਸ ਸਮੂਲੇ ਤੇ ਅਨੂਠੇ ਸ਼ਾਹਕਾਰ ਨੂੰ ਵੀ ਇਸੇ ਤਰ੍ਹਾਂ 'ਪਉੜੀ ਵਾਰ' ਵਿਆਖਿਆਉਣ ਦਾ ਯਤਨ ਕਰ ਕੇ ਗੁਰੂ-ਘਰ ਤੋਂ ਹੋਰ ਖ਼ੁਸ਼ੀਆਂ ਤੇ ਸੁਰਖ਼ਰੂਈਆਂ ਵੀ ਪ੍ਰਾਪਤ ਕਰਦੇ ਰਹਿਣਗੇ।

**ਹਰਨਾਮ ਸਿੰਘ ਸ਼ਾਨ (ਡਾ.)**
*ਪ੍ਰੋਫ਼ੈਸਰ ਅਮੈਰਿਟਸ,*
ਪੰਜਾਬ ਯੂਨੀਵਰਸਿਟੀ,
ਚੰਡੀਗੜ੍ਹ (ਇੰਡੀਆ)

3 ਜਨਵਰੀ, 2007
4111, ਨਾਰਵਿਚ ਕੋਰਟ, ਰੋਚੈਸਟਰ,
ਮਿਸ਼ੀਗਨ - 48306, ਯੂ.ਐਸ.ਏ.

# ਭੂਮਿਕਾ

ਪਰਮੇਸ਼ਰੀ ਜੋਤਿ ਜੁਗਤਿ ਦੇ ਵਾਰਸ "ਜੋਤਿ ਰੂਪ ਹਰਿ" ਸ੍ਰੀ ਗੁਰੂ ਨਾਨਕ ਸਾਹਿਬ ਜੀ ਵੱਲੋਂ ਵਿਸ਼ਵ ਕਲਿਆਣਤਾ ਲਈ ਬਖ਼ਸ਼ੇ ਗਏ ਰੱਬੀ ਗਿਆਨ (ਗੁਰਬਾਣੀ) ਨੂੰ ਪਠਨ-ਪਾਠਨ ਦੀ ਕਿਰਿਆ ਗੁਰੂ ਕਾਲ ਤੋਂ ਨਿਰੰਤਰ ਜਾਰੀ ਹੈ। ਗੁਰਬਾਣੀ ਦੇ ਲਗ-ਮਾਤਰੀ ਭੇਦਾਂ, ਵਿਆਕਰਣਕ ਨਿਯਮਾਂ ਤੇ ਸ਼ੁੱਧ ਉਚਾਰਣਾਂ ਪ੍ਰਤਿ ਵਿਚਾਰਧਾਰਕ ਮਤਭੇਦਾਂ ਦਾ ਸਿਲਸਿਲਾ ਵੀ ਨਿਰੰਤਰ ਤੁਰਿਆ ਆ ਰਿਹਾ ਹੈ। ਬੌਧਿਕ ਤੇ ਭਾਸ਼ਾਈ ਦ੍ਰਿਸ਼ਟੀ ਤੋਂ ਗੁਰੂ ਗਿਆਨ ਦੇ ਬਾਹਰੀ ਸਰੂਪ ਤੇ ਅੱਖਰੀ ਅਰਥ ਬੋਧ ਦੀ ਟੋਹ ਤਾਂ ਲੱਭਦੀ ਹੈ, ਮਗਰ ਗੁਰਬਾਣੀ ਸਾਗਰ ਦੀ ਗਹਿਰਾਈ ਵਿਚ ਪਏ ਅਨੁਭਵੀ ਅਨਮੋਲ ਰਤਨਾਂ ਤੇ ਅਧਿਆਤਮੀ ਰਹੱਸਮਈ ਭੇਦਾਂ ਦੀ ਗੰਢ ਕਿਸੇ ਗੁਰੂ ਨਦਰਿ ਪਾਤਰ ਹਿਰਦੇ 'ਚ ਖੁੱਲ੍ਹਦੀ ਹੈ।

ਵਰਤਮਾਨ ਅੰਦਰ ਗੁਰਬਾਣੀ ਦੀ ਸਹੀ ਸੋਝ ਰੱਖਣ ਵਾਲੇ ਗੁਰੂ ਬਖ਼ਸ਼ਿਆਂ ਦੀ ਗਿਣਤੀ ਬਹੁਤ ਸੀਮਤ ਹੈ। ਬਾਹਰੀ ਦ੍ਰਿਸ਼ਟੀ ਜਾਂ ਬੌਧਿਕ ਪੱਖੋਂ ਤਾਂ ਕਾਲਜਾਂ, ਵਿਸ਼ਵ-ਵਿਦਿਆਲਿਆਂ ਤੇ ਹੋਰ ਵਿਦਵਾਨ ਮੰਡਲੀਆਂ ਅੰਦਰ ਚਰਚਾ ਦਾ ਦੌਰ ਚੱਲਦਾ ਰਹਿੰਦਾ ਹੈ। ਆਮ ਜਨ-ਸਾਧਾਰਨ ਜਗਿਆਸੂ ਨਾ ਤਾਂ ਇਨ੍ਹਾਂ ਦੀ ਪਹੁੰਚ ਵਿਚ ਹੁੰਦਾ ਹੈ, ਨਾ ਹੀ ਇਨ੍ਹਾਂ ਦੁਆਰਾ ਕਥਿਆ ਗਿਆ ਭਾਸ਼ਾਈ ਗਿਆਨ-ਵਿਹੂਣੇ ਜਗਿਆਸੂ ਦੀ ਪਕੜ ਵਿਚ ਆਉਂਦਾ ਹੈ।

ਇਕ ਹੋਰ ਪਾਸਾ ਹੈ, ਅੰਧ-ਵਿਸ਼ਵਾਸੀ, ਕਰਮ-ਕਾਂਡੀ ਤੇ ਮਿੱਥ ਨੂੰ ਪਹਿਲ ਦੇਣ ਵਾਲਿਆਂ ਦਾ, ਜੋ ਭੇਖ ਤੇ ਬਾਹਰੀ ਅਡੰਬਰੀ ਕਿਰਿਆ ਨੂੰ ਸਿਧਾਂਤ ਜਾਂ ਗੁਰਬਾਣੀ ਦੇ ਮੂਲ ਆਸ਼ੇ ਨਾਲੋਂ ਜ਼ਿਆਦਾ ਮਹੱਤਤਾ ਦੇਂਦੇ ਹਨ। ਗੁਰਬਾਣੀ ਅਰਥ ਬੋਧ ਦੀ ਸਪੱਸ਼ਟਤਾ ਲਈ ਗੁਰਬਾਣੀ ਲਗ-ਮਾਤ੍ਰੀ ਨਿਯਮਾਂ ਤਥਾ ਵਿਆਕਰਣਕ ਪੱਖ ਨੂੰ ਤਿਲਾਂਜਲੀ ਦੇ ਕੇ ਮਿਥਿਹਾਸਕ ਪ੍ਰਮਾਣਾਂ ਤੇ ਸਾਖੀਆਂ ਨੂੰ ਵਧੇਰੇ ਮੁੱਲਵਾਨ ਬਣਾਉਣ ਦੀ ਵੱਡੀ ਭੁੱਲ ਕਰਦੇ ਹਨ।

ਖ਼ਾਲਸਾ ਪੰਥ ਦਾ ਬਹੁਤ ਵੱਡਾ ਹਿੱਸਾ ਗੁਰਬਾਣੀ ਗੁਰੂ ਦੇ ਸਿਧਾਂਤ ਪ੍ਰਤਿ ਦ੍ਰਿੜ੍ਹਤਾ, ਸਿਦਕ ਤੇ ਵਿਸ਼ਵਾਸ ਉੱਤੇ ਪਹਿਲੇ ਦੀ ਤਰ੍ਹਾਂ ਅਡਿੱਗ ਦਿੱਸਣ ਦੀ ਥਾਂ ਵਿਅਕਤੀਵਾਦੀ, ਜੜ੍ਹਵਾਦੀ ਤੇ ਭੇਖਵਾਦੀ ਵੱਲ ਵਧੇਰੇ ਉਲਰਿਆ ਦਿਖਾਈ ਦੇਂਦਾ ਹੈ। ਐਸੇ ਮੌਕੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤਿ ਅਡਿੱਗ ਵਿਸ਼ਵਾਸ ਨੂੰ ਜਗਿਆਸੂ ਦੀ ਮਾਨਸਿਕਤਾ ਅੰਦਰ ਵਸਾਉਣ ਲਈ ਕਰਮ-ਕਾਂਡੀ, ਅੰਧ-ਵਿਸ਼ਵਾਸੀ ਤੇ ਭੇਖੀ ਝੱਖੜ ਤੋਂ ਬਚਾਉਣ ਲਈ ਬੜੇ ਸਾਰਥਿਕ ਉਪਰਾਲਿਆਂ ਦੀ ਲੋੜ ਹੈ।

ਬੜੀ ਤਸੱਲੀ ਹੋ ਰਹੀ ਹੈ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ (ਪ੍ਰਬੰਧਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵਿਖੇ ਇਕੱਠਿਆਂ ਇਕ ਸੱਥ 'ਤੇ ਬੈਠ ਗੁਰਮਤਿ ਗਿਆਨ ਦਾ ਬੋਧ ਹਾਸਿਲ ਕਰਨ ਵਾਲੇ ਬੜੇ ਸੁਘੜ ਦਾਨੇ ਵਿਚਾਰਵਾਨ, ਕੌਮਾਂਤਰੀ ਸਿੱਖ ਪ੍ਰਚਾਰਕ, ਸਿੰਘ ਸਾਹਿਬ ਗਿ: ਜਗਤਾਰ ਸਿੰਘ ਜੀ ਜਾਚਕ (ਸਾਬਕਾ ਗ੍ਰੰਥੀ, ਸ੍ਰੀ ਦਰਬਾਰ ਸਾਹਿਬ) ਵੱਲੋਂ ਉਸਤਾਦ ਭਾਈ ਸਾਹਿਬ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਗੁਰਬਾਣੀ ਪ੍ਰਤਿ ਪ੍ਰੌੜ੍ਹ ਖੋਜ ਪ੍ਰਵਿਰਤੀ ਨੂੰ ਵਿਰਾਸਤ ਵਜੋਂ ਸੰਭਾਲਣ ਅਤੇ ਅਗਾਂਹ ਤੋਰਨ ਦੀ ਵੱਡਮੁੱਲੀ ਘਾਲ ਘਾਲਣੀ ਜਾਰੀ ਰੱਖੀ ਗਈ ਹੈ। ਦੇਸ਼-ਵਿਦੇਸ਼ ਦੀਆਂ ਸਿੱਖ ਸੰਗਤਾਂ ਤੇ ਜਥੇਬੰਦੀਆਂ ਅੰਦਰ ਸਤਿਕਾਰਤ ਰੁਤਬਾ ਰੱਖਣ ਵਾਲੇ ਗਿ: ਜਗਤਾਰ ਸਿੰਘ ਜੀ ਜਾਚਕ ਸਮੇਂ ਸਮੇਂ ਗੁਰਮਤਿ ਆਸ਼ੇ ਦੀ ਸਿਧਾਂਤਵਾਦੀ ਵਿਆਖਿਆ ਲੇਖਾਂ, ਭਾਸ਼ਣਾਂ ਤੇ ਕਥਾ-ਵਿਖਿਆਨਾਂ ਰਾਹੀਂ ਬੜੀ ਸਪੱਸ਼ਟਤਾ, ਨਿਡਰਤਾ ਤੇ ਦਲੇਰੀ ਨਾਲ ਕਰਦੇ ਹਨ ਅਤੇ ਕੌਮੀ ਮਸਲਿਆਂ ਦੇ ਦਵੰਦ ਨੂੰ ਖ਼ਤਮ ਕਰਨ ਲਈ ਦਿਆਨਤਦਾਰੀ ਨਾਲ ਕੌਮੀ ਗੌਰਵ ਨੂੰ ਨਿਖਾਰਨ ਵਾਲੀ ਪੰਥਕ ਸਿਧਾਂਤਾਂ 'ਤੇ ਖਰੀ ਉਤਰਦੀ ਰਾਇ ਦੇਂਦੇ ਰਹਿੰਦੇ ਹਨ।

ਹੱਥਲੀ ਪੁਸਤਕ ਉਨ੍ਹਾਂ ਦੀ ਗੁਰਬਾਣੀ ਪ੍ਰਤਿ ਧੁਰ ਅੰਦਰ ਵੱਸਦੀ ਲਗਨ, ਸਮਰਪਣ ਤੇ ਲੰਮੇ ਅਰਸੇ ਦੀ ਅਮਲੀ ਗੁਰਬਾਣੀ ਅਰਥ ਬੋਧ ਦੀ ਸਿਧਾਂਤਵਾਦੀ ਘਾਲ ਦਾ ਨਿਚੋੜ ਹੈ। '੧ਓ ਤੋਂ ਗੁਰਪ੍ਰਸਾਦਿ' ਤਕ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਕਿ ਕਲਾਮ ਜੋ ਆਦਿ ਮੰਗਲ ਤੇ ਮੂਲ-ਮੰਤ੍ਰ ਆਦਿ ਕਰਕੇ ਖ਼ਾਲਸਾਈ ਸੋਚ ਤੇ ਗੁਰਮਤਿ ਵਿਚਾਰਧਾਰਾ ਅੰਦਰ ਵਿਖਿਆਤ ਹੈ, ਨੂੰ ਬੜੀ ਗਹਿਰੀ ਦ੍ਰਿਸ਼ਟੀ ਨਾਲ ਵਿਸ਼ੇ-ਵਾਰ ਕਰ ਕੇ ਅਤੇ ਤੁਲਨਾਤਮਿਕ ਮੁਲਾਂਕਣ ਕਰ ਕੇ ਗੁਰਮਤਿ ਦੇ ਪਾਠਕਾਂ ਦੀ ਦ੍ਰਿਸ਼ਟੀਗੋਚਰ ਕੀਤਾ ਹੈ। ਲਿਖਣ ਵਾਲੇ ਲਈ ਲਿਖਣਾ ਤਾਂ ਬਹੁਤ ਆਸਾਨ ਹੈ, ਪਰ ਸਿਧਾਂਤ ਦੀ ਪ੍ਰੌੜ੍ਹਤਾ ਤੇ ਪਹਿਰੇਦਾਰੀ ਲਈ ਲਿਖਣਾ ਬੜੀ ਮਿਹਨਤ ਵਾਲਾ ਤੇ ਜੋਖਮ ਭਰਿਆ ਕੰਮ ਹੈ। ਉਸਤਾਦ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੀਆਂ ਪੈੜਾਂ 'ਤੇ ਕਲਮੀ ਕਦਮ ਪੁੱਟਦਿਆਂ ਹੱਥਲੀ ਪੁਸਤਕ ਅੰਦਰ ਪ੍ਰਚੱਲਿਤ ਅਰਥਾਂ ਦੀ ਸੀਮਾ ਨੂੰ ਵਿਚਾਰ ਤੇ ਸਿਧਾਂਤ ਦੇ ਦਾਮਨ ਨੂੰ ਪਕੜਦਿਆਂ, ਪਾਰ ਕਰਨ ਦੀ ਹਿੰਮਤ ਕੀਤੀ ਹੈ। '੧ਓ' ਪਦ ਤੋਂ ਉਪਰੰਤ ਆਏ 'ਸਤਿ' ਸ਼ਬਦ ਬਾਰੇ ਪ੍ਰਿੰਸੀਪਲ ਜੀ ਦੇ ਵਿਚਾਰਾਂ (ਕਿ ਇਸ ਦਾ ਸੰਬੰਧ 'ਨਾਮੁ' ਪਦ ਨਾਲ ਨਹੀਂ, '੧ਓ' ਨਾਲ ਹੈ ਤੇ ਇਸ ਦਾ ਅਸਲ ਸਰੂਪ '੧ਓ ਸਤਿ' ਹੈ) ਤੋਂ ਅਗਾਂਹ ਹੋ ਕੇ 'ਸਤਿ' ਸ਼ਬਦ ਨੂੰ '੧ਓ ਸਤਿ ਨਾਮੁ' ਦੇ ਵਿਚਾਰ ਸਥਿਤ ਕਰਕੇ ਵਿਚਾਰਦਿਆਂ ਇਸ ਨੂੰ ਦੇਹਲੀ ਦੀਪਕ ਦੇ ਰੂਪ ਅੰਦਰ ਅਨੁਭਵ ਕਰਕੇ ਇਸ ਬਾਰੇ ਪ੍ਰਮਾਣਾਂ ਸਹਿਤ ਖ਼ੁਲਾਸਾ ਕੀਤਾ ਹੈ।

'੧ਓ ਤੋਂ ਗੁਰਪ੍ਰਸਾਦਿ' ਤਕ ਆਏ ਸਾਰੇ ਪਦ ਜਿਵੇਂ '੧ਓ, ਸਤਿਨਾਮੁ, ਕਰਤਾ ਪੁਰਖੁ, ਨਿਰਭਉ ਨਿਰਵੈਰੁ, ਅਕਾਲ ਮੂਰਤਿ, ਅਜੂਨੀ, ਸੈਭੰ, ਗੁਰਪ੍ਰਸਾਦਿ' ਸਭ ਦੀ ਢੁੱਕਵੀਂ ਦਲੀਲ, ਜੁਗਤਿ ਵਿਸਥਾਰਤ ਵਿਚਾਰ ਉਦਾਹਰਣਾਂ-ਪ੍ਰਮਾਣਾਂ ਸਹਿਤ ਕੀਤੀ ਹੈ। ਇਹ ਵੀ ਇਕ ਵਿਲੱਖਣ ਜਿਹੀ ਸੁਭਾਗੀ ਗੱਲ ਹੈ। ਮੂਲ-ਮੰਤ੍ਰ ਦੀ ਇਸ ਤਰ੍ਹਾਂ ਗਹਿਰਾਈ ਵਿਚ ਜਾ ਕੇ ਇਕੱਲੇ ਇਕੱਲੇ ਪਦ 'ਤੇ ਵਿਚਾਰ ਕਿਸੇ ਟੀਕਾਕਾਰ ਜਾਂ

ਵਿਆਖਿਆਕਾਰ ਨੇ ਦਲੀਲ ਜੁਗਤਿ ਨਾਲ ਨਹੀਂ ਕੀਤੀ। ਜਿਥੇ ਕਿਤੇ ਹੈ ਵੀ, ਉਹ ਇਕ ਅੱਧ ਪਦ ਜਾਂ ਇਸ ਸਾਰੇ ਸਰੂਪ ਦੀ ਪੰਨਾ ਜਾਂ ਦੋ-ਚਾਰ ਪੰਨਿਆਂ ਤਕ ਹੀ ਸੰਕੋਚਵੀਂ ਹੈ। ਗੁਰਮਤਿ ਪਾਠਕ ਲਈ ਇਹ ਵਿਆਖਿਆ, ਜਿਸ ਅੰਦਰ ਗੁਰਬਾਣੀ ਵਿਆਕਰਣ ਪੱਖ ਵੀ ਬਹੁਤ ਹੱਦ ਤਕ ਸਕਾਰਾਤਮਿਕ ਤੌਰ ਵਰਤਿਆ ਹੈ, ਨਾਲ ਨਾਲ ਗੁਰਬਾਣੀ ਪ੍ਰਮਾਣਾਂ ਨੂੰ ਵਿਸ਼ੇ ਦੀ ਸਪੱਸ਼ਟਤਾ ਲਈ ਬੜੇ ਢੁੱਕਵੇਂ ਰੂਪ ਵਿਚ ਪਾਠਕ ਸਾਹਮਣੇ ਰੱਖਿਆ ਹੈ। ਹੋਰ ਵਧੇਰੇ ਸਪੱਸ਼ਟਤਾ ਲਈ ਇਤਿਹਾਸਕ ਹਵਾਲੇ, ਅਨਮਤੀ ਗ੍ਰੰਥਾਂ ਦੇ ਪ੍ਰਮਾਣ ਤੇ ਹਵਾਲੇ ਬੜੇ ਵਿਦਵਤਾ ਭਰੇ ਢੰਗ ਨਾਲ ਵਰਤੇ ਹਨ।

ਪੰਥਕ ਪੀੜਾ ਦਾ ਅਹਿਸਾਸ ਵੀ ਇਸ ਲਿਖਤ ਵਿਚ ਪ੍ਰਗਟਾਏ ਗਏ ਵਿਚਾਰਾਂ ਤੋਂ ਬੜਾ ਸਾਫ਼ ਦਿੱਸਦਾ ਹੈ। ਰਹਿਤ ਮਰਿਆਦਾ (ਪੰਥਕ) ਬਾਰੇ ਬੜੀ ਖਰੀ ਰਾਇ ਦੀ ਹਿਮਾਇਤ ਕੀਤੀ ਹੈ। ਵਕਤ ਦੇ ਜ਼ਿੰਮੇਵਾਰ ਮਨੁੱਖਾਂ ਤੇ ਸੰਸਥਾਵਾਂ ਦੀ ਅਣਗਹਿਲੀ ਨੂੰ ਬੜੀ ਤੀਬਰਤਾ ਨਾਲ ਦੇਖਦਿਆਂ ਕੌਮੀ ਵਰਤਮਾਨ ਦੀ ਚਿੰਤਾ ਦਾ ਜ਼ਿਕਰ ਵੀ ਦਲੇਰੀ ਨਾਲ ਕੀਤਾ ਹੈ। ਸਿੱਖੀ ਘਰ ਅੰਦਰ ਫੈਲ ਰਹੇ ਵਿਅਕਤੀਵਾਦ, ਡੇਰਾਵਾਦ ਤੋਂ ਪੂਰੀ ਤਰ੍ਹਾਂ ਸੁਚੇਤ ਰਹਿੰਦਿਆਂ ਇਨ੍ਹਾਂ ਤੋਂ ਪੰਥਕ ਏਕਤਾ ਨੂੰ ਲੱਗਣ ਵਾਲੀ ਢਾਹ ਦਾ ਉਲੇਖ ਬੜੇ ਭਾਵ-ਪੂਰਕ ਸ਼ਬਦਾਂ ਅੰਦਰ ਕੀਤਾ ਹੈ।

'ਗੁਰਪ੍ਰਸਾਦਿ' ਪਦ ਦੇ ਪ੍ਰਚੱਲਿਤ ਅਰਥਾਂ ਨੂੰ ਲੰਮੇ ਗੁਰਬਾਣੀ ਅਧਿਐਨ ਤੇ ਅਨੁਭਵ ਦੇ ਬਲਬੁੱਤੇ ਵਧੇਰੇ ਭਾਵ-ਪੂਰਵਕ ਸ਼ਬਦਾਂ ਰਾਹੀਂ ਵਿਚਾਰਿਆ ਹੈ, ਜਿਸ ਨਾਲ ਪਾਠਕ ਅੰਦਰ ਵਿਚਾਰ ਸ਼ਕਤੀ ਦਾ ਜਨਮ ਹੋਏਗਾ। ਰਵਾਇਤੀ ਜਾਂ ਪ੍ਰਚੱਲਿਤ ਅਰਥਾਂ 'ਤੇ ਰੁਕ ਚੁੱਕੀ ਸੋਚ ਵਿਚਾਰ ਦੇ ਗਹਿਰੇ ਵਹਿਣ ਵਿਚ ਹੋਰ ਵਹਿਣ ਰਸਕ ਰਸਾਲ ਰਸ ਮਗਰ ਭੱਜੇਗੀ। ਸੁਹਿਰਦ ਲੇਖਕ ਦੀ ਗੁਰਮਤਿ ਪ੍ਰਤਿ ਭਾਵਨਾ ਹਰ ਪਹਿਲੂ ਤੋਂ ਸ਼ਲਾਘਾ ਯੋਗ ਹੈ। ਸਹਿਪਾਠੀ ਹੋਣ ਨਾਤੇ ਲੇਖਕ ਦੇ ਅਮੀਰ ਗੁਰਬਾਣੀ ਲਗਾਉ ਵਾਲੇ ਵਿਰਸੇ ਪ੍ਰਤਿ ਢੇਰ ਸਾਰੀ ਜਾਣਕਾਰੀ ਇਸ ਕੀਟ ਪਾਸ ਹੈ। ਪਿਤਾ ਜੀ ਸ: ਪ੍ਰੀਤਮ ਸਿੰਘ ਜੀ ਦੀ ਗੁਰਬਾਣੀ ਪਾਠ ਨਾਲ ਰੱਜਵੇਂ ਪਿਆਰ ਦੀ ਗੁੜ੍ਹਤੀ, ਵਿਚਾਰਵਾਨਾਂ ਦੀ ਬਚਪਨ ਵਿਚ ਮਿਲੀ ਸੰਗਤ, ਗੁਰਬਾਣੀ ਪਾਠ ਨਾਲ ਬਚਪਨ ਵਿਚ ਪਿਆਰ, ਰੱਬੀ ਬਖ਼ਸ਼ਿਸ਼ 'ਚੋਂ ਮਿਲੀ ਤੀਖਣ ਯਾਦ ਸ਼ਕਤੀ ਤੇ ਮਨ ਮੋਹਣ ਵਾਲੀ ਮਿੱਠੀ-ਸੁਰੀਲੀ ਆਵਾਜ਼ ਸਭ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਦਾਖ਼ਲੇ ਤੋਂ ਪਹਿਲਾਂ ਆਪ ਦੀ ਪੁੰਗਰ ਰਹੀ ਸ਼ਖ਼ਸੀਅਤ ਵਿਚ ਵਿਰਾਸਤ ਵਜੋਂ ਸ਼ਾਮਿਲ ਸਨ। ਗੁਰਬਾਣੀ ਦੀ ਅੱਧੀ ਜਾਂ ਇਕ ਪੰਗਤੀ ਤੋਂ ਅੱਗੇ ਪੂਰਾ ਸ਼ਬਦ, ਪੂਰਾ ਪੰਨਾ ਤੇ ਇਸ ਤੋਂ ਵੀ ਜ਼ਿਆਦਾ ਕੰਠ-ਅਸਤ ਰੂਪ ਵਿਚ ਬਹੁਤ ਸਹਿਜਤਾ ਨਾਲ ਸੁਣਾਉਣ ਦੀ ਮੁਹਾਰਤ ਸਭ ਨੂੰ ਕਾਇਲ ਕਰਦੀ ਰਹੀ।

ਅੱਜ ਜਦੋਂ ਲੇਖਕ ਨੇ ਆਪਣੀ ਪਲੇਠੀ ਪੁਸਤਕ ਗੁਰਮਤਿ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਨ ਦਾ ਗੁਰੂ ਰਹਿਮਤ ਸਦਕਾ ਯਤਨ ਕੀਤਾ ਹੈ ਤਾਂ ਸਾਡੇ ਹਿਰਦੇ 'ਚੋਂ ਢੇਰ ਸਾਰੀਆਂ ਮੁਬਾਰਕਾਂ ਇਸ ਗੁਰਸਿੱਖ ਵੀਰ ਲਈ ਆਪ-ਮੁਹਾਰੇ ਨਿਕਲ ਰਹੀਆਂ ਹਨ। ਗੁਰੂ ਚਰਨਾਂ 'ਚ ਜੋਦੜੀ ਹੈ ਕਿ ਉਸਤਾਦ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੀਆਂ ਗੁਰਬਾਣੀ ਵਿਚਾਰ ਵਾਲੀਆਂ ਸਪੱਸ਼ਟ ਪੈੜਾਂ ਦਾ ਸਫਲ ਪਾਂਧੀ ਹੋ ਨਿਬੜੇ ਇਹ ਗੁਰਸਿੱਖ

ਵੀਰ। 'ਗੁਰੂ ਗ੍ਰੰਥ—ਗੁਰੂ ਪੰਥ' ਦੇ ਸਿਧਾਂਤ ਪੱਖੋਂ ਵਿਚਾਰਨ, ਪ੍ਰਚਾਰਨ ਤੇ ਜੀਉਣ ਵਿਚ ਆਈ ਖੜੋਤ ਤੋੜਨ ਲਈ ਅੱਜ ਉਪਰਾਲਿਆਂ ਦੀ ਲੋੜ ਹੈ। ਸੰਪ੍ਰਦਾਇ ਅੱਡੋ-ਅੱਡਰੀ ਸੋਚ ਵਾਲੀ ਦੁਬਿਧਾ, ਭਰਮ ਭੁਲੇਖੇ ਪਾਊ ਅੰਦਰੋਂ ਵੱਖੋ-ਵੱਖਰੀ ਤੇ ਬਾਹਰੋਂ ਇਕੱਠੀ ਦਿਸਣ ਵਾਲੀ ਸ਼ਕਤੀ ਪੰਥਕ ਸਿਧਾਂਤਾਂ ਦਾ ਬਹੁਤ ਜੁਗਤੀ ਪੂਰਕ ਘਾਣ ਕਰ ਰਹੀ ਹੈ। ਸਮੇਂ ਦੇ ਧਾਰਮਿਕ ਜ਼ਿੰਮੇਵਾਰ ਇਸ ਸਿਲਸਿਲੇ ਵਿਚ ਅਜਿਹੀ ਢਾਹ ਲਾਊ ਸ਼ਕਤੀ ਦੇ ਹੱਥ ਠੋਕੇ ਬਣ ਦੇਸ਼-ਵਿਦੇਸ਼ ਅੰਦਰ ਵਕਤੀ ਤੇ ਕੂੜੇ ਮਾਣ ਸਨਮਾਨ ਦੇ ਪਿੱਛੇ ਪੰਥਕ ਸਿਧਾਂਤਾਂ ਨੂੰ ਕਤਲ ਕਰਵਾਉਣ ਦੀ ਹਮਾਇਤ ਕਰ ਰਹੇ ਹਨ। ਗੁਰਮਤਿ ਸਿਧਾਂਤਵਾਦੀ ਲੇਖਕਾਂ ਦੀ ਥੁੜ ਨੂੰ ਦੂਰ ਕਰਨ ਲਈ ਦਲੇਰ ਕਲਮਾਂ ਦੀ ਲੋੜ ਹੈ।

ਗੁਰਮਤਿ ਦੇ ਸੁਹਿਰਦ ਪਾਠਕਾਂ ਪਾਸ ਅਰਜ਼ੋਈ ਹੈ ਕਿ ਸਿੰਘ ਸਾਹਿਬ ਗਿ: ਜਗਤਾਰ ਸਿੰਘ ਜੀ ਦੇ ਇਸ ਪਹਿਲੇ ਤੇ ਨਿੱਗਰ ਉਪਰਾਲੇ ਨੂੰ, ਜੋ *ੴ ਦਰਪਣ* ਪੁਸਤਕ ਦੇ ਰੂਪ ਵਿਚ ਆਪ ਜੀ ਦੀ ਨਜ਼ਰ ਕੀਤਾ ਹੈ, ਨੂੰ ਨੀਝ ਨਾਲ ਪੜ੍ਹ ਕੇ ਮੁਲਾਂਕਣ ਕਰਨਾ, ਸਹੀ ਸੇਧ ਤੇ ਸਿਧਾਂਤ ਲਈ ਪ੍ਰਚਾਰਨ ਤੇ ਪ੍ਰਸਾਰਨ ਲਈ ਰੱਬੀ ਸ਼ਕਤੀ ਤੇ ਬੁੱਧੀ ਦੀ ਬੇਬਾਕੀ ਨਾਲ ਵਰਤੋਂ ਕਰਨੀਂ, ਤਾਂ ਜੁ ਗੁਰਮਤਿ ਸਿਧਾਂਤ ਤੇ ਸਿੱਖ ਰਹਿੱਤ ਮਰਿਆਦਾ ਦੀ ਪਹਿਰੇਦਾਰੀ ਹਿਤ ਇਹ ਕਲਮ ਚੱਲਦੀ ਰਹੇ!

ਧੰਨਵਾਦ!

*ਗੁਰੂ ਪੰਥ ਦਾ ਦਾਸ,*

**ਕੇਵਲ ਸਿੰਘ**

*ਸਾਬਕਾ ਜਥੇਦਾਰ,*

ਤਖ਼ਤ ਸ੍ਰੀ ਦਮਦਮਾ ਸਾਹਿਬ,

ਤਲਵੰਡੀ ਸਾਬੋ

8 ਮਾਰਚ, 2007

ਕਮਰਾ ਨੰ: 13, ਗੁਰੂ ਅਰਜਨ ਨਿਵਾਸ,

ਸ੍ਰੀ ਦਰਬਾਰ ਸਾਹਿਬ,

ਅੰਮ੍ਰਿਤਸਰ

# ਜੈਸਾ ਸੇਵੈ ਤੈਸੋ ਹੋਇ

ਅਕਾਲ ਪੁਰਖ ਜੀ ਨੇ ਬਖ਼ਸ਼ਿਸ਼ ਕਰਕੇ ਇਸ ਸੜਦੇ ਬਲਦੇ ਸੰਸਾਰ ਨੂੰ ਠੰਡ ਪਹੁੰਚਾਉਣ ਲਈ ਗੁਰੂ ਨਾਨਕ ਸਾਹਿਬ ਜੀ ਨੂੰ ਸੰਸਾਰ ਵਿਚ ਭੇਜਿਆ। ਉਹਨਾਂ ਦੀ ਸ਼ਖ਼ਸੀਅਤ ਨੂੰ ਵਰਣਨ ਕਰਦੇ ਹੋਏ ਗੁਰਮੁਖਾਂ ਨੂੰ ਇਹ ਕਹਿਣਾ ਪਿਆ :

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**

*(ਸਵਈਏ ਮਹਲੇ ਤੀਜੇ ਕੇ, ਪੰਨਾ 1395)*

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥**

*(ਸਵਈਏ ਮਹਲੇ ਪੰਜਵੇ ਕੇ, ਪੰਨਾ 1408)*

ਗੁਰੂ ਨਾਨਕ ਪਾਤਸ਼ਾਹ ਜੀ ਨੇ ਸੰਸਾਰ ਨੂੰ ਸਦੀਵ ਕਾਲ ਲਈ ਇਸ ਖਹਿ ਖਹਿ ਕਰਦੀ ਲੋਕਾਈ ਨੂੰ ਅਕਾਲ ਪੁਰਖ ਨਾਲ ਜੋੜਨ ਲਈ ਜੋ ਬਚਨ, ਜੋ ਉਪਦੇਸ਼ ਦਿੱਤੇ, ਉਹਨਾਂ ਦਾ ਮੁੱਢਲਾ ਅਤੇ ਪਹਿਲਾ ਉਪਦੇਸ਼ ਹੈ :

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਜਾਚਕ ਨੇ *ੴ ਦਰਪਣ* ਲਿਖਦਿਆਂ ਇਸ ਸਾਰੇ ਉਪਦੇਸ਼ ਨੂੰ ਆਪਣੇ ਅਨਮੋਲ ਵਿਚਾਰਾਂ ਰਾਹੀਂ ਇਸ ਤਰ੍ਹਾਂ ਪ੍ਰਗਟ ਕਰਨ ਦਾ ਉਪਰਾਲਾ ਕੀਤਾ ਹੈ ਕਿ ਲੜੀਵਾਰ ਹਰ ਇਕ ਗੁਣ ਦਾ ਧਾਰਨੀ ਹੁੰਦਾ ਹੋਇਆ ਮਨੁੱਖ "ਹਰਿ ਜਨ ਪ੍ਰਭੁ ਰਲਿ ਏਕੋ ਹੋਏ"[1] ਦੀ ਅਵਸਥਾ ਦਾ ਮਾਲਕ ਹੋ ਨਿਬੜਦਾ ਹੈ। ਆਪ ਜੀ ਦੇ ਵਿਚਾਰਾਂ ਅਨੁਸਾਰ :

## ੴ

ਜਾਚਕ ਜੀ ਇਸ ਮੂਲ ਸ੍ਰੋਤ ਬਾਰੇ ਆਪਣੇ ਵਿਚਾਰ ਦਿੰਦੇ ਲਿਖਦੇ ਹਨ :

ਬ੍ਰਹਮ-ਸਮਸਰਿ, ਸਾਹਿਬ ਸ੍ਰੀ ਗੁਰੂ ਨਾਨਕ ਮਹਾਰਾਜ ਦੀ ਰੱਬੀ-ਏਕਤਾ ਦੇ ਰੰਗ ਵਿਚ ਰੰਗੀ, ਮਾਨਵਵਾਦੀ ਤੇ ਪਰਉਪਕਾਰੀ ਨਿਰਮਲ-ਸੋਚ ਵਿੱਚੋਂ ਉਤਪਤ ਹੋਇਆ 'ੴ' ਦਾ ਸੰਕੇਤਕ ਪਦ, ਕੇਵਲ, ਸ੍ਰਿਸ਼ਟੀ ਦੇ ਮੂਲ-ਸ੍ਰੋਤ ਨਿਰੰਕਾਰ ਦੀ ਸਦੀਵੀ ਹੋਂਦ ਅਤੇ ਉਸਦੀ ਏਕਤਾ ਭਰਪੂਰ ਇਕਾਈ ਨੂੰ ਹੀ ਨਹੀਂ ਪ੍ਰਗਟਾਉਂਦਾ, ਸਗੋਂ ਇਸ ਵਿੱਚੋਂ

1. ਆਸਾ ਮ: ੪, ਪੰਨਾ 447.

ਪ੍ਰਗਟ ਹੁੰਦਾ ਫ਼ਲਸਫ਼ਾ ਮਨੁੱਖ ਨੂੰ ਸੁਰਤੀ ਦੀ ਇਕਾਗਰਤਾ, ਦ੍ਰਿਸ਼ਟੀ ਦੀ ਸਮਾਨੰਤਰਤਾ ਅਤੇ ਮੂਲਕ ਅਸਲੇ ਦੀ ਸਾਂਝ ਉੱਤੇ ਆਧਾਰਿਤ ਸਾਂਝੀਵਾਲਤਾ ਤੇ ਭ੍ਰਾਤਰੀ-ਭਾਵ ਵਾਲੀ ਸਮਾਜਿਕ ਸਦਭਾਵਨਾ ਵੀ ਪ੍ਰਦਾਨ ਕਰ ਰਿਹਾ ਹੈ। ਕਿਉਂਕਿ, ਗੁਰਮਤਿ ਮਾਰਗ ਦੇ ਪਾਂਧੀਆਂ ਨੂੰ ਇਸ ਮੂਲਕ ਸੰਕੇਤ ਤੋਂ ਇਕ ਨਿਰੰਕਾਰ ਨੂੰ ਆਪਣੇ ਜੀਵਨ ਦਾ ਮੂਲ ਪਛਾਣਨ, ਉਸੇ ਇੱਕੋ ਨੂੰ ਕੁਦਰਤ ਵਿਚ ਵਿਆਪਕ ਜਾਨਣ, ਉਸ ਇੱਕੋ ਨੂੰ ਆਰਾਧਣ, ਸਲਾਹੁਣ ਅਤੇ ਉਸੇ ਇੱਕੋ ਦੇ ਆਸ-ਭਰੋਸੇ ਜੀਉਣ ਦੀ ਪ੍ਰੇਰਨਾ ਭਰਪੂਰ ਸੇਧ ਮਿਲ ਰਹੀ ਹੈ, ਜਿਹੜੀ ਮਾਨਵ-ਏਕਤਾ ਤੇ ਵਿਸ਼ਵ-ਸ਼ਾਂਤੀ ਦਾ ਆਧਾਰ ਹੈ।

ਇਸ ਲਈ 'ੴ' ਤੋਂ ਗੁਰਮਤੀ ਸੇਧ ਪ੍ਰਾਪਤ ਕਰਨ ਵਾਲਾ ਗੁਰਸਿੱਖ ਹਮੇਸ਼ਾ ਸਿਰਫ਼ ਇਕ ਪਰਮਾਤਮਾ ਦੇ ਪਿਆਰ ਵਿਚ ਜੀਉਂਦਾ ਹੈ, ਇਕ ਪਰਮਾਤਮਾ ਹੀ ਸਦਾ ਉਸ ਦੇ ਚਿਤ ਵਿਚ ਵੱਸਦਾ ਹੈ।

## ਸਤਿ-ਨਾਮੁ

ੴ ਦੇ ਇਸ ਗੁਣ ਬਾਰੇ ਜਾਚਕ ਜੀ ਆਪਣੇ ਭਾਵਾਂ ਨੂੰ ਇਉਂ ਪ੍ਰਗਟ ਕਰਦੇ ਹਨ :

ਕੇਵਲ ਸ੍ਰਿਸ਼ਟੀ ਦਾ ਮੂਲ ਅਤੇ ਇਕ-ਰਸ ਵਿਆਪਕ ਪ੍ਰਭੂ (ੴ) ਹੀ ਸਦੀਵੀ 'ਸਤਿ' ਹੈ। ਪਰੰਤੂ ਉਸ ਦਾ ਕੁਦਰਤ ਰੂਪ ਨਾਮਣਾ (ਨਾਮੁ), ਜੋ ਉਸ ਦੇ ਸਹਾਰੇ ਟਿਕਿਆ ਹੋਇਆ ਹੈ, ਉਹ ਵੀ ਇਕ ਆਸ੍ਰਿਤ (ਸਤਿ) ਹੈ। ਕਿਉਂਕਿ ਇਹ ਸਭ ਕੁਝ ਉਸ ਤੋਂ ਵੱਖ ਨਹੀਂ ਹੈ। ਗੁਰਬਾਣੀ ਵਿਚ "ਸਤਿ ਪੁਰਖ ਤੇ ਭਿੰਨ ਨ ਕੋਊ"[2] ਕਹਿ ਕੇ ਇਸ ਹਕੀਕਤ ਨੂੰ ਹੀ ਪ੍ਰਗਟ ਕੀਤਾ ਗਿਆ ਹੈ। ਜੇ ਕਰ ਮੁੱਢ (root) 'ਸਤਿ' ਹੋਵੇ ਤਾਂ ਉਸ ਦੀ ਪੈਦਾਇਸ਼ (growth) ਦਾ 'ਸਤਿ' ਹੋਣਾ ਵੀ ਸੁਭਾਵਿਕ ਹੈ।

ਗੁਰਦੇਵ ਜੀ ਦਾ ਮੁੱਖ ਮਨੋਰਥ ਮਨੁੱਖ ਦੇ ਅੰਦਰਲੀ 'ਕੂੜ' ਦੀ ਦੀਵਾਰ ਨੂੰ ਤੋੜ ਕੇ ਉਸ ਨੂੰ ਸੱਚੇ-ਸੁੱਚੇ ਆਚਾਰ ਵਾਲੀ ਅਜਿਹੀ 'ਸਚਿਆਰ' ਸ਼ਖ਼ਸੀਅਤ ਦੇ ਰੂਪ ਵਿਚ ਦੇਖਣਾ ਸੀ, ਜਿਸ ਦੀ ਕਰਨੀ ਦੁਆਰਾ ਰੱਬੀ-ਗੁਣਾਂ ਦਾ ਪ੍ਰਕਾਸ਼ ਹੋ ਸਕੇ। 'ਸਚਿਆਰ' ਜੀਵਨ ਅਕਾਲ-ਪੁਰਖ ਨਾਲ ਇਕ-ਸੁਰਤਾ ਦਾ ਜੀਵਨ ਹੈ ਅਤੇ ਇਸ ਅਵਸਥਾ ਵਿਖੇ ਵਿਚਰਦਿਆਂ ਮਨੁੱਖੀ ਆਚਾਰ-ਵਿਹਾਰ ਵਿੱਚੋਂ ਜੋ ਰੱਬੀ-ਗੁਣਾਂ ਦਾ ਪ੍ਰਗਟਾਅ ਹੋਣ ਲੱਗਦਾ ਹੈ, ਅਸਲ ਵਿਚ ਓਹੀ ਅਕਾਲ-ਪੁਰਖ ਦਾ ਪ੍ਰਕਾਸ਼ ਹੈ। ਇਸ ਪ੍ਰਕਾਰ ਦੇ ਰੱਬੀ-ਗੁਣਾਂ ਵਿੱਚੋਂ ਸਭ ਤੋਂ ਮੁੱਢਲਾ ਤੇ ਮੁੱਖ ਗੁਣ 'ਸਤਿ' ਅਥਵਾ 'ਸੱਚ' ਨੂੰ ਹੀ ਮੰਨਿਆ ਗਿਆ ਹੈ, ਜਿਹੜਾ ਵਿਵਹਾਰਕ ਜੀਵਨ ਦਾ ਇਕ ਐਸਾ ਦਾਰੂ ਹੈ, ਜੋ ਮਨੁੱਖੀ ਜ਼ਿੰਦਗੀ ਵਿੱਚੋਂ ਪਾਪਾਂ ਨੂੰ ਧੋ ਕੇ ਕੱਢ ਦਿੰਦਾ ਹੈ। "ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ"[3] ਗੁਰਵਾਕ ਵੀ ਹੈ।

---

2. ਗਉੜੀ ਬਾਵਨ ਅਖਰੀ ਮ: ੫, ਪੰਨਾ 250.
3. ਆਸਾ ਦੀ ਵਾਰ ਮ: ੧, ਪੰਨਾ 468.

## ਕਰਤਾ ਪੁਰਖੁ

ਲੇਖਕ ਅਨੁਸਾਰ ਮਨੁੱਖ ਕਰਤਾ ਪੁਰਖੁ ਦੇ ਇਸ ਅਦੁੱਤੀ ਗੁਣ ਦਾ ਮਾਲਕ ਹੋ ਸਕਦਾ ਹੈ :

'ਕਰਤਾ-ਪੁਰਖ' ਸ਼ਬਦ ਵਿਚਲੀ ਰਮਜ਼ ਤੇ ਰਹੱਸ ਨੂੰ ਸਮਝ ਕੇ ਜੀਉਣ ਵਾਲਾ ਮਨੁੱਖ ਨਾ ਤਾਂ ਰਾਜਾ ਬਣ ਕੇ ਰਾਜ ਪ੍ਰਬੰਧ ਸੰਭਾਲਣ ਤੋਂ ਡਰਦਾ ਹੈ ਅਤੇ ਨਾ ਹੀ ਕੋਈ ਹੋਰ ਵੱਡਾ ਸਰਦਾਰ ਤੇ ਜ਼ਿਮੀਂਦਾਰ ਬਣਨ ਤੋਂ। ਨਾ ਹੀ ਉਹ ਝਕਦਾ ਹੈ ਸਵੈ-ਸੁਰੱਖਿਆ ਤੇ ਗ਼ਰੀਬ ਮਜ਼ਲੂਮਾਂ ਦੀ ਖ਼ਾਤਰ ਜੰਗ ਯੁੱਧ ਵਿਚ ਸੂਰਮਿਆਂ ਦੀ ਤਰ੍ਹਾਂ ਜੂਝਣ ਤੋਂ ਅਤੇ ਨਾ ਹੀ ਉਹ ਭੱਜਦਾ ਹੈ ਗ੍ਰਿਹਸਤੀ ਬਣ ਕੇ ਦੁਨਿਆਵੀ ਭੋਗ ਭੋਗਣ ਤੋਂ। ਨਾ ਹੀ ਉਹ ਸੰਗਦਾ ਹੈ ਵਪਾਰੀ ਹੋ ਕੇ ਸ਼ਾਹੂਕਾਰ ਅਖਵਾਉਣ ਤੋਂ ਅਤੇ ਨਾ ਹੀ ਸੰਕੋਚ ਕਰਦਾ ਹੈ ਕੋਈ ਹੋਰ ਨਵੇਂ ਕੰਮ ਕਰਨ ਤੋਂ। ਇਸ ਤਰ੍ਹਾਂ ਉਹ ਗ੍ਰਹਿਸਤੀ ਹੁੰਦਾ ਵੀ ਸੰਨਿਆਸੀ ਅਤੇ ਰਾਜ-ਭਾਗ ਮਾਣਦਾ ਹੋਇਆ ਵੀ ਜੋਗੀ ਬਣਿਆ ਰਹਿੰਦਾ ਹੈ। ਕਾਰਨ ਇੱਕੋ ਹੈ ਕਿ ਉਹ ਕਰਤੇ ਨੂੰ ਸਰਬ-ਵਿਆਪਕ ਵੇਖਦਾ ਹੈ। ਉਹ ਸਮਝਦਾ ਹੈ ਕਿ ਕਰਤਾ ਆਪ ਹੀ ਸਾਡੇ ਰਾਹੀਂ ਇਹ ਸਾਰੀ ਲੀਲ੍ਹਾ ਰਚਾ ਰਿਹਾ ਹੈ। ਇਸ ਪ੍ਰਕਾਰ ਸੁਭਾਵਿਕ ਹੀ ਉਹ ਹਉਮੈ ਹੰਕਾਰ ਤੋਂ ਵੀ ਬਚਿਆ ਰਹਿੰਦਾ ਹੈ।

## ਨਿਰਭਉ ਨਿਰਵੈਰੁ

ਇਸ ਇਕ-ਓਅੰਕਾਰੀ ਗੁਣ ਦਾ ਸਾਧਾਰਨ ਮਨੁੱਖ ਕਿਵੇਂ ਮਾਲਕ ਹੋ ਸਕਦਾ ਹੈ, ਇਸ ਸੰਬੰਧੀ ਲੇਖਕ ਦੇ ਹੇਠ ਲਿਖੇ ਵਿਚਾਰ ਹਨ :

ਗੁਰਦੇਵ ਜੀ ਨੇ ਲੋਕਾਈ ਨੂੰ ਉੱਚੀ ਆਵਾਜ਼ 'ਚ ਹੋਕਾ ਦਿੱਤਾ ਕਿ ਜਿਹੜੇ ਲੋਕ ਨਿਰਭਉ ਤੇ ਨਿਰਵੈਰ ਪ੍ਰਭੂ ਨੂੰ ਹਰ ਵੇਲੇ ਆਪਣੇ ਧਿਆਨ ਵਿਚ ਰੱਖਦੇ ਹਨ, ਉਹ ਵੀ ਨਿਰਭਉ ਤੇ ਨਿਰਵੈਰ ਹੋ ਜਾਂਦੇ ਹਨ। ਉਹ ਧੰਨਤਾ ਦੇ ਪਾਤਰ ਹਨ। ਪ੍ਰਭੂ ਦਾ ਸੇਵਕ ਨਾਨਕ ਐਸੇ ਵਡਭਾਗੀ ਸੱਜਣਾਂ ਤੋਂ ਬਲਿਹਾਰ ਜਾਂਦਾ ਹੈ, ਕਿਉਂਕਿ ਸਤਿਗੁਰਾਂ ਦੀ ਦ੍ਰਿਸ਼ਟੀ ਵਿਚ ਕਿਸੇ ਮਨੁੱਖ ਦਾ ਹਰ ਪੱਖੋਂ ਨਿਰਭਉ ਨਿਰਵੈਰ ਹੋ ਜਾਣਾ ਹੀ ਸੰਸਾਰ ਭਵਜਲ ਤੋਂ ਤਰਨਾ ਹੈ ਅਤੇ ਇਹੀ ਹੈ ਪ੍ਰਭੂ ਵਿਚ ਸਮਾਉਣਾ ਜਾਂ ਪ੍ਰਭੂ ਨੂੰ ਮਿਲਣਾ।

## ਅਕਾਲ ਮੂਰਤਿ

ਜਾਚਕ ਜੀ ਆਪਣੇ ਖ਼ਿਆਲ ਦਿੰਦਿਆਂ ਕਥਨ ਕਰਦੇ ਹਨ ਕਿ ਆਮ ਮਨੁੱਖ ਵੀ ਇਸ ਅਨੂਠੇ ਗੁਣ ਦਾ ਮਾਲਕ ਹੋ ਸਕਦਾ ਹੈ :

ਗੁਰੂ ਨਾਨਕ ਦ੍ਰਿਸ਼ਟੀ ਵਿਚ ਪਰਮਾਤਮਾ ਇਸ ਲਈ ਕਾਲ ਤੋਂ ਰਹਿਤ ਹਸਤੀ ਵਾਲਾ (ਅਕਾਲ ਮੂਰਤਿ) ਹੈ, ਕਿਉਂਕਿ ਉਹ ਆਪਣੇ ਨਿਰਗੁਣੀ ਸਰੂਪ ਵਿਚ ਹਰ ਕਿਸਮ ਦੇ ਰੂਪ, ਰੰਗ ਤੇ ਰੇਖ, ਭੇਖ ਤੋਂ ਨਿਆਰਾ ਤੇ ਸਰਬ-ਵਿਆਪਕ ਸੱਤਾਧਾਰੀ ਹੈ। ਜੇ ਕੋਈ ਮਨੁੱਖ 'ਅਕਾਲ ਮੂਰਤਿ' ਦੇ ਰੱਬੀ-ਗੁਣ ਨੂੰ ਧਾਰਨ ਕਰਕੇ ਮਾਨਸਿਕ ਤੌਰ 'ਤੇ ਕਾਲ ਦੀ ਮਾਰ ਤੋਂ ਉਚੇਰਾ ਹੋ ਕੇ ਜੀਉਣਾ ਚਾਹੁੰਦਾ ਹੈ, ਜੋ ਕਿ ਅਕਾਲ ਪੁਰਖ ਨਾਲ ਇਕ-ਸੁਰ

ਹੋ ਕੇ ਜੀਉਣ ਦੀ ਸਭ ਤੋਂ ਉੱਚੀ ਆਤਮਿਕ ਅਵਸਥਾ ਹੈ, ਤਾਂ ਉਸ ਨੂੰ ਵੀ ਆਪਣੀ ਹੋਂਦ ਦੀ ਹਉਮੈ ਤੇ ਵੱਖਰੇਵੇਂ ਨੂੰ ਛੱਡ ਕੇ ਰੂਪ, ਰੰਗ, ਨਸਲ ਭੇਦ, ਜ਼ਾਤ-ਪਾਤ ਅਤੇ ਹਰ ਪ੍ਰਕਾਰ ਦੇ ਮਜ਼ਹਬੀ ਵਿਤਕਰਿਆਂ ਤੋਂ ਉਪਰ ਉਠ ਕੇ ਨਿਰਗੁਣੀ-ਸਰੂਪ ਵਿਚ ਹੀ ਵਿਚਰਨਾ ਪਵੇਗਾ। ਸਤਿਗੁਰੂ ਜੀ ਅਧਿਆਤਮਵਾਦ ਦੇ ਇਹਨਾਂ ਮਨੋ-ਵਿਗਿਆਨਕ ਤੱਥਾਂ ਨੂੰ ਭਲੀਭਾਂਤ ਸਮਝਦੇ ਸਨ ਕਿ ਗੁਰਬਾਣੀ ਵੀਚਾਰ ਦੀ ਰੌਸ਼ਨੀ ਵਿਚ ਜਦੋਂ ਲੋਕਾਂ ਨੂੰ ਆਪਣੇ ਦੈਵੀ ਅਸਲੇ ਦਾ ਪ੍ਰਬੋਧ ਹੋਵੇਗਾ ਅਰਥਾਤ ਆਪਣੇ ਮੂਲ ਨੂੰ ਪਛਾਨਣਗੇ ਤਾਂ ਉਹਨਾਂ ਦੇ ਸੁਭਾਉ ਅਤੇ ਜੀਵਨ ਵਿਉਹਾਰ ਵਿੱਚੋਂ ਵੀ ਮੂਲਕ ਅਸਲੇ ਵਾਲੇ ਦੈਵੀ ਗੁਣਾਂ ਦੇ ਝਲਕਾਰੇ ਵੱਜਣਗੇ। ਉਨ੍ਹਾਂ ਅੰਦਰਲੇ ਕਾਲ ਦਾ ਸਹਿਮ ਖ਼ਤਮ ਹੋ ਜਾਵੇਗਾ।

## ਅਜੂਨੀ ਸੈਭੰ

ਪਰਮਾਤਮਾ ਦੇ ਇਨ੍ਹਾਂ ਗੁਣਾਂ ਦਾ ਮਨੁੱਖ ਦੇ ਜੀਵਨ ਵਿਚ ਵਾਸ ਹੋਣ ਬਾਰੇ ਜਾਚਕ ਜੀ ਇਉਂ ਬਿਆਨ ਕਰਦੇ ਹਨ:

'ੴ ਤੋਂ ਗੁਰਪ੍ਰਸਾਦਿ' ਤਕ ਇਸ ਦੇ ਮੁੱਢਲੇ ਮੰਗਲਾਚਰਣ ਵਿਚ ਅਕਾਲ ਪੁਰਖ ਜੀ ਦੇ ਗੁਣਾਤਮਕ ਸਰੂਪ ਨੂੰ ਚਿਤਰਦਿਆਂ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਵੱਲੋਂ ਅਜੂਨੀ ਅਤੇ ਸੈਭੰ ਰੱਬੀ ਵਿਸ਼ੇਸ਼ਣ ਰੱਖਣ ਦਾ ਮੁੱਖ ਮਨੋਰਥ ਤਾਂ ਗੁਰਬਾਣੀ ਦੀ ਰੌਸ਼ਨੀ ਵਿਚ ਮਾਨਵ ਸ਼੍ਰੇਣੀ ਨੂੰ ਬਿਪਰਵਾਦੀ ਜੂਨੀਆਂ ਦੇ ਚੱਕਰਵਿਊ ਵਿੱਚੋਂ ਕੱਢ ਕੇ ਅਜੂਨੀ ਅਤੇ ਸੈਭੰ ਅਵਸਥਾ ਬਖ਼ਸ਼ਣੀ ਹੀ ਸਿੱਧ ਹੁੰਦਾ ਹੈ। ਪਰ ਇਹਦੇ ਨਾਲ ਨਾਲ ਸਤਿਗੁਰ ਸੂਰਮੇ ਗੁਰੂ ਨਾਨਕ ਸਾਹਿਬ ਜੀ ਦੇ ਇਸ ਇਕ-ਓਅੰਕਾਰੀ ਅਜੂਨੀ ਸ਼ਬਦ ਬਾਣ ਦਾ ਇਕ ਗੁਰਮਤੀ ਨਿਸ਼ਾਨਾ ਹੋਰ ਵੀ ਸੀ, ਜਿਸ ਦੁਆਰਾ ਉਹ ਕੂੜ ਦੀ ਉਸ ਪਾਲ (ਦੀਵਾਰ) ਨੂੰ ਵੀ ਢਹਿ ਢੇਰੀ ਕਰਨਾ ਚਾਹੁੰਦੇ ਸਨ, ਜਿਸਦੇ ਕਾਰਨ ਇਸ਼ਟ ਏਕਤਾ ਦਾ ਆਭਾਵ ਹੋਣ ਕਰਕੇ ਭਾਰਤੀ ਸਮਾਜ ਲੀਰੋ ਲੀਰ ਹੋਇਆ ਅਤੇ ਪੁਜਾਰੀ ਵਰਗ ਨੇ ਆਪਣੇ ਆਪ ਨੂੰ ਭਗਵਾਨ ਅਤੇ ਇਨਸਾਨ ਦੇ ਵਿਚਕਾਰ ਵਿਚੋਲੇ ਰੂਪ ਵਿਚ ਗੁਰੂ ਸਥਾਪਿਤ ਕਰਕੇ ਅੰਧ-ਵਿਸ਼ਵਾਸੀ ਸ਼ਰਧਾਲੂਆਂ ਨੂੰ ਦੋਹੀਂ ਹੱਥੀਂ ਖ਼ੂਬ ਲੁੱਟਿਆ।

ਸ੍ਰੀ ਗੁਰੂ ਸਾਹਿਬ ਅਤੇ ਭਗਤ ਜਨਾਂ ਦੇ ਜੀਵਨ ਵਿਚਲੀ ਅਜੂਨੀ ਸੈਭੰ ਅਵਸਥਾ ਦੇ ਪ੍ਰਤੱਖ ਝਲਕਾਰੇ ਉਹਨਾਂ ਦੁਆਰਾ ਉਚਾਰਣ ਕੀਤੀ ਧੁਰ ਕੀ ਬਾਣੀ ਵਿੱਚੋਂ ਵੀ ਮਾਣੇ ਜਾ ਸਕਦੇ ਹਨ:

**ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ॥**
**ਅਮਰ ਪਿੰਡ ਭਏ ਸਾਧੂ ਸੰਗਿ ਜਨਮ ਮਰਣ ਦੋਊ ਮਿਟਿ ਗਈਆ॥**

*(ਬਿਲਾਵਲੁ ਮਹਲਾ ੪, ਪੰਨਾ 835)*

## ਗੁਰ ਪ੍ਰਸਾਦਿ

ਇਸ ਅੰਤਲੇ ਬਚਨ ਨੂੰ ਜਾਚਕ ਜੀ ਬਿਲਕੁਲ ਅਨੂਠੇ ਤਰੀਕੇ ਨਾਲ ਪੇਸ਼ ਕਰਦੇ ਹਨ:

ਗੁਰੂ ਨਾਨਕ ਦਾ ਇਕ-ਓਅੰਕਾਰੀ ਰੱਬ ਬਖ਼ਸ਼ਿੰਦ ਗੁਰੂ-ਦਾਤਾ ਹੈ, ਜਿਸ ਦੀ ਕਿਰਪਾ ਨਾਲ ਹੀ ਜੀਵਾਂ ਨੂੰ ਸਭ ਕੁਝ ਪ੍ਰਾਪਤ ਹੋ ਰਿਹਾ ਹੈ। ਕਿਉਂਕਿ ਗੁਰਬਾਣੀ ਵਿੱਚੋਂ ਨਿਰਣੈ ਹੁੰਦਾ ਹੈ ਕਿ ਅਜਿਹੇ ਗੁਣ-ਨਿਧਾਨ ਜੋਤਿ ਸਰੂਪ ਇਕ-ਓਅੰਕਾਰੀ ਬਖ਼ਸ਼ਿੰਦ ਗੁਰੂ-ਦਾਤੇ ਵੱਲੋਂ ਜੀਵਾਂ ਨੂੰ ਜੀਉ ਪਿੰਡ (ਜਿੰਦ ਤੇ ਸਰੀਰ) ਦੇ ਰੂਪ ਵਿਚ ਮਿਲ ਰਹੇ ਜੀਵਨ ਦਾਨ ਤੇ ਫਿਰ ਜੀਉਣ ਲਈ ਭੋਜਨ, ਪਾਣੀ ਤੇ ਹਵਾ ਆਦਿਕ ਦੇ ਰੂਪ ਵਿਚ ਮਿਲਣ ਵਾਲੀਆਂ ਅਨੇਕਾਂ ਲੋੜੀਂਦੀਆਂ ਵਸਤੂਆਂ ਦੀ ਗੱਲ ਤਾਂ ਛੱਡੋ, ਉਨ੍ਹਾਂ ਨੂੰ ਸ੍ਵੈ-ਮੂਲ ਦੀ ਸੋਝੀ ਦੇ ਤੌਰ 'ਤੇ ਰੱਬੀ ਮਿਲਾਪ ਵੀ ਉਸਦੀ ਕਿਰਪਾ 'ਤੇ ਹੀ ਨਿਰਭਰ ਕਰਦਾ ਹੈ।

ਜੇ ਅਜਿਹੇ ਗੁਣ-ਨਿਧਾਨ ਗੁਰੂ-ਪਰਮੇਸ਼ਰ ਦੀ ਕਿਰਪਾ (ਗੁਰ ਪ੍ਰਸਾਦਿ) ਦੁਆਰਾ ਹੀ ਜੀਵਾਂ ਨੂੰ ਸਭ ਕੁਝ ਪ੍ਰਾਪਤ ਹੋ ਰਿਹਾ ਹੈ, ਤਾਂ ਅਸੀਂ ਵੀ ਆਪਣੇ ਸੁਭਾਅ ਵਿਚ ਆਦਿ-ਗੁਰੂ ਪਰਮੇਸ਼ਰ ਦੇ ਕ੍ਰਿਪਾਲੂ ਤੇ ਬਖ਼ਸ਼ਿੰਦ ਬਿਰਦ ਨੂੰ ਸ਼ਾਮਲ ਕਰੀਏ। ਭਾਵ, ਜਿਵੇਂ ਗੁਰੂ ਪਰਮੇਸ਼ਰ ਬਿਨਾਂ ਸ਼ਰਤ ਸਾਰਿਆਂ ਨੂੰ ਹਰ ਪ੍ਰਕਾਰ ਦੀਆਂ ਦਾਤਾਂ ਬਖ਼ਸ਼ ਰਿਹਾ ਹੈ, ਹਰ ਕਿਸਮ ਦਾ ਗਿਆਨ ਕਰਵਾ ਰਿਹਾ ਹੈ। ਤਿਵੇਂ ਹੀ ਅਸੀਂ ਵੀ ਪ੍ਰਭੂ ਬਖ਼ਸ਼ੀਆਂ ਦਾਤਾਂ ਨੂੰ ਬਿਨਾਂ ਕਿਸੇ ਵਿਤਕਰੇ ਸਾਰਿਆਂ ਨਾਲ ਵੰਡ ਕੇ ਛਕੀਏ। ਜਿਹੜਾ ਵੀ ਕੋਈ ਗੁਣ ਸਾਨੂੰ ਪ੍ਰਾਪਤ ਹੋਵੇ, ਸਰਬੱਤ ਦਾ ਭਲਾ ਲੋਚਦੇ ਹੋਏ ਉਹ ਵੀ ਹੋਰਨਾਂ ਨਾਲ ਸਾਂਝਾ ਕਰਨ ਲਈ ਸਦਾ ਯਤਨਸ਼ੀਲ ਰਹੀਏ।

ਜਾਚਕ ਜੀ ਨੇ *ੴ ਦਰਪਣ* ਵਿਚ ਪਰਮਾਤਮਾ ਦੇ ਉਹਨਾਂ ਸਾਰੇ ਗੁਣਾਂ ਨੂੰ, ਅਲੱਗ ਅਲੱਗ ਮਤਾਂ, ਧਾਰਮਿਕ ਗ੍ਰੰਥਾਂ ਵਿਚਲੇ ਵੱਖਰੇ-ਵੱਖਰੇ ਹਵਾਲਿਆਂ ਅਤੇ ਬਹੁਤ ਸਾਰੀ ਹੋਰ ਵਿਆਖਿਆ ਸਮੇਤ ਇਉਂ ਦਰਸਾਇਆ ਹੈ ਕਿ ਇਹ ਬਾਕੀ ਸਾਰੇ ਮਤਾਂ ਨਾਲੋਂ ਅਲੱਗ ਪਰਮਾਤਮਾ ਦੀ ਹੋਂਦ ਦੇ ਅਸਲ ਸਰੂਪ ਨੂੰ ਤੱਤ ਰੂਪ ਵਿਚ ਪ੍ਰਗਟ ਕਰਦੇ ਹਨ। ਜਾਚਕ ਜੀ ਅਨੁਸਾਰ ਇਸ ਉਪਦੇਸ਼ ਨੂੰ ਸਮਝਣਾ ਅਤੇ ਜੀਵਨ ਇਸੇ ਅਨੁਸਾਰ ਬਣਾਉਣਾ ਹੀ ਮਨੁੱਖਾ ਜੀਵਨ ਮਨੋਰਥ ਦਰਸਾਇਆ, ਕਿਉਂਕਿ "ਜੈਸਾ ਸੇਵੈ ਤੈਸੋ ਹੋਇ"[4] ਇਹ ਮਨੁੱਖ ਹੋ ਨਿਬੜਦਾ ਹੈ।

ਕਿਉਂਕਿ ਮਨੁੱਖ ਰਾਮ ਕੀ ਅੰਸ਼ ਹੈ, ਇਸ ਲਈ ਉਸ ਅਕਾਲ ਪੁਰਖ ਦੇ ਗੁਣਾਂ ਦਾ ਇਸ ਅੰਦਰ ਹੋਣਾ ਹੈਰਾਨੀ ਵਾਲੀ ਗੱਲ ਨਹੀਂ। ਮਨੁੱਖਾ ਜਨਮ "ਪ੍ਰਾਣੀ ਤੂੰ ਆਇਆ ਲਾਹਾ ਲੈਣਿ"[5] ਲਈ ਹੋਇਆ ਹੈ, ਇਸ ਲਈ ਇਹ ਲਾਹਾ ਚਿੰਤਾਵਾਂ ਝੋਰਿਆਂ ਵਿਚ ਗੁਜ਼ਾਰਿਆ ਜੀਵਨ ਨਹੀਂ ਹੈ, ਬਲਕਿ 'ਭਗਤਾ ਸਦਾ ਵਿਗਾਸ' ਤੇ 'ਗੁਰਮਤੀ ਰੰਗ ਮਾਨਣ' ਲਈ ਪ੍ਰਾਪਤ ਹੋਇਆ ਹੈ।

ਹਰ ਇਨਸਾਨ ਸੰਸਾਰ ਵਿਚ ਆ ਕੇ ਸੁਖੀ ਰਹਿਣਾ ਚਾਹੁੰਦਾ ਹੈ, ਪਰ ਬੇਸਮਝੀ ਕਰਕੇ ਸੰਸਾਰਕ ਪਦਾਰਥਾਂ 'ਚੋਂ ਸੁੱਖ ਭਾਲਦਾ ਹੈ ਤੇ "ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥"[6] ਦੀ ਤਰ੍ਹਾਂ ਘੁੰਮ ਰਿਹਾ ਹੈ। ਪਰ ਅਸਲ ਸੁੱਖ

---

4. ਗਉੜੀ ਮ: ੧, ਪੰਨਾ 223.
5. ਸਿਰੀਰਾਗੁ ਮਹਲਾ ੫, ਪੰਨਾ 43.
6. ਆਸਾ ਮ: ੯, ਪੰਨਾ 411.

ਜੋ ਪਾਤਿਸ਼ਾਹ ਨੇ ਦ੍ਰਿੜ੍ਹ ਕਰਵਾਇਆ ਹੈ, ਉਹ ਹੈ ਨਿਰਭਉ ਨਿਰਵੈਰ ਜੀਵਨ ਗੁਜ਼ਾਰਨਾ। ਜਿਹੜਾ ਮਨੁੱਖ ਨਿਰਭਉ ਨਿਰਵੈਰ ਹੋ ਗਿਆ ਹੈ, ਉਸਦੀਆਂ ਸਾਰੀਆਂ ਭਟਕਣਾਂ ਚਿੰਤਾਵਾਂ ਝੌਰੇ ਦੂਰ ਹੋ ਗਏ ਤੇ ਉਹ ਅਜੂਨੀ ਹੋ ਨਿਬੜਦਾ ਹੈ।

"ਪਰ ਧਨ ਪਰ ਤਨ ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ॥ ਆਵਾ ਗਵਨੁ ਹੋਤੁ ਹੈ ਫੁਨਿ ਫੁਨਿ ਇਹ ਪਰਸੰਗੁ ਨ ਤੂਟੈ॥"[7], ਕਿਉਂ ਜੋ ਨਿਰਭਉ ਨਿਰਵੈਰ ਮਨੁੱਖ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥"[8] ਤੇ ਅਵਸਥਾ ਵਿਚ ਹੁੰਦਿਆਂ ਗਿਆਨੀ ਬਣ ਜਾਂਦਾ ਹੈ ਅਤੇ ਹਰ ਇਕ ਨੂੰ ਆਪਣਾ ਜਾਣ ਕੇ "ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥"[9] ਦੀ ਅਵਸਥਾ ਪ੍ਰਾਪਤ ਕਰ ਲੈਂਦਾ ਤੇ ਕਹਿ ਉਠਦਾ ਹੈ : "ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥"[10] ਇਸ ਜੀਵਨ ਨਾਲ ਸਾਰਾ ਸੰਸਾਰ ਆਪਣਾ ਹੋ ਜਾਂਦਾ ਹੈ, ਇਹ ਮਨੁੱਖ ਸਦਾ ਵਿਗਾਸ ਦਾ ਜੀਵਨ ਗੁਜ਼ਾਰਦਾ ਹੋਇਆ "ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥"[11] ਵਿਚ ਵਿਚਰਦਾ ਹੋਇਆ ਅਨੰਦ ਭਰਿਆ ਜੀਵਨ ਗੁਜ਼ਾਰਦਾ ਹੈ।

ਗੁਰੂ ਨਾਨਕ ਪਾਤਿਸ਼ਾਹ ਨੇ ਇਹ ਬਖ਼ਸ਼ਿਸ਼ ਕਰਕੇ ਮਨੁੱਖ ਨੂੰ ਅਕਾਲ ਪੁਰਖੀ ਗੁਣਾਂ ਦਾ ਧਾਰਨੀ ਹੋਣਾ ਹੀ ਸਿਖਾਇਆ ਹੈ, ਕਿਉਂ ਜੋ "ਗੁਣ ਕਹਿ ਗੁਣੀ ਸਮਾਵਣਿਆ॥"[12] ਸਿੰਘ ਸਾਹਿਬ ਗਿ: ਜਗਤਾਰ ਸਿੰਘ ਜਾਚਕ ਜੀ ਨੇ ਇਸ ਸ਼ਾਹਕਾਰ ਵਿਚ ਅਕਾਲ ਪੁਰਖ ਦੇ ਗੁਣਾਂ ਦਾ ਜਿਥੇ ਵਰਣਨ ਕੀਤਾ ਹੈ, ਉਥੇ ਨਾਲ ਹੀ ਅਕਾਲ ਪੁਰਖੀ ਗੁਣਾਂ ਦਾ ਧਾਰਨੀ ਹੋਣ ਦੀ ਪ੍ਰੇਰਣਾ ਵੀ ਦਿੱਤੀ ਹੈ। ਮੇਰੀ ਜਾਚੇ ਇਹ ਸੌਗਾਤ ਮਨੁੱਖ ਮਾਤਰ ਲਈ ਅਕਾਲ ਪੁਰਖ ਵਿਚ ਜੁੜਨ ਲਈ ਸਹਾਈ ਹੋਵੇਗੀ, ਖ਼ਾਸ ਕਰਕੇ ਪ੍ਰਚਾਰਕਾਂ ਲਈ ਇਹ ਇਕ ਮੀਲ-ਪੱਥਰ ਸਾਬਤ ਹੋਵੇਗੀ।

ਅਰਦਾਸ ਹੈ ਅਕਾਲ ਪੁਰਖ ਜੀ ਜਾਚਕ ਜੀ ਨੂੰ ਹੋਰ ਬਲ ਉੱਦਮ ਬਖ਼ਸ਼ਣ ਤਾਂ ਜੋ ਐਸੀਆਂ ਰਚਨਾਵਾਂ ਰਾਹੀਂ ਅਜੋਕੀ ਮਨੁੱਖਤਾ ਦਾ ਮਾਰਗ-ਦਰਸ਼ਨ ਕਰ ਸਕਣ।

**ਕੰਵਰ ਮਹਿੰਦਰ ਪ੍ਰਤਾਪ ਸਿੰਘ**
*ਪ੍ਰਿੰਸੀਪਲ,*
ਗੁਰਮਤਿ ਗਿਆਨ ਮਿਸ਼ਨਰੀ ਕਾਲਜ,
ਪੰਜਾਬੀ ਬਾਗ਼, ਜਵੱਦੀ,
ਲੁਧਿਆਣਾ

7. ਰਾਮਕਲੀ ਭਗਤ ਕਬੀਰ ਜੀ, ਪੰਨਾ 971.
8. ਸਲੋਕ ਮ: ੯, ਪੰਨਾ 1427.
9. ਮਾਲੀ ਗਉੜਾ ਭਗਤ ਨਾਮਦੇਵ ਜੀ, ਪੰਨਾ 988.
10. ਧਨਾਸਰੀ ਮ: ੫, ਪੰਨਾ 671.
11. ਸੋਰਠਿ ਮ: ੯, ਪੰਨਾ 633.
12. ਮਾਝ ਮਹਲਾ ੩, ਪੰਨਾ 110.

# ਦਰਪਣ

ਮਰਦਿ ਕਾਮਿਲ, ਰਾਜ ਯੋਗੀ, ਜ਼ਾਹਰ ਪੀਰ, ਜਗਤ-ਗੁਰ ਬਾਬਾ, ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਆਪਣੀ ਹਯਾਤੀ ਵਿਖੇ ਹਰੀ ਰੰਗ ਵਿਚ ਵਿਸਮਾਦਤ ਰਹਿੰਦੇ ਹੋਏ ਗੋਬਿੰਦ-ਸਰੂਪ ਬ੍ਰਹਮ-ਸਮਸਰਿ ਹੋ ਵਿਚਰੇ ਅਤੇ ਉਹ ਸਮੁੱਚੀ ਮਾਨਵਤਾ ਨੂੰ ਵੀ ਸਵੈ-ਮੂਲ ਦੀ ਸੋਝੀ ਕਰਵਾ ਕੇ ਜੀਵਨ-ਰੂਪ ਰੱਬੀ-ਜੋਤਿ ਪ੍ਰਤਿ ਜਾਗਰੂਕ ਕਰਦਿਆਂ, ਆਪਣੇ ਵਾਂਗ ਪਰਮਾਤਮ-ਸਰੂਪ ਦੇਖਣ ਲਈ ਨਿਰੰਤਰ ਯਤਨਸ਼ੀਲ ਰਹੇ, ਤਾਂ ਜੋ ਏਕੰਕਾਰ ਦੀ ਇਕਾਈ-ਭਿੱਜੀ ਸਾਂਝ ਦੇ ਸਹਾਰੇ ਵਿਸ਼ਵ ਭਰ ਵਿਚ ਮਜ਼ਹਬੀ ਤੁਅੱਸਬ, ਰਾਜਨੀਤਕ ਧਿੰਙਾਜ਼ੋਰੀ ਅਤੇ ਸਮਾਜਿਕ ਵਿਤਕਰਿਆਂ ਤੋਂ ਰਹਿਤ, ਸੁਤੰਤਰਤਾ ਤੇ ਸਚਾਈ ਪਸੰਦ, ਇਕ ਭ੍ਰਾਤਰੀਭਾਵ ਵਾਲੇ ਨਿਰਭਉ, ਨਿਰਵੈਰ ਅਤੇ ਗੁਣ-ਪੂਜਕ ਮਾਨਵੀ ਸਮਾਜ ਦੀ ਸਿਰਜਨਾ ਕੀਤੀ ਜਾ ਸਕੇ, ਕਿਉਂਕਿ ਉਹ ਇਨਸਾਨੀਅਤ ਦੇ ਸਮੂਹ ਸ੍ਰੇਸ਼ਟ ਗੁਣਾਂ ਦਾ ਸੋਮਾ ਗੁਣਨਿਧਾਨ ਪਰਮੇਸ਼ਰ ਨੂੰ ਮੰਨਦੇ ਹੋਏ, ਅਧਿਆਤਮਕਤਾ ਨੂੰ ਮਨੁੱਖ ਦੀ ਸਰਬਪੱਖੀ ਜ਼ਿੰਦਗੀ ਨਾਲ ਸੰਬੰਧਿਤ ਕਰਕੇ ਦੇਖ ਰਹੇ ਸਨ।

ਗੁਰੂ ਨਾਨਕ ਦ੍ਰਿਸ਼ਟੀ ਵਿਚ 'ਧਰਮ' ਕੇਵਲ ਕੁਝ ਸ਼ਰਈ ਪਾਬੰਦੀਆਂ ਵਿਚ ਬੱਝ ਕੇ ਮਿੱਥੇ ਹੋਏ ਕਰਮ ਕਾਂਡ ਕਰਦਿਆਂ, ਕਿਸੇ ਤਰ੍ਹਾਂ ਦੇ ਪਰਾਲੌਕਿਕ ਸੁੱਖਾਂ ਦੀ ਆਸ ਵਿਚ ਜਿਊਣ ਦਾ ਨਾਮ ਨਹੀਂ, ਸਗੋਂ, ਅਕਾਲ ਪੁਰਖ ਦੀ ਹੋਂਦ ਦੇ ਵਿਸ਼ਵਾਸ ਵਿਚ ਭਰ ਕੇ ਉਹਦੀ ਹਜ਼ੂਰੀ ਦੇ ਨਿਰਮਲ ਭਉ ਵਿਚ ਰਹਿੰਦਿਆਂ, ਉਸ ਦੀ ਰਜ਼ਾ ਅਤੇ ਲਿਵ 'ਤੇ ਆਧਾਰਿਤ ਨਿਰਮਲ ਕਰਮ ਕਰਦਿਆਂ, ਰੱਬ-ਰੂਪ ਹੋ ਕੇ ਮਾਲਕ ਪ੍ਰਭੂ ਦੇ ਦਰ ਪ੍ਰਵਾਨ ਚੜ੍ਹਨ ਦੀ ਇਕ ਆਦਰਸ਼ਕ ਜੀਵਨ-ਜੁਗਤਿ ਹੈ। ਕਿਉਂਕਿ ਉਹਨਾਂ ਦਾ ਪ੍ਰੀਤਮ ਪ੍ਰਭੂ ਕੋਈ ਇਕ ਦੇਸ਼ੀ ਅਤੇ ਵਿਸ਼ੇਸ਼ ਵਿਅਕਤੀਗਤ ਹਸਤੀ ਨਹੀਂ, ਸਗੋਂ ਉਹ ਤਾਂ ਸੰਸਾਰ ਦੀ ਮੂਲ-ਸ੍ਰੋਤ ਅਤੇ ਸਦੀਵੀ ਹੋਂਦ ਵਾਲੀ ਇਕ ਗੁਣ ਨਿਧਾਨ, ਸਿਰਜਨਾਤਮਕ ਤੇ ਸਰਬ ਵਿਆਪਕ ਚੇਤੰਨ-ਸੱਤਾ ਹੈ।

ਇਸ ਲਈ ਅਤਿਅੰਤ ਆਵੱਸ਼ਕ ਸੀ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਸਭ ਤੋਂ ਪਹਿਲਾਂ ਨਿਰੰਕਾਰ ਦੇ ਅਦ੍ਰਿਸ਼ਟ, ਅਵਿਅਕਤ ਅਤੇ ਅਨੁਭਵੀ ਸਰੂਪ ਦਾ ਇਕ ਅਜਿਹਾ ਗੁਣ-ਪ੍ਰਗਟਾਊ ਸ਼ਬਦਾਦਿਕ ਚਿੱਤਰ ਉਲੀਕਦੇ, ਜਿਹੜਾ ਗੁਰਬਾਣੀ ਦੀ ਲੋਅ ਵਿਚ ਪਰਮੇਸ਼ਰ ਦੀ ਯਾਦ ਨੂੰ ਹਿਰਦੇ ਵਿਚ ਵਸਾ ਕੇ ਉਹਦੀ ਹਜ਼ੂਰੀ ਦੇ ਨਿਰਮਲ ਭਉ ਵਿਚ ਜਿਊਂਦਿਆਂ, ਸਤਿਗੁਰੂ ਜੀ ਦੇ ਆਸ਼ੇ ਅਤੇ ਸਿਮਰਨ ਦੇ ਬੁਨਿਆਦੀ ਸਿਧਾਂਤ "ਜੈਸਾ ਸੇਵੈ ਤੈਸੋ ਹੋਇ"[1] ਦੇ ਅਨੁਸਾਰ, ਉਜੇਹੇ ਗੁਣਵੰਤ ਬਣ

1. ਗਉੜੀ ਮ: ੧, ਪੰਨਾ 223.

ਕੇ ਉਸ ਦਾ ਰੂਪ ਹੋ ਸਕਣ ਦੀ ਇੱਛਾ ਰੱਖਣ ਵਾਲੇ ਹਰੇਕ ਬਿਰਹੜੀ ਜਿਊੜੇ ਲਈ ਓਵੇਂ ਹੀ ਸਦੀਵੀ ਸਹਾਰਾ ਬਣਿਆ ਰਹਿੰਦਾ, ਜਿਵੇਂ ਦ੍ਰਿਸ਼ਟਮਾਨ ਜਗਤ ਦੀ ਕਿਸੇ ਵਸਤੂ ਦਾ ਰੇਖਾ-ਚਿੱਤਰ ਉਸਦੇ ਅਕਾਰੀ ਸਰੂਪ ਦੀ ਪਹਿਚਾਣ ਕਰਵਾਉਂਦਾ ਹੋਇਆ, ਉਹਦੀ ਯਾਦ ਨੂੰ ਸਿਮਰਤੀ ਵਿਚ ਵਸਾਉਣ ਲਈ ਸਹਾਇਕ ਹੁੰਦਾ ਹੈ। ਭਾਵੇਂ ਕਿ ਉਹ ਮੰਨਦੇ ਹਨ ਕਿ ਰੱਬ ਦੇ ਨਿਰੰਕਾਰੀ ਸਰੂਪ ਨੂੰ ਸ਼ਬਦਾਂ ਵਿਚ ਚਿਤਰਨਾ ਤੇ ਉਹਦੀ ਸਮਰੱਥਾ-ਸ਼ਕਤੀ ਨੂੰ ਪੂਰਨ ਰੂਪ ਵਿਚ ਪ੍ਰਗਟਾਉਣਾ ਮਾਨਵੀ-ਬੁੱਧ ਲਈ ਅਸੰਭਵ ਹੈ। ਉਨ੍ਹਾਂ ਦਾ ਆਪਣਾ ਕਥਨ ਹੈ:

**ਕਿਵ ਕਰਿ ਆਖਾ, ਕਿਵ ਸਾਲਾਹੀ, ਕਿਉ ਵਰਨੀ ਕਿਵ ਜਾਣਾ॥**
**ਨਾਨਕ, ਆਖਣਿ ਸਭੁ ਕੋ ਆਖੈ, ਇਕ ਦੂ ਇਕੁ ਸਿਆਣਾ॥**

*(ਜਪੁ ਜੀ ਸਾਹਿਬ, ਪੰਨਾ 4)*

[*ਅਰਥ:* ਮੈਂ ਕਿਸ ਤਰ੍ਹਾਂ (ਅਕਾਲ ਪੁਰਖ ਦੀ ਵਡਿਆਈ) ਦੱਸਾਂ, ਕਿਸ ਤਰ੍ਹਾਂ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਕਰਾਂ, ਕਿਸ ਤਰ੍ਹਾਂ (ਅਕਾਲ ਪੁਰਖ ਦੀ ਵਡਿਆਈ) ਵਰਣਨ ਕਰਾਂ ਅਤੇ ਕਿਸ ਤਰ੍ਹਾਂ ਸਮਝ ਸਕਾਂ? ਹੇ ਨਾਨਕ! ਹਰੇਕ ਜੀਵ ਆਪਣੇ ਆਪ ਨੂੰ ਦੂਜੇ ਨਾਲੋਂ ਸਿਆਣਾ ਸਮਝ ਕੇ (ਅਕਾਲ ਪੁਰਖ ਦੀ ਵਡਿਆਈ) ਦੱਸਣ ਦਾ ਯਤਨ ਕਰਦਾ ਹੈ, (ਪਰ ਦੱਸ ਨਹੀਂ ਸਕਦਾ)।]

ਪਰ ਪ੍ਰਤੀਤ ਹੁੰਦਾ ਹੈ ਕਿ ਫਿਰ ਵੀ 'ਜਪੁ' ਜੀ ਦੇ ਪ੍ਰਾਰੰਭ ਵਿਚ ਅੰਕਿਤ "ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ" ਤਕ ਦਾ ਵਾਰਤਕ ਸਰੂਪ ਅਦੁੱਤੀ ਮੂਲ-ਮਹਾਂਵਾਕ, ਉਹਨਾਂ ਵਲੋਂ ਨਿਸਚਿਤ ਉਪਰੋਕਤ ਸਾਰੇ ਆਸ਼ਿਆਂ ਅਤੇ ਜਗਿਆਸੂ-ਜਨਾਂ ਦੀਆਂ ਲੋੜਾਂ ਦੀ ਪੂਰਤੀ ਲਈ ਕੀਤੇ ਗਏ ਕਿਸੇ ਪਰਉਪਕਾਰੀ ਯਤਨ ਦਾ ਹੀ ਸਿੱਟਾ ਹੈ। ਗੁਰਬਾਣੀ ਦੀ ਸੂਝ ਰੱਖਣ ਵਾਲੇ ਲਗਭਗ ਸਾਰੇ ਵਿਦਵਾਨ ਇਸ ਖ਼ਿਆਲ ਨਾਲ ਸਹਿਮਤ ਹਨ ਕਿ ਇਹ ਸ੍ਰੀ ਮੁਖਵਾਕ ਉਹਨਾਂ ਦੀ ਵਿਚਾਰਧਾਰਾ ਦਾ ਸਾਰੰਸ਼, ਮੁੱਢਲੀ ਅਧਾਰਸ਼ਿਲਾ ਅਤੇ ਇਕ ਅਜਿਹਾ ਰੌਸ਼ਨ ਮੁਨਾਰਾ ਹੈ, ਜੋ ਗੁਰਬਾਣੀ ਦੇ ਪਾਠਕ ਨੂੰ ਗੁਰਮਤਿ ਦੇ ਅਦ੍ਵੈਤਵਾਦੀ ਮਾਰਗ ਤੋਂ ਭਟਕਣ ਨਹੀਂ ਦਿੰਦਾ। ਇਹੀ ਕਾਰਨ ਹੈ ਕਿ ਇਸ ਨੂੰ ਅਤੇ ਇਸ ਦੇ ਸੰਖੇਪ ਰੂਪਾਂ ਨੂੰ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ 'ਜਪੁ' ਜੀ ਵਾਂਗ ਹੋਰ ਭੀ ਕਈ ਵੱਖ-ਵੱਖ ਰਾਗਾਂ ਅਤੇ ਬਾਣੀਆਂ ਦੇ ਮੁੱਢ ਵਿਚ ਮੰਗਲਾਚਰਣ ਵਜੋਂ ਅੰਕਿਤ ਹੋਣ ਦਾ ਸਨਮਾਨ ਹਾਸਿਲ ਹੋਇਆ ਹੈ।

ਇਸ ਲਈ ਅਤਿਅੰਤ ਜ਼ਰੂਰੀ ਹੈ ਕਿ ਨਿਰਗੁਣ ਤੇ ਸਰਗੁਣ ਪ੍ਰਭੂ ਦੇ ਸੁਮੇਲ ਮਈ ਗੁਣਾਤਮਕ ਦਰਸ਼ਨ ਕਰਵਾਉਂਦੇ ਅਤੇ ਮਾਨਵਤਾ ਨੂੰ ਸਵੈ-ਮੂਲ ਦੀ ਸੋਝੀ ਕਰਵਾ ਕੇ ਰੱਬੀ-ਏਕੇ ਦੀ ਇਕਾਈ 'ਤੇ ਕੇਂਦਰਤ ਕਰਨ ਵਾਲੇ ਗੁਰੂ ਨਾਨਕ-ਵਿਚਾਰਧਾਰਾ ਦੇ ਇਸ ਮੂਲ-ਮਹਾਂਵਾਕ ਵਿਚਲੇ ਹਰੇਕ ਸ਼ਬਦ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਵੱਖਰੇ-ਵੱਖਰੇ ਰੂਪ ਵਿਚ ਵਿਸਥਾਰ ਪੂਰਵਕ ਵਿਚਾਰਿਆ ਜਾਵੇ, ਤਾਂ ਜੁ ਹਰ ਪ੍ਰਕਾਰ ਦੇ ਭੁਲੇਖਿਆਂ ਅਤੇ ਭਟਕਣਾ ਤੋਂ ਬਚ ਕੇ ਇਸ ਮਹਾਂਵਾਕ ਵਿਚ ਪ੍ਰਗਟਾਏ ਰੱਬੀ-ਗੁਣਾਂ ਅਤੇ ਗੁਰਮਤਿ ਸਿਧਾਂਤਾਂ ਦੀ ਰੌਸ਼ਨੀ ਵਿਚ ਅਸੀਂ ਆਪਣੇ ਜੀਵਨ-ਮੂਲ (ਪ੍ਰਭੂ) ਨੂੰ

ਪਹਿਚਾਣ ਕੇ, ਉਹਦੇ ਕੁਝ ਮੂਲਕ ਗੁਣਾਂ ਨੂੰ ਆਪਣੇ ਜੀਵਨ ਵਿਹਾਰ ਦੁਆਰਾ ਪ੍ਰਕਾਸ਼ਮਾਨ ਕਰਦੇ ਹੋਏ ਮਨੁੱਖਾ ਜਨਮ ਨੂੰ ਸਫਲਾ ਕਰ ਸਕੀਏ।

ਕਿਉਂਕਿ, ਜਿਵੇਂ ਕੋਈ ਪੌਦਾ ਤਦੋਂ ਹੀ ਸਫਲ ਮੰਨਿਆ ਜਾਂਦਾ ਹੈ, ਜਦੋਂ ਉਸ ਦੇ ਫੁੱਲਾਂ ਤੇ ਫਲਾਂ ਵਿੱਚੋਂ ਉਹੀ ਰਸ, ਰੰਗ ਤੇ ਬੀਜ ਪ੍ਰਗਟ ਹੋਣ, ਜੋ ਉਸ ਦੇ ਬੀਜ ਰੂਪ ਮੂਲ ਵਿਚ ਸਨ, ਤਿਵੇਂ ਹੀ ਮਨੁੱਖਾ ਜੀਵਨ ਤਦੋਂ ਹੀ ਸਫਲ ਗਿਣਿਆ ਜਾ ਸਕਦਾ ਹੈ, ਜਦੋਂ ਸਾਡੀ ਜ਼ਿੰਦਗੀ ਦੇ ਆਚਾਰ ਵਿਹਾਰ ਰੂਪੀ ਫਲ ਵਿੱਚੋਂ ਜੀਵਨ-ਮੂਲ ਪ੍ਰਭੂ ਦੇ ਦੈਵੀ ਬਿਰਦ (ਸੁਭਾਅ) ਅਤੇ ਗੁਣਾਂ ਦੇ ਝਲਕਾਰੇ ਵੱਜਣ। ਸਾਡੀ ਕਰਣੀ ਵਿੱਚੋਂ ਰੱਬੀ-ਗੁਣਾਂ ਦਾ ਪ੍ਰਕਾਸ਼ ਹੋਵੇ। ਅਸਲ ਵਿਚ ਇਹੀ ਹੈ 'ਨਾਮੁ' ਦੀ ਪ੍ਰਾਪਤੀ ਅਤੇ ਨਾਮ ਦਾ ਪ੍ਰਕਾਸ਼। ਇਹੀ ਹੈ ਪ੍ਰਭੂ ਵਿਚ ਸਮਾਉਣਾ ਅਤੇ ਉਸ ਦਾ ਮਿਲਾਪ। "ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ॥"[2] ਦਾ ਗੁਰਵਾਕ ਸਾਨੂੰ ਇਹੀ ਸੇਧ ਬਖ਼ਸ਼ਦਾ ਹੈ।

ਸਤਿਗੁਰੂ ਜੀ ਮਹਾਰਾਜ ਨੇ ਸਪੱਸ਼ਟ ਲਿਖਿਆ ਹੈ ਕਿ ਹਰੀ ਦੇ ਉਹ ਸੇਵਕ ਵੱਡੇ ਵਡਭਾਗੀ ਹਨ, ਜਿਨ੍ਹਾਂ ਅੰਦਰ ਹਰਿ ਨਾਮੁ ਲਈ ਸ਼ਰਧਾ ਹੈ, ਪਿਆਸ ਹੈ। ਜਦ ਐਸੇ ਵਡਭਾਗੀ ਜਿਊੜਿਆਂ ਨੂੰ ਗੁਰੂ ਦੀ ਸੰਗਤ ਕਰਦਿਆਂ ਹਰਿ ਨਾਮੁ ਦੀ ਪ੍ਰਾਪਤੀ ਹੁੰਦੀ ਹੈ ਤਾਂ ਸਭ ਤੋਂ ਪਹਿਲਾਂ ਉਹ ਮਾਇਕ ਤ੍ਰਿਸ਼ਨਾ ਵਲੋਂ ਤ੍ਰਿਪਤ ਹੁੰਦੇ ਹਨ, ਭਾਵ, ਉਹ ਸੰਤੋਖੀ ਹੋ ਜਾਂਦੇ ਹਨ ਅਤੇ ਇਸ ਪ੍ਰਕਾਰ ਦਾ ਸੰਤੋਖੀ ਜੀਵਨ ਜਿਊਂਦਿਆਂ ਉਹਨਾਂ ਦੀ ਕਰਣੀ ਵਿੱਚੋਂ ਸਹਿਜੇ ਸਹਿਜੇ ਹੋਰ ਵੀ ਭਲੇ ਗੁਣਾਂ ਦਾ ਪ੍ਰਕਾਸ਼ ਹੋਣ ਲੱਗਦਾ ਹੈ। ਗੁਰਵਾਕ ਹੈ:

**ਹਰਿ ਜਨ ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ॥**
**ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ॥੨॥**

*(ਗੂਜਰੀ ਮ: 4, ਪੰਨਾ 10)*

ਸਤਿਗੁਰਾਂ ਦੀ ਜ਼ਿੰਦਗੀ ਤਾਂ ਇਸ ਹਕੀਕਤ ਦਾ ਅਕੱਟ ਪ੍ਰਮਾਣ ਹੈ ਹੀ, ਜਿਨ੍ਹਾਂ ਦੇ ਚੱਜ-ਅਚਾਰ ਤੇ ਜੀਵਨ ਵਿਹਾਰ ਵਿੱਚੋਂ ਪ੍ਰਗਟ ਹੁੰਦੇ ਰੱਬੀ ਗੁਣਾਂ ਨੂੰ ਦੇਖ ਕੇ ਗੁਰੂ ਨਾਨਕ ਸਾਹਿਬ ਜੀ ਦੀ ਸਮਦ੍ਰਿਸ਼ਟਕ ਵਿਚਾਰਧਾਰਾ ਪ੍ਰਤਿ ਵਿਰੋਧਾਤਮਿਕ ਸੁਰ ਰੱਖਣ ਵਾਲੀ ਬ੍ਰਾਹਮਣੀ-ਕੁਲ ਵਿਚ ਪੈਦਾ ਹੋਏ ਭੱਟ-ਜਨ ਵੀ ਬੇ-ਸਾਖ਼ਤਾ ਪੁਕਾਰ ਉਠੇ ਸਨ ਕਿ ਹੇ ਸੰਸਾਰ ਦੇ ਲੋਕੋ! ਗੁਰੂ ਅਰਜੁਨ ਹੀ ਜੋਤਿ-ਰੂਪ ਹੋ ਕੇ ਧਰਤੀ, ਅਕਾਸ਼ ਤੇ ਨੌਂ ਖੰਡਾਂ ਵਿਚ ਵਿਆਪ ਰਿਹਾ ਹੈ। ਹੇ ਮਥੁਰਾ! ਜਗਤ ਨੂੰ ਸੁਣਾ ਕੇ ਆਖ ਕਿ ਦੈਵੀ-ਗੁਣਾਂ ਕਰਕੇ ਗੁਰੂ ਅਰਜੁਨ ਸਾਹਿਬ ਸਾਖਿਆਤ ਅਕਾਲਪੁਰਖ ਹੈ। ਕੋਈ ਫ਼ਰਕ ਨਹੀਂ ਹੈ। ਉਸ ਦੇ ਅਸਲ ਬੋਲ ਹਨ:

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥**
**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ॥**

*(ਸਵਈਏ ਮਹਲੇ ਪੰਜਵੇ ਕੇ, ਪੰਨਾ 1409)*

---

2. ਮਾਝ ਮ: ੩, ਪੰਨਾ 122.

ਪਰ, ਲੋੜ ਤਾਂ ਹੁਣ ਕੇਵਲ ਇਸ ਯਤਨ ਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਅੰਕਿਤ ਗੁਰਬਾਣੀ ਨੂੰ ਇਸ ਦ੍ਰਿਸ਼ਟੀਕੋਣ ਤੋਂ ਵਿਚਾਰਿਆ ਤੇ ਪ੍ਰਚਾਰਿਆ ਜਾਵੇ ਕਿ 'ਧੁਰ ਕੀ ਬਾਣੀ' ਵਿਚ ਪ੍ਰਗਟਾਏ ਰੱਬੀ-ਗੁਣ ਸਾਡੇ ਸਾਰਿਆਂ ਦੇ ਜੀਵਨ ਵਿਹਾਰ ਦਾ ਅੰਗ ਬਣ ਸਕਣ ਅਤੇ ਉਸ ਦੀ ਬਦੌਲਤ ਸੰਸਾਰ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਨਿਸਚਿਤ ਆਸ਼ੇ ਦਾ ਪੂਰਕ ਇਕ ਗੁਰਮੁਖਤਾਈ ਤੇ ਭਰਾਤਰੀਭਾਵ ਵਾਲਾ ਗੁਣਪੂਜਕ ਸਮਾਜ ਸਿਰਜਿਆ ਜਾ ਸਕੇ, ਜਿਹੜਾ ਇਕ ਦੂਜੇ ਪ੍ਰਤਿ ਭਲਾਈ ਦੀ ਸੋਚ ਰੱਖਦਾ ਹੋਵੇ। ਕਿਉਂਕਿ, ਹਜ਼ੂਰ ਸੱਚੇ ਪਾਤਸ਼ਾਹ ਸਦਾ ਇਹੀ ਪ੍ਰੇਰਨਾ ਕਰਦੇ ਰਹੇ ਕਿ ਇਕ-ਦੂਜੇ ਨਾਲ ਪਿਆਰ ਤੇ ਸਤਿਕਾਰ ਭਰੀ ਸਮਾਜਿਕ ਸਾਂਝ ਕਾਇਮ ਕਰਨ ਲਈ ਵਿਅਕਤੀ ਦੇ ਗੁਣਾਂ ਨੂੰ ਅਧਾਰ ਬਣਾਇਆ ਜਾਏ, ਨਾ ਕਿ ਉਹਦੀ ਜਾਤਿ-ਬਰਾਦਰੀ ਅਤੇ ਰੰਗ ਰੂਪ ਤੇ ਨਸਲ ਨੂੰ। ਇਹੀ ਹੈ ਇਕ ਵਧੀਆ ਜੀਵਨ ਢੰਗ, ਜਿਸ ਦੁਆਰਾ ਅਉਗਣਾਂ ਦਾ ਤਿਆਗ ਕਰਦਿਆਂ ਸਭ ਨਾਲ ਪ੍ਰੇਮ-ਭਾਵ ਵਾਲਾ ਵਰਤਾਵ ਅਤੇ ਭਲਾਈ ਦੇ ਸੋਹਣੇ ਉੱਦਮ ਕਰ ਕੇ ਵਿਕਾਰਾਂ ਦੇ ਟਾਕਰੇ 'ਤੇ ਜੀਵਨ-ਘੋਲ ਜਿੱਤਿਆ ਜਾ ਸਕਦਾ ਹੈ :

**ਸਾਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ ॥**
**ਪਹਿਰੇ ਪਟੰਬਰ ਕਰਿ ਅਡੰਬਰ, ਆਪਣਾ ਪਿੜੁ ਮਲੀਐ ॥**

*(ਸੂਹੀ ਮ: ੪, ਪੰਨਾ 766)*

[*ਪਦ ਅਰਥ :* ਪਹਿਰੇ—ਪਹਿਰਿ, ਪਹਿਨ ਕੇ। ਪਟੰਬਰ—(ਪਟ-ਅੰਬਰ) ਰੇਸ਼ਮ ਦੇ ਕੱਪੜੇ, ਕੋਮਲਤਾ ਤੇ ਪ੍ਰੇਮ ਦਾ ਵਰਤਾਵ। ਅਡੰਬਰ—ਹਾਰ-ਸ਼ਿੰਗਾਰ, ਸੋਹਣੇ ਉੱਦਮ। ਮਲੀਐ—ਮੱਲ ਲੈਣਾ ਚਾਹੀਦਾ ਹੈ, ਮੱਲਿਆ ਜਾ ਸਕਦਾ ਹੈ। ਆਪਣਾ ਪਿੜੁ ਮਲੀਐ—ਦੁਨੀਆ ਦੇ ਵਿਕਾਰਾਂ ਦੇ ਟਾਕਰੇ 'ਤੇ ਪਿੜ ਮੱਲਿਆ ਜਾ ਸਕਦਾ ਹੈ, ਵਿਕਾਰਾਂ ਦੇ ਟਾਕਰੇ 'ਤੇ ਕੁਸ਼ਤੀ ਜਿੱਤੀ ਜਾ ਸਕਦੀ ਹੈ।]

ਇਸ ਲਈ ਗੁਰਸਿੱਖ ਸੰਗਤਾਂ ਦੀ ਰੱਬੀ-ਪ੍ਰੇਰਨਾ ਤੇ ਗੁਰੂ ਆਸਰੇ ਇਸ ਹੱਥਲੀ ਪੁਸਤਕ ਦੁਆਰਾ ਨਿਮਾਣਾ ਜਿਹਾ ਯਤਨ ਕੀਤਾ ਗਿਆ ਹੈ '੧ਓ ਤੋਂ ਗੁਰਪ੍ਰਸਾਦਿ' ਦੇ ਸ੍ਰੀ ਮੁਖਵਾਕ ਵਿਚਲੇ ਨਾਮ ਰੂਪ ਰੱਬੀ ਵਿਸ਼ੇਸ਼ਣਾਂ ਦੇ ਸਾਹਿਤਕ ਪਿਛੋਕੜ ਨੂੰ ਧਿਆਨ ਵਿਚ ਰੱਖ ਕੇ ਗੁਰਬਾਣੀ ਦੀ ਰੌਸ਼ਨੀ ਵਿਚ ਗੁਰਮਤਿ ਵਿਚਾਰਧਾਰਾ ਦੀ ਵਿਸ਼ੇਸ਼ਤਾ ਨੂੰ ਪ੍ਰਗਟਾਉਂਦਿਆਂ, ਇਨ੍ਹਾਂ 'ਚੋਂ ਪ੍ਰਗਟ ਹੁੰਦੇ ਸਦਾਚਾਰਕ ਗੁਣਾਂ ਨੂੰ ਸਰਲਤਾ ਸਹਿਤ ਐਸੀ ਸੁਧਾਰਵਾਦੀ ਜੁਗਤਿ ਨਾਲ ਪ੍ਰਕਾਸ਼ਮਾਨ ਕੀਤਾ ਜਾਵੇ ਕਿ ਹਰੇਕ ਮਨੁੱਖ ਉਨ੍ਹਾਂ ਨੂੰ ਸਮਝ ਕੇ ਸਹਿਜੇ ਹੀ ਆਪਣੇ ਜੀਵਨ ਵਿਹਾਰ ਦਾ ਅੰਗ ਬਣਾ ਸਕੇ। ਜਿਵੇਂ, '੧ਓ' ਦੀ ਵਿਆਖਿਆ ਕਰਦਿਆਂ ਬੇਨਤੀ ਕੀਤੀ ਗਈ ਹੈ ਕਿ ਇਕ ਪ੍ਰਭੂ ਨੂੰ ਜਪਣ, ਇਕ ਪ੍ਰਭੂ ਨੂੰ ਸਲਾਹੁਣ ਅਤੇ ਇਕ ਪ੍ਰਭੂ ਦੇ ਗੁਣ ਗਾਉਣ ਦਾ ਨਤੀਜਾ ਇਹ ਨਿਕਲਣਾ ਚਾਹੀਦਾ ਹੈ ਕਿ ਸਾਡੀ ਦ੍ਰਿਸ਼ਟੀ ਵਿਚ ਦ੍ਵੈਤ ਨਾ ਰਹੇ। ਦੂਜਾ-ਪਨ ਨਾ ਰਹੇ। ਅਸੀਂ ਜਗਤ ਦੀਆਂ ਚੀਜ਼ਾਂ ਨੂੰ ਵੰਡ ਕੇ ਅਤੇ ਇਕ ਦੂਸਰੀ ਦੇ ਵਿਪਰੀਤ ਦੇਖਣ ਦੀ ਥਾਂ ਉਹਨਾਂ ਨੂੰ ਇਕ ਇਕਾਈ ਅਤੇ ਸੰਮਿਲਤ ਸਰੂਪ ਵਿਚ ਦੇਖੀਏ। ਕਿਉਂਕਿ, ਸਮੁੱਚੀ ਸ੍ਰਿਸ਼ਟੀ ਦਾ ਮੂਲ ਇੱਕੋ ਪ੍ਰਭੂ ਹੈ। ਇਸ ਲਈ ਅਜਿਹਾ ਹੋਣਾ ਸੁਭਾਵਿਕ ਹੈ

ਕਿ ਰੰਗ ਰੰਗ ਅਤੇ ਭਾਂਤ ਭਾਂਤ ਦੀਆਂ ਜਿਨਸਾਂ ਵਾਲੀ ਸ੍ਰਿਸ਼ਟੀ ਵਿਚ ਸਾਨੂੰ ਏਕਤਾ ਨਜ਼ਰੀਂ ਪਵੇ।

ਕਿਉਂਕਿ, ਮਾਨਵੀ ਦ੍ਰਿਸ਼ਟੀ ਵਿਚ ਚੰਗੇ ਮੰਦੇ, ਆਪਣੇ ਬਿਗਾਨੇ, ਮਿੱਤਰ ਦੁਸ਼ਮਣ, ਕਾਲੇ ਗੋਰੇ ਅਤੇ ਉੱਚੇ ਨੀਵੇਂ ਹੋਣ ਦੇ ਵਿਤਕਰੇ, ਤਦੋਂ ਤਕ ਹੀ ਕਾਇਮ ਰਹਿੰਦੇ ਹਨ, ਜਦੋਂ ਤਕ ਉਸ ਦੇ ਅੰਦਰ ਮੇਰ-ਤੇਰ ਵਾਲੀ ਦ੍ਵੈਤ ਹੈ। ਜਿਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਉੱਤੇ ਤੁਰਦਾ ਹੈ, ਉਹ ਤਾਂ ਹਰ ਥਾਂ ਇਕ ਪ੍ਰਭੂ ਨੂੰ ਵਸਦਾ ਸਮਝ ਕੇ ਉਸ ਇੱਕੋ ਵਿਚ ਹੀ ਲੀਨ ਹੋਇਆ ਰਹਿੰਦਾ ਹੈ:

**ਬੁਰਾ ਭਲਾ ਤਿਚਰੁ ਆਖਦਾ, ਜਿਚਰੁ ਹੈ ਦੁਹੁ ਮਾਹਿ॥**
**ਗੁਰਮੁਖਿ ਏਕੋ ਬੁਝਿਆ, ਏਕਸੁ ਮਾਹਿ ਸਮਾਇ॥** *(ਸੂਹੀ ਮ: ੩, ਪੰਨਾ 757)*

ਦਾਸਰੇ ਨੂੰ ਪੂਰਨ ਆਸ ਹੈ ਕਿ ਮਾਨਵਤਾ ਨੂੰ ਪਿਆਰ ਕਰਨ ਵਾਲੇ ਸਾਰੇ ਸੱਜਣ ਪੁਸਤਕ ਨੂੰ ਗਹੁ ਨਾਲ ਪੜ੍ਹਨਗੇ ਅਤੇ ਮੂਲ-ਮਹਾਂਵਾਕ ਦੇ ਪ੍ਰਚਲਿਤ ਅਰਥਾਂ ਵਿਚ ਕੀਤੇ ਪਰਿਵਰਤਨ ਨੂੰ ਧਿਆਨ ਪੂਰਵਕ ਤੇ ਧੀਰਜ ਸਹਿਤ ਵਿਚਾਰਦੇ ਹੋਏ ਆਪਣੇ ਸੁਝਾਅ ਵੀ ਬਖ਼ਸ਼ਣਗੇ ਤਾਂ ਜੋ ਪੁਸਤਕ ਦੀ ਅਗਲੀ ਐਡੀਸ਼ਨ ਵਿਚ ਉਸ ਦਾ ਲਾਭ ਉਠਾ ਕੇ ਸਹੀ ਸੇਧ ਵਿਚ ਤੁਰਿਆ ਜਾ ਸਕੇ। ਕਿਉਂਕਿ, ਗੁਰਬਾਣੀ ਵਿਚਾਰ ਦੀ ਰੌਸ਼ਨੀ ਵਿਚ ਗੁਰਮਤਿ ਸਿਧਾਂਤਾਂ ਦੀ ਸਪੱਸ਼ਟਤਾ ਨੂੰ ਮੁੱਖ ਰੱਖਦਿਆਂ ਮਹਾਂਵਾਕ ਵਿਚਲੇ 'ਸਤਿ' ਸ਼ਬਦ ਨੂੰ '੧ੴ' ਤੇ 'ਨਾਮੁ' ਪਦਾਂ ਦੇ ਦਰਮਿਆਨ ਦੇਹਲੀ ਦੀਪਕ ਦੇ ਰੂਪ ਵਿਚ ਵਿਚਾਰਿਆ ਗਿਆ ਹੈ ਅਤੇ 'ਗੁਰ ਪ੍ਰਸਾਦਿ' ਨੂੰ ਰੱਬੀ ਪ੍ਰਾਪਤੀ ਦੀ ਜੁਗਤਿ ਦੀ ਥਾਂ ਇਕ ਵਿਸ਼ੇਸ਼ ਰੱਬੀ ਗੁਣ ਮੰਨ ਕੇ ਵਿਚਾਰਨ ਦਾ ਯਤਨ ਕੀਤਾ ਗਿਆ ਹੈ। ਦਾਸਰੇ ਦੀ ਤਾਂ ਇੱਕੋ ਅਰਦਾਸ ਹੈ:

**ਹਮ ਜਾਨਿਆ ਕਛੂ ਨ ਜਾਨਹ ਆਗੈ, ਜਿਉ ਹਰਿ ਰਾਖੈ ਤਿਉ ਠਾਢੇ॥**
**ਹਮ ਭੂਲ ਚੂਕ ਗੁਰ ਕਿਰਪਾ ਧਾਰਹੁ, ਜਨ ਨਾਨਕ ਕੁਤਰੇ ਕਾਢੇ॥੪॥**
*(ਗਉੜੀ ਪੂਰਬੀ ਮ: ੪, ਪੰਨਾ 171)*

**—ਜਗਤਾਰ ਸਿੰਘ ਜਾਚਕ**

# ਧੰਨਵਾਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਅਦੁੱਤੀ ਵਿਚਾਰਧਾਰਾ ਅਨੁਸਾਰ ਅਕਾਲ ਪੁਰਖ ਵਾਹਿਗੁਰੂ ਹੀ ਇੱਕੋ ਇਕ ਅਜਿਹੀ ਕਰਨ-ਕਾਰਨ ਤੇ ਸਰਬ ਕਲਾ ਸਮਰੱਥ ਨਿਰੰਕਾਰੀ ਹਸਤੀ ਹੈ, ਜਿਸ ਨੂੰ ਕਿਸੇ ਕਿਸਮ ਦੀ ਕੋਈ ਸੂਖਮ ਜਾਂ ਅਸਥੂਲ ਰਚਨਾ ਰਚਣ ਲਈ ਕਿਸੇ ਵੀ ਪ੍ਰਕਾਰ ਦੀ ਬਾਹਰੀ ਸਹਾਇਤਾ, ਸਲਾਹ ਤੇ ਸਾਧਨ ਦੀ ਲੋੜ ਨਹੀਂ ਪੈਂਦੀ। ਗੁਰਵਾਕ ਹੈ : "ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥"[1] ਪਰ, ਉਸ ਰੱਬੀ-ਸੱਤਾ ਤੋਂ ਇਲਾਵਾ ਧਰਾਤਲ 'ਤੇ ਕੋਈ ਅਜਿਹੀ ਵਿਅਕਤਵ-ਹਸਤੀ ਜਾਂ ਸ਼ਖ਼ਸੀਅਤ ਨਹੀਂ, ਜਿਹੜੀ ਕਿਸੇ ਕਿਸਮ ਦੇ ਦੂਸਰੇ ਸਹਾਇਕ ਤੋਂ ਬਿਨਾਂ ਕੁਝ ਕਰਨ ਅਥਵਾ ਥਾਪਿ-ਉਥਾਪਣ ਦੀ ਸਮਰੱਥਾ ਰੱਖਦੀ ਹੋਵੇ। ਇਸ ਸਚਾਈ ਨੂੰ ਸਤਿਗੁਰੂ ਜੀ ਨੇ ਅਮਿਉ-ਬਾਣੀ ਵਿਚ ਇਉਂ ਪ੍ਰਗਟ ਕੀਤਾ ਹੈ :

**ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥**
**ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ ॥**

*(ਜੈਤਸਰੀ ਮ: ੫, ਪੰਨਾ 706)*

ਇਸ ਲਈ ਸਭ ਤੋਂ ਪਹਿਲਾਂ ਕੋਟਾਨਿ-ਕੋਟਿ ਧੰਨਵਾਦ ਹੈ ਅਕਾਲ ਪੁਰਖ ਵਾਹਿਗੁਰੂ ਜੀ ਦਾ, ਜਿਸ ਦੇ ਬਖ਼ਸ਼ੇ ਉੱਦਮ, ਮਤ ਤੇ ਪ੍ਰੇਰਣਾ ਸਦਕਾ *ੴ ਦਰਪਣ* ਨਾਮਕ ਹੱਥਲੀ ਪੁਸਤਕ ਦੀ ਰਚਨਾ ਹੋ ਸਕੀ। ਪਰ, ਜਿਹੜੇ ਜਿਹੜੇ ਸੁਹਿਰਦ ਸੱਜਣਾਂ, ਪਰਿਵਾਰਕ ਮੈਂਬਰਾਂ, ਗੁਰਮਤਿ ਦੇ ਸੁਜਾਨ ਪਾਠਕਾਂ ਤੇ ਸੁਪ੍ਰਸਿੱਧ ਵਿਦਵਾਨ ਸੱਜਣਾਂ ਦੀਆਂ ਸੁਦਰਸ਼ੀ ਸ਼ਖ਼ਸੀਅਤਾਂ ਦੇ ਰੂਪ ਵਿਚ ਉਹ ਅਦ੍ਰਿਸ਼ਟ ਰੱਬੀ-ਹਸਤੀ ਸਾਖਿਆਤ ਰੂਪ ਵਿਚ ਇਸ ਪੁਸਤਕ ਪ੍ਰਤਿ ਦਾਸਰੇ ਦੀ ਸਹਾਇਕ ਹੋ ਕੇ ਵਰਤੀ, ਪ੍ਰੇਰਣਾ ਦਿੱਤੀ, ਉਤਸ਼ਾਹਿਤ ਕੀਤਾ, ਸੋਧਾਂ ਤੇ ਉਸਾਰੂ ਸੁਝਾਅ ਬਖ਼ਸ਼ੇ, ਪੁਸਤਕ ਸੰਬੰਧੀ ਪਾਠਕਾਂ ਨੂੰ ਸੰਖੇਪ ਜਾਣਕਾਰੀ ਦਿੰਦਿਆਂ ਦਾਸ ਦੀ ਹੌਸਲਾ-ਅਫ਼ਜ਼ਾਈ ਲਈ ਚੰਦ ਸੁੰਦਰ ਸ਼ਬਦ ਲਿਖੇ ਅਤੇ ਪੁਸਤਕ ਪ੍ਰਕਾਸ਼ਨ ਦੀ ਬਾਖ਼ੂਬੀ ਸੇਵਾ ਨਿਭਾਈ, ਉਨ੍ਹਾਂ ਦਾ ਵੀ ਮੈਂ ਧੰਨਵਾਦ ਸਹਿਤ ਵਿਸ਼ੇਸ਼ ਵਰਣਨ ਕਰਨਾ ਅਤਿਅੰਤ ਜ਼ਰੂਰੀ ਸਮਝਦਾ ਹਾਂ। ਕਿਉਂਕਿ ਸਤਿਗੁਰੂ ਜੀ ਨੇ ਸਾਨੂੰ ਰੂਹਾਨੀਅਤ ਦਾ ਇਕ ਬੜਾ ਅਹਿਮ ਰਾਜ਼ ਸਮਝਾਇਆ ਹੈ ਕਿ ਜ਼ਿੰਦਗੀ ਦੇ ਵੱਖ-ਵੱਖ ਖੇਤਰਾਂ ਵਿਚ ਮਾਪਿਆਂ, ਮਿੱਤਰਾਂ, ਸਾਕ-ਸੰਬੰਧੀਆਂ, ਅਧਿਆਪਕਾਂ ਅਤੇ ਸਨੇਹੀ ਸਾਥੀਆਂ ਦੇ ਰੂਪ ਵਿਚ ਅਕਾਲ ਪੁਰਖ ਵਾਹਿਗੁਰੂ ਆਪ ਹੀ ਸਾਡੇ ਸਾਰਿਆਂ

---

1. ਗੋਂਡ ਮ: ੫, ਪੰਨਾ 863.

ਦਾ ਸਹਾਇਕ ਹੋ ਰਿਹਾ ਹੁੰਦਾ ਹੈ। ਇਸ ਲਈ ਉਨ੍ਹਾਂ ਦੇ ਧੰਨਵਾਦੀ ਹੋਣਾ, ਮਿਹਰਵਾਨ ਵਾਹਿਗੁਰੂ ਜੀ ਦਾ ਹੀ ਧੰਨਵਾਦ ਹੈ। ਗੁਰਬਾਣੀ ਦਾ ਅਰਸ਼ੀ ਅਰਸ਼ਾਦ ਹੈ :

**ਮਾਤ ਪਿਤਾ ਸੁਤ ਬੰਧਪ ਭਾਈ॥**
**ਨਾਨਕ ਹੋਆ ਪਾਰਬ੍ਰਹਮੁ ਸਹਾਈ॥** *(ਬਿਲਾਵਲੁ ਮ: ੫, ਪੰਨਾ 805)*

ਸੋ, ਦਾਸ ਇਸ ਪੱਖੋਂ ਪ੍ਰਥਮ ਧੰਨਵਾਦੀ ਹੈ ਗੁਰਬਾਣੀ ਤੇ ਗੁਰਮਤਿ ਫ਼ਿਲਾਸਫ਼ੀ ਦੀ ਗਹਿਰੀ ਸੋਝੀ ਤੇ ਨਿਰਣੈ-ਜਨਕ ਸੋਧ ਬਖ਼ਸ਼ਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਲਾਏ ਜਾ ਰਹੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦੇ ਪੰਥ ਦੇ ਸੁਪ੍ਰਸਿੱਧ ਸੁਵਕਤਾ ਤੇ ਗੁਰਮਤਿ ਦੇ ਅਦੁੱਤੀ ਵਿਆਖਿਆਕਾਰ, ਮਹਿਰੂਮ ਪ੍ਰਿੰਸੀਪਲ ਹਰਿਭਜਨ ਸਿੰਘ (ਭਾਈ ਸਾਹਿਬ) ਜੀ ਚੰਡੀਗੜ੍ਹ ਵਾਲਿਆਂ ਦਾ; ਗੁਰ-ਇਤਿਹਾਸ ਤੇ ਸਿੱਖ-ਇਤਿਹਾਸ ਦੀ ਰਹੱਸਮਈ ਵਿਆਖਿਆ ਸਮਝਾਣ ਲਈ ਪ੍ਰੋ. ਹਰਿਭਜਨ ਸਿੰਘ, ਲੰਡਨ ਵਾਲਿਆਂ ਦਾ ਅਤੇ ਗੁਰਮਤਿ ਦੀ ਰੌਸ਼ਨੀ ਵਿਚ ਹੋਰ ਮਤ-ਮਤਾਂਤਰਾਂ (ਹਿੰਦੂ ਮਤ, ਬੁੱਧ ਮਤ, ਇਸਲਾਮ ਤੇ ਈਸਾਈ ਮਤ ਆਦਿਕ) ਦੀ ਡੂੰਘੀ ਜਾਣਕਾਰੀ ਹਾਸਲ ਕਰਾਉਣ ਲਈ ਸੁਪ੍ਰਸਿੱਧ ਸੰਜਮੀ-ਬਜ਼ੁਰਗ ਤੇ ਲਾਸਾਨੀ ਵਿਦਵਾਨ ਮਹਿਰੂਮ ਡਾ. ਧਰਮਾਨੰਤ ਸਿੰਘ ਜੀ ਵਰਗੇ ਫ਼ਿਲਾਸਫ਼ਰ ਅਧਿਆਪਕਾਂ ਦਾ।

ਧੰਨਵਾਦੀ ਹਾਂ ਅਮਰੀਕਾ ਦੀ ਪ੍ਰਸਿੱਧ ਪੰਜਾਬੀ ਸਪਤਾਹਿਕ *ਸ਼ੇਰ-ਏ-ਪੰਜਾਬ* ਦੇ ਸੁਘੜ ਸੰਪਾਦਕ ਸ: ਬਲਦੇਵ ਸਿੰਘ ਗਰੇਵਾਲ ਅਤੇ ਕੈਨੇਡਾ ਦੀ ਪ੍ਰਸਿੱਧ ਵੈੱਬ-ਸਾਈਟ 'ਸਿੱਖ ਮਾਰਗ' ਦੇ ਨਿਸ਼ਕਾਮ ਸੰਚਾਲਕ ਸ: ਮੱਖਣ ਸਿੰਘ ਪੁਰੇਵਾਲ ਜੀ ਦਾ, ਜਿਨ੍ਹਾਂ ਨੇ ਜਪੁ ਜੀ ਸਾਹਿਬ ਦੀ ਵਿਸਥਾਰ ਪੂਰਵਕ ਵਿਆਖਿਆ ਲਿਖਣ ਲਈ ਜ਼ੋਰਦਾਰ ਪ੍ਰੇਰਣਾ ਕੀਤੀ ਅਤੇ ਫਿਰ ਆਪਣੇ ਸਾਧਨਾਂ ਰਾਹੀਂ ਲੜੀਵਾਰ ਪ੍ਰਕਾਸ਼ਤ ਕਰਕੇ ਗੁਰਮਤਿ ਦੇ ਹਜ਼ਾਰਾਂ ਹੀ ਸੂਝਵਾਨ ਪਾਠਕਾਂ ਨਾਲ ਸਾਂਝ ਪਵਾਈ, ਜਿਨ੍ਹਾਂ ਦੇ ਬਖ਼ਸ਼ੇ ਉਤਸ਼ਾਹ ਦੁਆਰਾ ਵਿਆਖਿਆ ਦਾ ਪਹਿਲਾ ਭਾਗ *੧ਓ ਦਰਪਣ* ਦੇ ਨਾਮ ਹੇਠ ਪੁਸਤਕ ਰੂਪ ਅਖ਼ਤਿਆਰ ਕਰਕੇ ਤੁਹਾਡੇ ਹੱਥਾਂ ਵਿਚ ਹੈ ਅਤੇ ਗੁਰੂ ਕਿਰਪਾ ਸਦਕਾ ਇਸ ਦਾ ਦੂਜਾ ਭਾਗ ਵੀ *ਕਿਵ ਸਚਿਆਰਾ ਹੋਈਐ* ਦੇ ਸਿਰਲੇਖ ਹੇਠ ਪ੍ਰਕਾਸ਼ਤ ਹੋਣ ਲਈ ਅੰਗੜਾਈਆਂ ਭਰ ਰਿਹਾ ਹੈ।

ਧੰਨਵਾਦੀ ਹਾਂ ਆਪਣੇ ਪਿਆਰੇ ਤੇ ਮਿੱਠ-ਬੋਲੜੇ ਗੁਰਭਾਈ ਅਤੇ ਪੰਥ ਦੀ ਵਿਸ਼ਵ ਪ੍ਰਸਿੱਧ ਸਿੱਖ ਸ਼ਖ਼ਸੀਅਤ, ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ (ਸਾਬਕਾ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ) ਦਾ, ਜਿਨ੍ਹਾਂ ਨੇ ਪੁਸਤਕ ਦੇ ਖਰੜੇ ਨੂੰ ਧਿਆਨ ਪੂਰਵਕ ਪੜ੍ਹਿਆ ਤੇ ਆਪਣੇ ਕੀਮਤੀ ਸੁਝਾਅ ਵਿਸਥਾਰ ਪੂਰਵਕ ਵਿਚਾਰ ਸਹਿਤ ਸਾਂਝੇ ਕੀਤੇ। ਉਨ੍ਹਾਂ ਦੀ ਸਲਾਹ ਮੁਤਾਬਕ ਹੀ ਗੁਰਮਤਿ ਕਾਲਜ, ਪਟਿਆਲਾ ਦੇ ਪ੍ਰੋਫ਼ੈਸਰ ਡਾ. ਬਿਕਰਮ ਸਿੰਘ ਜੀ ਦੀ ਅਤਿ ਕੀਮਤੀ ਕ੍ਰਿਤ *ਮੂਲਮੰਤ੍ਰ ਦਾ ਪ੍ਰਮਾਣਿਕ ਸਰੂਪ*, ਡਾਕਟਰ ਸਾਹਿਬ ਅਤੇ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਧੰਨਵਾਦ ਸਹਿਤ ਅੰਤਿਕਾ ਦੇ ਰੂਪ ਵਿਚ ਪੁਸਤਕ ਦਾ ਭਾਗ ਬਣਾਇਆ ਗਿਆ ਹੈ।

ਧੰਨਵਾਦੀ ਹਾਂ, ਗੁਰਮਤਿ ਦੇ ਨਿਹੰਗ ਪ੍ਰਚਾਰਕ ਤੇ ਸਹਿਪਾਠੀ ਵੀਰ, ਸਿੰਘ

ਸਾਹਿਬ ਗਿਆਨੀ ਕੇਵਲ ਸਿੰਘ ਜੀ (ਸਾਬਕਾ ਜਥੇਦਾਰ, ਤਖ਼ਤ ਸ੍ਰੀ ਦਮਦਮਾ ਸਾਹਿਬ) ਦਾ, ਜਿਨ੍ਹਾਂ ਨੇ ਦਾਸਰੇ ਅਤੇ ਪੁਸਤਕ ਸੰਬੰਧੀ ਸਨੇਹ ਭਰੇ ਦੋ ਵਿਸਮਾਦੀ ਸ਼ਬਦ ਹੀ ਨਹੀਂ ਲਿਖੇ; ਸਗੋਂ, ਆਪਣੇ ਪਰਿਵਾਰਕ ਤੇ ਪੰਥਕ ਰੁਝੇਵਿਆਂ ਵਿੱਚੋਂ ਸਮਾਂ ਕੱਢ ਕੇ ਪ੍ਰਕਾਸ਼ਨ ਸੇਵਾਵਾਂ ਵਿਚ ਵੀ ਵਡਮੁੱਲਾ ਸਹਿਯੋਗ ਬਖ਼ਸ਼ਿਆ।

ਧੰਨਵਾਦੀ ਹਾਂ ਆਪਣੇ ਮਾਨਵਰ ਬਜ਼ੁਰਗ ਮਿੱਤਰ, ਵਿਸ਼ਵ ਪ੍ਰਸਿੱਧ ਸਿੱਖ ਵਿਦਵਾਨ, ਸੁਜਾਨ ਲੇਖਕ ਤੇ ਸਟੇਜੀ ਸੁਵਕਤਾ ਡਾ. ਹਰਨਾਮ ਸਿੰਘ ਜੀ 'ਸ਼ਾਨ' (ਸਾਬਕਾ ਮੁਖੀ, ਪ੍ਰੋਫ਼ੈਸਰ ਅਤੇ ਚੇਅਰਮੈਨ, ਗੁਰੂ ਨਾਨਕ ਚੇਅਰ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ) ਦਾ, ਜਿਨ੍ਹਾਂ ਨੇ ਅਮਰੀਕਾ ਪਹੁੰਚ ਕੇ ਆਪਣੇ ਅਸ਼ੀਰਵਾਦ ਵਜੋਂ ਜਾਣ-ਪਛਾਣ ਦੇ ਬਹੁਮੁੱਲੇ ਲਫ਼ਜ਼ ਲਿਖ ਕੇ ਨਿਵਾਜਿਆ ਤੇ ਅੱਗੋਂ ਲਈ ਅਜਿਹਾ ਉੱਦਮ ਜਾਰੀ ਰੱਖਣ ਲਈ ਉਤਸ਼ਾਹਿਤ ਕੀਤਾ।

ਧੰਨਵਾਦੀ ਹਾਂ ਪੰਥ ਦੇ ਨਿਰਮਾਣ ਤੇ ਨਿਸ਼ਕਾਮ ਸੇਵਕ, ਪ੍ਰਿੰਸੀਪਲ ਕੰਵਰ ਮਹਿੰਦਰ ਪ੍ਰਤਾਪ ਸਿੰਘ ਜੀ (ਗੁਰਮਤਿ ਗਿਆਨ ਮਿਸ਼ਨਰੀ ਕਾਲਜ, ਲੁਧਿਆਣਾ) ਦਾ, ਜਿਨ੍ਹਾਂ ਨੇ ਪੁਸਤਕ ਨੂੰ ਬੜੇ ਗਹੁ ਨਾਲ ਪੜ੍ਹਿਆ ਤੇ ਗੁਰਬਾਣੀ ਵਿਆਖਿਆ ਦੀ ਸਿਧਾਂਤਕ ਪ੍ਰੋੜ੍ਹਤਾ ਕਰਦਿਆਂ ਹੌਸਲਾ ਵਧਾਊ ਮੁਖਬੰਧ ਲਿਖਣ ਦੀ ਖੇਚਲ ਭਰੀ ਕ੍ਰਿਪਾਲਤਾ ਕੀਤੀ।

ਧੰਨਵਾਦੀ ਹਾਂ ਲੌਂਗਆਈਲੈਂਡ (ਨਿਊਯਾਰਕ) ਦੀ ਪ੍ਰਸਿੱਧ ਸਿੱਖ ਸੰਸਥਾ 'ਸਿੱਖ ਫ਼ੋਰਮ ਇੰਕ' ਦਾ, ਜਿਨ੍ਹਾਂ ਨੇ ਆਦਰ ਸਹਿਤ 1997 ਤੋਂ ਗੁਰਮਤਿ ਪ੍ਰਚਾਰਕ ਵਜੋਂ ਰਹਿਣ-ਸਹਿਣ ਤੇ ਪੜ੍ਹਨ-ਲਿਖਣ ਦੀਆਂ ਸਾਰੀਆਂ ਸੁਖ ਸਹੂਲਤਾਂ ਪ੍ਰਦਾਨ ਕੀਤੀਆਂ ਹੋਈਆਂ ਹਨ। ਗੁਰਦੁਆਰਾ ਗਲੈਨਕੋਵ ਦੇ ਸਮੂਹ ਸੇਵਾਦਾਰ ਵੀਰਾਂ ਅਤੇ ਹੋਰ ਸੁਹਿਰਦ ਸੱਜਣਾਂ ਤੇ ਪਰਿਵਾਰਕ ਮੈਂਬਰਾਂ ਦਾ ਵੀ, ਜਿਨ੍ਹਾਂ ਨੇ ਹਰ ਪ੍ਰਕਾਰ ਦਾ ਸਹਿਯੋਗ ਬਖ਼ਸ਼ੀ ਰੱਖਿਆ।

ਅਤਿਅੰਤ ਧੰਨਵਾਦੀ ਹਾਂ 'ਸਿੰਘ ਬ੍ਰਦਰਜ਼', ਬਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ ਵਰਗੀ ਵਿਸ਼ਵ ਪ੍ਰਸਿੱਧ ਤੇ ਪੰਥ-ਸੇਵਕ ਪ੍ਰਕਾਸ਼ਨ-ਅਦਾਰੇ ਦਾ, ਜਿਨ੍ਹਾਂ ਨੇ ਬੜੇ ਚਾਅ, ਉਮਾਹ ਤੇ ਸਾਵਧਾਨੀ ਸਹਿਤ ਇਸ ਪੁਸਤਕ ਨੂੰ ਪ੍ਰਕਾਸ਼ਤ ਕਰਨ ਤੇ ਪਿਆਰੇ ਪਾਠਕਾਂ ਤਕ ਪਹੁੰਚਾਣ ਦੀ ਜ਼ਿੰਮੇਵਾਰੀ ਸੰਭਾਲੀ, ਕਿਉਂਕਿ ਪੁਸਤਕ ਪ੍ਰਕਾਸ਼ਨਾ ਸੰਬੰਧੀ ਪਹਿਲੀ ਮੁਲਾਕਾਤ ਵੇਲੇ ਹੀ ਪਬਲੀਕੇਸ਼ਨ ਦੇ ਮੁਖ ਪ੍ਰਬੰਧਕ ਤੇ ਨੌਜਵਾਨ ਉਤਸ਼ਾਹੀ ਵੀਰ ਗੁਰਸਾਗਰ ਸਿੰਘ ਜੀ ਨੇ ਜਿਹੜੇ ਉਮਾਹ ਭਰੇ ਹੇਠ ਲਿਖੇ ਬੋਲ ਬੋਲੇ, ਉਹ ਮੇਰੇ ਕੰਨਾਂ ਵਿਚ ਤਾਂ ਹਮੇਸ਼ਾ ਗੂੰਜਦੇ ਰਹਿਣਗੇ ਹੀ, ਪਰ ਗੁਰਮਤਿ ਦੇ ਹੋਰ ਲੇਖਕ ਸੱਜਣਾਂ ਦਾ ਉਤਸ਼ਾਹ ਵੀ ਵਧਾਈ ਰੱਖਣਗੇ :

> "ਜਦੋਂ ਤੁਸੀਂ ਇਤਨੀ ਮਿਹਨਤ ਨਾਲ ਅੰਮ੍ਰਿਤ ਭੋਜਨ ਤਿਆਰ ਕੀਤਾ ਹੈ ਤਾਂ ਹੁਣ ਇਹ ਸਾਡਾ ਫ਼ਰਜ਼ ਬਣ ਗਿਆ ਹੈ ਕਿ ਅਸੀਂ ਇਹਨੂੰ ਵਧੀਆ ਤੋਂ ਵਧੀਆ ਤਰੀਕੇ ਤੇ ਸਲੀਕੇ ਨਾਲ ਮਨੁੱਖਤਾ ਲਈ ਪਰੋਸੀਏ।"

ਅੰਤ ਵਿਚ ਵਿਸ਼ੇਸ਼ ਧੰਨਵਾਦ ਕਰਦਾ ਹਾਂ—ਪੰਥ ਦੀਆਂ ਸਿਰਮੌਰ ਸੰਸਥਾਵਾਂ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ, ਜਿਨ੍ਹਾਂ ਦੁਆਰਾ ਸੰਨ 1973 ਤੋਂ ਮਿਲਦੇ ਆ ਰਹੇ ਆਦਰ-ਮਾਣ ਸਦਕਾ ਦੇਸ਼-ਵਿਦੇਸ਼ ਵਿਚ ਉਪਰੋਕਤ ਕਿਸਮ ਦੀਆਂ ਅਨੇਕਾਂ ਸਿੱਖ ਸੰਸਥਾਵਾਂ, ਵਿਦਵਾਨਾਂ, ਸਨੇਹੀ ਸੱਜਣਾਂ ਦਾ ਸਾਥ ਤੇ ਸਹਿਯੋਗ ਪ੍ਰਾਪਤ ਹੋਇਆ। ਅਸਲ ਵਿਚ ਇਹੀ ਕਾਰਨ ਹੈ ਕਿ ਮੇਰੇ ਅੰਦਰ ਹਰ ਵੇਲੇ ਕੁਝ ਕਰ ਗੁਜ਼ਰਨ ਦੀ ਤਾਂਘ ਬਣੀ ਰਹਿੰਦੀ ਹੈ, ਕਿਉਂਕਿ ਮੈਂ ਆਪਣੇ ਆਪ ਨੂੰ ਤੇ ਅਕਾਲ ਪੁਰਖ ਦੀ ਬਖ਼ਸ਼ਿਸ਼ ਪ੍ਰਾਪਤ ਆਪਣੇ ਗੁਰੂ ਸਵਾਰੇ ਸਰਬੱਤ ਪਰਿਵਾਰ ਨੂੰ ਗੁਰੂ-ਪੰਥ ਦਾ ਰਿਣੀ ਸਮਝਦਾ ਹਾਂ।

*ਗੁਰੂ ਪੰਥ ਦਾ ਦਾਸ,*

**ਜਗਤਾਰ ਸਿੰਘ ਜਾਚਕ**

17 ਅਪ੍ਰੈਲ, 2007

100 ਲੈਟਿੰਗਟਾਊਨ, ਗਲੈਨਕੋਵ - 11542

ਨਿਊਯਾਰਕ

# ੧ਓ

# ਸਤਿ ਨਾਮੁ ਕਰਤਾ ਪੁਰਖੁ
# ਨਿਰਭਉ ਨਿਰਵੈਰੁ
# ਅਕਾਲ ਮੂਰਤਿ ਅਜੂਨੀ ਸੈਭੰ
# ਗੁਰ ਪ੍ਰਸਾਦਿ ॥

**੧ਓ** : (ਪਰਮੇਸ਼ਰ) ਇਕ (ਹੈ ਅਤੇ ਉਹ) ਸ੍ਰਿਸ਼ਟੀ ਦਾ ਮੂਲ-ਸ੍ਰੋਤ (original source) (ਹੋਣ ਕਰਕੇ ਸਭ ਵਿਚ) ਇਕ-ਰਸ ਵਿਆਪਕ ਹੈ।

**ਸਤਿ ਨਾਮੁ** : (ਉਹ) ਸਦੀਵੀ ਹੋਂਦ ਵਾਲਾ (ਹੈ ਅਤੇ ਉਸ ਦਾ ਪ੍ਰਗਟ ਸਰੂਪ ਜਗਤ-ਰੂਪ) ਨਾਮਣਾ (ਵੀ ਸਤਿ-ਸਰੂਪ ਹੈ)।

**ਕਰਤਾ ਪੁਰਖੁ** : (ਉਹ ਸਭ ਕੁਝ) ਕਰਨ ਵਾਲਾ (ਹੈ ਅਤੇ ਆਪਣੀ ਹਰੇਕ ਕਿਰਤ ਵਿਚ ਚੇਤੰਨ-ਰੂਪ ਹੋ ਕੇ) ਸਮਾ (ਰਿਹਾ ਹੈ)।

**ਨਿਰਭਉ ਨਿਰਵੈਰੁ** : (ਉਹ ਹਰ ਪ੍ਰਕਾਰ ਦੇ) ਡਰ ਅਤੇ ਵੈਰ ਤੋਂ ਰਹਿਤ (ਪ੍ਰੇਮ-ਸਰੂਪ ਹੈ)।

**ਅਕਾਲ ਮੂਰਤਿ** : (ਉਸ ਦੀ) ਹਸਤੀ ਮੌਤ ਤੋਂ ਰਹਿਤ (ਹੈ)।

**ਅਜੂਨੀ** : (ਉਹ) ਜੂਨ (ਜਨਮ) ਤੋਂ ਰਹਿਤ (ਹੈ)।

**ਸੈਭੰ** : ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ (ਹੈ)।

**ਗੁਰ ਪ੍ਰਸਾਦਿ** : (ਅਜਿਹੇ ਗੁਣ-ਨਿਧਾਨ) ਗੁਰੂ-ਪਰਮੇਸ਼ਰ ਦੀ ਕਿਰਪਾ ਦੁਆਰਾ (ਹੀ ਜੀਵਾਂ ਨੂੰ ਸਭ ਕੁਝ ਪ੍ਰਾਪਤ ਹੁੰਦਾ ਹੈ। ਇਥੋਂ ਤਕ ਕਿ ਉਹਦੇ ਉਪਰੋਕਤ ਕਿਸਮ ਦੇ ਅਨੁਭਵ ਪ੍ਰਕਾਸ਼ ਦੀ ਪ੍ਰਾਪਤੀ ਵੀ ਉਹਦੀ ਗੁਰੂ-ਕਿਰਪਾ 'ਤੇ ਹੀ ਨਿਰਭਰ ਕਰਦੀ ਹੈ।

# ੧ਓ (ਇਕ-ਓਅੰਕਾਰੁ)

ਜੁਗੋ-ਜੁੱਗ ਅਟੱਲ, ਰੂਹਾਨੀਅਤ ਦੇ ਰੌਸ਼ਨ ਮੁਨਾਰੇ, ਨਾਮੁ-ਅੰਮ੍ਰਿਤ ਦੇ ਅਖੁੱਟ ਭੰਡਾਰ, ਗੁਰਮਤਿ ਗਿਆਨ ਦੇ ਸਦ-ਬਲਦੇ ਚਰਾਗ਼, ਭਾਵੁਕ-ਏਕਤਾ (emotional integeration) ਤੇ ਸਹਿਹੋਂਦ (co-existence) ਦੇ ਗਾਡੀ-ਰਾਹ ਅਤੇ ਗੁਰੂ ਨਾਨਕ ਜੋਤਿ-ਸਰੂਪ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਅੰਕਿਤ ਆਦਿ ਬਾਣੀ 'ਜਪੁ' ਜੀ ਦੇ ਆਰੰਭ ਵਿਚ "੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ" ਤਕ ਦਾ ਇਕ ਮੰਗਲਮਈ ਸੰਪੂਰਨ, ਸੁਤੰਤਰ ਤੇ ਅਦੁੱਤੀ ਮਹਾਂਵਾਕ ਹੈ। ਇਸ ਵਿਚ ਨਿਰੰਕਾਰ ਦੇ ਅਦ੍ਰਿਸ਼ਟ, ਅਵਿਅਕਤ ਅਤੇ ਅਨੁਭਵੀ ਸਰੂਪ ਦਾ ਸ਼ਾਬਦਿਕ ਦਰਸ਼ਨ ਹੈ, ਜਿਸ ਨੂੰ ਗੁਰਮਤਿ ਦ੍ਰਿਸ਼ਟੀਕੋਣ ਤੋਂ ਸਾਡੀ ਸਾਧਾਰਨ ਸ਼ਬਦਾਵਲੀ ਵਿਚ ਕੁਝ ਇਉਂ ਉਲੀਕਿਆ ਜਾ ਸਕਦਾ ਹੈ:

(੧ਓ) ਪਰਮਾਤਮਾ ਇਕ ਹੈ ਅਤੇ ਉਹ ਸ੍ਰਿਸ਼ਟੀ ਦਾ ਮੂਲ-ਸ੍ਰੋਤ (original source) ਹੋਣ ਕਰਕੇ ਸਭ ਵਿਚ ਇਕ-ਰਸ ਵਿਆਪਕ ਹੈ। (ਸਤਿ ਨਾਮੁ) ਉਹ ਸਦੀਵੀ ਹੋਂਦ ਵਾਲਾ ਹੈ ਅਤੇ ਉਸ ਦਾ ਪ੍ਰਗਟ ਸਰੂਪ ਜਗਤ-ਰੂਪ ਨਾਮਣਾ ਵੀ ਸਤ-ਸਰੂਪ ਹੈ। (ਕਰਤਾ ਪੁਰਖੁ) ਉਹ ਸਭ ਕੁਝ ਕਰਨ ਵਾਲਾ ਹੈ ਅਤੇ ਆਪਣੀ ਹਰੇਕ ਕਿਰਤ ਵਿਚ ਚੇਤੰਨ-ਰੂਪ ਹੋ ਕੇ ਸਮਾ ਰਿਹਾ ਹੈ। (ਨਿਰਭਉ, ਨਿਰਵੈਰੁ) ਉਹ ਹਰ ਪ੍ਰਕਾਰ ਦੇ ਡਰ ਅਤੇ ਵੈਰ ਤੋਂ ਰਹਿਤ ਪ੍ਰੇਮ-ਸਰੂਪ ਹੈ। (ਅਕਾਲ ਮੂਰਤਿ) ਉਸ ਦੀ ਹਸਤੀ ਮੌਤ ਤੋਂ ਰਹਿਤ, (ਅਜੂਨੀ) ਜਨਮ ਤੋਂ ਰਹਿਤ ਅਤੇ (ਸੈਭੰ) ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ ਹੈ। (ਗੁਰਪ੍ਰਸਾਦਿ) ਅਜਿਹੇ ਗੁਣਨਿਧਾਨ ਜੋਤੀ ਸਰੂਪ ਗੁਰ-ਪਰਮੇਸ਼ਰ ਦੀ ਕਿਰਪਾ ਦੁਆਰਾ ਹੀ ਜੀਵਾਂ ਨੂੰ ਸਭ ਕੁਝ ਪ੍ਰਾਪਤ ਹੁੰਦਾ ਹੈ, ਭਾਵ, ਉਹ ਸਭਨਾਂ ਜੀਆਂ ਦਾ ਬਖ਼ਸ਼ਿੰਦ ਗੁਰੂ-ਦਾਤਾ ਵੀ ਹੈ।

'੧ਓ ਤੋਂ ਗੁਰਪ੍ਰਸਾਦਿ' ਤਕ ਦਾ ਇਹ ਮੂਲ-ਮਹਾਂਵਾਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਖੇ, ਕੇਵਲ 'ਜਪੁ' ਜੀ ਦੇ ਮੁੱਢ ਵਿਚ ਹੀ ਨਹੀਂ, ਸਗੋਂ, ਇਸ ਨੂੰ ਅਤੇ ਇਸ ਦੇ ਸੰਖੇਪ ਰੂਪਾਂ ਨੂੰ 'ਜਪੁ' ਜੀ ਵਾਂਗ 'ਆਸਾ ਦੀ ਵਾਰ', 'ਸਹਸਕ੍ਰਿਤੀ ਸਲੋਕ' ਆਦਿਕ ਕਈ ਹੋਰ ਬਾਣੀਆਂ ਦੇ ਸਮੇਤ, ਰਾਗਾਂ, ਅਸ਼ਟਪਦੀਆਂ ਤੇ ਛੰਤਾਂ ਦੇ ਮੁੱਢ ਵਿਚ ਵੀ ਮੰਗਲਾਚਰਨ ਦੇ ਰੂਪ ਵਿਚ ਅੰਕਿਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਸ੍ਰੀ ਕਬੀਰ ਅਤੇ ਬਾਬਾ ਫ਼ਰੀਦ ਜੀ ਵਰਗੇ ਪੰਦਰਾਂ ਸੰਤਾਂ-ਭਗਤਾਂ, ਗੁਰੂ-ਦਰ ਤੋਂ ਵਰੋਸਾਏ ਹੋਏ ਗਿਆਰਾਂ ਭੱਟਾਂ, ਭਾਈ ਸੱਤਾ ਤੇ ਬਲਵੰਡ ਅਤੇ ਬਾਬਾ ਸੁੰਦਰ

ਜੀ ਦੇ ਅੰਮ੍ਰਿਤ ਬਚਨਾਂ ਦੇ ਉੱਪਰ ਵੀ ਇਸ ਮਹਾਂਵਾਕ ਦਾ ਕੋਈ ਨਾ ਕੋਈ ਰੂਪ ਵਿਸ਼ੇਸ਼ ਤੌਰ 'ਤੇ ਮੰਗਲ ਵਜੋਂ ਸੁਸ਼ੋਭਿਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਮੌਜੂਦਾ ਸਰੂਪ ਵਿਚ ਇਸ ਮਹਾਂਵਾਕ ਦੇ ਸੰਖੇਪ ਰੂਪ ਇਸ ਪ੍ਰਕਾਰ ਹਨ :

1. ੴ ਸਤਿ ਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥
2. ੴ ਸਤਿ ਨਾਮੁ ਗੁਰਪ੍ਰਸਾਦਿ ॥
3. ੴ ਸਤਿ ਗੁਰਪ੍ਰਸਾਦਿ ॥

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਤ, ਪ੍ਰਸਿੱਧ ਵਿਦਵਾਨ ਪ੍ਰਿੰਸੀਪਲ ਭਾਈ ਜੋਧ ਸਿੰਘ ਜੀ ਦੀ ਲਿਖਤ *ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ* ਮੁਤਾਬਿਕ ਸ੍ਰੀ ਕਰਤਾਰਪੁਰ (ਜਲੰਧਰ) ਸਥਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁੱਢਲੇ ਸਰੂਪ (ਪੋਥੀ ਸਾਹਿਬ) ਵਿਖੇ ਦੋ ਵਾਰ 'ੴ' ਦਾ ਅਤਿ ਸੰਖੇਪ ਮੰਗਲ ਵੀ ਆਇਆ ਹੈ। ਇਕ ਵੇਰ ਸੋਰਠਿ ਰਾਗ ਵਿਖੇ ਭਗਤ ਸ੍ਰੀ ਨਾਮਦੇਵ ਜੀ ਦੀ ਬਾਣੀ—'ਜਬ ਦੇਖਾ ਤਬ ਗਾਵਾ' ਦੀ ਅਰੰਭਤਾ ਤੋਂ ਪਹਿਲਾਂ ਅਤੇ ਦੂਜੀ ਵੇਰ ਸਲੋਕ ਸਹਸਕ੍ਰਿਤੀ ਮਹਲਾ ੧ ਦੇ ਸਿਰਲੇਖ ਹੇਠ 'ਪੜਿ ਪੁਸਤਕ ਸੰਧਿਆ ਬਾਦੰ' ਦੇ ਸਲੋਕ ਤੋਂ ਬਾਅਦ। ਕਿਉਂਕਿ, ਅਗਲੇ ਤਿੰਨ ਸਲੋਕਾਂ ਦਾ ਸੈੱਟ ਸ੍ਰੀ ਗੁਰੂ ਅੰਗਦ ਸਾਹਿਬ ਜੀ ਮਹਾਰਾਜ ਦਾ ਉਚਾਰਨ ਕੀਤਾ ਹੋਇਆ ਹੈ। ਪਰੰਤੂ, ਅੱਜ-ਕੱਲ੍ਹ ਛਾਪੇਖ਼ਾਨੇ ਦੀਆਂ ਪ੍ਰਕਾਸ਼ਤ ਪਾਵਨ ਬੀੜਾਂ ਵਿੱਚੋਂ ਪੰਨਾ 1353 ਉੱਤੇ ਸਹਸਕ੍ਰਿਤੀ ਸਲੋਕਾਂ ਵਿਚਲਾ 'ੴ' ਦਾ ਇਹ ਮੰਗਲ ਸਹਿਜੇ ਸਹਿਜੇ ਅਲੋਪ ਹੋ ਚੁੱਕਾ ਹੈ ਅਤੇ ਪੰਨਾ 656 ਉੱਤੇ ਰਾਗ ਸੋਰਠਿ ਦੀ ਭਗਤ ਬਾਣੀ ਵਿਚਲਾ ਮੰਗਲ 'ੴ' ਦੀ ਥਾਂ 'ੴ ਸਤਿਗੁਰ ਪ੍ਰਸਾਦਿ' ਦਾ ਰੂਪ ਧਾਰ ਗਿਆ ਹੈ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸੰਪਾਦਨਾ ਸਮੇਂ 'ੴ ਤੋਂ ਗੁਰਪ੍ਰਸਾਦਿ' ਤਕ ਦੇ ਇਸ ਮੂਲ-ਮਹਾਂਵਾਕ ਨੂੰ ਮਿਲਿਆ ਇਹ ਵਿਸ਼ੇਸ਼ ਸਨਮਾਨ, ਜਿਥੇ ਇਸ ਦੀ ਸੰਪੂਰਨਤਾ ਤੇ ਸੁਤੰਤਰਤਾ ਦਾ ਅਕੱਟ ਪ੍ਰਮਾਣ ਹੈ, ਉਥੇ ਇਹ ਵੀ ਨਿਸਚੇ ਕਰਾਉਂਦਾ ਹੈ ਕਿ ਇਹ 'ਧੁਰ ਕੀ ਬਾਣੀ' ਦੀ ਪ੍ਰਮਾਣੀਕਤਾ ਦਾ ਨਿਸ਼ਾਨ ਅਤੇ ਗੁਰਮਤਿ ਫ਼ਿਲਾਸਫ਼ੀ ਦੀ ਸਿਧਾਂਤਕ ਉਸਾਰੀ ਦਾ ਆਧਾਰ ਹੈ। ਇਹ ਮਹਾਂਵਾਕ ਇਕ ਸਾਧਾਰਨ ਵਸਤੂ-ਨਿਰਦੇਸ਼ ਮੰਗਲ ਜਾਂ ਇਸ਼ਟ-ਮੰਗਲਾਚਰਨ ਹੀ ਨਹੀਂ, ਸਗੋਂ ਗੁਰਬਾਣੀ ਦਾ ਇਕ ਐਸਾ ਅਨੋਖਾ ਸਿਧਾਂਤਕ ਰੌਸ਼ਨ ਮੁਨਾਰਾ ਹੈ, ਜੋ ਗੁਰਮਤਿ ਮਾਰਗ ਦੇ ਪਾਂਧੀ ਨੂੰ ਰੱਬੀ ਏਕਤਾ ਦੇ ਮੁੱਢਲੇ ਸਿਧਾਂਤ ਦੀ ਸੇਧ ਵਿਚ ਰੱਖਦਾ ਹੋਇਆ, ਉਸ ਨੂੰ ਬਿਪਰਵਾਦ ਦੇ ਮਨ-ਭਰਮਾਊ ਮਾਇਆ ਜਾਲ ਵਿਚ ਫਸਣ ਅਤੇ ਉਹਨਾਂ ਸੰਪ੍ਰਦਾਇਕ ਦਵੈਤਵਾਦੀ ਵਿਚਾਰਾਂ ਦੇ ਜੰਗਲ ਵਿਚ ਭਟਕਣ ਤੋਂ ਬਚਾਉਂਦਾ ਹੈ, ਜਿਨ੍ਹਾਂ ਕਰਕੇ ਮਨੁੱਖ ਨੂੰ ਹੁਣ ਤਕ ਕਈ ਪ੍ਰਕਾਰ ਦੇ ਧਾਰਮਿਕ, ਸਮਾਜਿਕ ਤੇ ਰਾਜਨੀਤਕ ਵਿਤਕਰਿਆਂ ਦਾ ਸ਼ਿਕਾਰ ਹੋਣਾ ਪਿਆ ਹੈ।

ਸ਼ਾਇਦ ਇਹੀ ਕਾਰਨ ਹਨ ਕਿ 'ੴ ਤੋਂ ਗੁਰਪ੍ਰਸਾਦਿ' ਦੇ ਇਸ ਸੰਪੂਰਨ ਮਹਾਂਵਾਕ ਨੂੰ ਜਥੇਬੰਦਕ ਦ੍ਰਿਸ਼ਟੀਕੋਣ ਤੋਂ ਸਿੱਖੀ ਦਾ 'ਮੂਲ-ਮੰਤਰ' ਅਰਥਾਤ 'ਮੁੱਢਲਾ

ਉਪਦੇਸ਼' ਵੀ ਮੰਨ ਲਿਆ ਗਿਆ ਹੈ। ਕਿਉਂਕਿ, ਇਕ ਤਾਂ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁੱਢ ਵਿਚ ਅੰਕਿਤ ਹੈ ਅਤੇ ਦੂਜੇ, ਇਸ ਵਿਚ ਸ੍ਰਿਸ਼ਟੀ ਦੇ ਮੂਲ ਪਰਮਾਤਮਾ ਦੇ ਕੁਝ ਅਜਿਹੇ ਵਿਸ਼ੇਸ਼ ਤੇ ਮੂਲਿਕ ਗੁਣਾਂ ਨੂੰ ਪ੍ਰਗਟਾਇਆ ਗਿਆ ਹੈ, ਜਿਨ੍ਹਾਂ ਦਾ ਵਿਚਾਰ ਸਹਿਤ ਚਿੰਤਨ ਸਾਨੂੰ ਆਪਣੇ ਸ੍ਵੈ-ਮੂਲ ਦੀ ਲਖਤਾ ਕਰਾਉਂਦਾ ਹੋਇਆ ਉਸ ਨਾਲ ਜੋੜਨ ਦਾ ਵੀ ਕਾਰਨ ਬਣਦਾ ਹੈ। ਗੁਰਬਾਣੀ ਵਿਚ ਗੁਰਮਤਿ ਦ੍ਰਿਸ਼ਟੀਕੋਣ ਤੋਂ 'ਮੂਲ' ਅਤੇ 'ਮੰਤਰ' ਦੋਵੇਂ ਸ਼ਬਦ ਤਰਤੀਬਵਾਰ 'ਮੁੱਢ' ਅਤੇ 'ਉਪਦੇਸ਼' ਦੇ ਅਰਥਾਂ ਵਿਚ ਵੀ ਵਰਤੇ ਹੋਏ ਮਿਲਦੇ ਹਨ। ਜਿਵੇਂ:

**ਮੂਲ :**

**ਇਕਿ 'ਮੂਲਿ'** (ਪਰਮਾਤਮਾ ਰੂਪੀ ਮੁੱਢ) **ਲਗੇ ਓਨੀ ਸੁਖੁ ਪਾਇਆ ॥**
**ਡਾਲੀ** (ਮਾਇਕ ਪਦਾਰਥਾਂ ਰੂਪ ਸ਼ਾਖ਼ਾਵਾਂ) **ਲਾਗੇ ਤਿਨੀ ਜਨਮੁ ਗਵਾਇਆ ॥**

*(ਮਾਰੂ ਮ: ੩, ਪੰਨਾ 1051)*

**ਮੰਤਰ :**

**ਗੁਰ 'ਮੰਤ੍ਰ'** (ਉਪਦੇਸ਼) **ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**

*(ਸਹਸਕ੍ਰਿਤੀ ਮ: ੫, ਪੰਨਾ 1356)*

ਇਸ ਲਈ ਕੇਵਲ 'ਜਪੁ' ਜੀ ਹੀ ਨਹੀਂ, ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੀ ਅੰਮ੍ਰਿਤ ਬਾਣੀ ਦੇ ਕਿਸੇ ਵੀ ਇਕ ਸ਼ਬਦ ਜਾਂ ਸ਼ਬਦ ਸੰਗ੍ਰਹਿ ਨੂੰ ਪੜ੍ਹਨ ਤੇ ਵਿਚਾਰਨ ਸਮੇਂ, ਗੁਰਮਤਿ ਦੀ ਸਹੀ ਸੋਧ ਪ੍ਰਾਪਤ ਕਰਨ ਲਈ ਇਸ ਮਹਾਂਵਾਕ ਦੀ ਵਿਸ਼ੇਸ਼ਤਾ ਤੇ ਪਿਛੋਕੜ ਤੋਂ ਜਾਣੂ ਹੁੰਦਿਆਂ, ਇਸ ਵਿਚਲੇ ਰਹਿਸ, ਰਮਜ਼ ਅਤੇ ਅਰਥ-ਭਾਵਾਂ ਨੂੰ ਧਿਆਨ ਵਿਚ ਰੱਖਣਾ ਅਤਿਅੰਤ ਜ਼ਰੂਰੀ ਹੈ। ਪਰੰਤੂ, ਇਹ ਪੱਖ ਵਿਚਾਰਨ ਲਈ ਪੂਰਬੀ ਅਤੇ ਪੱਛਮੀ ਮੱਤਾਂ ਦੇ ਪ੍ਰਾਚੀਨ ਦਾਰਸ਼ਨਿਕ ਸਾਹਿਤ ਨੂੰ ਵੀ ਧਿਆਨ ਵਿਚ ਰੱਖਣ ਦੀ ਲੋੜ ਹੈ। ਕਿਉਂਕਿ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਰੱਬੀ-ਹੋਂਦ ਨੂੰ ਪ੍ਰਗਟਾਉਣ ਲਈ ਰੱਬੀ-ਏਕਤਾ ਤੇ ਵਿਆਪਕਤਾ ਦੇ ਦ੍ਰਿਸ਼ਟੀਕੋਣ ਤੋਂ ਵਰਤੇ ਗਏ ਸਾਰੇ ਨਾਮ ਰੂਪ ਵਿਸ਼ੇਸ਼ਣ, ਗੁਰੂ-ਕਾਲ ਤੋਂ ਪਹਿਲਾਂ ਦੇ ਧਰਮ ਗ੍ਰੰਥਾਂ ਵਿਚ ਵੀ ਪ੍ਰਚਲਿਤ ਹਨ। ਭਾਵੇਂ ਕਿ ਉਥੇ ਉਹ ਕਈ ਥਾਈਂ ਵਿਅਕਤੀਗਤ ਸੀਮਤ ਅਰਥਾਂ ਵਿਚ ਵਰਤੇ ਗਏ ਹਨ।

ਜਿਵੇਂ, ਇਸ ਮੂਲ-ਮੁਖਵਾਕ ਦੇ ਮੁੱਢਲੇ ਸੰਕੇਤਕ-ਪਦ 'ੴ' ਵਿਚਲਾ 'ਓ' (ਓਅੰਕਾਰ) ਸ਼ਬਦ, ਆਪਣੇ ਸੰਸਕ੍ਰਿਤਕ ਸਰੂਪ ਵਿਚ ਵੇਦਿਕ ਕਾਲ ਤੋਂ ਹੀ ਸਾਹਿਤਕ ਵਰਤੋਂ ਵਿਚ ਹੈ ਅਤੇ ਲਗਭਗ ਸਾਰੇ ਸਨਾਤਨੀ ਧਰਮ-ਗ੍ਰੰਥਾਂ ਵਿਚਲੇ ਰੱਬੀ-ਨਾਵਾਂ 'ਚੋਂ ਇਸ ਨੂੰ ਸ੍ਰੇਸ਼ਠਤਾ ਪ੍ਰਾਪਤ ਰਹੀ ਹੈ। 'ਓਮ' ਅਤੇ 'ਓਅੰ' ਪਦ ਵੀ ਇਸੇ ਦੇ ਮੂਲਿਕ, ਮੰਗਲਮਈ, ਸੰਖੇਪ ਤੇ ਸਮਾਨਰਥਕ ਰੂਪ ਹਨ। ਅਨਈਸ਼ਵਰ-ਵਾਦੀ ਬੋਧੀ ਤੇ ਜੈਨੀ ਭੀ ਆਪਣੇ ਮੰਤ੍ਰ 'ਓਮ' ਸ਼ਬਦ ਨਾਲ ਹੀ ਅਰੰਭ ਕਰਦੇ ਹਨ। ਜਿਵੇਂ : ਓਮ ਪਦਮਨੇ ਹੁੰਮ, ਓਮ ਸਿਧਾਂਜਨਮ! ਕਈ ਵਿਦਵਾਨਾਂ ਦੀ ਮਨੌਤ ਹੈ ਕਿ 'ਓਮ' ਧਰਾਤਲ ਤੇ ਪੈਦਾ ਹੋਣ ਵਾਲੀ ਮੁੱਢਲੀ ਮਾਨਵੀ ਧੁੰਨਿ ਹੈ ਅਤੇ ਪੱਛਮੀ ਮੱਤਾਂ ਵਿਚ ਪ੍ਰਚਲਿਤ ਰੱਬੀ ਨਾਮ 'ਓਮੀਨ' ਦਾ ਮੂਲ ਵੀ ਇਹੀ ਹੈ। ਕਿਉਂਕਿ, ਮਨੋਭਾਵ ਪ੍ਰਗਟ ਕਰਨ ਲਈ

ਜਦ ਕਿਸੇ ਮਨੁੱਖ ਦਾ ਪਹਿਲੀ ਵਾਰ ਮੂੰਹ ਖੁੱਲ੍ਹਦਾ ਹੈ ਤਾਂ 'ਓ' ਦੀ ਅਵਾਜ਼ ਨਿਕਲਦੀ ਹੈ ਅਤੇ ਜਦੋਂ ਮੂੰਹ ਬੰਦ ਹੁੰਦਾ ਹੈ ਤਾਂ 'ਮ' ਅਵਾਜ਼ ਪੈਦਾ ਹੁੰਦੀ ਹੈ।

ਸੰਸਕ੍ਰਿਤਕ ਪਦ ਓਅੰਕਾਰ ਦੀ ਬਣਤਰ ਬਾਰੇ *ਰਾਮ ਗੀਤਾ* ਗ੍ਰੰਥ ਦਾ ਹੇਠ ਲਿਖਿਆ ਇਕ ਦੋਹਰਾ ਭੀ ਪ੍ਰਚਲਿਤ ਹੈ :

*ਅਕਾਰ, ਉਕਾਰ, ਮਕਾਰ ਅਰ ਅਰਧ ਬਿੰਦ ਫੁਨ ਜਾਨ।*
*ਤੀਨੋ ਕੋ ਸਮਦਾਇ ਜੋ, 'ਓਅੰਕਾਰ' ਪਛਾਨ।*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਖੇ ਇਹ ਸ਼ਬਦ ਹੇਠ ਲਿਖੇ ਰੂਪਾਂ ਵਿਚ ਅੰਕਿਤ ਹੈ। ਜਿਵੇਂ :

**ਓਅੰਕਾਰ :**

**ਓਅੰਕਾਰ ਆਦਿ ਮੈ ਜਾਨਾ॥** *(ਗਉੜੀ ਪੂਰਬੀ ਕਬੀਰ ਜੀ, ਪੰਨਾ 340)*

**ਓਅੰਕਾਰੁ :**

**ਰਾਮਕਲੀ ਮਹਲਾ ੧ ਦਖਣੀ ਓਅੰਕਾਰੁ** *(ਪੰਨਾ 930)*

**ਓਅੰਕਾਰਿ :**

**ਓਅੰਕਾਰਿ ਸਬਦਿ ਉਧਰੇ॥** *(ਰਾਮਕਲੀ ਮ: ੧, ਪੰਨਾ 930)*

**ਓਅੰ :**

**ਓਅੰ ਸਾਧ ਸਤਿਗੁਰ ਨਮਸਕਾਰੰ॥** *(ਗਉੜੀ ਬਾਵਨ ਅਖਰੀ ਮ: ੫, ਪੰਨਾ 250)*

**ਓਨਮ :**

**ਓਨਮ ਅਖਰੁ ਤ੍ਰਿਭਵਣ ਸਾਰੁ॥੧॥** *(ਰਾਮਕਲੀ ਮ: ੧, ਪੰਨਾ 930)*

**ਓੁਂ :**

**ਓੁਂ ਨਮੋ ਭਗਵੰਤ ਗੁਸਾਈ॥** *(ਰਾਮਕਲੀ ਮ: ੫, ਪੰਨਾ 897)*

ਭਾਰਤ ਦੇ ਧਾਰਮਿਕ ਸਾਹਿਤ ਨੂੰ ਵਿਚਾਰਿਆਂ ਨਿਸਚੇ ਹੁੰਦਾ ਹੈ ਕਿ ਉਪਨਿਸ਼ਦ ਕਾਲ ਤਕ ਇਹ ਸ਼ਬਦ ਨਿਰਗੁਣ ਤੇ ਸਰਗੁਣ ਬ੍ਰਹਮ ਨੂੰ ਪ੍ਰਗਟਾਉਣ ਲਈ ਇਕ ਪ੍ਰਮਾਣੀਕ ਪ੍ਰਤੀਕ ਮੰਨਿਆ ਜਾਂਦਾ ਰਿਹਾ ਹੈ। ਜਿਵੇਂ, ਮਾਂਡੂਕਯ ਉਪਨਿਸ਼ਦ ਦਾ ਅਰੰਭਕ ਕਥਨ ਹੈ ਕਿ ਇਹ ਓਅੰਕਾਰ ਅੱਖਰ ਸਭੋ ਕਿਛ ਹੈ। ਜੋ ਸੀ, ਜੋ ਹੈ ਅਤੇ ਜੋ ਹੋਵੇਗਾ, ਇਹ ਸਰਬ-ਵਿਆਪਕ (Immanent) ਓਅੰਕਾਰ ਹੀ ਹੈ। ਤ੍ਰਿਗੁਣਾਤੀਤ (Transcendental) ਵੀ ਉਹੋ ਹੀ ਹੈ, ਪਰੰਤੂ ਪੁਰਾਣਿਕ-ਮਤ ਦੇ ਵਿਆਖਿਆਕਾਰਾਂ ਨੇ ਇਸ ਦੇ ਸੰਸਕ੍ਰਿਤ ਵਾਲੇ ਅੱਖਰੀ ਸਰੂਪ ਨੂੰ ਸੰਧੀ-ਛੇਦ ਕਰ ਕੇ 'ਅਕਾਰ' (ਐੜਾ) ਤੋਂ ਆਰਥਿਕ ਵਿਵਸਥਾ ਦੇ ਅਰਥ ਲੈਂਦਿਆਂ 'ਵਿਸ਼ਨੂੰ' ਨੂੰ ਪਾਲਣ ਵਾਲਾ, 'ਉਕਾਰ' (ਊੜਾ) ਤੋਂ ਉਪਜਾਉਣ ਦੇ ਅਰਥ ਕੱਢ ਕੇ 'ਬ੍ਰਹਮਾ' ਨੂੰ ਪੈਦਾ ਕਰਨ ਵਾਲਾ, 'ਮਕਾਰ' (ਮੰਮਾ) ਅੱਖਰ ਤੋਂ ਮਾਰਨ ਦੇ ਅਰਥ ਲੈਂਦਿਆਂ 'ਮਹਾਂਦੇਉ' (ਸ਼ਿਵ) ਨੂੰ ਸੰਘਾਰਕ ਦੇਵਤਾ ਪ੍ਰਚਾਰਿਆ ਅਤੇ 'ਅਕਾਰ' ਉਪਰਲੀ ਨਾਸਕੀ ਧੁੰਨਿ ਪੈਦਾ ਕਰਨ ਵਾਲੀ ਚੰਦਰਮਾ-ਨੁਮਾ ਅਰਧ ਬਿੰਦ ਨੂੰ 'ਮਾਇਆ' ਦੇ ਅਰਥ ਦੇ ਦਿੱਤੇ।

ਵੱਖ-ਵੱਖ ਕੁਦਰਤੀ ਸ਼ਕਤੀਆਂ ਨੂੰ ਦੇਵੀ ਦੇਵਤਿਆਂ ਦੇ ਰੂਪ ਵਿਚ ਕਲਪ ਕੇ ਦੇਵ-ਪੂਜਾ ਤਾਂ ਭਾਵੇਂ ਵੇਦਿਕ ਕਾਲ ਤੋਂ ਹੀ ਸ਼ੁਰੂ ਹੋ ਚੁੱਕੀ ਸੀ ਅਤੇ ਇਹਨਾਂ ਦੇ ਅਣਗਿਣਤ ਰੂਪ ਸਨ, ਜਿਨ੍ਹਾਂ ਦੀ ਗਿਣਤੀ ਤੇਤੀ ਕਰੋੜ ਤਕ ਪਹੁੰਚ ਚੁੱਕੀ ਸੀ। ਪਰ, ਪੁਰਾਣਿਕ ਯੁਗ ਦੇ ਪੁਜਾਰੀ ਵਰਗ ਨੇ ਵਿੱਦਿਆ ਦੇ ਬਲ-ਬੋਤੇ ਆਪਣੇ ਆਪ ਨੂੰ ਗੁਰੂ ਸਥਾਪਤ ਕਰਨ ਅਤੇ ਪੂਜਾ ਦੇ ਲਾਲਚ ਅਧੀਨ ਉਪਰੋਕਤ ਕਲਪਨਾ ਦੀ ਇਤਨੀ ਜ਼ੋਰਦਾਰ ਵਿਆਖਿਆ ਕੀਤੀ ਕਿ ਉਪਨਿਸ਼ਦ ਕਾਲ ਦਾ ਏਕੀਸ਼ੑਰਵਾਦੀ ਅਸਪੱਸ਼ਟ ਸਿਧਾਂਤ ਵੀ ਰਿਸ਼ੀਆਂ ਦੇ ਮੱਠਾਂ ਅਤੇ ਗ੍ਰੰਥਾਂ ਦੀ ਕੁੱਖ ਵਿਚ ਹੀ ਦਬਿਆ ਰਹਿ ਗਿਆ। ਭਾਰਤੀ ਲੋਕ ਇਹਨਾਂ ਤਿੰਨ ਦੇਵਤਿਆਂ ਨੂੰ ਸ੍ਰਿਸ਼ਟੀ ਦੇ ਕਰਤਾ, ਧਰਤਾ ਤੇ ਹਰਤਾ ਸਮਝਦੇ ਹੋਏ ਭਗਵਾਨ ਮੰਨ ਕੇ ਮੂਰਤੀਆਂ ਤੇ ਅਵਤਾਰਾਂ ਦੇ ਰੂਪ ਵਿਚ ਪੂਜਣ ਲੱਗੇ ਅਤੇ ਇਹਨਾਂ ਦੀਆਂ ਕਲਪਤ ਇਸਤਰੀਆਂ 'ਸਰਸਵਤੀ', 'ਲਕਸ਼ਮੀ' ਤੇ 'ਪਾਰਬਤੀ' ਨੂੰ ਵੀ ਦੇਵੀਆਂ ਦਾ ਦਰਜਾ ਪ੍ਰਾਪਤ ਹੋ ਗਿਆ। ਵਿਸ਼ਨੂੰ ਭਗਵਾਨ ਦੇ ਉਪਾਸ਼ਕ ਵੈਸ਼ਨਵ, ਵਿਸ਼ਨੂੰ ਜੀ ਨੂੰ ਵਿਸ਼ਨਾਇਕ (ਵਿਸ਼ਵ ਦਾ ਮਾਲਕ) ਕਹਿ ਕੇ ਸਤਿਕਾਰਨ ਲੱਗੇ ਅਤੇ ਸ਼ਿਵ ਜੀ ਦੇ ਉਪਾਸ਼ਕ ਸ਼ੈਵ, ਸ਼ਿਵ ਜੀ ਨੂੰ ਈਸ਼ਵਰ ਮੰਨ ਕੇ ਪ੍ਰਚਾਰਨ ਲੱਗੇ।

ਇਹੀ ਕਾਰਨ ਹੈ ਕਿ ਨਿਰੰਕਾਰ ਦੇ ਉਪਾਸ਼ਕ ਤੇ ਮਾਨਵ-ਏਕਤਾ ਦੇ ਹਾਮੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਅਤੇ ਉਹਨਾਂ ਦੇ ਜੋਤਿ-ਸਰੂਪ ਬਾਕੀ ਗੁਰੂ ਸਾਹਿਬਾਨ ਵਲੋਂ ਲੁਕਾਈ ਨੂੰ ਵੇਦਿਕ ਬਹੁਦੇਵਵਾਦ ਦੇ ਮਾਇਆ ਜਾਲ ਵਿੱਚੋਂ ਕੱਢ ਕੇ ਇਕ ਅਕਾਲਪੁਰਖ ਦੇ ਲੜ ਲਾਉਣ ਦੇ ਦ੍ਰਿਸ਼ਟੀਕੋਣ ਤੋਂ ਗੁਰਬਾਣੀ ਵਿਚ ਕੇਵਲ ਇਹਨਾਂ ਦੇਵੀ-ਦੇਵਤਿਆਂ ਦਾ ਹੀ ਵਿਸ਼ੇਸ਼ ਵਰਣਨ ਕੀਤਾ ਗਿਆ ਹੈ। ਜਿਵੇਂ :

(ੳ) **ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ॥**
**ਗੁਰੁ ਈਸਰੁ, ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾਈ॥**

*(ਜਪੁ ਜੀ, ਪੰਨਾ 2)*

(ਅ) **ਰੋਗੀ ਬ੍ਰਹਮਾ, ਬਿਸਨੁ, ਸਰੁਦ੍ਰਾ, ਰੋਗੀ ਸਗਲ ਸੰਸਾਰਾ॥**
**ਹਰਿ ਪਦੁ ਚੀਨਿ ਭਏ ਸੇ ਮੁਕਤੇ, ਗੁਰ ਕਾ ਸਬਦੁ ਵੀਚਾਰਾ॥੪॥**

*(ਭੈਰਉ ਮ: ੧, ਪੰਨਾ 1153)*

ਪੁਰਾਣਿਕ-ਮਤੀ ਵਿਆਖਿਆਕਾਰਾਂ ਵੱਲੋਂ 'ਓਅੰਕਾਰ' ਦੀ ਉਪਰੋਕਤ ਵਿਆਖਿਆ ਨੂੰ ਸਹੀ ਦਰਸਾਉਣ ਲਈ ਇਸ ਪ੍ਰਕਾਰ ਦਾ ਖ਼ਿਆਲ (belief) ਵੀ ਪ੍ਰਚਲਿਤ ਕਰ ਦਿੱਤਾ ਗਿਆ ਸੀ ਕਿ ਨਿਰੰਕਾਰ ਨੇ ਮੁੱਢਲੇ ਰੂਪ ਵਿਚ ਕੋਈ ਇਕ ਅਕਾਰਮਈ ਸਰੂਪ ਧਾਰਨ ਕੀਤਾ। ਕਿਉਂਕਿ, ਉਸ ਸਮੇਂ ਹੋਰ ਕੁਝ ਨਹੀਂ ਸੀ, ਉਹ ਆਪਣੇ ਆਪ ਵਿਚ ਇਕੱਲਾ ਸੀ, ਇਸ ਲਈ ਅਜਿਹੀ ਅਵਸਥਾ ਵਿਚ ਉਹ 'ਏਕੰਕਾਰ' ਸਦਾਇਆ। ਇਸ ਉਪਰੰਤ, ਜਦੋਂ ਕਿਸੇ ਜੁਗਤਿ ਨਾਲ ਉਸ ਨੂੰ ਮਾਇਆ ਵਿਆਪੀ ਭਾਵ ਉਸ ਅੰਦਰ ਇਕ ਤੋਂ ਅਨੇਕ ਹੋਣ ਦੀ ਇੱਛਾ ਪੈਦਾ ਹੋਈ ਤਾਂ ਪ੍ਰਭੂ ਦੇ ਇਸ ਏਕੰਕਾਰੀ-ਸਰੂਪ ਵਿੱਚੋਂ 'ਓਅੰਕਾਰ' ਸ਼ਬਦ ਦੀ ਧੁੰਨਿ ਉੱਠੀ, ਜਿਸ ਵਿੱਚੋਂ ਉਪਰੋਕਤ ਤਿੰਨ ਦੇਵਤੇ ਪ੍ਰਗਟ ਹੋਏ। ਇਸ ਪ੍ਰਕਾਰ ਸ੍ਰਿਸ਼ਟੀ ਰਚਨਾ ਹੋਣ ਉਪਰੰਤ

ਇਹ ਤ੍ਰੈ-ਦੇਵਤੇ ਹੀ ਦਸ (10) ਅਵਤਾਰਾਂ ਦੇ ਰੂਪ ਵਿਚ ਪ੍ਰਗਟ ਹੋਏ। ਜਿਵੇਂ ਮੱਛ, ਕੱਛ, ਵਰਾਹ, ਨਰਸਿੰਘ ਅਤੇ ਵਾਮਨ ਸਤਜੁੱਗ ਦੇ ਅਵਤਾਰ; ਪਰਸ਼ੂਰਾਮ ਅਤੇ ਰਾਮਚੰਦਰ ਜੀ ਤ੍ਰੇਤੇ ਦੇ ਅਵਤਾਰ; ਕ੍ਰਿਸ਼ਨ ਜੀ ਦੁਆਪਰ ਦੇ ਅਵਤਾਰ ਅਤੇ ਬੁੱਧ ਅਤੇ ਕਲਕੀ ਕਲਜੁੱਗ ਦੇ ਅਵਤਾਰ। ਇਸ ਪ੍ਰਕਾਰ ਦੀ ਧਾਰਨਾ ਵਾਲੇ ਸੱਜਣਾਂ ਨੇ 'ਏਕੰਕਾਰ' ਸ਼ਬਦ ਨਿਰਗੁਣ-ਬ੍ਰਹਮ ਲਈ ਅਤੇ 'ਓਅੰਕਾਰ' ਸ਼ਬਦ ਸਰਗੁਣ-ਬ੍ਰਹਮ ਲਈ ਵਰਤਣਾ ਸ਼ੁਰੂ ਕੀਤਾ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਇਹਨਾਂ ਤਿੰਨ ਕਲਪਤ ਦੇਵਤਿਆਂ ਅਤੇ ਅਵਤਾਰਾਂ ਨੂੰ ਭਗਵਾਨ ਮੰਨ ਕੇ ਆਦੇਸ (ਪ੍ਰਣਾਮ) ਕਰਨ ਦੀ ਥਾਂ, 'ਜੁਗੁ ਜੁਗੁ ਏਕੋ ਵੇਸੁ' ਰੱਖਣ ਵਾਲੇ ਅਜੂਨੀ ਤੇ ਸ੍ਰਿਸ਼ਟੀ ਦੇ ਮੂਲ ਨਿਰੰਕਾਰ ਨੂੰ ਆਦੇਸ ਕਰਵਾਉਣ ਅਤੇ ਉਸ ਦੀ ਬੇਅੰਤਤਾ ਦਰਸਾਉਣ ਲਈ, ਇਨ੍ਹਾਂ ਬ੍ਰਾਹਮਣੀ ਮਨੌਤਾਂ ਦਾ ਦ੍ਰਿਸ਼ਟਾਂਤਿਕ-ਸੰਕੇਤ ਵਜੋਂ ਇਉਂ ਜ਼ਿਕਰ ਕੀਤਾ ਹੈ :

(ੳ) **ਏਕਾ ਮਾਈ ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ ॥**
**ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ ॥**
**ਜਿਵ ਤਿਸੁ ਭਾਵੈ ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ ॥**
**ਓਹੁ ਵੇਖੈ, ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ ॥**
**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥**

*(ਜਪੁ ਜੀ, ਪੰਨਾ 7)*

[*ਅਰਥ :* (ਲੋਕਾਂ ਵਿਚ ਇਹ ਖ਼ਿਆਲ ਆਮ ਪ੍ਰਚਲਿਤ ਹੈ ਕਿ) ਇਕੱਲੀ ਮਾਇਆ (ਕਿਸੇ) ਜੁਗਤੀ ਨਾਲ ਪ੍ਰਸੂਤ ਹੋਈ ਤੇ ਪ੍ਰਤੱਖ ਤੌਰ 'ਤੇ ਉਸ ਦੇ ਤਿੰਨ ਪੁੱਤਰ ਜੰਮ ਪਏ। ਉਹਨਾਂ ਵਿੱਚੋਂ ਇਕ (ਬ੍ਰਹਮਾ) ਘਰਬਾਰੀ ਬਣ ਗਿਆ (ਭਾਵ, ਜੀਵ-ਜੰਤਾਂ ਨੂੰ ਪੈਦਾ ਕਰਨ ਲੱਗ ਪਿਆ), ਇਕ (ਵਿਸ਼ਨੂੰ) ਭੰਡਾਰੇ ਦਾ ਮਾਲਕ ਬਣ ਗਿਆ (ਭਾਵ, ਜੀਵਾਂ ਨੂੰ ਰਿਜ਼ਕ ਅਪੜਾਣ ਦਾ ਕੰਮ ਕਰਨ ਲੱਗਾ), ਅਤੇ ਇਕ (ਸ਼ਿਵ) ਕਚਹਿਰੀ ਲਾਉਂਦਾ ਹੈ (ਭਾਵ, ਜੀਵਾਂ ਨੂੰ ਸੰਘਾਰਦਾ ਹੈ)।

(ਪਰ ਅਸਲ ਗੱਲ ਇਹ ਹੈ ਕਿ) ਜਿਵੇਂ ਉਸ ਅਕਾਲ ਪੁਰਖ ਨੂੰ ਭਾਉਂਦਾ ਹੈ ਅਤੇ ਜਿਵੇਂ ਉਸ ਦਾ ਹੁਕਮ ਹੁੰਦਾ ਹੈ, ਤਿਵੇਂ ਹੀ ਉਹ ਆਪ ਸੰਸਾਰ ਦੀ ਕਾਰ ਚਲਾ ਰਿਹਾ ਹੈ, (ਇਹਨਾਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੇ ਕੁਝ ਹੱਥ ਨਹੀਂ)। ਇਹ ਬੜਾ ਅਸਚਰਜ ਕੌਤਕ ਹੈ ਕਿ ਉਹ ਅਕਾਲ ਪੁਰਖ (ਸਭ ਜੀਵਾਂ ਨੂੰ) ਵੇਖ ਰਿਹਾ ਹੈ ਪਰ ਜੀਵਾਂ ਨੂੰ ਅਕਾਲ ਪੁਰਖ ਨਹੀਂ ਦਿੱਸਦਾ।

(ਸੋ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿਕ ਦੇ ਥਾਂ) ਕੇਵਲ ਉਸ (ਅਕਾਲ ਪੁਰਖ) ਨੂੰ ਪ੍ਰਣਾਮ ਕਰੋ ਜੋ (ਸਭ ਦਾ) ਮੁੱਢ ਹੈ, ਜੋ ਸ਼ੁੱਧ ਸਰੂਪ ਹੈ, ਜਿਸ ਦਾ ਕੋਈ ਮੁੱਢ ਨਹੀਂ (ਲੱਭ ਸਕਦਾ), ਜੋ ਨਾਸ ਰਹਿਤ ਹੈ ਅਤੇ ਜੋ ਸਦਾ ਹੀ ਇੱਕੋ ਜਿਹਾ ਰਹਿੰਦਾ ਹੈ। (ਇਹੀ ਹੈ ਵਸੀਲਾ ਉਸ ਪ੍ਰਭੂ ਨਾਲੋਂ ਵਿੱਥ ਦੂਰ ਕਰਨ ਦਾ)।]

(ਅ) **ਦਸ ਅਉਤਾਰ ਰਾਜੇ ਹੋਇ ਵਰਤੇ, ਮਹਾਦੇਵ ਅਉਧੂਤਾ ॥**
**ਤਿਨ੍ ਭੀ ਅੰਤੁ ਨ ਪਾਇਓ ਤੇਰਾ, ਲਾਇ ਥਕੇ ਬਿਭੂਤਾ ॥**

*(ਸੂਹੀ ਮ: ੫, ਪੰਨਾ 747)*

[*ਅਰਥ :* ਹੇ ਮੇਰੇ ਸਰਬ-ਵਿਆਪੀ ਰਾਮ! (ਵਿਸ਼ਨੂੰ ਆਦਿਕ ਦੇ) ਦਸ ਅਵਤਾਰ (ਆਪੋ-

ਆਪਣੇ ਜੁਗ ਵਿਚ) ਰਾਜਿਆਂ ਦੇ ਰੂਪ ਵਿਚ ਵਰਤਦੇ ਰਹੇ। ਸ਼ਿਵ ਜੀ ਬੜਾ ਤਿਆਗੀ (ਅਵਧੂਤ) ਪ੍ਰਸਿੱਧ ਹੋਇਆ। ਪਰ ਉਹ ਭੀ ਤੇਰੇ ਗੁਣਾਂ ਦਾ ਅੰਤ ਨਾ ਪਾ ਸਕੇ।]

ਸਤਿਗੁਰਾਂ ਦੇ ਸਮਕਾਲੀ ਤੇ ਗੁਰਬਾਣੀ ਦੇ ਮੁੱਢਲੇ ਵਿਆਖਿਆਕਾਰ ਭਾਈ ਗੁਰਦਾਸ ਜੀ ਨੇ ਵੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਪ੍ਰਚਾਰ-ਜੁਗਤਿ ਨੂੰ ਅਪਨਾਉਂਦਿਆਂ, ਗੁਰੂ ਪਰਮੇਸ਼ਰ ਦੀ ਅਭੇਦਤਾ ਅਤੇ ਗੁਰਸਿੱਖੀ ਵਿਚ 'ਸੱਚ' ਨਾਮ ਦੀ ਵਿਸ਼ੇਸ਼ਤਾ ਦਰਸਾਉਂਦਿਆਂ, 'ਓਅੰਕਾਰ' ਧੁੰਨ ਦੀ ਉਤਪਤੀ ਵਾਲੇ ਉਪਰ ਲਿਖੇ ਬ੍ਰਾਹਮਣੀ ਖ਼ਿਆਲ ਨੂੰ ਹੇਠ ਲਿਖੀ ਪਉੜੀ ਵਿਚ ਇਉਂ ਵਰਣਨ ਕੀਤਾ ਹੈ:

**ਗੁਰ ਪਰਮੇਸਰੁ ਜਾਣੀਐ, ਸਚੇ ਸਚਾ ਨਾਉ ਧਰਾਇਆ॥**
**ਨਿਰੰਕਾਰੁ ਆਕਾਰੁ ਹੋਇ, ਏਕੰਕਾਰੁ ਅਪਾਰੁ ਸਦਾਇਆ॥**
**ਏਕੰਕਾਰਹੁ ਸਬਦ ਧੁਨਿ, ਓਅੰਕਾਰ ਅਕਾਰੁ ਬਣਾਇਆ॥**
**ਇਕਦੂ ਹੋਏ ਤਿਨਿ ਦੇਵ, ਤਿਹੁ ਮਿਲਿ ਦਸ ਅਵਤਾਰ ਗਣਾਇਆ॥**
**ਆਦਿ ਪੁਰਖੁ ਆਦੇਸੁ ਹੈ, ਓਹੁ ਵੇਖੈ ਓਨਾ ਨਦਰਿ ਨ ਆਇਆ॥**
**ਸੇਖ ਨਾਗੁ ਸਿਮਰਣੁ ਕਰੈ, ਨਾਵਾਂ ਅੰਤੁ ਬਿਅੰਤੁ ਨ ਪਾਇਆ॥**
**ਗੁਰਮੁਖਿ ਸਚਾ ਨਾਉ ਮਨਿ ਭਾਇਆ॥੨॥੨੬॥**

ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੇ ਆਗਮਨ ਸਮੇਂ ਤਕ ਦੇਵ-ਪੂਜਾ ਦਾ ਪ੍ਰਭਾਵ ਇਤਨਾ ਵਧ ਗਿਆ ਸੀ ਕਿ ਸ਼ਿਵ-ਲਿੰਗ ਦੀ ਮੂਰਤੀ ਵੀ 'ਓਅੰਕਾਰ' ਮਿਥ ਕੇ ਪੂਜੀ ਜਾਣ ਲੱਗੀ। ਗੁਰਬਾਣੀ ਤੇ ਗੁਰ-ਇਤਿਹਾਸ ਨਾਲ ਸੰਬੰਧਿਤ ਅੱਗੇ ਲਿਖਿਆ ਜਾਣ ਵਾਲਾ ਪ੍ਰਸੰਗ ਇਸ ਹਕੀਕਤ ਦਾ ਅਕੱਟ ਪ੍ਰਮਾਣ ਹੈ। ਭਾਰਤ ਦੇ ਦੱਖਣ ਵਿਚ, ਇੰਦੌਰ ਤੋਂ ਲਗਭਗ 70 ਕੁ ਮੀਲ ਦੀ ਦੂਰੀ 'ਤੇ ਨਰਬਦਾ ਨਦੀ ਦੇ ਕਿਨਾਰੇ 'ਓਅੰਕਾਰੇਸ਼੍ਵਰ' ਨਾਮੀ ਇਕ ਬਹੁ ਪ੍ਰਾਚੀਨ ਤੇ ਪ੍ਰਸਿੱਧ ਹਿੰਦੂ ਮੰਦਰ ਹੈ। ਇਕ ਪਥਰੀਲੇ ਪਹਾੜ ਨੂੰ ਖੋਦ ਕੇ ਬਣਾਇਆ ਗਿਆ ਇਹ ਮੰਦਰ, ਭਾਰਤੀ ਸ਼ਿਲਪ-ਕਲਾ ਦਾ ਇਕ ਅਤਿ ਸੁੰਦਰ ਨਮੂਨਾ ਹੈ। ਇਸ ਦੇ ਨਾਲ ਹੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੇ ਇਥੇ ਪਹੁੰਚਣ ਅਤੇ ਮੰਦਰ ਦੇ ਪੰਡਿਆਂ ਨਾਲ ਗੋਸ਼ਟਿ ਕਰਨ ਦੀ ਯਾਦ ਵਿਚ ਗੁਰਦੁਆਰਾ ਵੀ ਸਥਾਪਿਤ ਹੋ ਚੁੱਕਾ ਹੈ। ਉਸ ਸਮੇਂ 'ਓਅੰਕਾਰ' ਸ਼ਬਦ ਦੀ ਹੋ ਰਹੀ ਗ਼ਲਤ ਵਰਤੋਂ ਨੂੰ ਪ੍ਰਗਟਾਉਣ ਅਤੇ 'ਓਅੰਕਾਰ' ਬਾਰੇ ਗੁਰੂ-ਨਾਨਕ-ਦ੍ਰਿਸ਼ਟੀਕੋਣ ਨੂੰ ਦਰਸਾਉਣ ਹਿਤ, ਇਸ ਵਿਚਾਰ ਗੋਸ਼ਟੀ ਦਾ ਕੁਝ ਭਾਗ ਪਾਠਕਾਂ ਨਾਲ ਸਾਂਝਾ ਕਰਨਾ ਅਤਿਅੰਤ ਜ਼ਰੂਰੀ ਹੈ।

ਕਥਾ ਹੈ ਕਿ ਗੁਰਦੇਵ ਜੀ ਮਹਾਰਾਜ, ਜਦ ਸੰਗਲਾਦੀਪ ਤੋਂ ਵਾਪਸ ਪਰਤਦੇ, ਸੋਮਨਾਥ ਤੇ ਦੁਆਰਕਾ ਪੁਰੀ ਹੁੰਦੇ ਹੋਏ ਸੰਨ 1514 ਵਿਚ ਇਥੇ ਪਹੁੰਚੇ ਤਾਂ ਉਹਨਾਂ ਦੇਖਿਆ ਕਿ ਲੋਕ ਮੰਦਰ ਵਿਚ ਸਥਾਪਿਤ ਸ਼ਿਵਲਿੰਗ ਦੀ ਮੂਰਤੀ ਨੂੰ ਹੀ 'ਓਅੰਕਾਰ' ਮਿੱਥ ਕੇ ਪੂਜਾ ਕਰ ਰਹੇ ਹਨ। ਮੰਦਰ ਦੀ ਪਾਠਸ਼ਾਲਾ ਦੇ ਵਿਦਿਆਰਥੀ, ਭਾਵੇਂ, ਪੱਟੀਆਂ ਉਪਰ 'ਓਅੰ-ਨਮਹ' ਲਿਖਦੇ ਲਿਖਾਂਦੇ ਹਨ, ਪਰ ਉਹ ਭੀ ਸ਼ਿਵ ਮੂਰਤੀ ਨੂੰ ਹੀ 'ਓਅੰ' (ਪਰਮਾਤਮਾ) ਸਮਝ ਰਹੇ ਹਨ, ਜਦ ਕਿ 'ਓਅੰ ਨਮਹ' ਦਾ ਅਰਥ ਹੈ: ਓਅੰ ਨੂੰ ਨਮਸ਼ਕਾਰ; ਪਰਮਾਤਮਾ ਨੂੰ ਨਮਸ਼ਕਾਰ। ਕਿਉਂਕਿ, ਸੰਸਕ੍ਰਿਤ ਦੇ ਧਾਤੂ 'ਅਵ'

ਦੇ ਅੰਤ ਵਿਚ 'ਮਨ' ਪ੍ਰਤਯਯ ਆਵਣ ਨਾਲ ਸ਼ਬਦ 'ਓਅੰ' ਹੋਂਦ ਵਿਚ ਆਇਆ ਹੈ। ਧਾਤੂ 'ਅਵ' ਦਾ ਅਰਥ ਹੈ 'ਰੱਖਿਆ ਕਰਨਾ', ਬਚਾਉਣਾ, ਤ੍ਰਿਪਤ ਹੋਣਾ ਅਤੇ ਫੈਲਣਾ ਆਦਿ। ਇਸ ਪ੍ਰਕਾਰ 'ਓਅੰ' ਪਦ ਸਭ ਦੀ ਰੱਖਿਆ ਕਰਨ ਵਾਲੇ ਕਰਤਾਰ ਦਾ ਬੋਧਿਕ ਬਣਦਾ ਹੈ।

ਸਤਿਗੁਰੂ ਜੀ ਨੇ ਇਸ ਅਸਥਾਨ ਉੱਤੇ ਪੰਡੇ ਪੁਜਾਰੀਆਂ ਵਲੋਂ 'ਓਅੰਕਾਰ' ਪਦ ਦੀ ਗਲਤ ਵਿਆਖਿਆ ਕਰ ਕੇ ਪਾਏ ਜਾ ਰਹੇ ਭੁਲੇਖੇ ਨੂੰ ਦੂਰ ਕਰਨ ਅਤੇ ਵਿੱਦਿਆ ਪ੍ਰਾਪਤੀ ਦਾ ਮਨੋਰਥ ਸਮਝਾਉਣ ਲਈ ਉਪਦੇਸ਼ ਦਿੰਦਿਆਂ 'ਓਅੰਕਾਰੁ' ਦੇ ਸਿਰਲੇਖ ਹੇਠ ਇਕ ਵਿਸ਼ੇਸ਼ ਬਾਣੀ ਭੀ ਉਚਾਰਨ ਕੀਤੀ। ਸਾਡੇ ਚੰਗੇ ਭਾਗਾਂ ਨੂੰ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਖੇ ਰਾਮਕਲੀ ਰਾਗ ਵਿਚ ਅੰਕਿਤ ਹੈ। ਇਸ ਇਲਾਹੀ ਰਚਨਾ ਦੇ ਕੁਲ ਚੁਰੰਜਾ (54) ਪਦੇ ਹਨ, ਜਿਨ੍ਹਾਂ ਨੂੰ ਧਿਆਨ ਪੂਰਵਕ ਵਿਚਾਰਿਆਂ ਨਿਸਚੇ ਹੁੰਦਾ ਹੈ ਕਿ ਹਜ਼ੂਰ ਨੇ ਪਹਿਲਾਂ ਧੀਰਜ ਸਹਿਤ ਪੰਡਿਆਂ ਦੀ ਗੱਲਬਾਤ ਸੁਣੀ ਅਤੇ ਫਿਰ ਆਪਣੀ ਨੀਯਤ ਪ੍ਰਚਾਰ-ਜੁਗਤਿ ਅਨੁਸਾਰ ਉਹਨਾਂ ਦੇ ਹੀ ਵਿਸ਼ਵਾਸ ਨੂੰ ਆਧਾਰ ਬਣਾ ਕੇ ਨਿਰੰਕਾਰ ਨੂੰ ਵਡਿਆਉਣ ਦੀ ਸੁਚੱਜੀ ਜੁਗਤਿ ਨੂੰ ਅਪਨਾਇਆ ਹੈ।

ਕਹਿੰਦੇ ਹਨ ਕਿ ਜਦ ਗੋਸ਼ਟ ਸ਼ੁਰੂ ਹੋਈ ਤਾਂ ਝੂਠ ਰੂਪ ਮੁਲੰਮੇ ਨੂੰ ਭੀ ਸੋਨੇ ਦੇ ਅਸਲੀ ਗਹਿਣਿਆਂ ਵਾਂਗ ਚਮਕਾਅ ਕੇ ਪੇਸ਼ ਕਰਨ ਦੀ ਕਲਾ ਵਿਚ ਪ੍ਰਬੀਨ ਪੰਡਿਆਂ ਨੂੰ ਗੁਰਦੇਵ ਜੀ ਨੇ ਪੁੱਛਿਆ ਕਿ ਭਾਈ! ਮੰਦਰ ਦੇ ਬਾਹਰ ਨਾਮ ਲਿਖਿਆ ਹੈ 'ਓਅੰਕਾਰੇਸ਼ੂਰ', ਜਿਸ ਦਾ ਅਰਥ ਹੈ, 'ਓਅੰਕਾਰ ਈਸ਼ਵਰ'। ਮੰਦਰ ਦੇ ਅੰਦਰ ਪੂਜਾ ਹੋ ਰਹੀ ਹੈ ਸ਼ਿਵਲਿੰਗ ਦੀ। ਇਸ ਤੋਂ ਤਾਂ ਇਹੀ ਸਮਝ ਪੈਂਦੀ ਹੈ ਕਿ ਤੁਸੀਂ ਇਸ ਸ਼ਿਵ-ਮੂਰਤੀ ਨੂੰ ਹੀ 'ਓਅੰਕਾਰ' ਮਿੱਥ ਰਹੇ ਹੋ, ਭਾਵ, ਤੁਹਾਡੇ ਲਈ ਸ਼ਿਵਲਿੰਗ ਹੀ ਈਸ਼ਵਰ ਹੈ। ਕੀ, 'ਓਅੰਕਾਰ' ਸ਼ਬਦ ਦੀ ਇਸ ਪ੍ਰਕਾਰ ਵਰਤੋਂ ਕਰਨੀ ਵੇਦਿਕ ਮਤ ਦੇ ਅਨਕੂਲ ਹੈ ? ਕੀ ਤੁਸੀਂ ਇਸ ਸੰਬੰਧੀ ਕੋਈ ਵੇਦ-ਵਾਕ ਪ੍ਰਮਾਣ ਵਜੋਂ ਦੇ ਸਕਦੇ ਹੋ ? ਕਿਉਂਕਿ, ਤੁਹਾਡੇ ਵਿਸ਼ਵਾਸ ਮੁਤਾਬਿਕ ਵੇਦ-ਵਾਕ ਹੀ ਨਿਰਣਾਇਕ ਪ੍ਰਮਾਣ ਮੰਨਿਆ ਜਾਂਦਾ ਹੈ।

ਗੁਰਦੇਵ ਜੀ ਮਹਾਰਾਜ ਵਲੋਂ ਕੀਤੇ ਸੁਆਲਾਂ ਦੇ ਉੱਤਰ ਵਿਚ ਜਦ ਪੰਡਿਆਂ ਨੂੰ ਪ੍ਰਮਾਣ ਲਈ ਕੋਈ ਵੇਦ-ਵਾਕ ਜਾਂ ਉਪਨਿਸ਼ਦ-ਵਾਕ ਨਾਂਹ ਸੁੱਝਿਆ ਤਾਂ ਉਹਨਾਂ 'ਸ਼ਿਵ ਪੁਰਾਣ' ਦੀ ਕਥਾ ਨੂੰ ਆਧਾਰ ਬਣਾਇਆ। ਕਿਉਂਕਿ 'ਸ਼ਿਵ ਪੁਰਾਣ' ਦੇ ਉਤਰਾਰਧ ਵਿਚਲੇ ਸੱਤਵੇਂ ਖੰਡ ਦੇ ਅਧਿਆਇ 58 ਵਿਚ ਸ਼ਿਵ ਜੀ ਦੇ ਦ੍ਵਾਦਸ਼ (12) ਜਯੋਤੀ ਲਿੰਗਾਂ ਦਾ ਵਿਸਥਾਰ ਪੂਰਵਕ ਵਰਣਨ ਹੈ, ਜਿਨ੍ਹਾਂ ਵਿੱਚੋਂ ਇਕ 'ਓਅੰਕਾਰੇਸ਼੍ਵਰ' ਹੈ। ਉਹਨਾਂ ਦੱਸਿਆ ਕਿ 'ਓਅੰਕਾਰ' ਸ਼ਿਵ ਜੀ ਭਗਵਾਨ ਦੇ ਚੌਥੇ ਅਵਤਾਰ ਸਨ, ਜੋ 'ਵਿੰਧ' ਦਾ ਉੱਧਾਰ ਕਰਨ ਉਪਰੰਤ ਇਸ ਅਸਥਾਨ 'ਤੇ ਜਯੋਤੀ ਲਿੰਗ ਦੇ ਰੂਪ ਵਿਚ ਸਥਿਤ ਹੋ ਗਏ। ਇਸ ਕਰਕੇ ਹੀ ਇਸ ਮੰਦਰ ਦਾ ਨਾਮ 'ਓਅੰਕਾਰੇਸ਼੍ਵਰ' ਹੈ ਅਤੇ ਇਥੇ ਸ਼ਿਵ-ਲਿੰਗ ਨੂੰ 'ਓਅੰਕਾਰ' ਮਿੱਥ ਕੇ ਪੂਜਿਆ ਜਾ ਰਿਹਾ ਹੈ। ਪੰਡਤਾਂ ਨੇ ਇਹ ਵੀ ਦੱਸਿਆ ਕਿ 'ਸ਼ਿਵ ਪੁਰਾਣ' ਦੀ ਇਹ ਕਥਾ 'ਬ੍ਰਹਮਾ' ਜੀ ਨੇ ਆਪਣੇ ਸਪੁੱਤਰ 'ਨਾਰਦ' ਮੁਨੀ ਨੂੰ ਸੁਣਾਈ ਸੀ।

ਗੁਰਦੇਵ ਜੀ ਸਮਝ ਗਏ ਕਿ 'ਸ਼ਿਵ ਪੁਰਾਣ' ਵਿਚਲੀ ਉਪਰੋਕਤ ਕਥਾ, ਸ਼ਿਵ ਜੀ ਦੇ ਕਿਸੇ ਉਪਾਸ਼ਕ ਦੀ ਕਪੋਲ ਕਲਪਨਾ ਹੈ ਅਤੇ ਉਹਨੇ ਆਪਣੇ ਇਸ਼ਟ ਸ਼ਿਵ ਜੀ ਨੂੰ ਸਿਰਮੌਰ ਦਰਸਾਉਣ ਅਤੇ ਤੀਰਥ ਦਾ ਮਹੱਤਵ ਬਨਾਉਣ ਲਈ 'ਓਅੰਕਾਰ' ਸ਼ਬਦ ਦੀ ਵਰਤੋਂ ਕਰ ਕੇ ਅਜਿਹੀ ਘਾੜਤ ਘੜ ਲਈ ਹੈ। ਇਸ ਲਈ ਪੰਡਿਆਂ ਦਾ ਉੱਤਰ ਸੁਣ ਕੇ ਗੁਰਦੇਵ ਜੀ ਨੇ ਆਖਿਆ ਕਿ ਇਹ ਗੱਲ ਭਲੀਭਾਂਤ ਸਪੱਸ਼ਟ ਹੋ ਗਈ ਹੈ ਕਿ ਤੁਹਾਡੇ ਇਸ ਵਿਸ਼ਵਾਸ ਦਾ ਆਧਾਰ ਇਕ ਪੁਰਾਣਕ ਕਥਾ ਹੈ, ਨਾ ਕਿ ਕੋਈ ਵੇਦ-ਵਾਕ। ਪਰ ਹੁਣ ਇਹ ਦੱਸੋ ਕਿ ਜਿਹੜਾ ਮੰਗਲਮਈ ਵੇਦ-ਵਾਕ 'ਓਅੰ ਨਮਹ', ਤੁਸੀਂ ਵਿਦਿਆਰਥੀਆਂ ਦੀਆਂ ਪੱਟੀਆਂ 'ਤੇ ਲਿਖਦੇ ਲਿਖਾਂਦੇ ਹੋ, ਕੀ ਇਸ ਵਿਚਲਾ ਅੱਖਰ 'ਓਅੰ' ਭੀ ਸ਼ਿਵਲਿੰਗ ਦਾ ਪ੍ਰਤੀਕ ਹੈ ? ਕੀ, ਵੇਦਾਂ ਤੇ ਉਪਨਿਸ਼ਦਾਂ ਵਿਚ ਇਹ ਅੱਖਰ ਕਿਸੇ ਦੇਵੀ ਦੇਵਤੇ ਲਈ ਵਰਤਿਆ ਗਿਆ ਹੈ ?

ਪੰਡਤਾਂ ਪਾਸ ਇਸ ਸੁਆਲ ਦਾ ਕੋਈ ਉੱਤਰ ਨਹੀਂ ਸੀ। ਨਿਰੁਤਰ ਤੇ ਕੁਝ ਸ਼ਰਮਸਾਰ ਹੁੰਦੇ ਦੇਖ ਕੇ ਗੁਰਦੇਵ ਜੀ ਬੋਲੇ, "ਲਉ! ਹੁਣ ਸੁਣੋ, 'ਓਅੰ-ਨਮਹ' ਅੱਖਰ ਦੀ ਵਿਚਾਰ, ਭਾਵ, ਉਸ ਮਹਾਨ ਹਸਤੀ ਦੀ ਗੱਲ ਸੁਣੋ, ਜਿਸ ਵਾਸਤੇ ਇਹ ਲਫ਼ਜ਼ ਲਿਖੇ ਜਾਂਦੇ ਹਨ। 'ਓਅੰ-ਨਮਹ' ਉਸ ਮਹਾਨ ਅਕਾਲਪੁਰਖ ਵਾਸਤੇ ਹਨ, ਜੋ ਤ੍ਰਿਭਵਣਾਂ ਦਾ ਸਾਰ ਤੱਤ ਹੈ, ਜੋ ਸਾਰੀ ਸ੍ਰਿਸ਼ਟੀ ਦਾ ਮੂਲ ਹੈ, ਭਾਵ, ਇਹਨਾਂ ਲਫ਼ਜ਼ਾਂ ਰਾਹੀਂ ਉਸ ਪਰਮਾਤਮਾ ਨੂੰ ਨਮਸ਼ਕਾਰ ਕੀਤੀ ਜਾ ਰਹੀ ਹੈ, ਜੋ ਸਾਰੇ ਜਗਤ ਦਾ ਕਰਤਾ ਹੈ। ਗੁਰਵਾਕ ਹੈ :

**ਓਨਮ ਅਖਰ ਸੁਣਹੁ ਬੀਚਾਰੁ ॥**
**ਓਨਮ ਅਖਰੁ ਤ੍ਰਿਭਵਣ ਸਾਰੁ ॥** *(ਰਾਮਕਲੀ ਮ: ੧, ਪੰਨਾ 930)*

ਹੇ ਪੰਡਤ ਜਨੋਂ! ਆਪ ਇਹ ਵੀ ਆਖਦੇ ਹੋ ਕਿ 'ਓਅੰ' ਤੇ 'ਓਅੰਕਾਰ' ਦੋਨੋਂ ਪਦ ਸਮਾਨਰਥਕ ਹਨ, ਕੇਵਲ ਉਚਾਰਣਾਤਮਿਕ ਭੇਦ ਹੈ। ਇਸ ਲਈ ਆਪ ਨੂੰ ਇਹ ਵੀ ਮੰਨਣਾ ਪਵੇਗਾ ਕਿ 'ਓਅੰਕਾਰੇਸ਼੍ਵਰ' ਸ਼ਿਵ ਜੀ ਦਾ ਅਵਤਾਰ ਜਾਂ ਸ਼ਿਵ-ਮੂਰਤੀ ਨਹੀਂ, ਸਗੋਂ ਉਹ ਪਰਮਾਤਮਾ ਹੈ, ਜੋ ਸਾਰੇ ਸੰਸਾਰ ਦਾ ਮੂਲ ਹੈ। ਕਿਹਾ ਜਾਂਦਾ ਹੈ ਕਿ ਸਤਿਗੁਰੂ ਜੀ ਦੇ ਇਹ ਬਚਨ ਸੁਣ ਕੇ ਮੁਖੀ-ਪਾਂਡੇ ਨੇ ਆਖਿਆ—ਮਹਾਰਾਜ! ਆਪ ਦੇ ਵਾਕ ਸਤਿ ਹਨ। *ਮਾਂਡੂਕਜ* ਤੇ *ਤੈਤਿੱਰੀਜ ਉਪਨਿਸ਼ਦ* ਵਿਚ 'ਓਅੰਕਾਰ' ਦੀ ਬਿਲਕੁਲ ਇਹੀ ਵਿਆਖਿਆ ਹੈ, ਜੋ ਆਪ ਨੇ ਕੀਤੀ ਹੈ। 'ਓਅੰ' ਬ੍ਰਹਮ ਵਾਚਕ ਸ਼ਬਦ ਹੈ ਅਤੇ ਸਾਰਾ ਵਿਸ਼ਵ ਇਸੇ ਵਿਚ ਹੀ ਮਿਥਿਆ ਗਿਆ ਹੈ। *ਪ੍ਰਸ਼ਨ ਉਪਨਿਸ਼ਦ* ਵਿਚ 'ਸਤਜਕਾਮ' ਨਾਮੀ ਸ਼ਿਸ਼ ਨੂੰ ਸਮਝਾਉਂਦਿਆਂ ਰਿਸ਼ੀ ਕਹਿੰਦਾ ਹੈ : 'ਪਾਰਬ੍ਰਹਮ ਤੇ ਪੂਰਨ ਬ੍ਰਹਮ ਓਅੰਕਾਰ ਹੀ ਹੈ।'

ਗੁਰਦੇਵ ਜੀ ਬੋਲੇ, ਪੰਡਤ ਜੀ! ਫਿਰ ਤਾਂ ਗੱਲ ਸਿੱਧੀ ਸਾਫ਼ ਹੈ ਕਿ 'ਓਅੰਕਾਰ' ਲਫ਼ਜ਼ ਸ਼ਿਵ ਆਦਿਕ ਦਾ ਪ੍ਰਤੀਕ ਨਹੀਂ, ਸਗੋਂ ਉਸ ਪਰਮਾਤਮਾ ਦਾ ਪ੍ਰਤੀਕ ਹੈ, ਜੋ ਸਰਬ-ਵਿਆਪਕ ਤੇ ਵਿਸ਼ਵ ਦਾ ਮੂਲ ਹੈ। ਬ੍ਰਹਮਾਦਿਕ ਦੇਵਤੇ, ਜਿਨ੍ਹਾਂ ਨੂੰ ਤੁਸੀਂ ਸ੍ਰਿਸ਼ਟੀ ਦੇ ਕਰਤਾ, ਧਰਤਾ ਤੇ ਹਰਤਾ ਮੰਨਦੇ ਹੋ ਅਤੇ ਮੰਦਰ ਵਿਚ ਸਥਾਪਿਤ ਸ਼ਿਵ-

ਮੂਰਤੀ ਨੂੰ 'ਓਅੰਕਾਰ' ਮਿੱਥੀ ਬੈਠੇ ਹੋ, ਅਜਿਹੀ ਸੋਚ 'ਓਅੰਕਾਰ' ਦੇ ਮੂਲਿਕ ਅਰਥਾਂ ਦੇ ਵਿਪਰੀਤ ਹੈ। ਤੁਹਾਡੇ ਵਲੋਂ ਸੁਣਾਏ ਗਏ ਉਪਰੋਕਤ ਉਪਨਿਸ਼ਦੀ ਕਥਨ ਮੁਤਾਬਿਕ ਤਾਂ ਇਉਂ ਸੋਚਣਾ ਚਾਹੀਦਾ ਹੈ ਕਿ 'ਓਅੰਕਾਰ' ਉਹ ਸਰਬ-ਵਿਆਪਕ ਬ੍ਰਹਮ ਹੈ, ਜਿਸ ਤੋਂ ਬ੍ਰਹਮਾਦਿਕ ਦਾ ਭੀ ਜਨਮ ਹੋਇਆ ਹੈ ਅਤੇ ਬ੍ਰਹਮਾ ਭੀ ਉਸ ਨੂੰ ਹੀ ਚਿੱਤ ਵਿਚ ਆਰਾਧਦਾ ਰਿਹਾ ਹੈ। ਇਹ ਸਾਰੇ ਪਹਾੜ ਆਦਿਕ (ਭਾਵ, ਸਾਰੀ ਸ੍ਰਿਸ਼ਟੀ), ਸਮੇਂ ਦੀ ਵੰਡ ਅਤੇ ਵੇਦ, ਓਅੰਕਾਰ ਵਿੱਚੋਂ ਹੀ ਪੈਦਾ ਹੋਏ ਹਨ। ਇਸ ਲਈ ਇਹ ਭੀ ਸਮਝ ਲੈਣਾ ਚਾਹੀਦਾ ਹੈ ਕਿ ਜੀਵ ਗੁਰ-ਸ਼ਬਦ ਵਿਚ ਜੁੜ ਕੇ ਉਸ ਸਰਬ-ਵਿਆਪਕ ਪਰਮਾਤਮਾ (ਓਅੰਕਾਰ) ਦੀ ਸਹਾਇਤਾ ਨਾਲ ਹੀ ਵਿਕਾਰਾਂ ਤੋਂ ਬਚ ਸਕਦੇ ਹਨ ਤੇ ਗੁਰ ਦਰਸਾਏ ਮਾਰਗ 'ਤੇ ਤੁਰ ਕੇ ਸੰਸਾਰ-ਸਮੁੰਦਰ ਤੋਂ ਪਾਰ ਉਤਰ ਸਕਦੇ ਹਨ, ਹੋਰ ਕਿਸੇ ਢੰਗ ਨਾਲ ਨਹੀਂ। ਗੁਰਵਾਕ ਹਨ:

**ਓਅੰਕਾਰਿ ਬ੍ਰਹਮਾ ਉਤਪਤਿ ॥**
**ਓਅੰਕਾਰੁ ਕੀਆ ਜਿਨਿ ਚਿਤਿ ॥**
**ਓਅੰਕਾਰਿ ਸੈਲ ਜੁਗ ਭਏ ॥**
**ਓਅੰਕਾਰਿ ਬੇਦ ਨਿਰਮਏ ॥**
**ਓਅੰਕਾਰਿ ਸਬਦਿ ਉਧਰੇ ॥**
**ਓਅੰਕਾਰਿ ਗੁਰਮੁਖਿ ਤਰੇ ॥** *(ਰਾਮਕਲੀ ਮ: ੧, ਪੰਨਾ 929)*

ਇਥੋਂ ਤਕ ਗੱਲਬਾਤ ਕਰਨ ਉਪਰੰਤ ਸਤਿਗੁਰੂ ਜੀ ਨੇ ਆਪਣੇ ਕੰਧੇ 'ਤੇ ਲਟਕਾਏ ਹੋਏ ਥੈਲੇ ਵਿੱਚੋਂ ਇਕ ਪੋਥੀ ਕੱਢੀ ਤੇ ਆਖਿਆ—ਭਾਈ! ਆਹ ਦੇਖੋ, ਮੈਂ ਪੰਜਾਬ ਤੋਂ ਇਧਰ ਨੂੰ ਆਉਂਦਿਆਂ ਦੇਸ਼ ਦੇ ਉੱਤਰੀ ਇਲਾਕੇ ਦੀ ਪ੍ਰਸਿੱਧ ਨਗਰੀ 'ਕਾਂਸ਼ੀ' ਤੋਂ, ਜਿਸ ਨੂੰ ਆਪ ਸ਼ਿਵ ਨਗਰੀ ਵੀ ਆਖਦੇ ਹੋ, ਪਰਮੇਸ਼ਰ ਦੇ ਇਕ ਬਹੁਤ ਹੀ ਪਿਆਰੇ ਭਗਤ ਕਬੀਰ ਜੀ ਦੇ ਕੁਝ ਸ਼ਬਦ ਲਿਖ ਕੇ ਲਿਆਇਆ ਹਾਂ। ਉਸ ਨੇ ਕੁਝ ਸੁਆਲ ਖੜੇ ਕੀਤੇ ਹਨ, ਜਿਨ੍ਹਾਂ ਵਿੱਚੋਂ ਦੋ ਕੁ ਮੈਂ ਤੁਹਾਡੇ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ, ਕਿਉਂਕਿ ਤੁਹਾਡੀ ਬੁੱਧੀ ਬੜੀ ਤੀਖਣ ਹੈ।

ਜਿਵੇਂ, ਕੀ ਬ੍ਰਹਮਾ ਆਦਿਕ ਕੋਈ ਦੇਵਤਾ ਵੱਡਾ ਹੈ ਜਾਂ ਉਹ ਸ੍ਰਿਸ਼ਟੀ ਦਾ ਮੂਲ ਪ੍ਰਭੂ, ਜਿਸ ਤੋਂ ਬ੍ਰਹਮਾ ਪੈਦਾ ਹੋਇਆ?

ਕੀ ਵੇਦ ਆਦਿਕ ਧਰਮ ਪੁਸਤਕਾਂ ਦਾ ਗਿਆਨ ਸਿਰ ਨਿਵਾਉਣ-ਜੋਗ ਹੈ ਜਾਂ ਉਹ ਹਸਤੀ ਜਿਸ ਤੋਂ ਇਹ ਗਿਆਨ ਮਿਲਿਆ?

ਲਉ ਹੁਣ ਸੁਣਹੁ ਉਹਨਾਂ ਦੇ ਬਚਨ:

**ਬ੍ਰਹਮਾ ਬਡਾ ਕਿ ਜਾਸੁ ਉਪਾਇਆ ॥**
**ਬੇਦੁ ਬਡਾ ਕਿ ਜਹਾਂ ਤੇ ਆਇਆ ॥** *(ਗਉੜੀ ਕਬੀਰ ਜੀ, ਪੰਨਾ 331)*

ਹੁਣ ਮੁਖੀ ਪੰਡਤ ਕੁੱਝ ਮੁਸਕਰਾਇਆ ਤੇ ਬੋਲਿਆ, ਮਹਾਰਾਜ! ਇਹਨਾਂ ਦੇ ਉੱਤਰ ਤਾਂ ਪ੍ਰਸ਼ਨਾਂ ਵਿਚ ਹੀ ਛੁਪੇ ਹੋਏ ਹਨ। ਜਿਵੇਂ, ਪਹਿਲਾ ਪ੍ਰਸ਼ਨ ਹੈ, 'ਬ੍ਰਹਮਾ ਬਡਾ ਕਿ ਜਾਸੁ ਉਪਾਇਆ'? ਉੱਤਰ ਹੈ, ਨਹੀਂ! ਜਾਸੁ ਉਪਾਇਆ; ਭਾਵ, ਵੱਡਾ

ਉਹ ਹੈ, ਜਿਸ ਨੇ ਬ੍ਰਹਮਾ ਨੂੰ ਪੈਦਾ ਕੀਤਾ। ਦੂਜਾ ਪ੍ਰਸ਼ਨ ਹੈ, 'ਬੇਦੁ ਬਡਾ ਕਿ ਜਹਾਂ ਤੇ ਆਇਆ'? ਉੱਤਰ ਹੈ, ਨਹੀਂ! ਜਹਾਂ ਤੇ ਆਇਆ; ਭਾਵ, ਵੱਡਾ ਉਹ ਹੈ, ਜਿਥੋਂ ਵੇਦ ਆਇਆ, ਅਰਥਾਤ ਜਿਥੋਂ ਬੇਦ-ਬਾਣੀ ਮੂਲਿਕ ਰੂਪ ਵਿਚ ਪ੍ਰਗਟ ਹੋਈ।

ਗੁਰਦੇਵ ਜੀ ਸਮੇਤ ਸਾਰੀ ਸਭਾ ਦੇ ਮੂੰਹੋਂ ਸ਼ਬਦ ਨਿਕਲੇ—ਵਾਹ! ਵਾਹ! ਕੈਸੀ ਕਲਾ ਹੈ ਪ੍ਰਸ਼ਨ ਕਰਤਾ ਦੀ ਅਤੇ ਕੈਸਾ ਅਚਰਜ ਢੰਗ ਹੈ, ਉੱਤਰ ਲੱਭਣ ਦਾ। ਭਾਵੇਂ, ਗੁਰਦੇਵ ਜੀ ਦਾ ਨਿੱਜੀ ਨਿਸਚਾ ਸੀ ਕਿ ਬ੍ਰਹਮਾ ਆਦਿਕ ਦੇਵੀ-ਦੇਵਤੇ ਕੇਵਲ ਮਾਇਕ ਬਿਰਤੀ ਦੀ ਉਪਜ ਹਨ। ਪੁਜਾਰੀ ਵਰਗ ਨੇ ਸੰਸਾਰੀਆਂ ਅੰਦਰਲੀ ਸੁੱਖਾਂ ਦੀ ਕਾਮਨਾ ਅਤੇ ਦੁੱਖਾਂ ਪ੍ਰਤਿ ਡਰ ਭਰੀ ਬਿਰਤੀ ਦਾ ਲਾਭ ਉਠਾਂਦਿਆਂ, ਆਪਣੇ ਸੁਆਰਥ ਦੀ ਪੂਰਤੀ ਵਾਸਤੇ ਹੀ ਐਸੀਆਂ ਹਸਤੀਆਂ ਦੀ ਕਲਪਨਾ ਕੀਤੀ ਹੈ। ਇਹਨਾਂ ਦੀ ਆਪਣੇ-ਆਪ ਵਿਚ ਕੋਈ ਹੋਂਦ ਨਹੀਂ ਹੈ। ਸਿੰਮ੍ਰਿਤੀਆਂ ਤੇ ਸ਼ਾਸਤਰ ਭੀ ਅਜਿਹੀ ਮਾਇਆ ਵਿੱਚੋਂ ਹੀ ਪੈਦਾ ਹੋਏ ਹਨ, ਭਾਵ, ਸੁੱਖਾਂ ਦੀ ਪ੍ਰਾਪਤੀ ਤੇ ਦੁੱਖਾਂ ਦੀ ਨਵਿਰਤੀ ਖ਼ਾਤਿਰ ਹੀ ਸਿੰਮ੍ਰਿਤੀਆਂ ਸ਼ਾਸਤਰਾਂ ਰਾਹੀਂ ਕਰਮਕਾਂਡ ਰਚੇ ਗਏ ਹਨ। ਇਸ ਪ੍ਰਕਾਰ ਸਾਰੇ ਸੰਸਾਰ ਵਿਚ ਸੁੱਖਾਂ ਦੀ ਲਾਲਸਾ ਤੇ ਦੁੱਖਾਂ ਦੇ ਡਰ ਦਾ ਜਜ਼ਬਾ ਪਸਰ ਰਿਹਾ ਹੈ, ਜਿਸ ਕਰਕੇ ਜੀਵ ਜਨਮ ਮਰਨ ਦੇ ਗੇੜ ਵਿਚ ਪੈ ਕੇ ਦੁਖੀ ਹੋ ਰਹੇ ਹਨ। ਕਿਉਂਕਿ, ਗੁਰਵਾਕ ਹੈ:

**ਦੇਵੀ ਦੇਵਾ ਮੂਲੁ ਹੈ ਮਾਇਆ॥**
**ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ॥**
**ਕਾਮੁ ਕ੍ਰੋਧੁ ਪਸਰਿਆ ਸੰਸਾਰੇ, ਆਇ ਜਾਇ ਦੁਖੁ ਪਾਵਣਿਆ॥**

*(ਮਾਝ ਮ: ੩, ਪੰਨਾ 129)*

ਪਰੰਤੂ, ਪੰਡਿਆਂ ਨਾਲ ਹੋਈ ਇਸ ਗੋਸ਼ਟੀ ਦੇ ਦਰਮਿਆਨ ਗੁਰਦੇਵ ਜੀ ਨੇ ਅਜਿਹੀ ਕੋਈ ਗੱਲ ਨਹੀਂ ਛੇੜੀ ਕਿ ਸ਼ਿਵ ਜੀ ਆਦਿਕ ਕੋਈ ਦੇਵਤੇ ਹੋਏ ਹਨ ਜਾਂ ਨਹੀਂ? ਵੇਦ, ਬ੍ਰਹਮਾ ਨੇ ਉਚਾਰਨ ਕੀਤੇ ਹਨ ਜਾਂ ਨਹੀਂ? ਕਿਉਂਕਿ, ਉਹਨਾਂ ਦਾ ਮੁੱਖ ਮਕਸਦ ਇਕ ਨਿਰੰਕਾਰ-ਪ੍ਰਭੂ ਨੂੰ ਸ੍ਰਿਸ਼ਟੀ ਦਾ ਮੂਲ ਦਰਸਾਉਣਾ ਅਤੇ ਇਸ ਮੂਲਿਕ ਸਾਂਝ 'ਤੇ ਆਧਾਰਿਤ ਮਾਨਵ-ਏਕਤਾ ਕਾਇਮ ਕਰਨਾ ਸੀ, ਨਾ ਕਿ ਪੰਡਤਾਂ ਵਾਂਗ ਆਪਣੀ ਵਿਦਿਅਕ ਚਤੁਰਾਈ ਦੁਆਰਾ ਦੂਸਰਿਆਂ ਨੂੰ ਨੀਵਾਂ ਦਿਖਾ ਕੇ ਆਪਣੀ ਹਉਮੈ ਨੂੰ ਪੱਠੇ ਪਾਉਣਾ। ਇਸ ਲਈ ਸਤਿਗੁਰੂ ਜੀ ਦਾ ਕੇਵਲ ਇਹੀ ਯਤਨ ਰਿਹਾ ਕਿ ਕਿਸੇ ਤਰ੍ਹਾਂ ਇਹਨਾਂ ਨੂੰ ਅਹਿਸਾਸ ਹੋ ਜਾਵੇ ਕਿ ਮੂਲ ਰੂਪ ਵਿਚ ਪੂਜਣ-ਯੋਗ ਕਰਤਾਰ ਹੈ, ਨਾ ਕਿ ਉਸ ਦੀ ਕਿਰਤ। ਬ੍ਰਹਮਾ ਆਦਿਕ ਕੋਈ ਦੇਵੀ-ਦੇਵਤਾ ਸ੍ਰੇਸ਼ਟ ਨਹੀਂ, ਸ੍ਰੇਸ਼ਟ ਤਾਂ ਕੇਵਲ ਇਕ ਉਹ ਨਿਰੰਕਾਰ-ਪ੍ਰਭੂ ਹੈ, ਜਿਸ ਤੋਂ ਸਭ ਕੁਝ ਪੈਦਾ ਹੋ ਰਿਹਾ ਹੈ। ਵੇਦ ਆਦਿਕ ਕੋਈ ਵੀ ਧਰਮ-ਗ੍ਰੰਥ ਵੱਡਾ ਨਹੀਂ ਅਤੇ ਨਾ ਹੀ ਉਸ ਦਾ ਰਚਿਤਾ, ਵੱਡਾ ਕੇਵਲ ਉਹ ਪ੍ਰਭੂ ਹੈ, ਜਿਥੋਂ ਇਹ ਸਾਰਾ ਗਿਆਨ ਉਪਜ ਰਿਹਾ ਹੈ।

ਗੁਰਬਾਣੀ ਨੂੰ ਵਿਚਾਰਿਆਂ ਨਿਸਚੇ ਹੁੰਦਾ ਹੈ ਕਿ ਅਜਿਹਾ ਢੰਗ ਗੁਰਦੇਵ ਜੀ ਦੀ ਸੁਚੱਜੀ ਪ੍ਰਚਾਰ-ਜੁਗਤਿ ਦਾ ਇਕ ਮੁਖ ਅੰਗ ਸੀ। ਉਹ ਜਦ ਵੀ ਬ੍ਰਾਹਮਣ

ਪੁਜਾਰੀਆਂ, ਜੈਨੀਆਂ, ਜੋਗੀਆਂ ਜਾਂ ਮੁੱਲਾਂ-ਮੁਲਾਣਿਆਂ ਤੇ ਹੋਰ ਅਨਮਤੀ ਸੱਜਣਾਂ ਨਾਲ ਵਿਚਾਰ-ਵਟਾਂਦਰਾ ਕਰਦੇ ਸਨ ਤਾਂ ਉਹ ਆਮ ਕਰਕੇ ਉਹਨਾਂ ਦੇ ਧਾਰਮਿਕ ਵਿਸ਼ਵਾਸ ਨੂੰ ਹੀ ਆਧਾਰ ਬਣਾਉਂਦੇ ਸਨ। ਕਿਉਂਕਿ, ਇਸ ਤਰ੍ਹਾਂ ਸ੍ਰੋਤਿਆਂ ਦੀ ਰੁਚੀ ਵੀ ਬਣਦੀ ਸੀ ਅਤੇ ਉਹਨਾਂ ਲਈ ਸਤਿਗੁਰ ਜੀ ਦੀ ਗੱਲ ਸਮਝਣੀ ਵੀ ਸੌਖੀ ਹੋ ਜਾਂਦੀ ਸੀ। ਪਰ ਅਜਿਹਾ ਕਰਦਿਆਂ ਉਹ ਸ੍ਰੋਤਿਆਂ ਦੀ ਮਾਨਸਿਕਤਾ ਨੂੰ ਧਿਆਨ ਵਿਚ ਰੱਖਦੇ ਸਨ ਅਤੇ ਉਹਨਾਂ ਦੇ ਵਿਸ਼ਵਾਸ ਦੀ ਲਕੀਰ ਨੂੰ ਛੇੜੇ ਬਗ਼ੈਰ, ਪਰਮਾਤਮਾ ਦੇ ਨਾਮ ਦੀ ਲਕੀਰ ਨੂੰ ਵੱਡੀ ਕਰ ਵਿਖਾਉਂਦੇ ਸਨ।

ਇਹ ਗੱਲ ਬਿਲਕੁਲ ਇਉਂ ਹੈ, ਜਿਵੇਂ ਕਿਧਰੇ ਸਮਰਾਟ 'ਅਕਬਰ' ਦੇ ਦਰਬਾਰੀ 'ਬੀਰਬਲ' ਨੇ, ਸਮਰਾਟ ਦੀ ਖਿੱਚੀ ਹੋਈ ਲਕੀਰ ਨੂੰ ਛੋਟਾ ਦਰਸਾਉਣ ਲਈ ਲਕੀਰ ਨੂੰ ਨਹੀਂ ਸੀ ਮਿਟਾਇਆ, ਪਰ ਉਸ ਦੇ ਬਰਾਬਰ ਇਕ ਹੋਰ ਵੱਡੀ ਲਕੀਰ ਖਿਚ ਦਿੱਤੀ ਸੀ, ਜਿਸ ਕਾਰਨ ਬਾਦਸ਼ਾਹ ਵਲੋਂ ਖਿੱਚੀ ਹੋਈ ਲਕੀਰ ਸੁਭਾਵਿਕ ਹੀ ਛੋਟੀ ਦਿਸਣ ਲੱਗ ਪਈ ਸੀ।

ਇਸ ਲਈ ਗੁਰਮਤਿ ਪ੍ਰੇਮੀਆਂ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ 'ਓਅੰਕਾਰਿ ਬ੍ਰਹਮਾ ਉਤਪਤਿ' ਤੋਂ 'ਓਅੰਕਾਰਿ ਬੇਦ ਨਿਰਮਏ' ਤਕ ਦੀਆਂ ਚਾਰ ਪੰਕਤੀਆਂ ਵੀ ਇਸੇ ਪ੍ਰਚਾਰ-ਜੁਗਤਿ ਦਾ ਹੀ ਇਕ ਸੁੰਦਰ ਨਮੂਨਾ ਹਨ। ਪਰ, ਦੁੱਖ ਦੀ ਗੱਲ ਹੈ ਕਿ ਗੁਰੂ ਸਾਹਿਬਾਨ ਵਲੋਂ ਆਪਣੀ ਪ੍ਰਚਾਰ-ਜੁਗਤਿ ਦੇ ਅਧੀਨ ਵਰਤੀ ਗਈ ਉਸ ਸਮੇਂ ਦੀ ਪ੍ਰਚਲਿਤ ਧਾਰਮਿਕ ਸ਼ਬਦਾਵਲੀ ਅਤੇ ਬਿਆਨ ਕੀਤੇ ਗਏ ਅਨ-ਮਤੀ ਖ਼ਿਆਲਾਂ ਨੂੰ ਵੀ ਗੁਰਮਤਿ ਸਮਝ ਲਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਰਮਲ ਵਿਚਾਰਧਾਰਾ ਨੂੰ ਗੰਧਲਾ ਕਰਕੇ ਨਿਜ-ਮਤ ਪ੍ਰਚਾਰਨ ਵਾਲੇ ਗੁਰਮਤਿ ਵਿਰੋਧੀ ਪ੍ਰਚਾਰਕ ਤਾਂ ਜਾਣ-ਬੁੱਝ ਕੇ ਇਸ ਢੰਗ ਦਾ ਲਾਭ ਉਠਾਂਦੇ ਹਨ।

ਜਿਵੇਂ, ਇਕ ਦੇਵੀ-ਦੇਵਤਿਆਂ ਦਾ ਉਪਾਸ਼ਕ ਟੈਲੀਵੀਜ਼ਨ 'ਤੇ ਬੋਲ ਰਿਹਾ ਸੀ "ਗੁਰੂ ਨਾਨਕ ਨੇ ਭੀ ਜਪੁਜੀ ਮੇਂ ਮਾਨਾ ਹੈ : ਏਕਾ ਮਾਈ ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ॥ ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ॥"[1]

ਜਦ ਕਿ ਇਹ ਗੁਰਮਤਿ ਸਿਧਾਂਤ ਨਹੀਂ, ਸਗੋਂ, ਪੁਰਾਣਕ ਖ਼ਿਆਲ ਹੈ। ਪਰ, ਅਫ਼ਸੋਸ ਤਾਂ ਇਸ ਗੱਲ ਦਾ ਹੈ ਕਿ ਗੁਰਮਤਿ ਪ੍ਰਚਾਰਕਾਂ ਵਿੱਚੋਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਸਾਬਕਾ ਪ੍ਰਿੰਸੀਪਲ ਤੇ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਦੇ ਲੇਖਕ ਪ੍ਰੋ. ਸਾਹਿਬ ਸਿੰਘ (ਡੀ.ਲਿਟ) ਨੂੰ ਛੱਡ ਕੇ, ਬਾਕੀ ਦੇ ਲਗਭਗ ਸਾਰੇ ਗੁਰਬਾਣੀ ਟੀਕਾਕਾਰ, ਜਿਨ੍ਹਾਂ ਵਿੱਚੋਂ ਕਈਆਂ ਦੇ ਨਾਮ ਨਾਲ ਪੂਰਨ ਗੁਰਸਿੱਖ, ਬ੍ਰਹਮਗਿਆਨੀ ਤੇ ਵਿੱਦਿਆ-ਮਾਰਤੰਡ ਭੀ ਲਿਖਿਆ ਹੋਇਆ ਹੈ, ਇਸ ਭੁਲੇਖੇ ਦਾ ਸ਼ਿਕਾਰ ਹੋਏ ਹਨ ਅਤੇ ਉਹਨਾਂ ਦੇ ਅਨੁਆਈ ਐਸੇ ਵਿਚਾਰਾਂ ਨੂੰ ਨਿਰੋਲ ਗੁਰਮਤਿ ਸਮਝ ਕੇ ਪ੍ਰਚਾਰੀ ਜਾ ਰਹੇ ਹਨ।

'ਓਅੰਕਾਰ' ਸ਼ਬਦ ਦੇ ਸੰਸਕ੍ਰਿਤਕ ਸਰੂਪ ਦਾ ਕੁਝ ਸੰਖੇਪ ਮਾਤ੍ਰ ਪਿਛੋਕੜ ਅਤੇ

1. ਜਪੁ ਜੀ, ਪੰਨਾ 7.

ਪੁਰਾਣਿਕ-ਯੁਗ ਤੋਂ ਇਸ ਦੀ ਹੋ ਰਹੀ ਗ਼ਲਤ ਵਰਤੋਂ ਬਾਰੇ ਉਪਰੋਕਤ ਵਿਚਾਰ ਕਰਨ ਦਾ ਮਨੋਰਥ ਕੇਵਲ ਇਤਨਾ ਹੀ ਹੈ ਕਿ ਸਾਨੂੰ ਸਪੱਸ਼ਟ ਹੋ ਜਾਵੇ ਕਿ ਭਾਰਤ ਦੇ ਦਾਰਸ਼ਨਿਕ ਸਾਹਿਤ ਵਿਚ ਅਜਿਹਾ ਸਮਾਂ ਵੀ ਆਇਆ, ਜਦ 'ਓਮ', 'ਓਅੰ ' ਅਤੇ 'ਓਅੰਕਾਰ' ਵਰਗੇ ਪ੍ਰਮਾਣੀਕ ਸੰਕੇਤਕ ਪਦਾਂ ਦੇ ਅਰਥਾਂ ਵਿਚਲੀ ਵਿਆਪਕਤਾ ਗੁੰਮ ਹੋ ਗਈ ਅਤੇ ਇਹਨਾਂ ਨੂੰ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੇ ਵਿਅਕਤੀਗਤ ਤੇ ਸੰਕੀਰਨ ਅਰਥਾਂ ਵਿਚ ਵਰਤਿਆ ਜਾਣ ਲੱਗਾ। ਕੁਝ ਇਹੀ ਹਾਲ ਸੀ ਬਹੁਤ ਸਾਰੇ ਹੋਰ ਵੀ ਸੰਗਿਅਕ ਵਿਸ਼ੇਸ਼ਣਾਂ ਦਾ, ਜੋ ਪਰਮਾਤਮਾ ਨਾਲ ਸੰਬੰਧਿਤ ਕਰਕੇ ਵਰਤੇ ਜਾਂਦੇ ਸਨ।

ਜਿਵੇਂ 'ਰਾਮ' ਸ਼ਬਦ, ਜੋ ਸੰਸਕ੍ਰਿਤ ਦਾ ਪ੍ਰਸਿੱਧ ਸੰਗਿਅਕ ਵਿਸ਼ੇਸ਼ਣ ਹੈ। 'ਰਾਮਤਾਪਨੀਯੋਪਨਿਸ਼ਦ' ਵਿਚ ਇਸ ਦੀ ਪਰਿਭਾਸ਼ਾ ਪਹਿਲਾਂ ਇਉਂ ਕੀਤੀ ਗਈ ਹੈ ਕਿ 'ਉਹ ਪਾਰਬ੍ਰਹਮ ਜੋ ਸਰਬ ਥਾਈਂ ਰਮਣ ਕਰ ਰਿਹਾ ਹੈ ਅਤੇ ਜਿਸ ਵਿਚ ਯੋਗੀ ਜਨ ਰਮਣ ਕਰਦੇ ਹਨ', ਭਾਵ, ਜੋ ਸਰਬ-ਵਿਆਪਕ ਹੈ। ਪਰ, ਅਜਿਹੀ ਪਰਿਭਾਸ਼ਾ ਦੇ ਬਾਵਜੂਦ ਵੀ ਉਪਨਿਸ਼ਦ ਦੇ ਕਰਤਾ ਰਿਸ਼ੀ ਯਾਜ੍ਞਵਲਕਯ ਵਲੋਂ ਅਯੁੱਧਿਆ ਪਤੀ ਰਾਜਾ ਸ੍ਰੀ ਰਾਮ ਚੰਦਰ ਜੀ ਨੂੰ ਪਰਮੇਸ਼ਰ ਰੂਪ ਦਰਸਾਉਣ ਹਿੱਤ ਇਹ ਸੰਗਿਅਕ ਵਿਸ਼ੇਸ਼ਣ ਚਲਾਕੀ ਨਾਲ ਉਨ੍ਹਾਂ ਦੀ ਸਿਫ਼ਤਿ ਲਈ ਵਰਤਣ ਕਰਕੇ ਪੁਰਾਣਿਕ ਯੁੱਗ ਤਕ ਪਹੁੰਚਦਿਆਂ ਸਹਿਜੇ ਸਹਿਜੇ ਇਹ ਸ਼ਬਦ ਕੇਵਲ ਉਨ੍ਹਾਂ ਦੀ ਸਰੀਰਕ ਹਸਤੀ ਲਈ ਸੀਮਤ ਹੋ ਕੇ ਹੀ ਰਹਿ ਗਿਆ।

ਇਸੇ ਤਰ੍ਹਾਂ 'ਗੋਰਖ' ਪਦ ਦਾ ਮੂਲਿਕ ਅਰਥ ਹੈ : ਧਰਤੀ ਦਾ ਰੱਖਿਅਕ; ਭਾਵ ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ ਪ੍ਰਭੂ। ਵੈਸ਼ਨਵਾਂ ਨੇ ਇਹ ਪਦ ਵਿਸ਼ਨੂੰ ਲਈ ਅਤੇ ਯੋਗੀਆਂ ਨੇ ਸ਼ਿਵ ਜੀ ਦੇ ਅਰਥਾਂ ਵਿਚ ਵਰਤਿਆ, ਕਿਉਂਕਿ ਉਹ ਇਹਨਾਂ ਨੂੰ ਆਪਣਾ ਆਪਣਾ ਇਸ਼ਟ ਮੰਨਦੇ ਸਨ। ਪਰ, ਫਿਰ ਸਮਾਂ ਪਾ ਕੇ ਇਹ ਪਦ ਵੀ ਸਿਰਫ਼ ਕੰਨ ਪਾਟੇ ਯੋਗੀਆਂ ਦੀ ਸੰਪ੍ਰਦਾ ਦੇ ਮੁਖੀ ਸ੍ਰੀ ਗੋਰਖ ਨਾਥ ਜੀ ਦੇ ਜਾਪ ਲਈ ਵਰਤਿਆ ਜਾਣ ਲੱਗਾ।

'ਖ਼ੁਦਾ' ਸ਼ਬਦ ਫ਼ਾਰਸੀ ਦੀ ਇਕ ਸੰਗਿਆ ਹੈ, ਜਿਸਦਾ ਮੁੱਢਲਾ ਅਰਥ ਹੈ : ਖ਼ੁਦ ਤੋਂ ਪੈਦਾ ਹੋਣ ਵਾਲਾ, ਸੁਯੰਭਵ (ਸੈਭੰ) ਕਰਤਾਰ। ਪਰ ਇਸਲਾਮ ਵਿਚ ਇਸ ਨੂੰ ਸੱਤਵੇਂ ਅਕਾਸ਼ ਉੱਤੇ ਤਖ਼ਤ 'ਤੇ ਬੈਠੇ ਰੱਬ ਲਈ ਕਲਪਦਿਆਂ ਕੇਵਲ ਮੁਸਲਮਾਨਾਂ ਲਈ ਹੀ ਮੰਨਿਆ ਜਾਣ ਲੱਗਾ। ਇਹੀ ਕਾਰਨ ਹੈ ਕਿ ਭਗਤ ਕਬੀਰ ਸਾਹਿਬ ਜੀ ਨੂੰ ਵੀ ਸਪੱਸ਼ਟ ਰੂਪ ਵਿਚ ਕਹਿਣਾ ਪਿਆ ਕਿ ਜੋਗੀ ਪ੍ਰਭੂ ਨੂੰ ਵਿਸਾਰ ਕੇ ਗੋਰਖ-ਗੋਰਖ ਕਰਦਾ ਹੈ। ਹਿੰਦੂ ਸ੍ਰੀ ਰਾਮ ਚੰਦਰ ਜੀ ਦੀ ਮੂਰਤੀ ਵਿਚ ਮਿੱਥੇ ਹੋਏ ਰਾਮ ਦਾ ਨਾਮ ਉਚਾਰਦਾ ਹੈ। ਮੁਸਲਮਾਨ ਨੇ ਨਿਰਾ ਇਕ ਮੁਸਲਮਾਨਾਂ ਦਾ ਹੀ ਰੱਬ ਮੰਨ ਲਿਆ ਹੈ, ਪਰੰਤੂ ਮੇਰਾ ਪ੍ਰਭੂ ਉਹ ਹੈ, ਜੋ ਸਭ ਵਿਚ ਵਿਆਪਕ, ਸਭ ਦਾ ਸਾਂਝਾ ਅਤੇ ਸਾਰਿਆਂ ਦਾ ਹੈ। ਉਹਨਾਂ ਦੇ ਨਿਰਭੈਤਾ ਭਰੇ ਬਚਨ ਹਨ :

**ਜੋਗੀ ਗੋਰਖੁ ਗੋਰਖੁ ਕਰੈ॥**
**ਹਿੰਦੂ ਰਾਮ ਨਾਮੁ ਉਚਰੈ॥**

**ਮੁਸਲਮਾਨ ਕਾ ਏਕੁ ਖੁਦਾਇ ॥**
**ਕਬੀਰ ਕਾ ਸੁਆਮੀ ਰਹਿਆ ਸਮਾਇ ॥** *(ਭੈਰਉ ਕਬੀਰ ਜੀ, ਪੰਨਾ 1160)*

ਹਜ਼ੂਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੂੰ ਨਿਸਚੇ ਹੋ ਗਿਆ ਸੀ ਕਿ ਅਕਾਲ ਪੁਰਖ ਵਿਚ ਵਿਸ਼ਵਾਸ ਰੱਖਣ ਵਾਲੇ ਸਤਿਵਾਦੀ ਤੇ ਪਰਉਪਕਾਰੀ ਸੱਜਣਾਂ ਵੱਲੋਂ, ਉਸ ਦੀ ਹੋਂਦ ਨੂੰ ਪ੍ਰਗਟਾਉਣ ਹਿੱਤ ਵਰਤੀ ਗਈ ਸੰਕੇਤਕ ਤੇ ਨਾਮ-ਰੂਪ ਸ਼ਬਦਾਵਲੀ ਦੀ ਸੰਪ੍ਰਦਾਇਕ-ਹਉਮੈ, ਨਿੱਜੀ ਗ਼ਰਜ਼ਾਂ ਅਤੇ ਪੂਜਾ ਦੇ ਲਾਲਚ ਅਧੀਨ ਕੀਤੀ ਗ਼ਲਤ ਵਿਆਖਿਆ ਕਾਰਨ ਹੀ ਮਨੁੱਖੀ ਭਾਈਚਾਰੇ ਦਾ ਧਾਰਮਿਕ, ਸਮਾਜਿਕ ਤੇ ਰਾਜਨੀਤਕ ਨਿਜ਼ਾਮ ਵਿਗੜਿਆ ਹੈ। ਸ੍ਰਿਸ਼ਟੀ ਦੀ ਸਿਰਜਨਹਾਰ ਤੇ ਸਰਬ ਵਿਆਪਕ ਨਿਰੰਕਾਰੀ-ਸੱਤਾ ਨੂੰ ਸੀਮਤ ਕਰਕੇ ਇਕ-ਦੇਸੀ ਪ੍ਰਚਾਰਣ ਅਤੇ ਉਸਦੀਆਂ ਵਿਅਕਤੀਗਤ ਹਸਤੀਆਂ ਕਲਪ ਕੇ ਅਵਤਾਰਾਂ ਤੇ ਦੇਵਤਿਆਂ ਦੇ ਰੂਪ ਵਿਚ ਵੱਖਰੇ-ਵੱਖਰੇ ਭਗਵਾਨ ਖੜੇ ਕਰਨ ਕਾਰਨ, ਕੇਵਲ ਇਸ਼ਟ ਏਕਤਾ ਹੀ ਭੰਗ ਨਹੀਂ ਹੋਈ, ਸਗੋਂ, ਭਾਈਚਾਰਕ ਏਕਤਾ ਭੀ ਜਾਂਦੀ ਰਹੀ ਹੈ। ਮਜ਼ਹਬੀ ਨਫ਼ਰਤ ਅਤੇ ਰਾਜਨੀਤਕ ਧਿੰਙਾਜ਼ੋਰੀਆਂ ਵੀ ਇਸ ਕਾਰਨ ਹੀ ਸਿਰ ਚੁੱਕ ਰਹੀਆਂ ਹਨ। ਇਸ ਲਈ ਉਹਨਾਂ ਨੇ ਨਿਰਣੈ ਕਰ ਲਿਆ ਸੀ ਕਿ ਜਦੋਂ ਤਕ ਕੂੜ ਦੀ ਇਸ ਵਿਚਾਰਧਾਰਕ ਦੀਵਾਰ ਨੂੰ ਤੋੜਿਆ ਨਹੀਂ ਜਾਂਦਾ, ਤਦੋਂ ਤਕ ਇਨਸਾਨ ਨੂੰ ਭਗਵਾਨ ਨਾਲ ਤਾਂ ਕੀ, ਇਨਸਾਨ ਨੂੰ ਇਨਸਾਨ ਨਾਲ ਵੀ ਨਹੀਂ ਜੋੜਿਆ ਜਾ ਸਕਦਾ।

ਇਹੀ ਕਾਰਨ ਹੈ ਕਿ ਗੁਰੂ ਨਾਨਕ ਦ੍ਰਿਸ਼ਟੀਕੋਣ ਤੋਂ ਭਾਵੇਂ ਪਰਮਾਤਮਾ ਨੂੰ ਕੋਈ ਇਕ ਖ਼ਾਸ ਨਾਮ ਨਹੀਂ ਸੀ ਦਿੱਤਾ ਜਾ ਸਕਦਾ, ਕਿਉਂਕਿ, ਉਹ ਤਾਂ ਇਕ ਨਿਰ-ਆਕਾਰੀ, ਸਰਬ-ਵਿਆਪਕ, ਮੂਲਿਕ ਚੇਤੰਨ-ਸੱਤਾ ਹੈ। ਪਰ ਫਿਰ ਵੀ ਜਦ ਉਹ ਜਗਿਆਸੂ-ਜਨਾਂ ਦੀ ਮੁੱਢਲੀ ਲੋੜ ਨੂੰ ਧਿਆਨ ਵਿਚ ਰੱਖ ਕੇ, ਉਹਨਾਂ ਦੀ ਸ਼ਰਧਾ ਤੇ ਧਿਆਨ ਦਾ ਕੇਂਦਰ ਕਾਇਮ ਕਰਨ ਹਿੱਤ, ਨਿਰੰਕਾਰ ਦੇ ਅਵਿਅਕਤ, ਅਦ੍ਰਿਸ਼ਟ ਅਤੇ ਅਨੁਭਵੀ ਸਰੂਪ ਦਾ ਕੋਈ ਗੁਣ ਪ੍ਰਗਟਾਊ ਸ਼ਬਦਾਦਿਕ ਚਿੱਤਰ ਚਿਤਰਨ ਲਈ ਮਿਹਰਵਾਨ ਹੋਏ ਤਾਂ ਸਮਕਾਲੀ ਧਾਰਮਿਕ ਸਾਹਿਤ ਵਿਚ ਪ੍ਰਚਲਿਤ ਈਸ਼ਵਰੀ ਨਾਵਾਂ 'ਚੋਂ ਕੁਝ ਖ਼ਾਸ ਅਜਿਹੇ ਸੰਗਿਅਕ ਵਿਸ਼ੇਸ਼ਣ ਹੀ ਉਨ੍ਹਾਂ ਦੇ ਧਿਆਨ ਦਾ ਕੇਂਦਰ ਬਣੇ, ਜਿਨ੍ਹਾਂ ਦੇ ਅਰਥਾਂ ਵਿਚਲੇ ਗੁਣ ਅਤੇ ਵਿਸ਼ੇਸ਼ਤਾਈਆਂ ਕਿਸੇ ਵੀ ਵਿਅਕਤੀਗਤ ਹਸਤੀ ਵਿਚ ਪੂਰਨ ਰੂਪ ਵਿਚ ਨਾ ਪਾਈਆਂ ਜਾ ਸਕਣ ਅਤੇ ਉਨ੍ਹਾਂ ਦਾ ਚਿੰਤਨ ਮਨੁੱਖ ਨੂੰ ਐਸੇ ਦੈਵੀ ਗੁਣਾਂ ਨਾਲ ਸਰਸ਼ਾਰ ਕਰ ਦੇਵੇ, ਜੋ ਕਿਸੇ ਵੀ ਮਨੁੱਖੀ ਸਮਾਜ ਦੀ ਅਰੋਗਤਾ ਅਤੇ ਸਰਬਪੱਖੀ ਵਿਕਾਸ ਲਈ ਹਮੇਸ਼ਾ ਹੀ ਅਤਿ ਲੋੜੀਂਦੇ ਹੁੰਦੇ ਹਨ।

ਪਰ, ਸਤਿਗੁਰੂ ਜੀ ਦਾ ਕਮਾਲ ਇਹ ਹੈ ਕਿ ਐਸੇ ਨਾਮ ਰੂਪ ਵਿਸ਼ੇਸ਼ਣਾਂ ਨੂੰ ਜੋ ਹਜ਼ੂਰ ਦੀ ਦ੍ਰਿਸ਼ਟੀ ਵਿਚ ਨਿਰੰਕਾਰ ਦੇ ਮੂਲਿਕ ਗੁਣਾਂ ਨੂੰ ਪ੍ਰਗਟਾਉਣ ਲਈ ਸਭ ਤੋਂ ਵਧੇਰੇ ਪ੍ਰਮਾਣੀਕ ਅਤੇ ਭਾਵਪੂਰਤ ਸਨ, ('ੴ ਤੋਂ ਗੁਰਪ੍ਰਸਾਦਿ' ਦੇ ਆਪਣੇ ਇਸ ਮੂਲ ਮਹਾਂਵਾਕ ਵਿਚ) ਏਕੇ ਦੇ ਅਬਿਨਾਸ਼ੀ ਸੂਤਰ ਵਿਚ ਪਰੋਂਦਿਆਂ ਅਜਿਹੇ ਸਰਲ, ਸੰਖੇਪ ਅਤੇ ਸੂਤਰਬੱਧ ਢੰਗ ਦੁਆਰਾ ਮੂਰਤੀਮਾਨ ਕੀਤਾ ਕਿ ਭਵਿੱਖ ਵਿਚ ਨਿਰੰਕਾਰ

ਦੇ ਤੁੱਲ ਕੋਈ ਵਿਅਕਤੀਗਤ ਹਸਤੀ ਖੜੀ ਕਰਕੇ, ਉਸ ਦੀ ਏਕਤਾ ਤੇ ਸਰਬ-ਵਿਆਪਕਤਾ ਨੂੰ ਭੰਗ ਨਾ ਕਰ ਸਕੇ, ਜਿਨ੍ਹਾਂ ਦਾ ਅਭਾਵ ਹੋਣ ਕਰਕੇ ਧਰਮ ਗ੍ਰੰਥਾਂ ਦਾ ਗਿਆਨ ਮਨੁੱਖਤਾ ਨੂੰ ਆਪਸ ਵਿਚ ਜੋੜਨ ਦੀ ਥਾਂ ਤੋੜਨ ਦਾ ਕਾਰਨ ਬਣ ਰਿਹਾ ਹੈ।

ਸਤਿਗੁਰੂ ਜੀ ਨੇ ਦੇਖਿਆ ਕਿ ਦ੍ਵੈਤਵਾਦੀ ਦ੍ਰਿਸ਼ਟੀ ਰੱਖਣ ਵਾਲਿਆਂ ਨੇ ਰੱਬੀ-ਏਕਤਾ ਦੇ ਸਿਧਾਂਤ ਨੂੰ ਤੋੜਨ ਲਈ ਸਭ ਤੋਂ ਪਹਿਲਾਂ ਸੰਸਕ੍ਰਿਤ ਪਦ 'ਓਮ', 'ਓਅੰ' ਅਥਵਾ 'ਓਅੰਕਾਰ' ਨੂੰ ਹੀ ਆਧਾਰ ਬਣਾਇਆ ਹੈ। ਇਸ ਲਈ ਉਹਨਾਂ ਨੇ ਮਾਨਵਤਾ ਨੂੰ ਵੰਡਣ ਵਾਲੀ ਵਿਚਾਰਧਾਰਾ ਦੀ ਜੜ੍ਹ ਨੂੰ ਪਕੜਦਿਆਂ, ਭਾਵੇਂ 'ਓਅੰਕਾਰ' ਪਦ ਨੂੰ ਵਿਸ਼ੇਸ਼ ਤੌਰ 'ਤੇ ਪਹਿਲ ਦਿੱਤੀ, ਪਰੰਤੂ, ਉਸ ਨੂੰ '੧ੴ' (ਇਕ-ਓਅੰਕਾਰ) ਦੇ ਸੰਕੇਤਕ ਰੂਪ ਵਿਚ ਨਵੀਨ ਗੁਰਮੁਖੀ ਸਰੂਪ ਬਖ਼ਸ਼ ਕੇ, ਜਿਥੇ ਸਭ ਤੋਂ ਪਹਿਲਾਂ ਸੰਸਕ੍ਰਿਤ ਭਾਸ਼ਾ ਦੀ ਉਸ ਪਕੜ ਤੋਂ ਸੁਤੰਤਰ ਕੀਤਾ ਹੈ, ਜਿਸ ਮੁਤਾਬਿਕ ਇਸਤਰੀ ਸਮੇਤ ਸ਼ੂਦਰ ਸ਼੍ਰੇਣੀ ਨੂੰ ਇਹ ਅੱਖਰ ਪੜ੍ਹਨ ਤੇ ਉਚਾਰਨ ਦਾ ਅਧਿਕਾਰ ਹੀ ਨਹੀਂ ਸੀ, ਉਥੇ, 'ਓਅੰਕਾਰ' ਦੀ ਇਕਾਈ ਨੂੰ ਕਾਇਮ ਕਰਨ ਲਈ ਏਕੇ (੧) ਦਾ ਹਿੰਦਸਾ ਸੰਮਿਲਤ ਕਰਕੇ ਰੱਬੀ-ਏਕਤਾ (ਅਦਵੈਤਵਾਦ) ਦੇ ਸਿਧਾਂਤ ਦੀ ਨੀਂਹ ਨੂੰ ਵੀ ਪੱਕਿਆਂ ਕੀਤਾ ਹੈ। ਕਿਉਂਕਿ '੧ੴ' ਦਾ ਸੰਕੇਤ, ਜਿਥੇ ਸ੍ਰਿਸ਼ਟੀ ਦੇ ਮੂਲ ਨਿਰੰਕਾਰ ਨੂੰ ਇਕ ਇਕਾਈ ਸਿੱਧ ਕਰਦਾ ਹੋਇਆ ਸਪੱਸ਼ਟ ਕਰਦਾ ਹੈ ਕਿ ਸੰਸਾਰ ਦਾ ਕੰਮ-ਕਾਰ ਚਲਾਣ ਵਾਲੇ ਵੱਖੋ-ਵੱਖਰੇ ਦੇਵਤੇ ਨਹੀਂ ਹਨ, ਸਗੋਂ ਇੱਕੋ ਇਕ ਸਰਬ-ਵਿਆਪਕ ਪਰਮਾਤਮਾ ਹੈ, ਓਥੇ ਇਹ ਭਾਵ ਵੀ ਪ੍ਰਗਟ ਕਰਦਾ ਹੈ ਕਿ 'ਨਿਰਗੁਣ-ਬ੍ਰਹਮ' (ਏਕੰਕਾਰ) ਅਤੇ 'ਸਰਗੁਣ-ਬ੍ਰਹਮ' (ਓਅੰਕਾਰ) ਦੋ ਵੱਖ-ਵੱਖ ਨਹੀਂ, ਸਗੋਂ ਇਹ ਵੀ ਆਪਸ ਵਿਚ ਸੰਮਿਲਤ ਤੇ ਇਕ-ਸਰੂਪ ਹਨ। ਇਹਨਾਂ ਨੂੰ ਨਿਖੇੜ ਕੇ ਨਹੀਂ ਦੇਖਿਆ ਜਾ ਸਕਦਾ। ਭਾਈ ਗੁਰਦਾਸ ਜੀ ਹੁਰਾਂ ਵਲੋਂ '੧ੴ' ਦੀ ਹੇਠ ਲਿਖੀ ਉਚਾਰਣਾਤਮਿਕ ਸੇਧ ਅਤੇ ਵਿਆਖਿਆ ਅਜਿਹੇ ਦ੍ਰਿਸ਼ਟੀਕੋਣ ਦਾ ਹੀ ਸੰਕੇਤ ਹੈ:

**੧—ਏਕਾ ਏਕੰਕਾਰੁ ਲਿਖਿ ਦੇਖਾਲਿਆ॥**
**ਓ—ਊੜਾ ਓਅੰਕਾਰੁ ਪਾਸਿ ਬਹਾਲਿਆ॥** *(ਵਾਰ 3, ਪਉੜੀ 15)*

ਸਤਿਗੁਰੂ ਜੀ ਦੀ ਲੰਮੀ ਨਦਰਿ ਭਵਿੱਖ ਦੇ ਖ਼ਤਰਿਆਂ ਤੋਂ ਸੁਚੇਤ ਸੀ। ਉਹ ਜਾਣਦੇ ਸਨ ਕਿ ਭਾਸ਼ਾ ਦੇ ਵੱਖਰੇਵੇਂ, ਪ੍ਰਕਰਣ ਅਤੇ ਇਸ਼ਟ ਨੂੰ ਆਧਾਰ ਬਣਾ ਕੇ ਅੱਖਰਾਂ ਦੇ ਅਰਥ ਅਤੇ ਕੀਮਤ ਬਦਲੀ ਜਾ ਸਕਦੀ ਹੈ, ਪਰ ਗਿਣਤੀ ਦੇ ਹਿੰਦਸੇ ਦੀ ਨਹੀਂ, ਕਿਉਂਕਿ ਹਿੰਦਸੇ ਨੂੰ ਸ਼ਬਦ ਵਾਂਗ ਭਾਗਾਂ ਵਿਚ ਵੰਡਿਆ ਨਹੀਂ ਜਾ ਸਕਦਾ। ਇਸ ਲਈ ਉਹਨਾਂ ਨੇ '੧ੴ' ਦੀ ਸੰਕੇਤਕ ਘਾੜਤ ਘੜਨ ਵੇਲੇ, ਅੱਖਰਾਂ ਵਿਚ 'ਇਕ' ਲਿਖਣ ਦੀ ਥਾਂ, ਹਿੰਦਸੇ ਵਿਚ ਲਿਖਿਆ। ਇਸ ਪ੍ਰਕਾਰ '੧ੴ' ਦਾ ਸੰਕੇਤ, ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੀ ਇਕ ਅਜਿਹੀ ਮੌਲਿਕ ਰਚਨਾ ਬਣ ਗਈ ਹੈ, ਜਿਸ ਨੂੰ ਹੁਣ ਸੰਸਕ੍ਰਿਤ ਪਦ 'ਓਅੰਕਾਰ' ਦੀ ਤਰ੍ਹਾਂ ਵੰਡ ਕੇ ਅਰਥਾਉਣਾ ਅਤੇ ਉਸ 'ਤੇ ਆਧਾਰਿਤ ਮਾਨਵਤਾ ਨੂੰ ਵੰਡਣਾ ਅਸੰਭਵ ਹੈ।

ਇਹੀ ਕਾਰਨ ਹੈ ਕਿ ਜਦ ਉਹ ਆਪਣੇ ਪੰਜਵੇਂ ਸਰੂਪ ਵਿਚ ਗੁਰਮਤਿ ਸਿਧਾਂਤਾਂ ਦੀ ਨਿਰਮਲਤਾ ਨੂੰ ਕਾਇਮ ਰੱਖਣ ਹਿੱਤ ਗੁਰਬਾਣੀ ਨੂੰ ਸੰਪਾਦਿਤ ਕਰਨ ਬੈਠੇ, ਤਾਂ ਵੀ '੧ਓ ਤੋਂ ਗੁਰਪ੍ਰਸਾਦਿ' ਦੇ ਮੂਲ-ਮਹਾਂਵਾਕ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿਚ ਰੱਖ ਕੇ, '੧ਓ' ਦੇ ਸੰਕੇਤ ਨੂੰ ਮੁੱਢਲਾ ਪਦ ਬਣਾਇਆ, ਤਾਂ ਕਿ ਭਵਿੱਖ ਵਿਚ 'ਓਅੰਕਾਰ' ਅਤੇ ਇਸ ਵਰਗੇ ਹੋਰ ਨਾਮ ਰੂਪ ਰੱਬੀ ਵਿਸ਼ੇਸ਼ਣ, ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਅੰਕਿਤ ਬਾਣੀ ਵਿਚ ਵਰਤੇ ਗਏ ਹਨ, ਨੂੰ ਅੱਖਰੀ ਭਾਗਾਂ ਵਿਚ ਵੰਡ ਕੇ ਜਾਂ ਕਿਸੇ ਹੋਰ ਢੰਗ ਨਾਲ ਦ੍ਵੈਤ-ਵਾਦੀ ਅਰਥ ਨਾ ਕੀਤੇ ਜਾ ਸਕਣ, ਜਿਹੜੇ ਮਨੁੱਖਤਾ ਨੂੰ ਵੰਡਣ ਦਾ ਕਾਰਨ ਬਣਦੇ ਹਨ।

'੧ਓ' ਵਿਚਲਾ ਏਕੇ (੧) ਦਾ ਅੰਕ ਗੁਰਮਤੀ-ਬ੍ਰਹਮਵਾਦ ਦਾ ਇਕ ਐਸਾ ਨੀਂਹ ਪੱਥਰ ਹੈ, ਜਿਸ ਨੂੰ ਆਧਾਰ ਬਣਾ ਕੇ ਗੁਰਮਤਿ ਵਿਚਾਰਧਾਰਾ ਦੀ ਸਿਧਾਂਤਕ ਉਸਾਰੀ ਕੀਤੀ ਗਈ ਹੈ। ਭਾਰਤੀ ਸਾਹਿਤ ਵਿਚ ਪਰਮ-ਸਤਿ ਲਈ 'ਏਕ' ਪਦ, ਭਾਵੇਂ ਦਬਵੀਂ ਸੁਰ ਵਿਚ ਪਹਿਲਾਂ ਵੀ ਵਰਤਿਆ ਜਾ ਚੁੱਕਾ ਸੀ, ਪਰੰਤੂ ਗੁਰੂ ਸਾਹਿਬਾਨ ਨੇ 'ਏਕੇ' ਦੀ ਇਕਾਈ ਉਪਰ ਵਿਸ਼ੇਸ਼ ਜ਼ੋਰ ਦਿੱਤਾ ਹੈ, ਕਿਉਂਕਿ ਉਹ ਦੇਖ ਰਹੇ ਸਨ ਕਿ ਅਜਿਹੇ ਏਕਵਾਦੀ ਵਿਚਾਰਾਂ ਦੇ ਬਾਵਜੂਦ ਵੀ ਦੇਸ਼ ਵਿਚ ਬਹੁਦੇਵਵਾਦ, ਅਵਤਾਰਵਾਦ ਅਤੇ ਮੂਰਤੀ ਪੂਜਾ ਦਿਨ-ਬਦਿਨ ਵਧਦੀ ਜਾ ਰਹੀ ਹੈ। ਇਸ਼ਟ ਏਕਤਾ ਦਾ ਅਭਾਵ ਹੋਣ ਕਰਕੇ ਮਨੁੱਖੀ ਭਾਈਚਾਰਾ ਵੰਡਿਆ ਜਾ ਰਿਹਾ ਹੈ। ਫ਼ਿਰਕਾਪ੍ਰਸਤੀ ਅਤੇ ਮਜ਼ਹਬੀ ਨਫ਼ਰਤ ਆਪਣੇ ਪੈਰ ਪਸਾਰੀ ਜਾ ਰਹੀ ਹੈ।

ਇਸ ਲਈ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਰੱਬੀ-ਏਕੇ ਦਾ ਸਿਧਾਂਤ, ਜਿਹੜਾ ਕਿ ਉਹਨਾਂ ਤੋਂ ਪਹਿਲਾਂ ਦੇ ਧਰਮ ਗ੍ਰੰਥਾਂ ਵਿਚ ਕਰਮਕਾਂਡਾਂ ਦੇ ਭਾਰ ਹੇਠ ਦੱਬ ਕੇ ਕੇਵਲ ਰਿਸ਼ੀਆਂ ਮੁਨੀਆਂ ਦੇ ਮੱਠਾਂ ਤਕ ਹੀ ਸੀਮਤ ਹੋ ਚੁੱਕਾ ਸੀ, ਨੂੰ ਸੰਸਾਰ ਭਰ ਵਿਚ ਫੈਲਾਇਆ। ਉਹਨਾਂ ਨੇ ਸਭ ਥਾਈਂ ਹੋਕਾ ਦਿੱਤਾ ਕਿ ਮਾਇਕ ਪ੍ਰਭਾਵ ਤੋਂ ਰਹਿਤ ਇਕ ਪਰਮਾਤਮਾ ਹੀ ਸਾਰਿਆਂ ਵਿਚ ਵਿਆਪਕ ਹੈ। ਉਸ ਦੇ ਤੁੱਲ ਦੂਜੀ ਕੋਈ ਅਜਿਹੀ ਹਸਤੀ ਨਹੀਂ ਹੈ, ਜਿਸ ਵਿਚ ਵਿਆਪਕਤਾ ਵਾਲੇ ਗੁਣ ਹੋਣ। ਜਦੋਂ ਭੀ ਕਿਸੇ ਜਗਿਆਸੂ ਨੇ ਇਸ ਪੱਖੋਂ ਪੁੱਛਿਆ ਤਾਂ ਹਜ਼ੂਰ ਨੇ ਉੱਤਰ ਵਿਚ ਇਹੀ ਬਚਨ ਕੀਤਾ :

**ਦੂਜਾ ਕਉਣੁ ਕਹਾ, ਨਹੀ ਕੋਈ॥**
**ਸਭ ਮਹਿ, ਏਕੁ ਨਿਰੰਜਨੁ ਸੋਈ॥** *(ਗਉੜੀ ਮ: ੧, ਪੰਨਾ 223)*

ਗੁਰ-ਇਤਿਹਾਸ ਵਿਚ ਗੁਰਬਾਣੀ 'ਤੇ ਆਧਾਰਿਤ ਇਕ ਬਹੁਤ ਪਿਆਰਾ ਵਾਰਤਾਲਾਪ ਹੈ। ਸਤੰਬਰ ਸੰਨ 1508 ਵਿਚ ਜਦ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਪੰਜਾਬ ਦੇ ਪ੍ਰਸਿੱਧ ਨਗਰ ਸ੍ਰੀ ਸੁਲਤਾਨਪੁਰ ਤੋਂ ਧਰਤਿ ਲੁਕਾਈ ਦੇ ਸੁਧਾਰ ਹਿੱਤ ਚੜ੍ਹੇ, ਤਾਂ ਉਹ ਆਪਣੇ ਬਿਰਧ ਮਾਪਿਆਂ ਨੂੰ ਨੀਯਤ ਪ੍ਰਚਾਰ ਦੌਰੇ ਦੀ ਜਾਣਕਾਰੀ ਦੇਣ ਅਤੇ ਉਹਨਾਂ ਦਾ ਅਸ਼ੀਰਵਾਦ ਲੈਣ ਲਈ ਲਾਹੌਰ ਥੀਂ ਹੁੰਦੇ ਹੋਏ, ਆਪਣੀ ਜਨਮ-ਭੂਮੀ ਤਲਵੰਡੀ ਪਹੁੰਚੇ। ਭਾਈ ਮਰਦਾਨਾ ਜੀ ਵੀ ਰਬਾਬੀ ਦੇ ਰੂਪ ਵਿਚ ਹਜ਼ੂਰ ਦੇ

ਨਾਲ ਸਨ। ਇਕ ਦਿਹਾੜੇ ਸਵੇਰ ਦੇ ਸਤਿਸੰਗ ਵਿਚ ਹਜ਼ੂਰ ਨੇ ਸ਼ਬਦ ਗਾਇਆ, ਜਿਸ ਦੀ ਅਸਥਾਈ ਸੀ :

**ਸਾਹਿਬੁ ਮੇਰਾ ਏਕੋ ਹੈ॥**
**ਏਕੋ ਹੈ ਭਾਈ ਏਕੋ ਹੈ॥** *(ਆਸਾ ਮ: ੧, ਪੰਨਾ 350)*

ਸਾਖੀਕਾਰ ਲਿਖਦੇ ਹਨ ਕਿ ਗੁਰਦੇਵ ਜੀ ਦੇ ਪੂਜਯ ਮਾਤਾ ਤ੍ਰਿਪਤਾ ਜੀ ਨੇ ਆਖਿਆ—ਪੁੱਤਰ! ਤੂੰ ਬੜੇ ਦਾਅਵੇ ਨਾਲ ਆਖਦਾ ਹੈਂ ਕਿ ਮਾਲਕ ਪ੍ਰਭੂ ਇਕ ਹੈ, ਬੱਸ! ਉਹ ਹੀ ਇੱਕੋ ਇਕ ਮਾਲਕ ਹੈ, ਉਸ ਵਰਗਾ ਹੋਰ ਕੋਈ ਨਹੀਂ ਹੈ, ਪਰ ਪੰਡਤ 'ਬ੍ਰਿਜ ਲਾਲ' ਜੀ, ਜਿਸ ਪਾਸ ਤੈਨੂੰ ਸੰਸਕ੍ਰਿਤ ਪੜ੍ਹਨ ਬਿਠਾਇਆ ਸੀ, ਉਹ ਆਖਦਾ ਹੈ 'ਭਗਵਾਨ ਬ੍ਰਹਮਾ' ਜੀਵਾਂ ਨੂੰ ਪੈਦਾ ਕਰਦਾ ਹੈ, 'ਭਗਵਾਨ ਵਿਸ਼ਨੂੰ' ਪਾਲਦਾ ਹੈ ਅਤੇ 'ਭਗਵਾਨ ਸ਼ਿਵ' ਸੰਘਾਰਦਾ ਹੈ ਅਰਥਾਤ, ਮਾਰਦਾ ਹੈ। ਤਿਵੇਂ ਹੀ ਮੌਲਵੀ ਕੁਤਬਦੀਨ, ਜੀਹਦੇ ਪਾਸੋਂ ਤੂੰ ਫ਼ਾਰਸੀ ਪੜ੍ਹੀ ਹੈ, ਉਹ ਆਖਦਾ ਸੀ—ਫ਼ਰਿਸ਼ਤਾ 'ਜਿਬਰਾਈਲ' ਖ਼ੁਦਾ ਦਾ ਪੈਗ਼ਾਮ ਪੈਗ਼ੰਬਰਾਂ ਪਾਸ ਲੈ ਜਾਂਦਾ ਹੈ। ਫ਼ਰਿਸ਼ਤਾ 'ਮੀਕਾਈਲ' ਜੀਵਾਂ ਨੂੰ ਰਿਜ਼ਕ ਪਹੁੰਚਾਉਂਦਾ ਹੈ ਅਤੇ 'ਇਜ਼ਰਾਈਲ' ਮੌਤ ਦਾ ਫ਼ਰਿਸ਼ਤਾ ਹੈ।

ਗੁਰਦੇਵ ਜੀ ਨੇ ਬੜੇ ਅਦਬ ਸਹਿਤ ਉੱਤਰ ਦਿੱਤਾ—ਮਾਤਾ ਜੀ! ਜਿਵੇਂ ਇਕ ਸੋਫ਼ੀ ਅਤੇ ਸ਼ਰਾਬੀ ਦੀ ਦ੍ਰਿਸ਼ਟੀ ਵਿਚ ਅੰਤਰ ਹੁੰਦਾ ਹੈ, ਤਿਵੇਂ ਹੀ ਮੇਰੀ ਅਤੇ ਉਹਨਾਂ ਦੀ ਦ੍ਰਿਸ਼ਟੀ ਵਿਚ ਅੰਤਰ ਹੈ। ਨਸ਼ੇ ਦੇ ਪ੍ਰਭਾਵ ਕਾਰਨ ਦਿਮਾਗ਼ੀ ਸੰਤੁਲਨ ਠੀਕ ਨਾ ਹੋਣ ਕਰਕੇ ਸਾਰੀਆਂ ਚੀਜ਼ਾਂ ਕਈ ਵਾਰ ਘੁੰਮਦੀਆਂ ਅਤੇ ਵੰਡੀਆਂ ਹੋਈਆਂ ਦਿੱਸਦੀਆਂ ਹਨ। ਇਕ ਦੀ ਥਾਂ ਦੋ-ਦੋ ਜਾਪਣ ਲੱਗਦੇ ਹਨ। ਕਲਜੁਗੀ ਸੁਭਾਵ ਮੰਨ ਲਉ ਕਿ ਸ਼ਰਾਬ ਵੇਚਣ ਵਾਲੀ ਕਲਾਲਨ ਹੈ, ਜਿਸ ਦੇ ਪਾਸ ਮਾਇਕ ਮੋਹ ਰੂਪੀ ਸ਼ਰਾਬ ਹੈ, ਜਿਹੜੀ ਸਾਡੇ ਮਨ ਨੂੰ ਬਹੁਤ ਸੁਆਦ ਲੱਗਦੀ ਹੈ; ਇਸ ਤਰ੍ਹਾਂ ਮਨੁੱਖੀ ਮਨ ਮਾਇਕ ਪ੍ਰਭਾਵ ਹੇਠ ਮਤਵਾਲਾ (ਸ਼ਰਾਬੀ) ਹੋ ਜਾਂਦਾ ਹੈ, ਜਿਸ ਕਾਰਨ ਦ੍ਰਿਸ਼ਟੀ ਵਿਚ ਦਵੈਤ ਆ ਜਾਂਦੀ ਹੈ। ਕਈ ਪ੍ਰਕਾਰ ਦੇ ਮਤ-ਭੇਦ ਦਿੱਸਣ ਲੱਗਦੇ ਹਨ। ਸਾਰਿਆਂ ਵਿਚ ਇਕ ਨਜ਼ਰੀਂ ਨਹੀਂ ਪੈਂਦਾ। ਪਰ ਵਿਚਾਰਾ ਨਾਨਕ ਤਾਂ ਇਹੀ ਕਹਿ ਸਕਦਾ ਹੈ ਕਿ ਇਹ ਭਾਂਤ-ਭਾਂਤ ਦੇ ਰੂਪ ਭੀ ਪ੍ਰਭੂ ਆਪ ਹੀ ਬਣਾ ਰਿਹਾ ਹੈ :

**ਕਲਿ ਕਲਵਾਲੀ, ਮਾਇਆ ਮਦੁ ਮੀਠਾ, ਮਨੁ ਮਤਵਾਲਾ ਪੀਵਤੁ ਰਹੈ॥**
**ਆਪੇ ਰੂਪ ਕਰੇ ਬਹੁ ਭਾਂਤੀਂ, ਨਾਨਕੁ ਬਪੁੜਾ ਏਵ ਕਹੈ॥**
*(ਆਸਾ ਮ: ੧, ਪੰਨਾ 350)*

ਮਾਤਾ ਜੀ! ਇਹੀ ਕਾਰਨ ਹੈ ਕਿ ਮੈਂ ਆਖਦਾ ਹਾਂ ਕਿ ਹੇ ਪ੍ਰਭੂ! ਜਗਤ ਵਿਚ ਇਹ ਜਿਤਨੀ ਵੀ ਬੋਲਣ ਤੇ ਸੁਣਨ ਦੀ ਕ੍ਰਿਆ ਹੈ, ਇਹ ਸਾਰੀ ਤੇਰੀ ਹੀ ਜੀਵਨ-ਰੌ ਦਾ ਸਦਕਾ ਹੈ। ਇਹ ਜਿਤਨਾ ਵੀ ਆਕਾਰ ਹੈ, ਇਹ ਸਾਰਾ ਤੇਰਾ ਹੀ ਸਰੀਰ ਹੈ, ਭਾਵ, ਤੇਰੇ ਆਪੇ ਦਾ ਹੀ ਵਿਸਥਾਰ ਹੈ। ਸਾਰੇ ਜੀਵਾਂ ਵਿਚ ਵਿਆਪਕ ਹੋ ਕੇ ਤੂੰ ਆਪ ਹੀ ਰਸ ਲੈਣ ਵਾਲਾ ਹੈਂ ਅਤੇ ਤੂੰ ਆਪ ਹੀ ਜੀਵਾਂ ਦੀ ਜ਼ਿੰਦਗੀ ਹੈਂ।

ਹੇ ਮਾਂ! ਮੈਨੂੰ ਤਾਂ ਮਾਲਕ ਪ੍ਰਭੂ ਤੋਂ ਬਿਨਾਂ ਦੂਜੀ ਕੋਈ ਹੋਰ ਹਸਤੀ ਦਿਸਦੀ

ਹੀ ਨਹੀਂ ਹੈ, ਜਿਸ ਬਾਬਤ ਮੈਂ ਆਖ ਸਕਾਂ ਕਿ ਇਹ ਹਸਤੀ ਪਰਮਾਤਮਾ ਦੇ ਬਰਾਬਰ ਦੀ ਹੈ:

**ਜੇਤਾ ਸਬਦੁ ਸੁਰਤਿ ਧੁਨਿ ਤੇਤੀ, ਜੇਤਾ ਰੂਪੁ ਕਾਇਆ ਤੇਰੀ॥**
**ਤੂੰ ਆਪੇ ਰਸਨਾ ਆਪੇ ਬਸਨਾ, ਅਵਰੁ ਨ ਦੂਜਾ ਕਹਉ, ਮਾਈ** (ਮਾਂ)**॥**

*(ਆਸਾ ਮ: ੧, ਪੰਨਾ 350)*

ਇਸ ਲਈ ਮੈਂ ਤਾਂ ਇਹੀ ਕਹਾਂਗਾ ਕਿ ਪ੍ਰਭੂ ਆਪ ਹੀ ਸਭ ਜੀਵਾਂ ਨੂੰ ਮਾਰਦਾ ਹੈ, ਆਪ ਹੀ ਰੱਖਦਾ ਹੈ, ਆਪ ਹੀ ਜਿੰਦ ਲੈਂਦਾ ਹੈ ਅਤੇ ਆਪ ਹੀ ਜਿੰਦ ਦੇਂਦਾ ਹੈ। ਪ੍ਰਭੂ ਆਪ ਹੀ ਸੰਭਾਲ ਕਰ ਕੇ ਖ਼ੁਸ਼ ਹੁੰਦਾ ਹੈ ਅਤੇ ਆਪ ਹੀ ਸਾਰਿਆਂ ਉੱਤੇ ਮਿਹਰ ਦੀ ਨਜ਼ਰ ਕਰਦਾ ਹੈ। ਹੋਰ ਕੋਈ ਦੂਜਾ ਨਹੀਂ ਹੈ:

**ਆਪੇ ਮਾਰੇ ਆਪੇ ਛੋਡੈ, ਆਪੇ ਲੇਵੈ ਦੇਇ॥**
**ਆਪੇ ਵੇਖੈ ਆਪੇ ਵਿਗਸੈ, ਆਪੇ ਨਦਰ ਕਰੇਇ॥** *(ਆਸਾ ਮ: ੧, ਪੰਨਾ 350)*

ਹੇ ਮਾਂ! ਜਗਤ ਵਿਚ ਜੋ ਕੁਝ ਵਰਤ ਰਿਹਾ ਹੈ, ਪ੍ਰਭੂ ਆਪ ਹੀ ਕਰ ਰਿਹਾ ਹੈ। ਪ੍ਰਭੂ ਤੋਂ ਆਕੀ ਹੋ ਕੇ ਕਿਸੇ ਹੋਰ ਜੀਵ ਪਾਸੋਂ ਕੁਝ ਨਹੀਂ ਕੀਤਾ ਜਾ ਸਕਦਾ। (ਜੀਵਾਂ ਨੂੰ ਪਾਲਣ, ਮਾਰਨ ਤੇ ਰੱਖਣ ਵਾਲੇ ਕੋਈ ਵੱਖ-ਵੱਖ ਦੇਵਤੇ ਜਾਂ ਫ਼ਰਿਸ਼ਤੇ ਨਹੀਂ ਹਨ, ਸਗੋਂ ਹਕੀਕਤ ਇਹ ਹੈ ਕਿ ਸਾਰਿਆਂ ਵਿਚ ਵਿਆਪਕ ਹੋਣ ਕਰਕੇ) ਜਿਹੋ ਜਿਹੀ ਕਾਰ ਪ੍ਰਭੂ ਕਰਦਾ ਹੈ, ਉਹੋ ਜਿਹਾ ਉਸਦਾ ਨਾਮ ਪੈ ਜਾਂਦਾ ਹੈ। ਇਸ ਲਈ ਮੈਂ ਆਖਦਾ ਹਾਂ ਕਿ ਹੇ ਪ੍ਰਭੂ! ਇਹ ਜੋ ਕੁਝ ਦਿਸ ਰਿਹਾ ਹੈ, ਸਭ ਤੇਰੀ ਹੀ ਬਜ਼ੁਰਗੀ ਦਾ ਪ੍ਰਕਾਸ਼ ਹੈ:

**ਜੋ ਕਿਛੁ ਕਰਣਾ ਸੋ ਕਰਿ ਰਹਿਆ, ਅਵਰੁ ਨ ਕਰਣਾ ਜਾਈ॥**
**ਜੈਸਾ ਵਰਤੈ ਤੈਸੋ ਕਹੀਐ, ਸਭ ਤੇਰੀ ਵਡਿਆਈ॥**

*(ਆਸਾ ਮ: ੧, ਪੰਨਾ 350)*

ਐਸਾ ਵੀ ਜ਼ਿਕਰ ਹੈ ਕਿ 'ਓਅੰਕਾਰੇਸ਼ਵਰ' ਦੇ ਪੰਡਿਆਂ ਨੇ ਗੋਸ਼ਟੀ ਦਰਮਿਆਨ, ਜਦ ਗੁਰਦੇਵ ਜੀ ਨੂੰ ਆਖਿਆ ਕਿ ਤੁਹਾਡਾ ਇਹ ਖ਼ਿਆਲ ਕੋਈ ਨਵਾਂ ਨਹੀਂ ਹੈ ਕਿ ਪਰਮਾਤਮਾ ਇਕ ਹੈ। ਕਿਉਂਕਿ, ਇਹ ਤਾਂ ਬਹੁਤ ਪ੍ਰਾਚੀਨ ਧਾਰਨਾ ਹੈ। ਰਿਗ ਵੇਦ ਦਾ ਕਥਨ ਹੈ ਕਿ 'ਸਤਜ ਇਕ ਹੈ, ਜਿਸ ਨੂੰ ਵਿਦਵਾਨ ਬਹੁਭਾਂਤੀ ਨਿਰੂਪਣ ਕਰਦੇ ਹਨ।' ਵੇਦਾਂਤ ਦਾ ਪ੍ਰਸਿੱਧ ਮੁਹਾਵਰਾ ਹੈ: 'ਏਕੋ ਬ੍ਰਹਮ, ਦੁਤੀਆ ਨਾਸਤੀ।' ਭਾਰਤੀ ਧਰਮ-ਦਰਸ਼ਨ ਤੋਂ ਇਲਾਵਾ ਸਾਰੇ ਪੱਛਮੀ ਮਤ (ਯਹੂਦੀ, ਮੁਸਲਮਾਨ ਅਤੇ ਈਸਾਈ ਆਦਿਕ) ਲਗਭਗ ਇਹੀ ਧਾਰਨਾ ਰੱਖਦੇ ਹਨ ਕਿ ਰੱਬ ਇਕ ਹੈ।

ਕਹਿੰਦੇ ਹਨ ਕਿ ਹਜ਼ੂਰ ਨੇ ਧਿਆਨ ਪੂਰਵਕ ਇਹ ਸਾਰੀ ਗੱਲ ਸੁਣੀ ਅਤੇ 'ਹਾਂ' ਵਿਚ ਸਿਰ ਹਿਲਾਂਦੇ ਹੋਏ ਮੁਸਕਰਾ ਕੇ ਬੋਲੇ—ਹਾਂ! ਤੁਹਾਡਾ ਕਥਨ ਠੀਕ ਹੈ, ਪਰ ਇਹਨਾਂ ਵਿੱਚੋਂ ਬਹੁਤਿਆਂ ਦੀ ਗੱਲ ਇਉਂ ਹੈ, ਜਿਵੇਂ ਕੋਈ ਕਹੇ, ਮੇਰਾ ਇਕ ਪਿਉ ਹੈ। ਸੋ ਹੈ ਤਾਂ ਉਹ ਇਕ, ਪਰ ਪਿਉ ਕੇਵਲ ਉਸ ਦਾ ਹੀ ਹੈ, ਸਾਰਿਆਂ ਦਾ ਨਹੀਂ, ਕਿਉਂਕਿ ਜੇ ਐਸਾ ਨਾ ਹੋਵੇ ਤਾਂ ਕਿਸੇ ਨੂੰ ਬ੍ਰਾਹਮਣ ਮੰਨ ਕੇ ਵਿਸ਼ੇਸ਼ ਸਨਮਾਨ

ਨਹੀਂ ਦਿੱਤਾ ਜਾ ਸਕਦਾ ਅਤੇ ਕਿਸੇ ਨੂੰ ਸ਼ੂਦਰ ਕਹਿ ਕੇ ਦੁਰਕਾਰਿਆ ਨਹੀਂ ਜਾ ਸਕਦਾ। ਮੋਮਨ ਪ੍ਰਤਿ ਹਮਦਰਦੀ ਅਤੇ ਕਾਫ਼ਰ ਪ੍ਰਤਿ ਨਫ਼ਰਤ ਨਹੀਂ ਹੋ ਸਕਦੀ। ਸਰੀਰਕ ਸ਼ਕਲ ਜਾਂ ਚਮੜੀ ਦਾ ਰੰਗ ਮਨੁੱਖੀ ਭਾਈਚਾਰੇ ਨੂੰ ਵੰਡਣ ਦਾ ਕਾਰਨ ਨਹੀਂ ਬਣ ਸਕਦਾ। ਸੱਜਣੋ! ਫਿਰ ਇਹ ਨਹੀਂ ਆਖਿਆ ਜਾ ਸਕਦਾ ਕਿ ਕੇਵਲ ਮੋਮਨਾਂ (ਇਸਲਾਮ ਦੇ ਵਿਸ਼ਵਾਸੀ) ਨੂੰ ਹੀ ਬਹਿਸ਼ਤ ਪ੍ਰਾਪਤ ਹੋਏਗੀ ਅਤੇ ਅਨਮਤੀਆਂ (ਕਾਫ਼ਰਾਂ) ਲਈ ਖ਼ੁਦਾਈ ਬਹਿਸ਼ਤ ਦੇ ਦਰਵਾਜ਼ੇ ਬੰਦ ਹੋ ਜਾਣਗੇ ਤੇ ਉਹਨਾਂ ਨੂੰ ਦੋਜ਼ਕ ਵਿਚ ਪਾਇਆ ਜਾਏਗਾ, ਪਰੰਤੂ ਜਿਸ ਅਕਾਲ-ਪੁਰਖ ਪਰਮਾਤਮਾ ਨੂੰ ਮੈਂ ਇਕ-ਓਅੰਕਾਰ ਆਖਦਾ ਹਾਂ, ਉਹ ਸਰਬ-ਵਿਆਪਕ ਹੋਣ ਕਰਕੇ ਸਾਰਿਆਂ ਦਾ ਹੈ। ਉਹ ਸਭਨਾਂ ਦਾ ਸਾਂਝਾ ਬਾਪ ਹੈ। ਅਸੀਂ ਸਾਰੇ ਉਸ ਦੀ ਸੰਤਾਨ ਹੋਣ ਕਾਰਨ ਇਕ-ਸਮਾਨ ਹਾਂ। ਸਾਰੇ ਭੈਣ ਭਰਾ ਹਾਂ।

ਹੇ ਭਾਈ! ਕਹਿਣ ਮਾਤ੍ਰ ਤਾਂ ਲਗਭਗ ਸਾਰੇ ਹੀ ਮਜ਼ਹਬਾਂ ਦੇ ਲੋਕ ਆਖਦੇ ਹਨ ਕਿ ਪਰਮਾਤਮਾ ਇਕ ਹੈ, ਪਰਮਾਤਮਾ ਇਕ ਹੈ ਜਾਂ ਇੱਕੋ ਇਕ ਪਰਮਾਤਮਾ ਹੈ, ਪਰ ਜਿਸ ਮਨ ਉੱਤੇ ਉਸ ਦਾ ਨਾਮ ਲਿਖਣਾ ਹੁੰਦਾ ਹੈ, ਉਥੇ ਕਈ ਪ੍ਰਕਾਰ ਦੀ ਸ਼ਰੀਰਕ, ਪਦਾਰਥਕ, ਵਿਦਿਅਕ ਤੇ ਮਜ਼ਹਬੀ ਹਉਮੈ ਅਤੇ ਜਾਤੀ ਸ੍ਰੇਸ਼ਠਤਾ ਦਾ ਅਹੰਕਾਰ ਆਦਿਕ ਜ਼ੋਰ ਪਾਈ ਰੱਖਦੇ ਹਨ, ਜਿਸ ਕਰਕੇ ਕੋਈ ਉੱਚਾ, ਕੋਈ ਨੀਵਾਂ, ਕੋਈ ਚੰਗਾ ਤੇ ਕੋਈ ਮੰਦਾ ਦਿਸਣ ਲੱਗਦਾ ਹੈ। ਕੋਈ ਆਪਣਾ ਤੇ ਕੋਈ ਬਿਗਾਨਾ ਜਾਪਦਾ ਹੈ। ਅਜਿਹੀ ਮਾਨਸਿਕ ਅਵਸਥਾ ਦੇ ਹੁੰਦਿਆਂ 'ਪਰਮਾਤਮਾ ਇਕ ਹੈ' ਦਾ ਕਥਨ ਕੀ ਅਰਥ ਰੱਖਦਾ ਹੈ?

ਭਾਈ! ਜਿਤਨਾ ਚਿਰ ਕੋਈ ਮਨੁੱਖ ਇਨ੍ਹਾਂ ਬੁਰਾਈਆਂ ਤੋਂ ਉਚੇਰਾ ਹੋ ਕੇ ਸਾਰੀ ਸ੍ਰਿਸ਼ਟੀ ਵਿਚ ਪਰਮਾਤਮਾ ਦੀ ਇਕ ਜੋਤਿ ਨੂੰ ਨਹੀਂ ਪਛਾਣਦਾ, ਉਤਨਾ ਚਿਰ ਉਸ ਨੂੰ ਅਕਾਲ ਪੁਰਖ ਦੇ ਸੁਖ-ਮਹਲ ਦੀ ਸਿੰਞਾਣ ਨਹੀਂ ਹੋ ਸਕਦੀ, ਭਾਵ, ਉਸ ਦੀ ਪਰਮਾਤਮਾ ਨਾਲ ਸਾਂਝ ਨਹੀਂ ਹੋ ਸਕਦੀ ਅਤੇ ਨਾ ਹੀ ਕਿਸੇ ਦੀ ਪਰਮਾਤਮਾ ਨਾਲ ਸਾਂਝ ਬਣੀ ਮੰਨੀ ਜਾ ਸਕਦੀ ਹੈ:

**ਏਕੋ ਏਕੁ ਕਹੈ ਸਭੁ ਕੋਈ, ਹਉਮੈ ਗਰਬੁ ਵਿਆਪੈ॥**
**ਅੰਤਰਿ ਬਾਹਰਿ ਏਕੁ ਪਛਾਣੈ, ਇਉ ਘਰੁ ਮਹਲੁ ਸਿਞਾਪੈ॥**

*(ਰਾਮਕਲੀ ਮ: ੧, ਪੰਨਾ 930)*

ਮੇਰੇ ਵੀਰੋ! ਜਦੋਂ ਅਸੀਂ ਪਰਮਾਤਮਾ ਨੂੰ ਕੇਵਲ ਕਿਸੇ ਖ਼ਾਸ ਅਸਥਾਨ ਜਾਂ ਕੇਵਲ ਕਿਸੇ ਮੂਰਤੀ ਆਦਿਕ ਵਿਚ ਸੀਮਤ ਕਰਕੇ ਦੇਖਦੇ ਹਾਂ, ਤਾਂ ਉਸ ਸਮੇਂ ਉਸ ਦੀ ਵਿਸ਼ਾਲਤਾ ਅਤੇ ਵਿਆਪਕਤਾ ਨੂੰ ਭੁੱਲ ਜਾਂਦੇ ਹਾਂ। ਅਸਲ ਵਿਚ ਇਹੀ ਹੈ ਪਰਮਾਤਮਾ ਦਾ ਨਾਮ ਵਿਸਾਰਨਾ, ਇਹੀ ਉਸ ਨੂੰ ਭੁੱਲਣਾ। ਕਿਉਂਕਿ, ਰਸਨਾ ਦੁਆਰਾ ਉਸ ਦਾ ਕੋਈ ਅੱਖਰੀ ਨਾਮ ਲੈਣਾ, ਪਰਮਾਤਮਾ ਨੂੰ ਯਾਦ ਰੱਖਣ ਲਈ ਇਕ ਸਹਾਰਾ ਤਾਂ ਮੰਨਿਆ ਜਾ ਸਕਦਾ ਹੈ, ਪਰ ਮਹੱਤਵਪੂਰਣ ਗੱਲ ਤਾਂ ਕੇਵਲ ਉਸ ਇਕ ਨੂੰ ਆਪਣੇ ਸਮੇਤ ਸਮੂਹਕ ਸ੍ਰਿਸ਼ਟੀ ਦੇ 'ਅੰਤਰਿ ਬਾਹਰਿ' ਹਰ ਥਾਂ ਪਛਾਣਨ ਦੀ ਹੈ।

ਭਾਈ! ਜੇ ਸਾਰੀ ਮਨੁੱਖਤਾ ਨੂੰ ਇਹ ਸੋਝੀ ਹੋ ਜਾਵੇ ਤਾਂ ਫਿਰ ਧਰਮ ਮੰਦਰਾਂ

ਦੀਆਂ ਦੀਵਾਰਾਂ ਅਤੇ ਪੂਜਾ ਪ੍ਰਾਰਥਨਾ ਦੇ ਢੰਗ ਪਰਮਾਤਮਾ ਨੂੰ ਵੰਡ ਨਹੀਂ ਸਕਦੇ। ਸੋ ਵਧੇਰੇ ਲੋੜ ਇਸ ਗੱਲ ਦੀ ਹੈ ਕਿ ਪਰਮਾਤਮਾ ਨੂੰ ਕਿਸੇ ਖ਼ਾਸ ਅਸਥਾਨ ਵਿਚ ਦੇਖਣ ਦੀ ਥਾਂ ਆਪਣੇ ਹਿਰਦੇ ਘਰ ਵਿਚ ਦੇਖੀਏ। ਉਸ ਨੂੰ ਕਿਤੇ ਭੀ ਆਪਣੇ ਤੋਂ ਦੂਰ ਨਾ ਸਮਝੀਏ, ਕਿਉਂਕਿ ਇਕ ਉਹੀ ਸਾਰੀ ਸ੍ਰਿਸ਼ਟੀ ਵਿਚ ਮੌਜੂਦ ਹੈ। ਕਿਸੇ ਪ੍ਰਕਾਰ ਦੇ ਕੋਈ ਦੇਵੀ-ਦੇਵਤਾ ਜਾਂ ਸ਼ੈਤਾਨ ਆਦਿਕ ਦੀ ਕੋਈ ਦੂਜੀ ਹੋਰ ਅਜਿਹੀ ਵਿਆਪਕ ਹਸਤੀ ਨਹੀਂ ਹੈ :

**ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥**
**ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥੫॥**

*(ਰਾਮਕਲੀ ਮ: ੧, ਪੰਨਾ 930)*

ਸਿਰਜਨਹਾਰ ਚਿਤੇਰੇ ਪ੍ਰਭੂ ਦਾ ਸਿਰਜਿਆ ਹੋਇਆ ਇਹ ਦ੍ਰਿਸ਼ਟਮਾਨ ਜਗਤ ਰੂਪ ਚਿੱਤ੍ਰ, ਇਤਨਾ ਬਚਿੱਤ੍ਰ ਹੈ ਕਿ ਅਸੀਂ ਅਲਪ ਬੁੱਧੀ ਤੇ ਸੀਮਤ ਸੋਚ ਰੱਖਣ ਵਾਲੇ ਲੋਕ ਬਹੁਤ ਵਾਰ ਇਸ ਬਚਿੱਤ੍ਰ ਚਿੱਤ੍ਰ ਦੀ ਅਨੇਕਤਾ ਦੇ ਭਰਮ ਵਿਚ ਭੁੱਲ ਜਾਂਦੇ ਹਾਂ। ਸਾਨੂੰ ਯਕੀਨ ਨਹੀਂ ਬੱਝਦਾ ਕਿ ਸ੍ਰਿਸ਼ਟੀ ਦਾ ਮੂਲ ਪਰਮਾਤਮਾ ਇਕ ਹੈ, ਪਰੰਤੂ ਇਹ ਭਰਮ ਕੇਵਲ ਸਾਡੀ ਦ੍ਰਿਸ਼ਟੀ ਕਾਰਨ ਹੈ।

ਗੁਰਦੇਵ ਜੀ ਨੇ ਆਪਣਾ ਇਹ ਨੁਕਤਾ ਸਮਝਾਉਣ ਲਈ ਇਕ ਪ੍ਰਤੱਖ ਪ੍ਰਮਾਣ ਦੀ ਵਰਤੋਂ ਕੀਤੀ। ਕਿਉਂਕਿ 'ਓਅੰਕਾਰੇਸ਼ਵਰ' ਮੰਦਰ ਦੀ ਇਹ ਗੋਸ਼ਟੀ ਨਰਬਦਾ ਨਦੀ ਦੇ ਕਿਨਾਰੇ ਹੋ ਰਹੀ ਸੀ, ਇਸ ਲਈ ਗੁਰਦੇਵ ਜੀ ਨੇ ਅਨੇਕਤਾ ਵਿਚ ਏਕਤਾ ਦਰਸਾਉਣ ਹਿੱਤ ਨਦੀ ਵੱਲ ਇਸ਼ਾਰਾ ਕਰਦਿਆਂ ਆਖਿਆ ਕਿ ਦੇਖੋ ! ਜਿਵੇਂ, ਆਹ ਤੁਹਾਡੇ ਸਾਹਮਣੇ ਵਗ ਰਹੀ ਨਦੀ ਦਾ ਸਾਰਾ ਪਾਣੀ ਤਾਂ ਇੱਕੋ ਹੈ, ਪਰ ਹਵਾ ਦੇ ਸਹਾਰੇ ਉਸ ਪਾਣੀ ਵਿੱਚੋਂ ਉੱਠ ਰਹੀਆਂ ਅਨੇਕਾਂ ਲਹਿਰਾਂ, ਬੁਲਬੁਲੇ ਅਤੇ ਕਿਨਾਰਿਆਂ ਨੇੜੇ ਇਕੱਠੀ ਹੋ ਰਹੀ ਝੱਗ ਦੀਆਂ ਢਿੱਗਾਂ, ਜੋ ਵੇਖਣ ਨੂੰ ਵੱਖ-ਵੱਖ ਜਾਪਦੀਆਂ ਹਨ, ਸਭ ਨਦੀ ਵਿਚਲੇ ਇੱਕੋ ਪਾਣੀ ਦੇ ਹੀ ਵੱਖ-ਵੱਖ ਰੂਪ ਹਨ, ਤਿਵੇਂ ਹੀ ਦਿਸਦੇ ਅਣਦਿਸਦੇ ਜਗਤ ਦਾ ਇਹ ਸਾਰਾ ਰੂਪ ਰੰਗ ਉਸ ਇੱਕੋ-ਇਕ ਪਰਮਾਤਮਾ ਤੋਂ ਹੀ ਪ੍ਰਗਟ ਹੋ ਰਿਹਾ ਹੈ। ਕੁਦਰਤ ਦੀ ਬਣਤਰ ਵਿਚ ਵਰਤੇ ਜਾਣ ਵਾਲੇ ਸਾਰੇ ਤੱਤ ਹਵਾ, ਪਾਣੀ ਤੇ ਅਗਨੀ ਆਦਿਕ ਉਸ ਇਕ ਪ੍ਰਭੂ ਦਾ ਹੀ ਸਰੂਪ ਹਨ। ਇਸ ਤਰ੍ਹਾਂ ਇਕ ਨਿਰੰਕਾਰ ਹੀ ਸਾਰੇ ਵਿਆਪਕ ਹੁੰਦਾ ਹੋਇਆ ਸਾਰੀ ਕਾਰ ਚਲਾ ਰਿਹਾ ਹੈ। ਉਸ ਦੀ ਇਕ ਜੋਤਿ ਹੀ ਆਤਮਾ ਦੇ ਰੂਪ ਵਿਚ ਭੰਵਰ-ਸਰੂਪ ਹੋ ਕੇ, ਸੰਸਾਰ ਬਗ਼ੀਚੇ ਦੇ ਜੀਵ-ਰੂਪ ਫੁੱਲਾਂ ਨੂੰ ਜੀਵਨ ਬਖ਼ਸ਼ਦੀ ਹੋਈ ਅੰਦਰ ਬਾਹਰ ਗੁੰਜਾਰ ਪਾ ਰਹੀ ਹੈ।

ਸੋ, ਜਦੋਂ ਵੀ ਕਿਸੇ ਨੂੰ ਅਜਿਹਾ ਬੋਧ ਹੁੰਦਾ ਹੈ ਤਾਂ ਫਿਰ ਉਸ ਦੇ ਸਾਹਮਣੇ ਰੰਗ, ਰੂਪ, ਨਸਲ, ਦੇਸ਼, ਭੇਸ ਤੇ ਹੋਰ ਮਜ਼ਹਬੀ ਦੀਵਾਰਾਂ ਗਿਰ ਜਾਂਦੀਆਂ ਹਨ ਅਤੇ ਉਹ ਸਾਰੀ ਮਾਨਸ ਜਾਤੀ ਨੂੰ ਇਕ-ਰੂਪ ਪਹਿਚਾਨਣ ਲੱਗਦਾ ਹੈ। ਮਿੱਤਰੋ ! ਸੱਚ ਜਾਣੋ ! ਨਿਰੰਕਾਰ ਦੀ ਹਜ਼ੂਰੀ ਵਿਚ ਐਸੀ ਦ੍ਰਿਸ਼ਟੀ ਰੱਖਣ ਵਾਲੇ ਇਨਸਾਨ ਨੂੰ ਹੀ ਆਦਰ-ਮਾਣ ਹਾਸਿਲ ਹੁੰਦਾ ਹੈ। ਗੁਰਵਾਕ ਹੈ :

**ਏਕੁ ਅਚਾਰੁ ਰੰਗੁ ਇਕੁ ਰੂਪੁ॥**
**ਪਉਣ ਪਾਣੀ ਅਗਨੀ ਅਸਰੂਪੁ॥**
**ਏਕੋ ਭਵਰੁ ਭਵੈ ਤਿਹੁ ਲੋਇ॥**
**ਏਕੋ ਬੂਝੈ ਸੂਝੈ ਪਤਿ ਹੋਇ॥** *(ਰਾਮਕਲੀ ਮ: ੧, ਪੰਨਾ 930)*

ਸੋ ਇਸ ਪ੍ਰਕਾਰ, ਹਜ਼ੂਰ ਸੱਚੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਵਲੋਂ 'ਓਅੰਕਾਰੇਸ਼ਵਰ' ਮੰਦਰ ਦੇ ਪੁਜਾਰੀਆਂ ਦੇ ਬਹਾਨੇ ਸਾਨੂੰ ਸਾਰਿਆਂ ਨੂੰ ਸਮਝਾਇਆ ਗਿਆ ਇਹ ਕੁਦਰਤੀ ਸੱਚ, ਅਸੀਂ ਆਪ ਵੀ ਪ੍ਰਤੱਖ ਰੂਪ ਵਿਚ ਵਰਤਦਾ ਦੇਖ ਸਕਦੇ ਹਾਂ। ਕਿਉਂਕਿ, ਕੁਦਰਤ ਦਾ ਇਕ ਅਟੱਲ ਨਿਯਮ ਹੈ ਕਿ ਕਿਸੇ ਵੀ ਚੀਜ਼ ਦਾ ਕਿਤਨਾ ਵੀ ਵਿਸਥਾਰ ਕਿਉਂ ਨਾ ਹੋਵੇ, ਪਰੰਤੂ ਉਸ ਦਾ ਮੁੱਢਲਾ-ਸ੍ਰੋਤ (route, source) ਹਮੇਸ਼ਾ ਇਕ ਹੁੰਦਾ ਹੈ ਅਤੇ ਹਰੇਕ ਚੀਜ਼ ਮੁੜ ਆਪਣੇ ਮੂਲ ਵਿਚ ਹੀ ਜਾ ਸਮਾਉਂਦੀ ਹੈ।

ਜਿਵੇਂ, ਪਾਣੀ ਤੋਂ ਉੱਠੀਆਂ ਹੋਈਆਂ ਅਨੇਕਾਂ ਲਹਿਰਾਂ, ਪਾਣੀ ਵਿਚ ਪਾਣੀ ਹੀ ਹੁੰਦੀਆਂ ਹਨ ਅਤੇ ਮੁੜ ਪਾਣੀ ਵਿਚ ਹੀ ਰਲ ਜਾਂਦੀਆਂ ਹਨ। ਸੋਨੇ ਦੀ ਇਕ ਡਲੀ ਤੋਂ ਬਣੇ ਹੋਏ ਵੱਖ-ਵੱਖ ਗਹਿਣੇ, ਆਕਾਰਿਕ ਵੱਖਰੇਵੇਂ ਦੇ ਬਾਵਜੂਦ ਵੀ ਸੋਨਾ ਹੀ ਹੁੰਦੇ ਹਨ ਅਤੇ ਉਹ ਟੁੱਟ ਭੱਜ ਕੇ ਇਕੱਠੇ ਹੋਣ ਉਪਰੰਤ ਮੁੜ ਸੋਨੇ ਦੀ ਡਲੀ ਵਿਚ ਬਦਲ ਜਾਂਦੇ ਹਨ। ਧਰਤੀ ਵਿਚ ਦੱਬੇ ਇਕ ਛੋਟੇ ਜਿਹੇ ਬੀਜ ਤੋਂ ਇਕ ਦਰੱਖ਼ਤ ਦੇ ਰੂਪ ਵਿਚ ਜੜ੍ਹਾਂ, ਤਣਾ, ਟਾਹਣ-ਟਾਹਣੀਆਂ, ਪੱਤੇ ਅਤੇ ਫੁੱਲ ਤੇ ਫਲ ਆਦਿਕ ਦਾ ਵਿਸਥਾਰ ਪੈਦਾ ਹੁੰਦਾ ਹੈ, ਪਰੰਤੂ ਜਦੋਂ ਫਲ ਪੱਕਦਾ ਹੈ, ਤਾਂ ਉਹੀ ਬੀਜ ਫਲ ਵਿਚ ਪਾਇਆ ਜਾਂਦਾ ਹੈ, ਤਿਵੇਂ ਹੀ, ਸਾਰੀ ਸ੍ਰਿਸ਼ਟੀ ਦਾ ਮੂਲ ਸ੍ਰੋਤ (original source) ਇਕ ਪਰਮਾਤਮਾ ਹੈ, ਜਿਸ ਵਿੱਚੋਂ ਸਭ ਕੁਝ ਉਪਜਦਾ ਹੈ ਅਤੇ ਮੁੜ ਉਸੇ ਵਿਚ ਹੀ ਸਭ ਕੁਝ ਸਮਾ ਜਾਂਦਾ ਹੈ। ਗੁਰਵਾਕ ਹੈ :

**ਜਲ ਤੇ ਊਠਹਿ ਅਨਿਕ ਤਰੰਗਾ॥**
**ਕਨਿਕ ਭੂਖਨ ਕੀਨੇ ਬਹੁ ਰੰਗਾ॥**
**ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥**
**ਫਲ ਪਾਕੇ ਤੇ ਏਕੰਕਾਰਾ॥੨॥** *(ਸੂਹੀ ਮ: ੫, ਪੰਨਾ 736)*

ਇਹੀ ਕਾਰਨ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਆਖਦੇ ਹਨ ਕਿ ਹੇ ਪ੍ਰਭੂ! ਮੈਨੂੰ ਤਾਂ ਭਾਲਿਆਂ ਵੀ ਤੇਰੇ ਤੋਂ ਬਿਨਾਂ ਹੋਰ ਕੁਝ ਨਹੀਂ ਲੱਭਦਾ। ਇੱਕੋ ਇਕ ਤੂੰ ਹੀ ਹੈਂ, ਅਨੇਕਤਾ ਤਾਂ ਕੇਵਲ ਬਾਹਰਮੁਖੀ ਦ੍ਰਿਸ਼ਟੀ ਦਾ ਭੁਲੇਖਾ ਹੈ। ਮੈਨੂੰ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਤੂੰ ਮਾਨੋ, ਇਕ ਰੁੱਖ ਹੈਂ ਅਤੇ ਇਹ ਸੰਸਾਰ ਤੈਂ-ਰੁੱਖ ਤੋਂ ਫੁੱਟੀਆਂ ਹੋਈਆਂ ਟਾਹਣੀਆਂ ਹਨ। ਹੇ ਪ੍ਰਭੂ! ਤੂੰ ਅਦ੍ਰਿਸ਼ਟ ਹੈਂ ਅਤੇ ਆਪਣੇ ਉਸ ਅਦ੍ਰਿਸ਼ਟ ਰੂਪ ਤੋਂ ਦ੍ਰਿਸ਼ਟਮਾਨ ਜਗਤ ਬਣਿਆ ਹੈਂ। ਹੇ ਪ੍ਰਭੂ! ਤੂੰ ਮਾਨੋ, ਇਕ ਸਮੁੰਦਰ ਹੈਂ ਅਤੇ ਇਹ ਸਾਰਾ ਜਗਤ ਪਸਾਰਾ, ਤੈਂ-ਸਮੁੰਦਰ ਵਿੱਚੋਂ ਪੈਦਾ ਹੋਈ ਝੱਘ ਤੇ ਬੁਲਬੁਲੇ ਸਮਾਨ ਹੈ, ਜੋ ਤੂੰ ਆਪ ਹੀ ਹੈਂ। ਗੁਰਵਾਕ ਹੈ :

**ਤੂੰ ਪੇਡੁ, ਸਾਖ ਤੇਰੀ ਫੂਲੀ ॥**
**ਤੂੰ ਸੂਖਮੁ ਹੋਆ ਅਸਥੂਲੀ ॥**
**ਤੂੰ ਜਲਨਿਧਿ, ਤੂੰ ਫੇਨੁ ਬੁਦਬੁਦਾ, ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥**

*(ਮਾਝ ਮ: ੫, ਪੰਨਾ 102)*

'ਓਅੰਕਾਰ' ਪਦ ਬਾਰੇ ਗੁਰਦੇਵ ਜੀ ਦਾ ਦ੍ਰਿਸ਼ਟੀਕੋਣ ਤਾਂ ਭਾਵੇਂ 'ਓਅੰਕਾਰੇਸ਼ਵਰ' ਨਾਮੀ ਮੰਦਰ ਦੀ ਉਪਰੋਕਤ ਵਿਚਾਰ ਗੋਸ਼ਟੀ ਵਿਚ ਪਹਿਲਾਂ ਹੀ ਸਪੱਸ਼ਟ ਹੋ ਚੁੱਕਾ ਹੈ, ਪਰੰਤੂ ਉਹਨਾਂ ਵਲੋਂ ਆਪਣੇ ਚੌਥੇ ਸਰੂਪ ਵਿਚ ਕੀਤੇ ਹੇਠ ਲਿਖੇ ਬਚਨ ਵਿਚਾਰਨੇ ਹੋਰ ਵੀ ਲਾਭਦਾਇਕ ਹਨ। ਕਿਉਂਕਿ ਇਨ੍ਹਾਂ ਵਿਚ 'ਓਅੰਕਾਰਿ ਏਕੋ' ਕਹਿ ਕੇ ਅਰਥ ਵੀ ਸਪੱਸ਼ਟ ਕੀਤੇ ਹਨ ਅਤੇ 'ਏਕੋ' ਤੇ 'ਓਅੰਕਾਰ' ਦੀ ਅਭੇਦਤਾ ਵੀ ਪ੍ਰਗਟਾਈ ਹੈ। ਇਸ ਤੋਂ ਨਿਸਚੇ ਹੁੰਦਾ ਹੈ ਕਿ 'ਇਕ' (੧) 'ਓਅੰਕਾਰ' ਹੈ ਅਤੇ 'ਓਅੰਕਾਰ' 'ਇਕ' (੧) ਹੈ। ਇਹਨਾਂ ਨੂੰ ਆਪਸ ਵਿਚ ਨਿਖੇੜਿਆ ਨਹੀਂ ਜਾ ਸਕਦਾ। ਗੁਰਵਾਕ ਹੈ :

**ਓਅੰਕਾਰਿ ਏਕੋ ਰਵਿ ਰਹਿਆ, ਸਭੁ ਏਕਸ ਮਾਹਿ ਸਮਾਵੈਗੋ ॥**
**ਏਕੋ ਰੂਪੁ, ਏਕੋ ਬਹੁ ਰੰਗੀ, ਸਭੁ ਏਕਤੁ ਬਚਨਿ ਚਲਾਵੈਗੋ ॥**

*(ਕਾਨੜਾ ਮ: ੪, ਪੰਨਾ 1310)*

[*ਅਰਥ :* ਇਕ ਪਰਮਾਤਮਾ ਜੋ ਸ੍ਰਿਸ਼ਟੀ ਦਾ ਮੂਲ ਹੈ, ਸਭ ਵਿਚ ਵਿਆਪਕ ਹੈ ਅਤੇ ਸਭੇ, ਉਸ ਇਕ ਪਰਮਾਤਮਾ ਵਿਚ ਹੀ ਸਮਾ ਜਾਂਦੇ ਹਨ। ਉਹ ਪਰਮਾਤਮਾ ਕਦੇ ਇਕ ਰੂਪ ਹੁੰਦਾ ਹੈ ਭਾਵ ਕਿਸੇ ਪ੍ਰਕਾਰ ਦੀ ਕੋਈ ਜਗਤ ਰਚਨਾ ਨਹੀਂ ਹੁੰਦੀ, ਕੇਵਲ ਆਪ ਹੀ ਆਪ ਹੁੰਦਾ ਹੈ ਅਤੇ ਕਦੇ ਉਹ ਇਕ ਆਪ ਹੀ ਜਗਤ ਰਚਨਾ ਕਰਕੇ ਬਹੁ-ਰੰਗੀ ਬਣ ਜਾਂਦਾ ਹੈ, ਭਾਵ, ਅਨੇਕ ਰੂਪ ਅਖ਼ਤਿਆਰ ਕਰ ਲੈਂਦਾ ਹੈ। ਐਸੀ ਅਵਸਥਾ ਵਿਚ ਭੀ ਉਹ ਸਭਨਾਂ ਨੂੰ ਅਰਥਾਤ ਸਾਰੇ ਜਗਤ ਨੂੰ ਆਪਣੇ ਇਕ ਬਚਨ ਵਿਚ ਚਲਾ ਰਿਹਾ ਹੁੰਦਾ ਹੈ, ਭਾਵ, ਆਪਣੇ ਇਕ ਹੁਕਮ ਵਿਚ ਹੀ ਤੋਰ ਰਿਹਾ ਹੁੰਦਾ ਹੈ।]

ਭਗਤ ਕਬੀਰ ਜੀ ਵੀ 'ਓਅੰਕਾਰ' ਪਦ ਪ੍ਰਤਿ ਇਹੀ ਧਾਰਨਾ ਰੱਖਦੇ ਹਨ। ਕਿਉਂਕਿ ਜਦੋਂ ਇਕ ਦਿਹਾੜੇ ਸ਼ਾਮ ਦੇ ਸਤਿਸੰਗ ਵਿਚ ਕੁਝ ਸ਼ਰਧਾਲੂ ਤੇ ਸੂਝਵਾਨ ਸਤਿਸੰਗੀ ਜਗਿਆਸੂਆਂ ਨੇ ਉਹਨਾਂ ਨੂੰ ਅਦਬ ਸਹਿਤ ਪੁੱਛਿਆ ਕਿ ਮਹਾਰਾਜ! ਧਾਰਮਿਕ ਖੇਤਰ ਦੇ ਕੁਝ ਲੋਕ ਆਖਦੇ ਹਨ ਕਿ 'ਓਅੰਕਾਰ' ਅੱਖਰ ਹੀ ਸਭੋ ਕੁਝ ਹੈ। ਇਸ ਨੂੰ ਚਹੁੰ ਹਿੱਸਿਆਂ ਵਿਚ ਵੰਡ ਕੇ ਜਪੋ, ਇਸ ਨੂੰ ਪੂਜੋ, ਇਸ ਦਾ ਧਿਆਨ ਧਰੋ। 'ਓਅੰਕਾਰ' ਦੀ ਧੁੰਨੀ ਵਿਚ ਲੀਨ ਹੋਵੋ। ਇਸ ਲਈ ਪੁਜਾਰੀ ਤੇ ਵਪਾਰੀ ਸ਼੍ਰੇਣੀ ਨੇ 'ਓਅੰਕਾਰ' ਦੇ ਸੰਸਕ੍ਰਿਤ ਸ਼ਬਦ-ਸਰੂਪ ਨੂੰ ਵੀ ਮੂਰਤੀ ਦਾ ਰੂਪ ਦੇ ਦਿੱਤਾ ਹੈ। ਕਈ ਪ੍ਰਕਾਰ ਦੇ ਕਲਪਤ ਦੇਵਤਿਆਂ ਨੂੰ ਪਰਮਾਤਮਾ ਦੇ ਤੁੱਲ ਈਸ਼ਵਰ ਮੰਨਿਦਿਆਂ, ਓਹਨਾਂ ਦੀਆਂ ਸਥਾਪਤ ਮੂਰਤੀਆਂ ਨੂੰ ਭੀ 'ਓਅੰਕਾਰ' ਦੀ ਮੂਰਤ ਹੀ ਦਸਿਆ ਜਾ ਰਿਹਾ ਹੈ। ਭਗਤ ਜੀ ਮਹਾਰਾਜ! ਆਪ ਤਾਂ ਰੱਬੀ ਰੰਗ ਵਿਚ ਗੜੂੰਦ ਇਕ ਜਾਗਰੂਕ ਤੇ ਨਿਰਭਉ ਇਨਸਾਨ ਹੋ, ਪ੍ਰਭੂ ਭਗਤ ਹੋ! ਕ੍ਰਿਪਾ ਕਰਕੇ ਦੱਸੋ ਕਿ ਇਸ ਸੰਬੰਧੀ ਤੁਹਾਡਾ ਕੀ ਵਿਚਾਰ ਹੈ ? ਕੀ ਤੁਸੀਂ ਮੰਨਦੇ ਹੋ ਕਿ 'ਓਅੰਕਾਰ' ਦੇ ਬਰਾਬਰ ਦੀ ਕੋਈ ਹੋਰ ਹਸਤੀ ਵੀ ਹੈ ?

ਭਗਤ ਜੀ ਨੇ ਸਤਿਸੰਗੀਆਂ ਦੀ ਸਾਰੀ ਗੱਲਬਾਤ ਗੰਭੀਰਤਾ ਸਹਿਤ ਸੁਣੀ ਅਤੇ ਉਹਨਾਂ ਨੂੰ ਸਮਝਾਉਣ ਹਿੱਤ ਵਿਚਾਰ ਸ਼ੁਰੂ ਕਰਦਿਆਂ ਹੀ ਆਪਣੇ ਹੱਥ ਦੀ ਇਕ ਉਂਗਲ ਅਕਾਸ਼ ਵੱਲ ਉਠਾਈ ਤੇ ਬੜੇ ਵਿਸਮਾਦੀ ਸੁਰ ਵਿਚ ਬੋਲੇ, "ਦੇਖੋ! ਅਸਤ ਹੋ ਰਹੇ ਸੂਰਜ ਦੀ ਆਭਾ (brilliance) ਦੇਖੋ! ਕਿਵੇਂ ਬਖੇਰ ਰਿਹਾ ਹੈ ਉਹ ਸੁਨਹਿਰੀ ਕਿਰਣਾਂ।" ਕਹਿੰਦੇ ਹਨ ਕਿ ਭਗਤ ਜੀ ਦੇ ਇਹ ਬਚਨ ਸੁਣ ਕੇ ਅਤੇ ਉਂਗਲੀ ਦਾ ਇਸ਼ਾਰਾ ਪਾ ਕੇ ਸਾਰੇ ਸਤਿਸੰਗੀਆਂ ਨੇ ਜਦ ਸੂਰਜ ਵੱਲ ਦੇਖਿਆ ਤਾਂ ਉਹ ਫਿਰ ਬੋਲੇ, "ਸਤਿਸੰਗੀ ਜਨੋਂ! ਹੁਣ ਤੁਸੀਂ ਧਿਆਨ ਨਾਲ ਸੁਣੋ। ਖ਼ਿਆਲ ਕਰੋ ਕਿ ਜੇ ਤੁਸੀਂ ਸਾਰੇ ਮੇਰੇ ਹੱਥ ਦੀ ਉਂਗਲ ਵੱਲ ਹੀ ਦੇਖਦੇ ਰਹਿੰਦੇ, ਜੋ ਕੇਵਲ ਤੁਹਾਡੀ ਦ੍ਰਿਸ਼ਟੀ ਨੂੰ ਸੂਰਜ ਵੱਲ ਉਠਾਉਣ ਹਿੱਤ ਇਕ ਇਸ਼ਾਰਾ ਮਾਤ੍ਰ ਸੀ ਤਾਂ ਕੀ ਤੁਸੀਂ ਛਿਪਦੇ ਹੋਏ ਸੂਰਜ ਦਾ ਨਜ਼ਾਰਾ ਦੇਖ ਸਕਦੇ ਸੋ ?" ਅਜਿਹਾ ਸੁਣ ਕੇ ਜਦ ਸਾਰਿਆਂ ਨੇ 'ਨਾਂਹ' ਵਿਚ ਸਿਰ ਹਿਲਾਏ ਤਾਂ ਭਗਤ ਜੀ ਨੇ ਆਖਿਆ ਕਿ "ਬਿਲਕੁਲ ਇਸੇ ਤਰ੍ਹਾਂ 'ਓਅੰਕਾਰ' ਆਦਿਕ ਸ਼ਬਦ ਵੀ ਮੇਰੀ ਉਂਗਲੀ ਦੇ ਇਸ਼ਾਰੇ ਵਾਂਗ ਇਕ ਇਸ਼ਾਰਾ (sign) ਹੀ ਹਨ। ਇਕ ਸੰਕੇਤ ਤੋਂ ਵਧੀਕ ਇਨ੍ਹਾਂ ਦਾ ਹੋਰ ਕੋਈ ਮਹੱਤਵ ਨਹੀਂ।"

ਭਾਈ! ਇਸ਼ਾਰੇ ਨੂੰ ਧਿਆਨ ਪੂਰਵਕ ਸਮਝਣ ਦੀ ਲੋੜ ਹੁੰਦੀ ਹੈ, ਤਾਂ ਕਿ ਮਿੱਥੀ ਮੰਜ਼ਲ ਵੱਲ ਵਧਿਆ ਜਾ ਸਕੇ, ਨਾ ਕਿ ਪੂਜਣ ਦੀ। ਦੂਜੀ ਗੱਲ ਇਹ ਹੈ ਕਿ ਅੱਖਰਾਂ ਵਿਚ 'ਓਅੰਕਾਰ' ਲਿਖਿਆ ਭੀ ਜਾ ਸਕਦਾ ਹੈ ਤੇ ਮਿਟਾਇਆ ਭੀ ਜਾ ਸਕਦਾ ਹੈ। ਇਸੇ ਤਰ੍ਹਾਂ ਕੋਈ ਮੂਰਤੀ ਬਣਾ ਕੇ ਸਥਾਪਤ ਭੀ ਕੀਤੀ ਜਾ ਸਕਦੀ ਹੈ ਅਤੇ ਢਾਹੀ ਵੀ ਜਾ ਸਕਦੀ ਹੈ। ਆਕਾਰਮਈ ਸੂਖਮ ਜਾਂ ਅਸਥੂਲ ਰੂਪ ਵਿਚ ਭਾਵੇਂ ਕੋਈ ਸਾਧਾਰਨ ਵਿਅਕਤੀ ਹੈ ਜਾਂ ਕੋਈ ਦੇਵੀ ਦੇਵਤਾ ਤੇ ਅਵਤਾਰ ਅਤੇ ਹੋਰ ਪਸ਼ੂ ਪੰਛੀ ਤੇ ਪਦਾਰਥ, ਇਹ ਸਾਰੇ ਕੁਦਰਤ ਦੀ ਪੱਟੀ 'ਤੇ ਲਿਖੇ ਹੋਏ ਅੱਖਰਾਂ ਤੋਂ ਵੱਧ ਕੁਝ ਭੀ ਨਹੀਂ ਹਨ, ਕਿਉਂਕਿ ਕੁਦਰਤੀ ਨਿਯਮ ਅਨੁਸਾਰ ਇਹਨਾਂ ਦੀਆਂ ਆਕਾਰਮਈ ਲਕੀਰਾਂ ਵਹਿੰਦੀਆਂ ਭੀ ਹਨ ਅਤੇ ਮਿਟਦੀਆਂ ਵੀ ਹਨ।

ਭਾਈ! ਇਸ ਲਈ, ਮੈਂ ਤਾਂ ਸਭਨਾਂ ਦੇ ਆਦਿ ਨੂੰ ਹੀ 'ਓਅੰਕਾਰ' ਸਮਝਦਾ ਹਾਂ। 'ਆਦਿ' ਸ਼ਬਦ ਦਾ ਅਰਥ ਹੈ; ਮੂਲ ਅਥਵਾ ਮੁੱਢ (original source), ਜਿਥੋਂ ਸਾਰਾ ਵਿਸ਼ਵ ਪੈਦਾ ਹੋ ਰਿਹਾ ਹੈ ਅਤੇ ਮੁੜ ਕੇ ਜਿਸ ਵਿਚ ਸਮਾ ਰਿਹਾ ਹੈ, ਜੋ ਅਬਿਨਾਸ਼ੀ ਹੈ, ਜਿਸ ਦੀ ਨਿਰੰਕਾਰੀ ਤੇ ਅੱਖਰ (ਨਾਸ-ਰਹਿਤ) ਹਸਤੀ ਨੂੰ ਇਹਨਾਂ ਭਾਸ਼ਾਈ ਅੱਖਰਾਂ ਵਿਚ ਲਪੇਟਣਾ ਅਸੰਭਵ ਹੈ, ਕਿਉਂਕਿ, ਇਹ ਸਾਰੇ ਖਿਰ ਜਾਣ ਵਾਲੇ (ਨਾਸ ਹੋਣ ਵਾਲੇ) ਹਨ। "ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥"[2] ਇਹੀ ਕਾਰਨ ਹੈ ਕਿ ਮੇਰੀ ਦ੍ਰਿਸ਼ਟੀ ਵਿਚ ਨਾ ਕੋਈ ਅੱਖਰੀ ਲਿਖਤ ਮੂਲਿਕ ਰੂਪ ਵਿਚ 'ਓਅੰਕਾਰ' ਹੈ ਅਤੇ ਨਾ ਕੋਈ ਮੂਰਤੀ ਜਾਂ ਵਿਅਕਤੀ, ਕਿਉਂਕਿ ਇਸ ਪ੍ਰਕਾਰ ਦੀ ਕਿਸੇ ਵੀ ਨਾਸ਼ਵੰਤ ਹਸਤੀ ਨੂੰ 'ਓਅੰਕਾਰ' ਦੀ ਤੁਲਤਾ ਨਹੀਂ ਦਿੱਤੀ ਜਾ ਸਕਦੀ।

---

2. ਗਉੜੀ ਬਾਵਨ ਅਖਰੀ ਕਬੀਰ ਜੀਉ, ਪੰਨਾ 340.

ਹਾਂ ! ਜਿਵੇਂ, ਮੈਂ ਪਹਿਲਾਂ ਦੱਸ ਚੁੱਕਾ ਹਾਂ ਕਿ ਅੱਖਰਾਂ ਵਿਚ ਲਿਖਿਆ ਹੋਇਆ ਸ਼ਬਦ 'ਓਅੰਕਾਰ' ਇਕ ਸੰਕੇਤ ਹੈ, ਇਕ ਇਸ਼ਾਰਾ ਹੈ, ਸਾਡੀ ਸੁਰਤ ਨੂੰ, ਸਾਡੇ ਧਿਆਨ ਨੂੰ, ਸ੍ਰਿਸ਼ਟੀ ਦੇ ਮੂਲ ਅਤੇ ਇਕ-ਰਸ ਕਾਇਮ ਰਹਿਣ ਵਾਲੇ ਅਦ੍ਰਿਸ਼ਟ ਤੇ ਸਰਬ-ਵਿਆਪਕ ਪਰਮਾਤਮਾ ਵੱਲ ਪ੍ਰੇਰਨ ਲਈ। ਇਸੇ ਤਰ੍ਹਾਂ ਜੇ ਤੁਸੀਂ ਹੋਰ ਗਹਿਰਾਈ ਵਿਚ ਜਾ ਕੇ ਸੋਚੋ ਤਾਂ ਦ੍ਰਿਸ਼ਟਮਾਨ ਜਗਤ ਦਾ ਹਰੇਕ ਅੰਗ, ਹਰੇਕ ਆਕਾਰ, ਭਾਵੇਂ ਉਹ ਸੂਖਮ ਹੈ ਜਾਂ ਅਸਥੂਲ, ਸਾਰੇ ਹੀ ਇਸ ਪ੍ਰਕਾਰ ਦੇ ਸੰਕੇਤਕ ਅੱਖਰ ਹੀ ਹਨ, ਜੋ ਇਸ਼ਾਰਾ ਕਰ ਰਹੇ ਹਨ ਕਿ ਕੋਈ ਨਿਰ-ਆਕਾਰ ਹਸਤੀ ਵੀ ਹੈ। ਜਿਸ ਵਿੱਚੋਂ ਇਹ ਰੰਗ ਰੰਗ ਦੇ, ਇਹ ਭਾਂਤ-ਭਾਂਤ ਦੇ ਆਕਾਰ ਪੈਦਾ ਹੋ ਰਹੇ ਹਨ, ਕਿਉਂਕਿ ਕਿਸੇ ਆਕਾਰ ਵਾਲੀ ਹਸਤੀ ਵਿੱਚੋਂ, ਕੇਵਲ ਉਸ ਆਕਾਰ ਦੀ ਹਸਤੀ ਹੀ ਪੈਦਾ ਹੋ ਸਕਦੀ ਹੈ। ਐਸਾ ਸੱਚ ਕੁਦਰਤ ਦੀ ਬਣਤਰ ਵਿੱਚੋਂ ਪ੍ਰਤੱਖ ਦੇਖਿਆ ਜਾ ਸਕਦਾ ਹੈ। ਜਿਵੇਂ, ਗਊ ਦਾ ਜੋ ਆਕਾਰ ਹੈ, ਉਸ ਵਿੱਚੋਂ ਗਊ ਦੀ ਸ਼ਕਲ ਦੇ ਬੱਚੇ ਹੀ ਪੈਦਾ ਹੁੰਦੇ ਹਨ, ਘੋੜੇ ਦੀ ਸ਼ਕਲ ਦੇ ਨਹੀਂ। ਸਾਡੇ ਮਨੁੱਖੀ ਆਕਾਰ ਵਿੱਚੋਂ ਮਨੁੱਖੀ ਰੰਗ-ਢੰਗ ਦੇ ਬੱਚੇ ਹੀ ਜਨਮ ਲੈਂਦੇ ਹਨ, ਪਸ਼ੂ, ਪੰਛੀਆਂ ਦੇ ਅਕਾਰ ਦੇ ਨਹੀਂ।

ਗੱਲ ਮੁੱਕਦੀ ਕਰਾਂ। ਮੇਰੀ ਇਸ ਲੰਮੀ ਚੌੜੀ ਗੱਲਬਾਤ ਕਰਨ ਦਾ ਭਾਵ-ਅਰਥ ਇਹ ਹੈ ਕਿ ਜੇਕਰ ਅਸੀਂ ਲੋਕ, ਇਹਨਾਂ ਲਿਖਤੀ ਅੱਖਰਾਂ ਤੇ ਕੁਦਰਤੀ ਬਣਤਰ ਦੇ ਅਸਚਰਜ ਕੌਤਕਾਂ ਤੋਂ ਇਸ਼ਾਰਤਨ ਪ੍ਰੇਰਨਾ ਲੈ ਕੇ ਵਿਸ਼ਵ ਦੀ ਮੂਲ ਅਤੇ ਸਰਬ-ਵਿਆਪਕ ਪ੍ਰਭੂ-ਸੱਤਾ, ਜਿਸ ਨੂੰ 'ਓਅੰਕਾਰ' ਦੇ ਅੱਖਰੀ ਸੰਕੇਤ ਦੁਆਰਾ ਪ੍ਰਗਟਾਇਆ ਜਾਂਦਾ ਹੈ, ਨੂੰ ਕੁਝ-ਕੁ ਪਹਿਚਾਣ ਲਈਏ, ਸਮਝ ਲਈਏ, ਤਾਂ ਅਸੀਂ, ਇਸ ਰੂਪ, ਰੰਗ ਤੇ ਆਕਾਰ ਕਰਕੇ ਮਿਟ ਜਾਣ ਵਾਲੇ ਜਗਤ ਵਿੱਚੋਂ ਵੀ ਕਿਸੇ ਅਮਿਟ ਹਸਤੀ ਦਾ ਝਲਕਾਰਾ ਮਾਣ ਸਕਦੇ ਹਾਂ। ਫਿਰ ਸਾਨੂੰ ਕਾਲ-ਚੱਕਰ ਦੇ ਅਧੀਨ ਰਹਿੰਦਿਆਂ ਵੀ ਆਪਣੀ ਹਸਤੀ ਮਿਟ ਜਾਣ ਦਾ ਖ਼ਤਰਾ ਵੀ ਭੈ-ਭੀਤ ਨਹੀਂ ਕਰੇਗਾ ਅਤੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਇਹ ਸਾਰੀ ਕਿਰਤ ਭੀ ਸਤਿ-ਸਰੂਪ ਪ੍ਰਭੂ ਦਾ ਰੂਪ ਹੀ ਭਾਸੇਗੀ। ਸਾਡੀ ਦ੍ਰਿਸ਼ਟੀ ਵਿਚ ਕਿਸੇ ਪ੍ਰਕਾਰ ਦੀ ਦਵੈਸ਼ ਵੀ ਨਹੀਂ ਰਹੇਗੀ, ਕਿਉਂਕਿ ਫਿਰ ਤਾਂ ਸਾਡੇ ਲਈ ਆਪਣੇ ਆਪ ਨੂੰ ਹੋਰਨਾਂ ਨਾਲੋਂ ਵੱਖ ਕਰਕੇ ਦੇਖਣਾ ਅਸੰਭਵ ਹੋ ਜਾਏਗਾ। ਇਸ ਪ੍ਰਕਾਰ ਦੇ ਗਿਆਨ-ਰੂਪ ਸੂਰਜ ਦੀਆਂ ਕਿਰਨਾਂ ਦੁਆਰਾ ਜੇ ਸਾਡਾ ਹਿਰਦੇ ਰੂਪੀ ਕੰਵਲ ਖਿੜ ਜਾਏ ਤਾਂ ਫਿਰ ਉਹ ਮਾਇਆ-ਰੂਪ ਚੰਦਰਮਾ ਦੀ ਚਾਨਣੀ ਨਾਲ ਮੁੰਦਿਆ ਨਹੀਂ ਜਾਂਦਾ। ਭਾਈ ! ਅਜਿਹੇ ਆਤਮਿਕ ਅਨੰਦ ਦੀ ਅਵਸਥਾ ਕਥਨ ਤੋਂ ਬਾਹਰੀ ਹੈ।

ਕਹਿੰਦੇ ਹਨ ਕਿ ਇਸ ਪ੍ਰਕਾਰ ਅਨੁਭਵ ਪ੍ਰਕਾਸ਼ ਬਖੇਰਦੇ-ਬਖੇਰਦੇ, ਭਗਤ ਜੀ ਆਪ ਵੀ ਇਤਨੇ ਭਾਵੁਕ ਤੇ ਵਿਸਮਾਦਤ ਹੋਏ ਕਿ ਉਹਨਾਂ ਦੀ ਸਰੀਰਕ ਅਵਸਥਾ ਤੋਂ ਪ੍ਰਤੀਤ ਹੋ ਰਿਹਾ ਸੀ, ਕਿ ਜਿਵੇਂ ਉਹ ਅੰਤਰ-ਆਤਮੇ ਗਹਿਰੀ ਚੁੱਭੀ ਮਾਰ ਗਏ ਹੋਣ। ਕੋਈ ਗਹਿਰੀ ਸਮਾਧੀ ਲੱਗ ਗਈ ਹੋਵੇ, ਪਰ ਕੁਝ ਕੁ ਛਿਨਾਂ ਦੀ ਚੁੱਪ ਤੋਂ ਪਿੱਛੋਂ ਉਹਨਾਂ ਅੰਦਰੋਂ ਅੰਮ੍ਰਿਤ ਬਾਣੀ ਦਾ ਮਾਨੋ ਝਰਨਾ ਹੀ ਵਹਿ ਤੁਰਿਆ। ਇਸ ਵਿਸਮਾਦੀ ਰੰਗ ਵਿਚ ਹੀ ਉਹਨਾਂ ਨੇ ਪੰਤਾਲੀ ਪਦਾਂ ਦੀ ਜੋ ਇਕ ਲੰਮੀ ਬਾਣੀ ਉਚਾਰਨ ਕੀਤੀ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ 'ਰਾਗ ਗਉੜੀ ਪੂਰਬੀ, ਬਾਵਨ

ਅਖਰੀ ਕਬੀਰ ਜੀਉ ਕੀ' ਦੇ ਸਿਰਲੇਖ ਹੇਠ ਅੰਕਿਤ ਹੈ। ਭਾਵੇਂ, ਸਾਰਾ ਉਪਰੋਕਤ ਉਪਦੇਸ਼ ਇਸ ਬਾਣੀ 'ਤੇ ਆਧਾਰਿਤ ਹੈ, ਪਰੰਤੂ ਇਸ ਦੇ ਛੇਵੇਂ ਅਤੇ ਸੱਤਵੇਂ ਪਦੇ ਦੀਆਂ ਹੇਠ ਲਿਖੀਆਂ ਪੰਕਤੀਆਂ ਤੋਂ ਤਾਂ ਇਉਂ ਜਾਪਦਾ ਹੈ ਕਿ ਜਗਿਆਸੂ ਜਨਾਂ ਦੀਆਂ ਸਾਰੀਆਂ ਪੁੱਛਾਂ ਦੇ ਉੱਤਰ ਇਹਨਾਂ ਵਿਚ ਹੀ ਸਮਿਟ ਗਏ ਹੋਣ। ਅੰਮ੍ਰਿਤ ਬਚਨ ਹਨ:

**ਓਅੰਕਾਰ ਆਦਿ ਮੈ ਜਾਨਾ॥**
**ਲਿਖਿ ਅਰੁ ਮੇਟੈ ਤਾਹਿ ਨ ਮਾਨਾ॥**
**ਓਅੰਕਾਰ ਲਖੈ ਜਉ ਕੋਈ॥**
**ਸੋਈ ਲਖਿ ਮੇਟਣਾ ਨ ਹੋਈ॥੬॥**
**ਕਕਾ ਕਿਰਣਿ ਕਮਲ ਮਹਿ ਪਾਵਾ॥**
**ਸਸਿ ਬਿਗਾਸ ਸੰਪਟ ਨਹੀਂ ਆਵਾ॥**
**ਅਰੁ ਜੇ ਤਹਾ ਕੁਸਮ ਰਸੁ ਪਾਵਾ॥**
**ਅਕਹ ਕਹਾ ਕਹਿ ਕਾ ਸਮਝਾਵਾ॥੭॥** *(ਗਉੜੀ ਪੂਰਬੀ ਕਬੀਰ ਜੀ, ਪੰਨਾ 340)*

ਸੋ, ਇਸ ਪ੍ਰਕਾਰ ਦੇ ਪਰਮਾਤਮਾ ਤੋਂ ਤਾਂ ਨਾਸਤਕ ਵੀ ਇਨਕਾਰੀ ਨਹੀਂ ਹੋ ਸਕਦੇ, ਕਿਉਂਕਿ ਉਹ ਵੀ ਮੰਨਦੇ ਹਨ ਕਿ ਇਹ ਦ੍ਰਿਸ਼ਟਮਾਨ ਜਗਤ ਕਿਤਿਉਂ ਪੈਦਾ ਹੋ ਰਿਹਾ ਹੈ ਅਤੇ ਮੁੜ ਕਿਧਰੇ ਸਮਾ ਰਿਹਾ ਹੈ। ਅਜਿਹੇ ਮੂਲ-ਸ੍ਰੋਤ (original source) ਨੂੰ ਨਾਮ ਕੋਈ ਵੀ ਦਿੱਤਾ ਜਾ ਸਕਦਾ ਹੈ, ਇਸ ਨਾਲ ਕੋਈ ਵਧੇਰੇ ਫ਼ਰਕ ਨਹੀਂ ਪੈਂਦਾ, ਕਿਉਂਕਿ ਨਾਮ ਤਾਂ ਸਾਡੀ ਜਾਣ-ਪਹਿਚਾਣ ਲਈ ਕੇਵਲ ਸੰਕੇਤਕ ਸਹਾਰਾ ਹੀ ਹੁੰਦੇ ਹਨ। ਹਾਂ, ਉਹਨਾਂ ਦਾ ਭਾਵ-ਪੂਰਤ ਹੋਣਾ ਸਾਡੇ ਲਈ ਲਾਭਦਾਇਕ ਰਹਿੰਦਾ ਹੈ। ਇਹੀ ਕਾਰਨ ਹੈ ਕਿ ਗੁਰਦੇਵ ਜੀ ਦੀ ਦ੍ਰਿਸ਼ਟੀ ਵਿਚ ਰੱਬੀ-ਨਾਵਾਂ ਪ੍ਰਤਿ ਕੋਈ ਝਗੜਾ ਨਹੀਂ ਹੈ, ਸਗੋਂ ਉਹ ਤਾਂ "ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥"[3] ਦੀ ਸੱਦ ਲਗਾ ਕੇ, ਪਰਮੇਸ਼ਰ ਦੀ ਯਾਦ ਹਿੱਤ ਵਰਤੇ ਜਾਣ ਵਾਲੇ ਸਾਰੇ ਨਾਵਾਂ ਨੂੰ ਸਤਿਕਾਰਦੇ ਹਨ।

ਸੋ, ਗੁਰਬਾਣੀ ਦੀ ਰੌਸ਼ਨੀ ਵਿਚ ਉਪਰੋਕਤ ਵਿਚਾਰ ਤੋਂ '੧ਓ' (ਇਕ-ਓਅੰਕਾਰ) ਦਾ ਜੋ ਸੰਮਿਲਤ ਭਾਵ-ਅਰਥ ਨਿਰਣੈ ਹੁੰਦਾ ਹੈ, ਉਹ ਇਹ ਹੈ ਕਿ ਪਰਮਾਤਮਾ ਇਕ ਹੈ ਅਤੇ ਉਹ ਸ੍ਰਿਸ਼ਟੀ ਦਾ ਮੂਲ-ਸ੍ਰੋਤ ਹੋਣ ਕਰਕੇ, ਸਭ ਥਾਈਂ, ਸਭ ਵਿਚ ਅਤੇ ਸਭ ਸਮੇਂ ਇਕ-ਰਸ ਵਿਆਪਕ ਰਹਿੰਦਾ ਹੈ। ਸਭ ਕੁਝ ਉਸ ਵਿੱਚੋਂ ਹੀ ਪੈਦਾ ਹੋ ਰਿਹਾ ਹੈ ਅਤੇ ਮੁੜ ਉਸ ਵਿਚ ਹੀ ਲੀਨ ਹੋ ਰਿਹਾ ਹੈ।

ਸਤਿਗੁਰੂ ਜੀ ਦਾ ਸਾਰਾ ਯਤਨ ਸੀ ਕਿ ਲੁਕਾਈ ਨੂੰ ਬੋਧ ਹੋਵੇ ਕਿ ਜਿਵੇਂ ਸੋਨੇ ਆਦਿਕ ਧਾਤੂ ਤੋਂ ਬਣੇ ਹੋਏ ਕਈ ਪ੍ਰਕਾਰ ਦੇ ਗਹਿਣੇ ਅਤੇ ਸਮੁੰਦਰ ਵਿਖੇ ਪਾਣੀ ਤੋਂ ਉਪਜੇ ਹੋਏ ਅਨੇਕਾਂ ਤਰੰਗ, ਝੱਗ ਅਤੇ ਬੁਲਬੁਲੇ, ਵੱਖ-ਵੱਖ ਰੂਪ, ਆਕਾਰ ਤੇ ਨਾਮ ਰੱਖਦੇ ਹੋਏ ਵੀ ਆਪਣੇ ਆਪਣੇ ਅਸਲੇ ਨਾਲ ਅਭੇਦ ਹੋਣ ਕਰਕੇ ਇਕ-ਰੂਪ ਹੁੰਦੇ ਹਨ, ਤਿਵੇਂ ਹੀ ਅਸੀਂ ਰੰਗ, ਰੂਪ, ਨਸਲ, ਦੇਸ਼, ਭੇਸ ਅਤੇ ਭਾਸ਼ਾ ਆਦਿਕ

---

3. ਬਸੰਤੁ ਮ: ੧, ਪੰਨਾ 1168.

ਦੀ ਭਿੰਨਤਾ ਰੱਖਦੇ ਹੋਏ ਵੀ ਆਪਣੇ ਮੂਲ ਅਸਲੇ ਪਰਮਾਤਮਾ ਨਾਲ ਅਭੇਦ ਹੋਣ ਕਰਕੇ ਇਕ ਹਾਂ।

ਜਿਵੇਂ ਅਨੇਕ ਪ੍ਰਕਾਰ ਦੇ ਬਲਬਾਂ ਅਤੇ ਟਿਊਬਾਂ ਵਿਚ ਇੱਕੋ ਹੀ ਬਿਜਲੀ ਦੀ ਜੋਤੀ ਪ੍ਰਕਾਸ਼ ਕਰ ਰਹੀ ਹੁੰਦੀ ਹੈ, ਤਿਵੇਂ ਹੀ ਸਾਰਿਆਂ ਵਿਚ ਇਕ ਪ੍ਰਭੂ ਦੀ ਜੋਤ ਦਾ ਹੀ ਜੀਵਨ ਰੂਪ ਚਾਨਣ ਹੋ ਰਿਹਾ ਹੈ। ਇਸ ਲਈ ਕਿਸੇ ਜਾਤ ਜਾਂ ਮਜ਼ਹਬ ਦੇ ਭੁਲੇਖੇ ਵਿਚ ਪੈ ਕੇ ਕਿਸੇ ਨੂੰ ਚੰਗਾ ਅਤੇ ਕਿਸੇ ਨੂੰ ਮੰਦਾ, ਕਿਸੇ ਨੂੰ ਸ੍ਰੇਸ਼ਟ ਅਤੇ ਕਿਸੇ ਨੂੰ ਸ਼ੂਦਰ ਜਾਂ ਕਿਸੇ ਨੂੰ ਉੱਚਾ ਅਤੇ ਕਿਸੇ ਨੂੰ ਨੀਵਾਂ ਨਹੀਂ ਕਹਿਆ ਜਾ ਸਕਦਾ। ਗੁਰਵਾਕ ਹੈ:

**ਸਭ ਮਹਿ ਜੋਤਿ, ਜੋਤਿ ਹੈ ਸੋਇ॥**
**ਤਿਸ ਦੈ ਚਾਨਣਿ, ਸਭ ਮਹਿ ਚਾਨਣੁ ਹੋਇ॥** *(ਧਨਾਸਰੀ ਮ: ੧, ਪੰਨਾ 13)*

ਇਤਿਹਾਸ ਵਿਚ ਐਸਾ ਵੀ ਜ਼ਿਕਰ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ, ਸ੍ਰੀ ਗੋਇੰਦਵਾਲ ਵਿਖੇ ਇਕ ਸਮੇਂ ਐਸਾ ਆਦੇਸ਼ ਦੇ ਦਿੱਤਾ ਕਿ 'ਪਹਿਲੇ ਪੰਗਤ, ਪਾਛੈ ਸੰਗਤ'। ਇਸ ਦਾ ਭਾਵ ਇਹ ਸੀ ਕਿ ਜੋ ਸ਼ਰਧਾਲੂ ਜਨ, ਇਸ ਅਸਥਾਨ 'ਤੇ ਗੁਰੂ ਦਰਸ਼ਨ ਦੇ ਅਭਿਲਾਖੀ ਹੋ ਕੇ ਆਉਂਦੇ ਹਨ ਅਤੇ ਸਤਿਸੰਗਤ ਕਰਨਾ ਚਾਹੁੰਦੇ ਹਨ, ਉਹਨਾਂ ਲਈ ਇਹ ਲਾਜ਼ਮੀ ਹੈ ਕਿ ਉਹ ਪਹਿਲਾਂ ਪੰਗਤ ਵਿਚ ਸਾਰਿਆਂ ਦੇ ਨਾਲ ਬਰਾਬਰ ਬੈਠ ਕੇ ਲੰਗਰ ਛਕਣ। ਹਜ਼ੂਰ ਦਾ ਮਕਸਦ ਤਾਂ ਕੇਵਲ ਇਤਨਾ ਹੀ ਸੀ ਕਿ ਮਨੁੱਖੀ ਭਾਈਚਾਰੇ ਵਿਚ ਸਮਾਨਤਾ ਆਵੇ, ਊਚ-ਨੀਚ ਦਾ ਭੇਦ ਭਰਮ ਮਿਟੇ, ਪਰੰਤੂ 'ਮਨੂ ਸਿਮਰਤੀ' ਦੇ ਪ੍ਰਭਾਵ ਹੇਠ ਕੀਤੀ ਸਮਾਜਿਕ ਵੰਡ ਅਨੁਸਾਰ ਜਿਹੜੇ ਲੋਕ ਆਪਣੇ ਆਪ ਨੂੰ ਸ੍ਰੇਸ਼ਟ ਸਮਝਦੇ ਸਨ, ਉਹਨਾਂ ਲਈ ਸਾਰਿਆਂ ਦੇ ਬਰਾਬਰ ਬੈਠਣਾ ਮੁਸ਼ਕਲ ਹੋ ਗਿਆ, ਕਿਉਂਕਿ ਉਹਨਾਂ ਨੂੰ ਤਾਂ ਸ਼ੂਦਰ ਸ਼੍ਰੇਣੀ ਦੇ ਲੋਕਾਂ ਪਾਸੋਂ ਭਿੱਟ ਚੜ੍ਹਦੀ ਸੀ।

ਗੁਰ-ਇਤਿਹਾਸ ਵਿਚ ਵਰਣਨ ਹੈ ਕਿ ਇਕ ਅਜਿਹੀ ਸੋਚ ਰੱਖਣ ਵਾਲਾ ਕਰਮ-ਕਾਂਡੀ ਵੈਸ਼ਨਵ ਪੰਡਤ ਮਾਈ ਦਾਸ, ਜੋ ਮਾਝੇ ਦੇ ਇਲਾਕੇ ਵਿਚਲੇ ਪਿੰਡ 'ਨਰੋਲੀ' ਦਾ ਵਸਨੀਕ ਸੀ, ਜਿਸ ਨੇ ਸ੍ਰੀ ਕ੍ਰਿਸ਼ਨ ਭਗਤ ਹੋਣ ਕਰਕੇ ਆਪਣੇ ਸਿਰ 'ਤੇ ਮੋਰ-ਮੁਕਟ, ਕੰਨਾਂ ਵਿਚ ਵਾਲ਼ੇ ਅਤੇ ਪੀਲੇ ਬਸਤ੍ਰ ਧਾਰਨ ਕੀਤੇ ਹੋਏ ਸਨ; ਗੁਰਸਿੱਖ ਸ਼ਰਧਾਲੂਆਂ ਪਾਸੋਂ ਹਜ਼ੂਰ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੀ ਮਹਿਮਾ ਸੁਣ ਕੇ ਉਹਨਾਂ ਦੇ ਦਰਸ਼ਨਾਂ ਲਈ ਸ੍ਰੀ ਗੋਇੰਦਵਾਲ ਪਹੁੰਚਿਆ ਅਤੇ ਗੁਰੂ ਦਰਬਾਰ ਦੇ ਦਰਵਾਜ਼ੇ 'ਤੇ ਖੜ੍ਹਾ ਹੋ ਕੇ ਇਸ ਨੇ ਸੇਵਾਦਾਰ ਦਰਬਾਨ ਅੱਗੇ ਸਤਿਗੁਰੂ ਜੀ ਨੂੰ ਮਿਲਣ ਦੀ ਇੱਛਾ ਜ਼ਾਹਰ ਕੀਤੀ ਤੇ ਨਿਮਰਤਾ ਸਹਿਤ ਆਖਿਆ ਕਿ ਮੇਰੀ ਜੋਦੜੀ ਸਤਿਗੁਰੂ ਜੀ ਪਾਸ ਪਹੁੰਚਾਓ। ਲਿਖਿਆ ਹੈ:

ਦੋਹਰਾ: ਅਤਿ ਅਚਾਰੀ ਵੈਸ਼ਨੋ, ਮਾਈ ਦਾਸ ਸੁ ਨਾਮ।
ਭਗਤਿ ਕਰਤਿ ਸ੍ਰੀ ਕਿਸ਼ਨ ਕੀ, ਪ੍ਰੇਮ ਸਹਿਤ ਨਿਸ਼ਕਾਮ॥੧॥
ਤਿਨ ਸ੍ਰੀ ਅਮਰ ਮਹਾਤਮ ਸੁਨਜੋ।
ਬਹੁ ਗੁਰ ਸਿਖਜਨ ਤਿਹ ਸੋਂ ਭਨਜੋ॥੫॥

ਸਮੋ ਪਾਇ ਗੁਰ ਕੇ ਪੁਰਿ ਆਯੋ।
ਥਿਰਯੋ ਪੌਰ ਪਰ ਪੂਛਿ ਪਠਾਯੋ।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 1, ਅੰਸੂ 52)*

ਹੁਣ ਜਦੋਂ ਸੇਵਾਦਾਰ ਨੇ ਸਤਿਗੁਰੂ ਜੀ ਨੂੰ ਪੰਡਤ ਬਾਰੇ ਜਾਣਕਾਰੀ ਦਿੰਦਿਆਂ ਉਸ ਲਈ ਦਰਸ਼ਨਾਂ ਦੀ ਬੇਨਤੀ ਕੀਤੀ ਤਾਂ ਹਜ਼ੂਰ ਨੇ ਬ੍ਰਾਹਮਣੀ ਛੂਤ-ਛਾਤ ਤੇ ਊਚ-ਨੀਚ ਦਾ ਭਰਮ-ਭੇਦ ਮਿਟਾਉਣ ਲਈ ਨਿਯਤ ਕੀਤੀ ਮਰਿਆਦਾ ਮੁਤਾਬਕ ਆਖਿਆ ਕਿ ਭਾਈ! ਜਾਓ ਤੇ ਉਸ ਨੂੰ ਕਹੋ ਕਿ ਪੰਡਤ ਜੀ! ਜੇ ਤੁਹਾਨੂੰ ਗੁਰੂ ਦਰਸ਼ਨ ਦੀ ਅਭਿਲਾਖਾ ਹੈ ਤਾਂ ਪਹਿਲਾਂ ਲੰਗਰ ਅਸਥਾਨ ਵਿਚ ਜਾਓ, ਪੰਗਤ ਵਿਚ ਬੈਠ ਕੇ ਭੋਜਨ ਛਕੋ ਤੇ ਤ੍ਰਿਪਤ ਹੋ ਕੇ ਫਿਰ ਦਰਸ਼ਨਾਂ ਨੂੰ ਸਾਡੇ ਪਾਸ ਆਓ। ਲਿਖਿਆ ਹੈ :

ਸੁਨਿ ਸ੍ਰੀ ਅਮਰ ਨੇਮ ਨਿੱਜ ਭਾਖਯੋ।
ਜੇ ਮਨ ਤੁਵ ਦਰਸ਼ਨ ਅਭਿਲਾਖਯੋ॥੬॥
ਕਰਹੁ ਦੇਗ ਤੇ ਭੋਜਨ ਜਾਇ।
ਹੋਹਿ ਤ੍ਰਿਪਤ ਪੁਨ ਹਮ ਢਿਗ ਆਇ।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 1, ਅੰਸੂ 52)*

ਕਰਮ-ਕਾਂਡੀ ਪੰਡਤ ਮਾਈ ਦਾਸ ਸ਼ੰਕਾਤੁਰ ਹੋ ਕੇ ਸੋਚੀਂ ਪੈ ਗਿਆ ਕਿ ਜੇਕਰ ਭੋਜਨ ਕਰਦਾ ਹਾਂ ਤਾਂ ਮੇਰਾ ਬ੍ਰਾਹਮਣੀ ਧਰਮ ਵਿਗੜਦਾ ਹੈ ਅਤੇ ਜੇ ਪੰਗਤ ਵਿਚ ਸਾਰਿਆਂ ਦੇ ਸਮਾਨ ਬੈਠ ਕੇ ਭੋਜਨ ਨਹੀਂ ਛਕਦਾ ਤਾਂ ਗੁਰੂ ਦਰਸ਼ਨ ਤੋਂ ਵਾਂਝਾ ਰਹਿੰਦਾ ਹਾਂ। ਲਿਖਿਆ ਹੈ ਕਿ ਸੋਚ ਸੋਚ ਕੇ ਆਖ਼ਿਰ ਇਹ ਪੰਡਤ, ਬਿਨਾਂ ਦਰਸ਼ਨ ਕੀਤੇ ਵਾਪਸ ਮੁੜ ਗਿਆ ਅਤੇ ਮਨ ਅੰਦਰ ਪੈਦਾ ਹੋਈ ਗੁਰੂ-ਦਰਸ਼ਨਾਂ ਦੀ ਇੱਛਾ ਨੂੰ ਦਬਾਂਦਾ ਹੋਇਆ ਆਪਣੇ ਪਿੰਡ ਨਰੋਲੀ ਨੂੰ ਵਾਪਸ ਜਾਣ ਦੀ ਥਾਂ, ਅੰਦਰਲੇ ਖ਼ਿਆਲਾਂ ਦੀ ਭੰਨ-ਤੋੜ ਵਾਲੇ ਦੁਚਿੱਤੇਪਨ ਵਿਚ ਹੀ ਆਪਣੇ ਇਸ਼ਟ ਸ੍ਰੀ ਕ੍ਰਿਸ਼ਨ ਜੀ ਦੀ ਜਨਮ ਭੂਮੀ ਦਵਾਰਕਾ ਨਗਰੀ ਦੇ ਦਰਸ਼ਨਾਂ ਨੂੰ ਟੁਰ ਪਿਆ, ਕਿਉਂਕਿ ਜਨਮ ਅਸ਼ਟਮੀ ਦਾ ਦਿਹਾੜਾ ਨੇੜੇ ਆ ਰਿਹਾ ਸੀ।

ਇਸ ਦੇ ਕੋਈ ਚੰਗੇ ਭਾਗ ਸਨ ਕਿ ਇਤਨਾ ਲੰਮਾ ਪੈਂਡਾ ਤਹਿ ਕਰ ਕੇ ਜਿਉਂ ਹੀ ਇਸ ਨੇ ਦਵਾਰਕਾ ਨਗਰੀ ਦੇ ਇਲਾਕੇ ਵਿਚ ਪੈਰ ਧਰੇ ਤਾਂ ਇਹਦੇ ਹਿਰਦੇ ਅੰਦਰ ਅਜਿਹੇ ਖ਼ਿਆਲ ਮੁੜ ਪ੍ਰਬਲ ਹੋਣ ਲੱਗੇ ਕਿ ਮੇਰਾ ਉਹ ਕਿਹੜਾ ਭੈੜੇ ਕੁਕਰਮਾਂ ਦਾ ਮੰਦ ਸੰਸਕਾਰ ਸੀ, ਜਿਹਦੀ ਪ੍ਰੇਰਨਾ ਨਾਲ ਮੈਂ ਗੋਇੰਦਵਾਲ ਤੋਂ ਜਗ-ਤਾਰਕ ਗੁਰੂ ਨਾਨਕ ਸਰੂਪ ਮਹਾਤਮਾ ਦੇ ਦਰਸ਼ਨ ਕੀਤੇ ਬਗ਼ੈਰ ਹੀ ਵਾਪਸ ਮੁੜ ਆਇਆ। ਸੋਚਦਾ ਹੈ ਕਿ ਮੈਂ ਇਹ ਕੋਈ ਅੱਛਾ ਕੰਮ ਨਹੀਂ ਕੀਤਾ। ਇਸ ਨੂੰ ਨਿਰਣੈ ਹੋਣ ਲੱਗਾ ਕਿ ਮੇਰੇ ਵਰਗਾ ਅਪਰਾਧੀ ਇਨਸਾਨ ਸ੍ਰੀ ਕ੍ਰਿਸ਼ਨ ਜੀ ਦੀ ਕਿਰਪਾ ਦਾ ਪਾਤਰ ਨਹੀਂ ਬਣ ਸਕਦਾ। ਉਹਨਾਂ ਦੇ ਦਰਸ਼ਨ ਨਸੀਬ ਨਹੀਂ ਹੋ ਸਕਦੇ। ਉਹ ਮਹਿਸੂਸ ਕਰਨ ਲੱਗਾ ਕਿ ਮੈਂ ਕਿਤਨਾ ਬਦ-ਕਿਸਮਤ ਹਾਂ ਕਿ ਕੇਵਲ ਸੰਜਮ ਦੇ ਭੋਜਨ ਕਾਰਨ ਹੀ ਖ਼ੁਆਰ ਹੋਇਆ ਅਤੇ ਇਸ ਛੋਟੀ ਜਿਹੀ ਗੱਲ ਪਿੱਛੇ ਅਨੂਪਮ ਤੇ ਨਿਰਮਲ ਕੀਰਤੀ ਵਾਲੇ ਪਾਰਬ੍ਰਹਮ ਸਰੂਪ ਸਤਿਗੁਰਾਂ ਦੇ ਦਰਸ਼ਨ ਤੇ ਸੰਗਤ ਤੋਂ ਵਾਂਝਾ ਰਹਿ ਗਿਆ।

ਇਸ ਦਾ ਚਿੱਤ ਇਤਨਾ ਉਦਾਸ ਹੋਇਆ ਕਿ ਜਨਮ ਅਸ਼ਟਮੀ ਦੀਆਂ ਰੌਣਕਾਂ ਅਤੇ ਰਾਸ ਲੀਲ੍ਹਾ ਵਿਚ ਵੀ ਮਨ ਨਾਂਹ ਲੱਗੇ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਪੰਡਤ ਜੀ ਨੇ ਆਖ਼ਿਰ ਨਿਰਣੈ ਕਰ ਲਿਆ ਕਿ ਉਹ ਗੋਇੰਦਵਾਲ ਨੂੰ ਵਾਪਸ ਮੁੜੇ ਅਤੇ ਸਰਲਤਾ ਸਹਿਤ ਸਤਿਗੁਰਾਂ ਨੂੰ ਮਿਲੇ, ਕਿਉਂਕਿ ਪ੍ਰੇਮ ਵਿਚ ਕਿਸੇ ਵੀ ਤਰ੍ਹਾਂ ਦਾ ਕੋਈ ਨੇਮ ਰੁਕਾਵਟ ਨਹੀਂ ਬਣਨਾ ਚਾਹੀਦਾ। *ਸੂਰਜ ਪ੍ਰਕਾਸ਼* ਦੀ ਲਿਖਤ ਹੈ:

ਨਿਸ਼ਚੈ ਭਯੋ ਮੋਰ ਅਪਰਾਧੂ।
ਇਹਾਂ ਦਰਸ ਕੈਸੇ ਅਬਿ ਲਾਧੂ॥੪੫॥
ਪਾਰਬ੍ਰਹਮ ਸ਼੍ਰੀ ਸਤਿਗੁਰ ਰੂਪ।
ਜਗ ਮਹਿਂ ਕੀਰਤਿ ਬਿਮਲ ਅਨੂਪ।
ਸੰਜਮ ਸੌਂ ਭੋਜਨ ਕਹੁ ਖਾਨਾ।
ਇਸ ਨੇ ਮੋਕਹੁ ਕੀਨਿ ਹਿਰਾਨਾ (ਖ਼ੁਆਰ)॥੪੬॥
ਉਰ ਕਰਿ ਸਰਲ ਮਿਲੌਂ ਅਬਿ ਜਾਈ।
ਤਹਿਂ ਸ਼੍ਰੀ ਕ੍ਰਿਸ਼ਨ ਰੂਪ ਦਰਸਾਈ।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 1, ਅੰਸੂ 52)*

ਇਸ ਪ੍ਰਕਾਰ ਕੁਝ ਸਮੇਂ ਬਾਅਦ ਪੰਡਿਤ ਮਾਈ ਦਾਸ ਦੁਬਾਰਾ ਸ੍ਰੀ ਗੋਇੰਦਵਾਲ ਆਇਆ ਤਾਂ ਸਰਲਤਾ ਸਹਿਤ ਲੰਗਰ ਛਕ ਕੇ ਗੁਰੂ ਕੇ ਸਤਿਸੰਗ ਵਿਚ ਪਹੁੰਚਿਆ। ਦਰਸ਼ਨ ਕਰਨ ਉਪਰੰਤ ਗੁਰਬਾਣੀ ਗਾਇਨ ਤੇ ਗੁਰਮਤਿ ਵਿਚਾਰਾਂ ਸੁਣ ਕੇ ਨਿਹਾਲ ਹੋਇਆ। ਦੀਵਾਨ ਦੀ ਸਮਾਪਤੀ ਹੋਣ ਤੋਂ ਪਿੱਛੋਂ, ਜਦ ਵਿਸ਼ੇਸ਼ ਤੌਰ 'ਤੇ ਸਤਿਗੁਰਾਂ ਨੂੰ ਮਿਲਿਆ ਤਾਂ ਇਸ ਨੇ ਪਹਿਲਾਂ ਹੋਈ ਭੁੱਲ ਦਾ ਪਸ਼ਚਾਤਾਪ ਕਰਦਿਆਂ ਖਿਮਾ ਵੀ ਮੰਗੀ ਅਤੇ ਆਪਣੇ ਹਿਰਦੇ ਦੀ ਸ਼ਰਧਾ ਤੇ ਵੇਦਨਾ ਵੀ ਪ੍ਰਗਟ ਕੀਤੀ। ਪੰਡਤ ਨੇ ਹੱਥ ਜੋੜ ਆਖਿਆ ਕਿ ਮਹਾਰਾਜ! ਗੁਰੂ ਨਾਨਕ ਦੇ ਦਰ-ਘਰ ਦੀ ਮਹਿਮਾ ਸੁਣ ਸੁਣ ਕੇ ਅਤੇ ਗੁਰੂ-ਦਰਸਾਏ ਮਾਰਗ ਦੀ ਮਹੱਤਤਾ ਨੂੰ ਸਮਝ ਕੇ ਮੇਰੇ ਅੰਦਰ ਇੱਛਾ ਪ੍ਰਬਲ ਹੋ ਰਹੀ ਸੀ ਕਿ ਤੁਹਾਡੀ ਸੰਗਤ ਕਰਾਂ ਅਤੇ ਤੁਹਾਡੀ ਜੀਵਨ ਅਗਵਾਈ ਵਿਚ ਨਾਮ-ਸਿਮਰਨ ਦੀ ਬਦੌਲਤ ਆਪਣਾ ਲੋਕ ਸੁਖੀਆ ਤੇ ਪਰਲੋਕ ਸੁਹੇਲਾ ਕਰਾਂ।

ਇਸ ਨੇ ਹੰਝੂ ਕੇਰਦਿਆਂ ਆਖਿਆ—ਮਹਾਰਾਜ! ਮੈਂ ਬਹੁਤ ਭਟਕਿਆ ਹਾਂ ਅਤੇ ਹੁਣ ਤਾਂ ਇਹ ਸਮਝੋ ਕਿ ਸਭ ਪਾਸਿਓਂ ਹਾਰ-ਹੰਭ ਕੇ ਤੁਹਾਡੀ ਸ਼ਰਣ ਪਿਆ ਹਾਂ। ਪਰੰਤੂ ਸੱਚ ਜਾਣਿਓਂ, ਬ੍ਰਾਹਮਣ ਹੋਣ ਦੇ ਕਾਰਨ ਅਜੇ ਵੀ ਸਮਾਜਿਕ ਤੌਰ 'ਤੇ ਸਾਰਿਆਂ ਨਾਲ ਚੌਂਕੇ ਆਦਿਕ ਦੀ ਸਾਂਝ ਪਾ ਕੇ ਰਹਿ ਸਕਣਾ ਅਸੰਭਵ ਜਿਹਾ ਜਾਪ ਰਿਹਾ ਹੈ, ਕਿਉਂਕਿ ਸਨਾਤਨੀ ਵਿਚਾਰਧਾਰਾ ਅਜਿਹੇ ਵਰਤਾਰੇ ਦੀ ਆਗਿਆ ਨਹੀਂ ਦਿੰਦੀ। ਮਹਾਰਾਜ! ਇਸ ਪੱਖੋਂ ਮੈਨੂੰ ਮਨ ਨਾਲ ਵੀ ਬਹੁਤ ਝਗੜਾ ਕਰਨਾ ਪਿਆ ਹੈ, ਕਿਉਂਕਿ ਇਸ ਜ਼ਾਤੀ-ਅਭਿਮਾਨ ਨੂੰ ਗਲੋਂ ਲਾਹ ਸਕਣਾ ਸੁਖਾਲਾ ਕਰਮ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਸ ਲਈ ਤੁਹਾਡੀ ਬਖ਼ਸ਼ਿਸ਼ ਦੀ ਅਤਿਅੰਤ ਲੋੜ ਹੈ।

ਸਤਿਗੁਰੂ ਜੀ ਨੇ ਧੀਰਜ ਸਹਿਤ ਇਸ ਦੀ ਗੱਲਬਾਤ ਸੁਣੀ ਅਤੇ ਸ਼ਾਬਾਸ਼ ਦਿੰਦਿਆਂ ਆਖਿਆ ਕਿ ਭਾਈ! ਗਿਆਨ ਪ੍ਰਾਪਤੀ ਦਾ ਮੁਖ ਮਕਸਦ ਤਾਂ ਮਨ ਨੂੰ

ਸਮਝਾਉਣਾ ਹੁੰਦਾ ਹੈ ਅਤੇ ਮਨ ਨੂੰ ਸਮਝਾਉਣ ਦਾ ਨਾਮ ਹੀ ਸਾਧਨਾ ਹੈ। ਗੁਰੂ ਨਾਨਕ ਦ੍ਰਿਸ਼ਟੀ ਵਿਚ ਤਾਂ ਓਹੀ ਮਨੁੱਖ ਬਹਾਦਰ ਸੂਰਮਾ ਹੈ, ਜਿਸ ਨੇ ਆਪਣੇ ਮਨ ਵਿੱਚੋਂ ਦੁਸਟ ਹੰਕਾਰ ਨੂੰ ਮਾਰ ਮੁਕਾਇਆ ਹੈ ਅਤੇ ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰ ਕੇ ਜਨਮ ਸਫਲਾਇਆ ਹੈ। ਐਸਾ ਸੂਰਮਾ ਮਨੁੱਖ ਆਪ ਸਦਾ ਲਈ ਵਿਕਾਰਾਂ ਤੋਂ ਮੁਕਤ ਹੋ ਜਾਂਦਾ ਹੈ ਅਤੇ ਉਹ ਆਪਣੀ ਸਾਰੀ ਕੁਲ ਨੂੰ ਵੀ ਤਾਰ ਲੈਂਦਾ ਹੈ। ਨਾਮ ਨਾਲ ਪਿਆਰ ਕਰਨ ਵਾਲੇ ਬੰਦੇ ਹੀ ਸੱਚੇ ਹਰੀ ਦਰਗਾਹ ਵਿਚ ਸ਼ੋਭਾ ਪਾਉਂਦੇ ਹਨ, ਪਰ ਮਨਮੁਖ ਅਹੰਕਾਰ ਵਿਚ ਸੜਦੇ ਹਨ ਤੇ ਇਸ ਤਰ੍ਹਾਂ ਦੁਖੀ ਹੋ ਕੇ ਮਰਦੇ ਹਨ:

**ਨਾਨਕ, ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥**
**ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ॥**
**ਆਪਿ ਹੋਆ ਸਦਾ ਮੁਕਤੁ, ਸਭੁ ਕੁਲੁ ਨਿਸਤਾਰਿਆ॥**
**ਸੋਹਨਿ ਸਚਿ ਦੁਆਰਿ, ਨਾਮੁ ਪਿਆਰਿਆ॥**
**ਮਨਮੁਖ ਮਰਹਿ ਅਹੰਕਾਰਿ, ਮਰਣੁ ਵਿਗਾੜਿਆ॥**

*(ਵਾਰ ਸਿਰੀਰਾਗੁ ਮ: ੩, ਪੰਨਾ 86)*

ਭਾਈ! ਮਨੁੱਖੀ ਹਿਰਦੇ ਅੰਦਰ ਊਚ-ਨੀਚ ਦੇ ਅਜਿਹੇ ਵਿਤਕਰੇ ਭਰਪੂਰ ਖ਼ਿਆਲ, ਤਦੋਂ ਹੀ ਪੈਦਾ ਹੋ ਸਕਦੇ ਹਨ, ਜੇ ਅਸੀਂ ਜਗਤ ਦੇ ਜੀਅ-ਜੰਤਾਂ ਨੂੰ ਪੈਦਾ ਕਰਨ ਵਾਲੀ ਅਤੇ ਇਹਨਾਂ ਸਾਰਿਆਂ ਅੰਦਰ ਵਿਆਪਕ ਰੱਬੀ-ਜੋਤਿ ਤੋਂ ਇਲਾਵਾ, ਕੋਈ ਹੋਰ ਦੂਜੀ ਹਸਤੀ ਭੀ ਦੇਖ ਰਹੇ ਹੋਈਏ। ਪਰ ਜਦੋਂ, ਸਾਰੇ ਜੀਅ-ਜੰਤ ਇਕ ਪ੍ਰਭੂ ਦੇ ਬਣਾਏ ਹੋਏ ਹਨ, ਸਾਰੇ ਇਕ ਰੱਬੀ ਨੂਰ ਤੋਂ ਪੈਦਾ ਹੋਏ ਹਨ ਅਤੇ ਉਹ ਆਪ ਹੀ ਸਭਨਾਂ ਦਾ ਮਾਲਕ ਹੈ, ਤਾਂ ਫਿਰ ਤੂੰ ਹੀ ਦੱਸ ਕਿ ਮੰਦਾ ਕਿਸ ਨੂੰ ਕਿਹਾ ਜਾਵੇ? ਕਿਸ ਨੂੰ ਊਚ ਅਤੇ ਕਿਸ ਨੂੰ ਨੀਚ ਮੰਨਿਆ ਜਾਵੇ? ਭਾਈ! ਮਨੁੱਖੀ ਭਾਈਚਾਰੇ ਵਿੱਚੋਂ ਕਿਸੇ ਨੂੰ ਭੈੜਾ ਤਾਂ ਹੀ ਆਖਿਆ ਜਾ ਸਕਦਾ ਹੈ, ਜੇ ਉਹਨਾਂ ਵਿਚ ਪਰਮਾਤਮਾ ਤੋਂ ਬਿਨਾਂ ਕੋਈ ਦੂਜਾ ਹੋਰ ਵੱਸਦਾ ਹੋਵੇ:

**ਜੀਅ ਜੰਤ ਸਭਿ ਤਿਸ ਦੇ, ਸਭਨਾ ਕਾ ਸੋਈ॥**
**ਮੰਦਾ ਕਿਸ ਨੋ ਆਖੀਐ, ਜੇ ਦੂਜਾ ਹੋਈ॥** *(ਆਸਾ ਮ: ੩, ਪੰਨਾ 425)*

ਪੰਡਤ ਨੇ ਪਹਿਲਾਂ ਤਾਂ ਕੁਝ ਪੰਡਤਾਈ ਵੀ ਪ੍ਰਗਟ ਕੀਤੀ ਅਤੇ ਚਤੁਰਾਈ ਵੀ ਦਿਖਾਈ। ਵੇਦਾਂ ਅਤੇ ਸਿੰਮ੍ਰਿਤੀਆਂ ਦੇ ਕੁਝ ਸਲੋਕ ਵੀ ਸੁਣਾਏ, ਜਿਨ੍ਹਾਂ ਦੁਆਰਾ ਉਸ ਦੇ ਵਿਚਾਰਾਂ ਦੀ ਪੁਸ਼ਟੀ ਹੁੰਦੀ ਸੀ, ਪਰੰਤੂ ਉਸ ਦੇ ਕੋਈ ਚੰਗੇ ਭਾਗ ਸਨ, ਜਿਨ੍ਹਾਂ ਕਰਕੇ ਆਖ਼ਿਰ ਉਸ ਨੇ ਸਤਿਗੁਰੂ ਜੀ ਦੀ ਸਮਦ੍ਰਿਸ਼ਟੀ ਭਰਪੂਰ ਵਿਆਖਿਆ ਦੇ ਸਨਮੁਖ ਆਪਣਾ ਸੀਸ ਝੁਕਾ ਦਿੱਤਾ। ਹੁਣ ਸਤਿਗੁਰੂ ਜੀ ਨੇ ਉਸ ਅੰਦਰਲੀ ਜਗਿਆਸਾ ਤੇ ਨਿਰਮਾਣਤਾ ਨੂੰ ਸਮਝਦਿਆਂ, ਆਪਣੇ ਨੇੜੇ ਬੁਲਾਇਆ ਤੇ ਗਲਵਕੜੀ ਵਿਚ ਲੈਂਦਿਆਂ, ਬਹੁਤ ਹੀ ਪਿਆਰ ਨਾਲ ਆਖਿਓ ਨੇ—ਹੇ ਮੇਰੇ ਵੀਰ! ਤੂੰ ਆਖਦਾ ਸੈਂ ਕਿ ਮੈਂ ਚਾਹੁੰਦਾ ਹਾਂ ਕਿ ਪ੍ਰਭੂ ਦੇ ਸਿਮਰਨ ਸਦਕਾ ਸੁਖੀ ਹੋਵਾਂ। ਪਰ ਹਮੇਸ਼ਾ ਯਾਦ ਰੱਖੀਂ

ਕਿ ਸਿਮਰਨ ਤਾਂ ਹੀ ਫਲੀਭੂਤ ਹੁੰਦਾ ਹੈ, ਜੇਕਰ ਆਪਣੇ ਅੰਦਰੋਂ ਵੱਡੇ-ਪਨ ਦਾ ਅਹੰਕਾਰ ਅਤੇ ਦੂਜੇ-ਪਨ ਦੀ ਦੁਬਿਧਾ ਨੂੰ ਦੂਰ ਕਰ ਲਈਏ।

ਭਾਈ! ਨਾਮ ਧਿਆਵਣ ਜਾਂ ਨਾਮ ਸਿਮਰਨ ਦਾ ਅਸਲ ਅਰਥ ਹੀ ਇਹ ਹੈ ਕਿ ਅਸੀਂ ਹਮੇਸ਼ਾ ਹੀ ਧਿਆਨ ਰੱਖੀਏ, ਅਸੀਂ ਹਮੇਸ਼ਾ ਹੀ ਯਾਦ ਰੱਖੀਏ ਕਿ ਇਹ ਸਾਰਾ ਵਿਸ਼ਵ ਹਰੀ ਦਾ ਰੂਪ ਹੈ। ਇਹ ਸਾਰਾ ਉਸ ਦਾ ਨਾਮਣਾ ਹੈ। ਸਿਰਜਨਹਾਰ ਦੀ ਸਦੀਵੀ ਹੋਂਦ ਅਤੇ ਉਸ ਦੀ ਵੱਡੀ ਵਡਿਆਈ ਦਾ ਹੀ ਪ੍ਰਗਟਾਅ ਹੈ। ਪਰਮਾਤਮਾ ਦੇ ਜਿਹੜੇ ਕਿਰਤਮ ਅੱਖਰੀ ਨਾਮ ਹਨ, ਇਹ ਤਾਂ ਅਜਿਹਾ ਧਿਆਨ ਬਣਾਈ ਰੱਖਣ ਲਈ, ਅਜਿਹੀ ਯਾਦ ਬਣਾਈ ਰੱਖਣ ਲਈ ਇਕ ਸਹਾਰਾ ਹਨ ਅਤੇ ਇਸ ਪ੍ਰਕਾਰ ਦੇ ਧਿਆਨ ਅਥਵਾ ਯਾਦ ਦੀ ਪਰਪੱਕਤਾ ਦਾ ਨਾਮ ਹੀ ਲਿਵ ਹੈ। ਅਜਿਹੀ ਲਿਵ ਤੋਂ ਬਗ਼ੈਰ ਸਾਡੀ ਦੇਹ ਵਿਕਾਰਾਂ ਦੇ ਸਾਹਮਣੇ ਨਿਮਾਣੀ ਤੇ ਨਿਤਾਣੀ ਬਣੀ ਰਹਿੰਦੀ ਹੈ। ਪ੍ਰਭੂ ਚਰਨਾਂ ਦੀ ਪ੍ਰੀਤ ਤੋਂ ਬਿਨਾਂ ਨਿਆਸਰਾ ਹੋਇਆ ਸਾਡਾ ਸਰੀਰ ਜੋ ਕੁਝ ਵੀ ਕਰਦਾ ਹੈ, ਨਿਕਾਰੇ ਕੰਮ ਹੀ ਕਰਦਾ ਹੈ।

ਇਸ ਲਈ ਭਾਈ! ਪ੍ਰਭੂ ਅੱਗੇ ਇਉਂ ਅਰਦਾਸ ਕਰਿਆ ਕਰ ਕਿ ਹੇ ਜਗਤ ਦੇ ਮਾਲਕ! ਤੈਥੋਂ ਬਿਨਾਂ ਕੋਈ ਹੋਰ ਥਾਂ ਨਹੀਂ, ਜਿਥੇ ਇਹ ਸਰੀਰ ਸੁਚੱਜੇ ਪਾਸੇ ਲੱਗ ਸਕੇ, ਕਿਉਂਕਿ ਤੇਰੇ ਬਿਨਾਂ ਕੋਈ ਹੋਰ ਇਸ ਨੂੰ ਚੰਗੇ ਪਾਸੇ ਲਾਣ ਜੋਗਾ ਹੀ ਨਹੀਂ। ਤੂੰ ਆਪ ਹੀ ਕਿਰਪਾ ਕਰ ਤਾਂ ਕਿ ਇਹ ਗੁਰੂ ਦੇ ਸ਼ਬਦ ਵਿਚ ਲੱਗ ਕੇ ਸੁਧਰ ਸਕੇ :

**ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥**
**ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥**
**ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥**

*(ਰਾਮਕਲੀ ਮ: ੩ ਅਨੰਦੁ, ਪੰਨਾ 917)*

ਹੇ ਮੇਰੇ ਵੀਰ! ਜਦੋਂ ਵੀ ਕਿਸੇ ਸੁਭਾਗੇ ਮਨੁੱਖ ਨੂੰ ਨਿਰੰਕਾਰ ਦੀ ਪ੍ਰੀਤ ਨਾਲ ਭਰਪੂਰ ਸਦਾ ਕਾਇਮ ਰਹਿਣ ਵਾਲੀ ਲਗਨ ਲੱਗ ਜਾਂਦੀ ਹੈ ਤਾਂ ਉਹ ਸੁਭਾਵਿਕ ਹੀ ਸਾਰੇ ਮਨੁੱਖੀ ਭਾਈਚਾਰੇ ਨਾਲ ਆਦਰ ਭਰਿਆ ਤੇ ਸਮਾਨਤਾ ਸਹਿਤ ਵਰਤਾਰਾ ਵਰਤਦਾ ਹੈ। ਇਸ ਲਈ ਜੇ ਤੂੰ ਗੁਰਮਤਿ ਦਾ ਅਨੁਸਾਰੀ ਹੁੰਦਾ ਹੋਇਆ ਹੋਰ ਪਾਸੇ ਦੀ ਭਟਕਣਾ, ਹਉਮੈ ਤੇ ਦਵੈਤ ਦ੍ਰਿਸ਼ਟੀ ਛੱਡ ਕੇ ਇਕ ਪ੍ਰਭੂ ਨੂੰ ਧਿਆਏਂਗਾ ਤਾਂ ਤੇਰਾ ਜੀਉ ਸੁਖੀ ਹੋਏਗਾ। ਤੈਨੂੰ ਲੋਕ ਪ੍ਰਲੋਕ ਵਿਚ ਬਹੁਤ ਆਦਰ ਮਿਲੇਗਾ :

**ਏਕੋ ਨਾਮੁ ਧਿਆਇ ਤੂੰ, ਸੁਖੁ ਪਾਵਹਿ ਮੇਰੇ ਭਾਈ ॥**
**ਹਉਮੈ ਦੂਜਾ ਦੂਰਿ ਕਰਿ, ਵਡੀ ਵਡਿਆਈ ॥੧॥** *(ਆਸਾ ਮ: ੩, ਪੰਨਾ 425)*

ਮੇਰੇ ਵੀਰ, ਸਹੀ ਆਤਮਿਕ ਜੀਵਨ ਦੀ ਸਮਝ ਵਾਲੇ ਬੰਦਿਆਂ ਨੂੰ ਹਰ ਥਾਂ ਸਦਾ-ਥਿਰ ਪ੍ਰਭੂ ਹੀ ਦਿੱਸਦਾ ਹੈ। ਪ੍ਰਭੂ ਦੀ ਮਿਹਰ ਸਦਕਾ ਉਹਨਾਂ ਦੇ ਅੰਦਰ ਅਜਿਹੀ ਸੂਝ ਪੈਦਾ ਹੋ ਜਾਂਦੀ ਹੈ। ਇਸ ਲਈ ਉਹਨਾਂ ਦੀ ਦ੍ਰਿਸ਼ਟੀ ਵਿਚ ਕਿਸੇ ਪ੍ਰਕਾਰ ਦੀ ਦਵੈਸ਼ ਨਹੀਂ ਰਹਿੰਦੀ। ਇਹ ਵੀ ਪੱਕੀ ਗੱਲ ਹੈ ਕਿ ਜੇ ਕੋਈ ਮਨੁੱਖ ਉਹਨਾਂ ਨੂੰ ਇਸ ਨਿਸਚੇ ਵਲੋਂ ਟਪਲਾ ਲਾਣਾ ਚਾਹੇ ਤਾਂ ਵੀ ਉਹ ਗ਼ਲਤੀ ਨਹੀਂ ਖਾਂਦੇ। ਉਹ ਹਰੇਕ

ਥਾਂ ਅਤੇ ਸਾਰਿਆਂ ਵਿਚ ਇਕ ਸਦਾ-ਥਿਰ ਪ੍ਰਭੂ ਨੂੰ ਹੀ ਵੱਸਦਾ ਸਮਝਦੇ ਹਨ :

**ਗਿਆਨੀਆ ਨੋ ਸਭੁ ਸਚੁ ਹੈ, ਸਚੁ ਸੋਝੀ ਹੋਈ ॥**
**ਓਇ ਭੁਲਾਏ ਕਿਸੈ ਦੇ ਨ ਭੁਲਨੀ, ਸਚੁ ਜਾਣਨਿ ਸੋਈ ॥**

*(ਆਸਾ ਮ: ੩, ਪੰਨਾ 425)*

ਭਾਈ ਸੰਤੋਖ ਸਿੰਘ ਜੀ ਨੇ ਵੀ ਲਿਖਿਆ ਹੈ ਕਿ ਜਦ ਗੁਰਦੇਵ ਜੀ ਨੇ 'ਮਾਈਦਾਸ' ਨੂੰ ਪਿਆਰ ਸਹਿਤ "ਆਵੋ ਭਗਤ ਬੈਠੀਏ ਪਾਸ" ਕਹਿ ਕੇ ਆਪਣੇ ਨੇੜੇ ਬੁਲਾਇਆ ਅਤੇ ਸਮਝਾਇਆ ਤਾਂ ਉਹਨਾਂ ਦੇ ਅੰਮ੍ਰਿਤ ਬਚਨ ਸੁਣ ਕੇ ਪੰਡਤ ਨੇ ਆਪਣਾ ਸਿਰ ਜਿਉਂ ਹੀ ਗੁਰਦੇਵ ਜੀ ਦੇ ਚਰਨਾਂ 'ਤੇ ਧਰਿਆ, ਸਤਿਗੁਰੂ ਜੀ ਨੇ ਵੀ ਆਪਣਾ ਬਖ਼ਸ਼ਸ਼ਾਂ ਭਰਪੂਰ ਹੱਥ ਉਸ ਦੇ ਮਸਤਕ 'ਤੇ ਟਿਕਾ ਦਿੱਤਾ। ਨਿਹਾਲ ਹੋਏ ਵਿਦਵਾਨ ਪੰਡਤ ਦੇ ਮੂੰਹੋਂ ਬੇ-ਮੁਹਾਰੇ ਹੀ ਸਤਿਗੁਰੂ ਜੀ ਦੀ ਉਸਤਤਿ ਵਿਚ ਸ਼ਬਦ ਨਿਕਲਣ ਲੱਗੇ। ਉਹ ਦੋਵੇਂ ਹੱਥ ਜੋੜ ਤਰਲੇ-ਜੋਦੜੀਆਂ ਕਰਨ ਲੱਗਾ ਕਿ ਹੇ ਪ੍ਰਭੂ ਸਰੂਪ ਸਤਿਗੁਰੂ ਜੀ! ਹੁਣ ਜੇ ਤ੍ਰੁੱਠੇ ਹੋ ਤਾਂ ਕ੍ਰਿਪਾ ਕਰਕੇ ਦਾਸਰੇ ਨੂੰ ਚਰਨ ਧੂੜ ਬਣਾ ਕੇ ਸਦਾ ਲਈ ਆਪਣੀ ਸ਼ਰਨ ਬਖ਼ਸ਼ੋ, ਤਾਂ ਕਿ ਮੈਂ ਆਪ ਜੀ ਦੀ ਮੁਬਾਰਕ ਰਸਨਾ ਤੋਂ ਅੰਮ੍ਰਿਤ ਬਚਨ ਸੁਣਦਾ ਹੋਇਆ ਨਿੱਤ ਸੋਹਣੇ ਦੀਦਾਰ ਕਰਦਾ ਰਹਾਂ, ਕਿਉਂਕਿ ਆਪ ਜੀ ਵਲੋਂ ਜਿਹੜੀ ਸਿੱਖੀ ਦੀ ਨਿਆਰੀ ਤੇ ਉਦਾਰਤਾ ਭਰਪੂਰ ਵਿਚਾਰਧਾਰਾ ਪ੍ਰਚਾਰੀ ਜਾ ਰਹੀ ਹੈ, ਜਿਸ ਨੇ ਧਾਰਨ ਕਰ ਲਈ ਉਹ ਦੁੱਖਾਂ ਕਲੇਸ਼ਾਂ ਤੋਂ ਮੁਕਤ ਹੋ ਜਾਂਦਾ ਹੈ। ਇਸ ਭਾਵ ਦੀ *ਸੂਰਜ ਪ੍ਰਕਾਸ਼* ਵਿਚਲੀ ਕੁਝ-ਕੁ ਕਾਵਿਕ ਲਿਖਤ ਇਸ ਪ੍ਰਕਾਰ ਹੈ :

ਸੁਨਤਿ ਬੈਨ ਚਰਨਨਿ ਪਰ ਪਰਯੋ।
ਸ੍ਰੀ ਗੁਰ ਨਿਜ ਕਰ ਮਸਤਕ ਧਰਯੋ ॥੧੩॥
ਰੁਚਿਰ ਪ੍ਰਸੰਸਾ ਕਰਿਬੇ ਲਾਗਯੋ।
ਗੁਰ ਕ੍ਰਿਪਾਲ ਕੇ ਪਗ ਅਨੁਰਾਗਯੋ।
ਧੰਨ ਧੰਨ ਸਤਿਗੁਰ ਗਤਿ ਦਾਨੀ।
ਕਲਿ ਮਹਿਂ ਕਰਹੁ ਉਧਾਰਨ ਪ੍ਰਾਨੀ ॥੧੪॥...
ਨਈ ਰੀਤ ਸਿੱਖੀ ਬਿਥਾਰੀ ਉਦਾਰੀ।
ਲਈ ਧਾਰਿ ਜਾਂਹੀ ਭਏ ਦੁੱਖਜ ਪਾਰੀ ॥੨੧॥...
ਹੇ ਪ੍ਰਭੁ! ਜੇ ਪ੍ਰਸੰਨ ਮੁਝ ਪਰ ਹੋ।
ਰਾਖੋ ਚਰਨ ਕਮਲ ਰਜ ਕਰਿ ਹੋ।
ਨਿਤ ਦਰਸ਼ਨ ਮੈਂ ਤੁਮਰੇ ਪਾਊਂ।
ਜਨਮ ਜਨਮ ਕੇ ਭਰਮ ਮਿਟਾਊਂ ॥੨੪॥ *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 1, ਅੰਸੂ 53)*

ਅਸਲ ਵਿਚ ਹਕੀਕਤ ਇਹ ਹੈ ਕਿ ਸਤਿਗੁਰੂ ਜੀ ਮਾਨਵਤਾ ਦੀ ਕਲਿਆਣ ਕੇਵਲ ਤੇ ਕੇਵਲ ਨਿਰੰਕਾਰੀ ਏਕੇ ਦੀ ਇਕਾਈ 'ਤੇ ਕੇਂਦਰਤ ਹੋਣ ਵਿਚ ਹੀ ਦੇਖਦੇ ਸਨ। ਇਸ ਲਈ ਉਹਨਾਂ ਨੇ ਏਕੇ ਉੱਤੇ ਇਥੋਂ ਤਕ ਜ਼ੋਰ ਦਿੱਤਾ ਕਿ ਏਕਾ ਪਦ, ਉਹਨਾਂ ਦੀ ਦ੍ਰਿਸ਼ਟੀ ਵਿਚ ਕੇਵਲ ਸੰਖਿਅਕ ਵਿਸ਼ੇਸ਼ਣ ਹੀ ਨਾ ਰਿਹਾ, ਸਗੋਂ ਪ੍ਰਭੂ-ਵਾਚਕ

ਅੱਖਰੀ ਨਾਮ ਬਣ ਗਿਆ। ਇਹੀ ਕਾਰਨ ਹੈ ਕਿ ਜਦ ਉਹ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕਰਨ ਦੀ ਪ੍ਰੇਰਨਾ ਕਰਦੇ ਹਨ, ਤਾਂ ਉਸ ਦਾ ਕੋਈ ਪ੍ਰਚਲਿਤ ਨਾਮ ਲੈਣ ਦੀ ਥਾਂ ਆਮ ਕਰਕੇ ਇਹੋ ਆਖਦੇ ਹਨ ਕਿ ਇੱਕੋ ਨੂੰ ਜਪੋ, ਇੱਕੋ ਨੂੰ ਸਾਲਾਹੋ, ਇੱਕੋ ਦੇ ਗੁਣ ਗਾਓ ਅਤੇ ਇਕ ਪ੍ਰਭੂ ਦੇ ਮਿਲਣ ਦੀ ਤਾਂਘ ਰੱਖੋ, ਕਿਉਂਕਿ ਜਗਤ ਦੇ ਅਨੇਕਾਂ ਖਿਲਾਰੇ ਇਕ (ਪ੍ਰਭੂ) ਤੋਂ ਹੀ ਹੋਏ ਹਨ।

ਇਕ ਨੂੰ ਸਿਮਰਿਆਂ ਸਾਰੇ ਪਾਪ ਨਾਸ ਹੋ ਜਾਂਦੇ ਹਨ। ਗੁਰਦੇਵ ਜੀ ਦਾ ਕਥਨ ਹੈ ਕਿ ਜਿਸ ਮਨੁੱਖ ਦੇ ਮਨ ਤੇ ਸਰੀਰ ਵਿਚ ਇਕ ਪ੍ਰਭੂ ਹੀ ਪਰੋਤਾ ਗਿਆ ਹੈ, ਸਮਝੋ ਕਿ ਉਸ ਨੇ ਗੁਰੂ ਕਿਰਪਾ ਸਦਕਾ ਇਕ ਪ੍ਰਭੂ ਨੂੰ ਪਛਾਣ ਲਿਆ ਹੈ। ਇਸ ਸੱਚ ਨੂੰ ਪ੍ਰਗਟਾਉਂਦੇ ਹੋਏ ਹੇਠ ਲਿਖੇ ਗੁਰਵਾਕ ਵਿਚ 'ਏਕੇ' ਦੇ ਸਾਰੇ ਅੱਖਰੀ ਸਰੂਪ ਪਰਮੇਸ਼ਰ ਦੇ ਅਰਥਾਂ ਵਿਚ ਵਰਤੇ ਗਏ ਹਨ:

**ਏਕੋ ਜਪਿ ਏਕੋ ਸਾਲਾਹਿ॥**
**ਏਕੁ ਸਿਮਰਿ ਏਕੋ ਮਨ ਆਹਿ॥**
**ਏਕਸ ਕੇ ਗੁਨ ਗਾਉ ਅਨੰਤ॥**
**ਮਨਿ ਤਨਿ ਜਾਪਿ ਏਕ ਭਗਵੰਤ॥**
**ਏਕੋ ਏਕੁ ਏਕੁ ਹਰਿ ਆਪਿ॥**
**ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ॥**
**ਅਨਿਕ ਬਿਸਥਾਰ ਏਕ ਤੇ ਭਏ॥**
**ਏਕੁ ਅਰਾਧਿ ਪਰਾਛਤ ਗਏ॥**
**ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ॥**
**ਗੁਰ ਪ੍ਰਸਾਦਿ ਨਾਨਕ ਇਕੁ ਜਾਤਾ॥** *(ਗਉੜੀ ਸੁਖਮਨੀ ਮ: ੫, ਪੰਨਾ 289)*

ਮਾਨਵੀ ਦ੍ਰਿਸ਼ਟੀ ਵਿਚ ਚੰਗੇ ਮੰਦੇ, ਆਪਣੇ ਬਿਗਾਨੇ, ਮਿੱਤਰ ਦੁਸ਼ਮਣ, ਕਾਲੇ ਗੋਰੇ ਅਤੇ ਉੱਚੇ ਨੀਵੇਂ ਹੋਣ ਦੇ ਵਿਤਕਰੇ, ਤਦੋਂ ਤਕ ਹੀ ਕਾਇਮ ਰਹਿੰਦੇ ਹਨ, ਜਦੋਂ ਤਕ ਉਸ ਦੇ ਅੰਦਰ ਮੇਰ-ਤੇਰ ਵਾਲੀ ਦ੍ਵੈਤ ਹੈ। ਜਿਹੜਾ ਮਨੁੱਖ ਗੁਰੂ ਦੇ ਦੱਸੇ ਰਾਹ ਉੱਤੇ ਤੁਰਦਾ ਹੈ, ਉਹ ਤਾਂ ਹਰ ਥਾਂ ਇਕ ਪ੍ਰਭੂ ਨੂੰ ਵੱਸਦਾ ਸਮਝ ਕੇ ਉਸ ਇੱਕੋ ਵਿਚ ਹੀ ਲੀਨ ਹੋਇਆ ਰਹਿੰਦਾ ਹੈ:

**ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ॥**
**ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ॥** *(ਸੂਹੀ ਮ: ੩, ਪੰਨਾ 757)*

ਸਪੱਸ਼ਟ ਹੈ ਕਿ ਇਕ ਪ੍ਰਭੂ ਨੂੰ ਜਪਣ, ਇਕ ਪ੍ਰਭੂ ਨੂੰ ਸਾਲਾਹੁਣ ਅਤੇ ਇਕ ਪ੍ਰਭੂ ਦੇ ਗੁਣ ਗਾਉਣ ਦਾ ਨਤੀਜਾ ਇਹ ਨਿਕਲਣਾ ਚਾਹੀਦਾ ਹੈ ਕਿ ਸਾਡੀ ਦ੍ਰਿਸ਼ਟੀ ਵਿਚ ਦ੍ਵੈਤ ਨਾ ਰਹੇ, ਦੂਜਾ-ਪਨ ਨਾ ਰਹੇ। ਅਸੀਂ ਜਗਤ ਦੀਆਂ ਚੀਜ਼ਾਂ ਨੂੰ ਵੰਡ ਕੇ ਅਤੇ ਇਕ ਦੂਸਰੀ ਦੇ ਵਿਪਰੀਤ ਦੇਖਣ ਦੀ ਥਾਂ ਉਹਨਾਂ ਨੂੰ ਇਕ ਇਕਾਈ ਅਤੇ ਸੰਮਿਲਤ ਸਰੂਪ ਵਿਚ ਦੇਖੀਏ, ਕਿਉਂਕਿ ਸਮੁੱਚੀ ਸ੍ਰਿਸ਼ਟੀ ਦਾ ਮੂਲ ਇੱਕੋ ਪ੍ਰਭੂ ਹੈ। ਇਸ ਲਈ ਅਜਿਹਾ ਹੋਣਾ ਸੁਭਾਵਿਕ ਹੈ ਕਿ ਰੰਗ-ਰੰਗ ਅਤੇ ਭਾਂਤ-ਭਾਂਤ ਦੀਆਂ ਜਿਨਸਾਂ ਵਾਲੀ ਸ੍ਰਿਸ਼ਟੀ ਵਿਚ ਸਾਨੂੰ ਏਕਤਾ ਨਜ਼ਰੀ ਪਵੇ।

ਗੁਰੂ-ਦ੍ਰਿਸ਼ਟੀ ਵਿਚ ਇਸ ਪ੍ਰਕਾਰ ਦੇ ਦ੍ਰਿਸ਼ਟੀਕੋਣ ਦਾ ਨਾਮ ਹੀ ਅਦ੍ਵੈਤ ਹੈ। ਜਿਵੇਂ, ਗੁਰਦੇਵ ਜੀ ਅੰਧੇਰੇ ਤੇ ਚਾਨਣ ਨੂੰ ਵੰਡ ਕੇ ਨਹੀਂ ਦੇਖਦੇ। ਉਹ ਆਖਦੇ ਹਨ ਕਿ ਇਹਨਾਂ ਦੋ ਰੂਪਾਂ ਵਿਚ ਇਕ ਪ੍ਰਭੂ ਹੀ ਵਰਤ ਰਿਹਾ ਹੈ, ਭਾਵ, ਅੰਧੇਰਾ ਤੇ ਚਾਨਣ ਇਕ ਹੀ ਸ਼ਕਤੀ ਦੇ ਦੋ ਨਾਮ ਹਨ। ਇਕ ਹੀ ਸ਼ਕਤੀ ਦੋ ਢੰਗਾਂ ਦੁਆਰਾ ਪ੍ਰਗਟ ਹੋ ਰਹੀ ਹੈ। ਹਕੀਕਤ ਵੀ ਇਹ ਹੈ, ਕਿਉਂਕਿ ਇਹਨਾਂ ਵਿਚ ਕੋਈ ਹੱਦ-ਬੰਦੀ ਨਿਸਚਿਤ ਨਹੀਂ ਕੀਤੀ ਜਾ ਸਕਦੀ ਕਿ ਕਿਸ ਪਲ ਅੰਧੇਰਾ ਸ਼ੁਰੂ ਹੁੰਦਾ ਹੈ ਅਤੇ ਕਿਸ ਪਲ ਚਾਨਣ, ਕਿਸ ਘੜੀ ਦਿਨ ਸ਼ੁਰੂ ਹੁੰਦਾ ਹੈ ਅਤੇ ਕਿਸ ਘੜੀ ਰਾਤ, ਕਿਉਂਕਿ ਦੋਨੋਂ ਇਕ ਹਨ। ਗੁਰਵਾਕ ਹੈ:

**ਅੰਧੇਰਾ ਚਾਨਣੁ ਆਪੇ ਕੀਆ॥**
**ਏਕੋ ਵਰਤੈ, ਅਵਰੁ ਨ ਬੀਆ॥** *(ਮਾਰੂ ਮ: ੩, ਪੰਨਾ 1056)*

ਪਰ, "ਦੁਇ ਦੁਇ ਲੋਚਨ ਪੇਖਾ॥ ਹਉ ਹਰਿ ਬਿਨੁ ਅਉਰੁ ਨ ਦੇਖਾ॥"[4] ਦਾ ਅਦ੍ਵੈਤੀ ਤੇ ਇਲਾਹੀ ਗੀਤ ਗਾਣ ਵਾਲੇ ਭਗਤ ਕਬੀਰ ਜੀ ਦਾ ਕਥਨ ਹੈ ਕਿ ਦ੍ਵੈਤ ਦਾ ਇਹ ਭੈੜਾ ਭੁਲੇਖਾ ਨਿਰੀਆਂ ਗੱਲਾਂ ਨਾਲ ਦੂਰ ਨਹੀਂ ਹੁੰਦਾ, ਨਿਰੀਆਂ ਗੱਲਾਂ ਕਰ ਕਰ ਕੇ ਤਾਂ ਸਾਰੀ ਦੁਨੀਆ ਥੱਕ ਚੁੱਕੀ ਹੈ। ਜਿਸ ਮਨੁੱਖ ਨੂੰ ਪਰਮਾਤਮਾ ਆਪ ਗੁਰੂ ਦੀ ਰਾਹੀਂ ਸੁਮੱਤ ਦੇਂਦਾ ਹੈ, ਉਸ ਦੇ ਹਿਰਦੇ ਵਿਚ ਉਹ ਸਦਾ ਟਿਕਿਆ ਰਹਿੰਦਾ ਹੈ, ਕਿਉਂਕਿ ਉਸ ਦੀ ਦ੍ਰਿਸ਼ਟੀ ਵਿੱਚੋਂ ਦ੍ਵੈਤ-ਭਾਵਨਾ ਦੂਰ ਹੋ ਗਈ ਹੁੰਦੀ ਹੈ:

**ਕਥਨੀ ਕਹਿ ਭਰਮੁ ਨ ਜਾਈ॥**
**ਸਭ ਕਥਿ ਕਥਿ ਰਹੀ ਲੁਕਾਈ॥**
**ਜਾ ਕਉ ਗੁਰਮੁਖਿ ਆਪਿ ਬੁਝਾਈ॥**
**ਤਾ ਕੇ ਹਿਰਦੈ ਰਹਿਆ ਸਮਾਈ॥** *(ਸੋਰਠਿ ਕਬੀਰ ਜੀ, ਪੰਨਾ 655)*

ਭਾਰਤੀ ਧਰਮ-ਦਰਸ਼ਨ ਦੇ ਚਿੰਤਕ 'ਬ੍ਰਹਮ' ਦੇ ਤਿੰਨ ਸਰੂਪ ਕਥਨ ਕਰਦੇ ਹਨ—ਪਹਿਲਾ 'ਨਿਰਗੁਣ-ਨਿਰੰਕਾਰ' (ਸੁੰਨ-ਸਮਾਧੀ), ਦੂਜਾ 'ਨਿਰਗੁਣ ਸਾਕਾਰ' (ਏਕੰਕਾਰ) ਅਤੇ ਤੀਜਾ 'ਸਰਗੁਣ ਸਾਕਾਰ' (ਓਅੰਕਾਰ)। ਨਿਰਗੁਣ ਦਾ ਅਰਥ ਹੈ—ਬ੍ਰਹਮ ਦਾ ਉਹ ਰੂਪ ਜੋ ਮਾਇਆ ਦੇ ਤ੍ਰੈ-ਗੁਣਾਂ (ਰਜੋ, ਤਮੋ ਤੇ ਸਤੋ) ਤੋਂ ਰਹਿਤ ਹੈ ਅਤੇ ਸਰਗੁਣ ਦਾ ਅਰਥ ਹੈ—ਬ੍ਰਹਮ ਦਾ ਸੰਸਾਰੀ ਰੂਪ ਜੋ ਮਾਇਆ ਦੇ ਤ੍ਰੈ-ਗੁਣਾਂ ਦੇ ਸਹਿਤ ਹੈ, ਪਰ ਸਤਿਗੁਰੂ ਜੀ ਇਸ ਪ੍ਰਕਾਰ ਦੀ ਦਵੈਤ ਦ੍ਰਿਸ਼ਟੀ ਨਹੀਂ ਰੱਖਦੇ। ਉਹ ਨਿਰੰਕਾਰ ਤੇ ਸੰਸਾਰ ਨੂੰ, ਨਿਰਗੁਣ ਤੇ ਸਰਗੁਣ ਨੂੰ ਅਤੇ ਪਾਰਬ੍ਰਹਮ (ਉਹ ਬ੍ਰਹਮ ਜੋ ਸ੍ਰਿਸ਼ਟੀ ਤੋਂ ਪਰੇ ਹੈ) ਤੇ ਪੂਰਨ-ਬ੍ਰਹਮ (ਉਹ ਬ੍ਰਹਮ ਜੋ ਸ੍ਰਿਸ਼ਟੀ ਵਿਚ ਵਿਆਪਕ ਹੈ) ਵੱਖ-ਵੱਖ ਕਰਕੇ ਦੇਖਣ ਦੀ ਥਾਂ, ਇਹਨਾਂ ਨੂੰ ਆਪਸ ਵਿਚ ਸੰਮਿਲਤ ਅਤੇ ਇਕ-ਰੂਪ ਹੀ ਦੇਖਦੇ ਹਨ।

ਉਹਨਾਂ ਦਾ ਕਥਨ ਹੈ ਕਿ ਜਿਸ ਪ੍ਰਭੂ ਨੇ ਆਪਣੀ ਕਲਾ ਵਰਤਾਅ ਕੇ ਅਰਥਾਤ ਤਾਕਤ ਕਾਇਮ ਕਰ ਕੇ ਸਾਰੇ ਜਗਤ ਨੂੰ ਮੋਹਿਆ ਹੈ, ਉਹ ਆਪ ਮਾਇਆ ਦੇ ਤਿੰਨਾਂ

4. ਸੋਰਠਿ ਕਬੀਰ ਜੀ, ਪੰਨਾ 655.

ਗੁਣਾਂ ਤੋਂ ਰਹਿਤ ਹੈ, ਪਰੰਤੂ ਤ੍ਰਿਗੁਣੀ-ਸੰਸਾਰ ਦਾ ਰੂਪ ਵੀ ਉਹ ਆਪ ਹੀ ਹੈ, ਭਾਵ, ਜਿਸ ਨੂੰ ਸਰਗੁਣ ਆਖਿਆ ਜਾਂਦਾ ਹੈ, ਅਸਲ ਵਿਚ ਉਹ ਵੀ ਨਿਰਗੁਣ ਹੀ ਹੈ। ਪ੍ਰਭੂ ਨੇ ਆਪਣੇ ਇਹ ਖੇਲ-ਤਮਾਸ਼ੇ ਆਪ ਹੀ ਬਣਾਏ ਹਨ ਅਤੇ ਆਪਣੀ ਬਜ਼ੁਰਗੀ ਦਾ ਮੁੱਲ ਵੀ ਉਹ ਆਪ ਹੀ ਪਾਂਦਾ ਹੈ। ਹਰੀ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਹੈ, ਸਾਰਿਆਂ ਵਿਚ ਇਕ ਉਹ ਆਪ ਹੀ ਵਰਤ ਰਿਹਾ ਹੈ। ਗੁਰਵਾਕ ਹਨ :

**ਨਿਰਗੁਨੁ ਆਪਿ, ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥**
**ਅਪਨੇ ਚਰਿਤ ਪ੍ਰਭਿ ਆਪਿ ਬਨਾਏ॥**
**ਅਪੁਨੀ ਕੀਮਤਿ ਆਪੇ ਪਾਏ॥**
**ਹਰਿ ਬਿਨੁ, ਦੂਜਾ ਨਾਹੀ ਕੋਇ॥**
**ਸਰਬ ਨਿਰੰਤਰਿ ਏਕੋ ਸੋਇ॥** *(ਗਉੜੀ ਸੁਖਮਨੀ ਮ: ੫, ਪੰਨਾ 287)*

ਅਥਵਾ :

**ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥**
**ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥**
*(ਗਉੜੀ ਸੁਖਮਨੀ ਮ: ੫, ਪੰਨਾ 290)*

ਇਹੀ ਕਾਰਨ ਸੀ ਕਿ ਵਰਣ-ਵੰਡ ਅਤੇ ਦੇਵ ਪੂਜਾ ਵਿਚ ਵਿਸ਼ਵਾਸ ਰੱਖਣ ਵਾਲੇ ਦ੍ਵੈਤਵਾਦੀ-ਬ੍ਰਾਹਮਣੀ ਪਰਿਵਾਰਾਂ ਵਿਚ ਪੈਦਾ ਹੋਏ ਭੱਟ, ਜਦ ਗੁਰੂ ਨਾਨਕ ਦਰਬਾਰ ਵਿਚ ਸ੍ਰੀ ਗੋਇੰਦਵਾਲ ਪਹੁੰਚੇ ਅਤੇ ਸਤਿਗੁਰਾਂ ਦੇ ਜੀਵਨ ਢੰਗ ਅਤੇ ਫ਼ਿਲਾਸਫ਼ੀ ਤੋਂ ਪ੍ਰਭਾਵਤ ਹੋ ਕੇ ਸੇਵਕ ਸਿੱਖ ਬਣੇ ਤਾਂ ਉਹਨਾਂ ਵਿੱਚੋਂ ਇਕ 'ਜਾਲਪ' ਨਾਮ ਦਾ ਭੱਟ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਤੀਸਰੇ ਸਰੂਪ ਦੀ ਉਸਤਤੀ ਕਰਦਾ ਹੋਇਆ ਕੂਕ ਉੱਠਿਆ ਕਿ ਹੇ ਗੁਰੂ ਅਮਰਦਾਸ! ਤੂੰ ਇਕ ਅਕਾਲ ਪੁਰਖ ਨੂੰ ਹੀ ਪੜ੍ਹਿਆ ਹੈ, ਤੂੰ ਆਪਣੇ ਮਨ ਵਿਚ ਇਕ ਨੂੰ ਹੀ ਸਿਮਰਿਆ ਹੈ ਅਤੇ ਇਹੀ ਨਿਸਚੇ ਕੀਤਾ ਹੈ ਕਿ ਅਕਾਲ ਪੁਰਖ ਆਪ ਹੀ ਆਪ ਹੈ, ਭਾਵ, ਕੋਈ ਦੂਜਾ ਉਸ ਵਰਗਾ ਨਹੀਂ ਹੈ। ਤੇਰੀ ਦ੍ਰਿਸ਼ਟੀ ਵਿਚ, ਤੇਰੇ ਬਚਨ ਵਿਚ ਅਤੇ ਤੇਰੇ ਮੂੰਹ ਵਿਚ ਕੇਵਲ ਅਕਾਲਪੁਰਖ ਹੀ ਅਕਾਲਪੁਰਖ ਹੈ। ਤੂੰ ਦੂਜੇ-ਪਨ ਨੂੰ, ਭਾਵ, ਇਸ ਖ਼ਿਆਲ ਨੂੰ ਕਿ ਅਕਾਲਪੁਰਖ ਤੋਂ ਬਿਨਾਂ ਕੋਈ ਹੋਰ ਦੂਜਾ ਵੀ ਹੈ, ਆਪਣੇ ਹਿਰਦੇ ਵਿਚ ਲਿਆਂਦਾ ਹੀ ਨਹੀਂ ਹੈ। ਉਸ ਦੇ ਅੰਮ੍ਰਿਤ ਬੋਲ ਹਨ :

**ਤੈ ਪਢਿਅਉ ਇਕੁ, ਮਨਿ ਧਰਿਅਉ ਇਕੁ, ਕਰਿ ਇਕੁ ਪਛਾਣਿਓ॥**
**ਨਯਣਿ ਬਯਣਿ ਮੁਹਿ ਇਕੁ, ਇਕੁ ਦੁਹੁ ਠਾਂਇ ਨ ਜਾਣਿਓ॥**
*(ਸਵਈਏ ਮਹਲੇ ਤੀਜੇ ਕੇ, ਪੰਨਾ 1394)*

ਹੇ ਗੁਰੂ ਅਮਰਦਾਸ! ਜੋ ਅਕਾਲਪੁਰਖ ਤ੍ਰੀਹਾਂ ਦਿਨਾਂ ਵਿਚ (ਭਾਵ, ਮਹੀਨੇ, ਸਾਲ, ਸਦੀਆਂ ਤੇ ਜੁਗਾਂ ਵਿਚ ਹਰ ਸਮੇਂ) ਸਦਾ ਇੱਕੋ ਹੀ ਹੈ, ਜੋ ਅਕਾਲਪੁਰਖ ਪੰਜਾਂ ਤੱਤਾਂ ਦੇ ਸਮੂਹ ਦੁਆਰਾ ਸਾਰੇ ਜਗਤ ਵਿਚ ਪ੍ਰਗਟ ਹੈ, ਜੋ ਅਬਿਨਾਸੀ ਪ੍ਰਭੂ ਪੈਂਤੀ ਅੱਖਰਾਂ ਵਿਚ (ਭਾਵ, ਸਾਰੀ ਹੀ ਬਾਣੀ ਵਿਚ ਜੋ ਇਹਨਾਂ ਅੱਖਰਾਂ ਦੁਆਰਾ

ਲਿਖਤ ਵਿਚ ਆਈ ਹੈ) ਮੌਜੂਦ ਹੈ, ਉਸ ਇਕ ਨੂੰ, ਤੂੰ ਸੁਫ਼ਨੇ ਵਿਚ ਭੀ ਅਤੇ ਜਾਗਦਿਆਂ ਭੀ ਸਿਮਰਦਾ ਹੈਂ ਅਤੇ ਉਸ ਇਕ ਵਿਚ ਹੀ ਲੀਨ ਰਹਿੰਦਾ ਹੈਂ:

**ਸੁਪਨਿ ਇਕੁ, ਪਰਤਖਿ ਇਕੁ, ਇਕਸ ਮਹਿ ਲੀਣਉ ॥**
**ਤੀਸ ਇਕੁ ਅਰੁ ਪੰਜਿ ਸਿਧੁ, ਪੈਤੀਸ ਨ ਖੀਣਉ ॥**

*(ਸਵਈਏ ਮਹਲੇ ਤੀਜੇ ਕੇ, ਪੰਨਾ 1394)*

ਇਸ ਪ੍ਰਕਾਰ ਭੱਟ ਜਾਲਪ, ਗੁਰੂ-ਦ੍ਰਿਸ਼ਟੀ ਦਾ ਵਰਣਨ ਕਰਦਾ ਹੋਇਆ, ਅਖ਼ੀਰ ਵਿਚ ਆਪਣੀ ਗੱਲ ਮੁਕਾਉਣ ਖ਼ਾਤਿਰ ਆਖਦਾ ਹੈ ਕਿ ਗੁਰੂ ਅਮਰਦਾਸ! ਜਿਸ ਇਕ ਹਰੀ ਤੋਂ ਲੱਖਾਂ ਜੀਵ ਬਣੇ ਹਨ ਅਤੇ ਜੋ ਇਹਨਾਂ ਲੱਖਾਂ ਜੀਆਂ ਦੀ ਸਮਝ ਤੋਂ ਪਰੇ ਹੈ, ਉਸ ਇਕ ਨੂੰ ਤੂੰ ਇਕ (ਅਦੁੱਤੀ) ਕਰਕੇ ਹੀ ਵਰਣਨ ਕੀਤਾ ਹੈ। ਤੂੰ ਇਕ ਅਕਾਲਪੁਰਖ ਨੂੰ ਹੀ ਮੰਗਦਾ ਹੈਂ ਅਤੇ ਇਕ ਨੂੰ ਹੀ ਮੰਨਿਦਾ ਹੈਂ:

**ਇਕਹੁ ਜਿ ਲਾਖੁ, ਲਖਹੁ ਅਲਖੁ ਹੈ, ਇਕੁ ਇਕੁ ਕਰਿ ਵਰਨਿਅਉ ॥**
**ਗੁਰ ਅਮਰਦਾਸ ਜਾਲਪੁ ਭਣੈ, ਤੂ ਇਕੁ ਲੋੜਹਿ ਇਕੁ ਮੰਨਿਅਉ ॥**

*(ਸਵਈਏ ਮਹਲੇ ਤੀਜੇ ਕੇ, ਪੰਨਾ 1394)*

ਗੁਰੂ ਦ੍ਰਿਸ਼ਟੀ ਵਿਚ ਕਿਧਰੇ ਭੀ ਬੇਗਾਨਗੀ ਅਥਵਾ ਦੂਜਾ-ਪਨ ਨਹੀਂ ਹੈ। ਉਹਨਾਂ ਦੇ ਜੀਵਨ-ਵਿਹਾਰ ਵਿੱਚੋਂ ਪ੍ਰਤੱਖ ਦੇਖਿਆ ਜਾ ਸਕਦਾ ਹੈ ਕਿ ਜਿਨ੍ਹਾਂ ਵਿਅਕਤੀਆਂ ਨੂੰ ਬ੍ਰਾਹਮਣ ਮਲੇਛ ਕਹਿ ਕੇ ਤ੍ਰਿਸਕਾਰਦਾ ਸੀ ਅਤੇ ਸ਼ੂਦਰ ਕਹਿ ਕੇ ਦੁਰਕਾਰਦਾ ਸੀ ਜਾਂ ਕੋਈ ਮੁੱਲਾਂ-ਮੁਲਾਣਾ ਕਾਫ਼ਰ ਕਹਿ ਕੇ ਨਕਾਰਦਾ ਸੀ, ਗੁਰਦੇਵ ਜੀ ਨੇ ਉਹਨਾਂ ਸਾਰਿਆਂ ਨੂੰ ਬਿਨਾਂ ਕਿਸੇ ਵਿਤਕਰੇ ਆਪਣੇ ਗਲੇ ਲਗਾਇਆ ਅਤੇ ਭਾਈ (ਭਰਾ) ਕਹਿ ਕੇ ਸਤਿਕਾਰਦਿਆਂ ਆਪਣੇ ਬਰਾਬਰ ਬਿਠਾਇਆ। ਸ੍ਰੀ ਗੁਰੂ ਨਾਨਕ ਮਹਾਰਾਜ ਦਾ ਸਭ ਤੋਂ ਵਧੇਰੇ ਸਮੀਪੀ ਸਾਥੀ ਤੇ ਰਬਾਬੀ ਭਾਈ 'ਮਰਦਾਨਾ' ਅਤੇ ਉਹਨਾਂ ਤੋਂ ਬਾਅਦ ਭਾਈ ਸੱਤਾ ਤੇ ਬਲਵੰਡ, ਜੋ ਗੁਰੂ ਦਰਬਾਰ ਦੇ ਪ੍ਰਸਿੱਧ ਕੀਰਤਨੀਏ ਹੋਏ, ਇਸ ਸ਼੍ਰੇਣੀ ਵਿੱਚੋਂ ਹੀ ਸਨ।

ਗੁਰਮਤਿ ਵਿਚਾਰਧਾਰਾ ਦੇ ਸੰਗ੍ਰਹਿ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨ-ਕਲਾ ਵੀ ਇਸ ਹਕੀਕਤ ਦਾ ਪ੍ਰਗਟ ਪ੍ਰਮਾਣ ਹੈ, ਕਿਉਂਕਿ ਇਸ ਵਿਚ ਗੁਰੂ ਸਾਹਿਬਾਨ ਦੀ ਆਪਣੀ ਬਾਣੀ ਤੋਂ ਇਲਾਵਾ ਭਾਰਤ ਭਰ ਦੇ ਭਗਤ-ਜਨਾਂ ਦੀ ਬਾਣੀ ਭੀ ਸ਼ਾਮਿਲ ਹੈ। ਮਨੂ ਸਿਮਰਤੀ 'ਤੇ ਆਧਾਰਿਤ ਕੀਤੀ ਵਰਣ-ਵੰਡ ਅਨੁਸਾਰ ਜੇਕਰ ਬ੍ਰਹਮਣੀ ਵੰਸ਼ ਵਿਚ ਪੈਦਾ ਹੋਏ ਭਗਤ ਬਾਬਾ 'ਜੈ ਦੇਵ' ਤੇ 'ਤਿਰਲੋਚਨ' ਜੀ ਦੀ ਰਚਨਾ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਵਿਖੇ ਅੰਕਿਤ ਹੈ, ਤਾਂ ਜੁਲਾਹੇ ਤੇ ਚਮਾਰ ਆਦਿਕ ਸ਼ੂਦਰ ਸ਼੍ਰੇਣੀਆਂ ਵਿਚ ਜਨਮੇ ਭਗਤ 'ਕਬੀਰ' ਜੀ ਅਤੇ ਭਗਤ 'ਰਵਿਦਾਸ' ਜੀ ਦੀ ਰਚਨਾ ਨੂੰ ਭੀ ਓਹੀ ਸਨਮਾਨ ਹਾਸਿਲ ਹੈ। ਮੁਸਲਮਾਨੀ ਪਰਿਵਾਰਾਂ ਵਿਚ ਪੈਦਾ ਹੋਏ ਭਗਤ ਬਾਬਾ 'ਫ਼ਰੀਦ' ਜੀ ਅਤੇ 'ਸਧਨਾ' ਜੀ ਦੀ ਬਾਣੀ ਨੂੰ ਭੀ ਬਰਾਬਰ ਆਦਰ ਦਿੱਤਾ ਗਿਆ ਹੈ।

ਗੁਰੂ ਸਾਹਿਬਾਨ ਵਲੋਂ ਕਾਇਮ ਕੀਤੀ ਧਰਮਸ਼ਾਲ ਵਿਚ ਸਾਂਝਾ ਸਤਿਸੰਗ, ਸਾਂਝਾ ਲੰਗਰ, ਸਾਂਝਾ ਸਰੋਵਰ, ਉਹਨਾਂ ਦੀ ਦੁਵੈਜਗੀ ਰਹਿਤ ਦ੍ਰਿਸ਼ਟੀ ਦਾ ਹੀ ਸਿੱਟਾ ਹਨ।

ਇਸ ਸੰਬੰਧ ਵਿਚ ਇਕ ਬੜੀ ਪ੍ਰੀਤਕਾਰ ਕਥਾ ਹੈ। ਕਹਿੰਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਨਿੰਨ ਸੇਵਕ ਸਿੱਖ ਅਤੇ ਦਰਬਾਰੀ ਕਵੀ ਭਾਈ ਨੰਦ ਲਾਲ ਜੀ ਦਾ ਇਕ ਬਾਲ-ਸਖਾਈ ਮਿੱਤਰ (ਜੋ ਮੁਸਲਮਾਨ ਪਠਾਣ ਸੀ) ਉਹਨਾਂ ਨੂੰ ਮਿਲਣ ਲਈ ਗ਼ਜ਼ਨੀ (ਅਫ਼ਗ਼ਾਨਿਸਤਾਨ) ਤੋਂ ਚੱਲ ਕੇ ਸ੍ਰੀ ਅਨੰਦਪੁਰ ਸਾਹਿਬ (ਪੰਜਾਬ) ਪਹੁੰਚਿਆ।

ਅਗਲੀ ਸਵੇਰ ਜਦੋਂ ਭਾਈ ਸਾਹਿਬ ਜੀ ਸਤਿਸੰਗ ਵਿਚ ਜਾਣ ਲਈ ਤਿਆਰ ਹੋਣ ਲੱਗੇ ਤਾਂ ਉਹਨਾਂ ਨੇ ਆਏ ਹੋਏ ਸੱਜਣ ਨੂੰ ਵੀ ਤਿਆਰ ਹੋਣ ਲਈ ਆਖਿਆ। ਅਜਿਹਾ ਸੁਣ ਕੇ ਉਹ ਪਠਾਣ ਬਹੁਤ ਖ਼ੁਸ਼ ਹੋਇਆ ਤੇ ਆਖਿਓ ਨੇ, "ਮੇਰੇ ਧੰਨ ਭਾਗ! ਜੇ ਇਸ ਬਹਾਨੇ ਖ਼ੁਦਾਈ ਹਸਤੀ ਵਾਲੇ ਤੇਰੇ ਮੁਰਸ਼ਦ ਦੇ ਦੀਦਾਰ ਹੋਣ। ਪਰ ਮੇਰਾ ਇਕ ਸੁਆਲ ਹੈ ਕਿ ਕੀ ਮੁਸਲਮਾਨ ਵੀ ਤੁਹਾਡੀ ਮਜਲਸ (ਸਤਿਸੰਗ) ਦਾ ਲੁਤਫ਼ ਲੈ ਸਕਦਾ ਹੈ?" ਭਾਈ ਸਾਹਿਬ ਜੀ ਨੇ ਉਸ ਦਾ ਉੱਤਰ ਫ਼ਾਰਸੀ ਦੇ ਇਕ ਸ਼ੇਅਰ ਰਾਹੀਂ ਦਿੱਤਾ, ਜੋ ਇਸ ਪ੍ਰਕਾਰ ਹੈ:

*ਦਰਮਿਆਨਿ ਬਜ਼ਮਿ ਮਾ, ਜੁਜ਼ ਕਿੱਸਾ-ਇ ਜਾਨਾਨਾ ਨੇਸ੍ਤ।*
*ਬੇ ਹਜਾਬ ਆ ਅੰਦਰੀਂ ਮਜਲਸ, ਕਸੇ ਬੇਗਾਨਾ ਨੇਸ੍ਤ।* *(ਗ਼ਜ਼ਲ 10)*

[*ਅਰਥ:* ਸਾਡੀ ਸੰਗਤ ਵਿਚ ਪ੍ਰਭੂ-ਪ੍ਰੀਤਮ ਦੀ ਕਥਾ ਤੋਂ ਬਿਨਾਂ, ਦੂਜਾ ਕੋਈ ਜ਼ਿਕਰ ਨਹੀਂ ਹੁੰਦਾ। ਇਸ ਲਈ ਤੂੰ, ਇਸ ਇਕੱਠ ਵਿਚ (ਦਿਲ ਦੇ ਐਸੇ ਭਰਮ ਤੇ ਦੁਵੈਂਜਗੀ ਕਿ ਮੈਂ ਮੁਸਲਮਾਨ ਹਾਂ ਜਾਂ ਕੁਝ ਹੋਰ, ਦੇ ਪਰਦੇ) ਲਾਹ ਕੇ ਆ, ਕਿਉਂਕਿ, ਇਥੇ ਕਿਸੇ ਨੂੰ ਬੇਗਾਨਾ ਨਹੀਂ ਸਮਝਿਆ ਜਾਂਦਾ।]

ਸੱਜਣਾ! ਸਾਡੇ ਮੁਰਸ਼ਦ ਦਾ ਉਪਦੇਸ਼ ਹੀ ਇਹ ਹੈ ਕਿ ਬੇਗਾਨਗੀ (ਦੂਈ-ਦਵੈਤ) ਨੂੰ ਤਿਆਗ ਕੇ ਹੀ ਆਪਾ ਪਹਿਚਾਣਿਆ ਜਾ ਸਕਦਾ ਹੈ ਅਤੇ ਜਿਹੜਾ ਆਪੇ ਨੂੰ ਪਹਿਚਾਣ ਲੈਂਦਾ ਹੈ, ਉਹ ਰੱਬ ਤੋਂ ਅਨਜਾਣ ਨਹੀਂ ਰਹਿ ਜਾਂਦਾ। ਉਹਨਾਂ ਨੇ ਇਸ ਭਾਵ ਨੂੰ ਹੇਠ ਲਿਖੇ ਸ਼ੇਅਰ ਦੁਆਰਾ ਇੰਞ ਪ੍ਰਗਟ ਕੀਤਾ ਹੈ:

*ਬਿ-ਗੁਜ਼ਰ ਅਜ਼ ਬੇਗਾਨਗੀ, ਵ ਸ਼ੌ ਬ-ਖ਼ੁਦ ਤੋ ਆਸ਼ਨਾ।*
*ਹਰ ਕਿ ਬਾ-ਖ਼ੁਦ ਆਸ਼ਨਾ ਸ਼ੁਦ, ਅਜ਼ ਖ਼ੁਦਾ ਬੇਗਾਨਾ ਨੇਸ੍ਤ।* *(ਗ਼ਜ਼ਲ 10)*

ਸੱਜਣਾ! ਦੁਨੀਆ ਵਿਚ ਗੁਰੂ ਨਾਨਕ ਦਾ ਸਰਬ-ਸਾਂਝਾ ਇੱਕੋ ਇਕ ਐਸਾ ਦਰਬਾਰ ਹੈ, ਜਿਥੋਂ ੧ੴ ਦੀ ਇਕਾਈ 'ਤੇ ਆਧਾਰਿਤ ਇਹ ਉਪਦੇਸ਼ ਮਿਲਦਾ ਹੈ ਕਿ ਮਜ਼ਹਬ ਅਤੇ ਭੇਖ ਕਰਕੇ ਭਾਵੇਂ ਕੋਈ ਹਿੰਦੂਆਂ ਵਿੱਚੋਂ ਰੁੰਡ-ਮੁੰਡ ਹੋ ਕੇ 'ਸੰਨਿਆਸੀ' ਅਖਵਾਉਂਦਾ ਹੈ ਜਾਂ ਕੋਈ 'ਜੋਗੀ', ਜਤੀ ਤੇ ਬ੍ਰਹਮਚਾਰੀ ਅਤੇ ਭਾਵੇਂ ਕੋਈ ਤੁਰਕਾਂ ਵਿੱਚੋਂ ਕੋਈ ਸ਼ੀਆ (ਰਾਫ਼ਜ਼ੀ) ਅਖਵਾਉਂਦਾ ਹੈ ਜਾਂ ਸੁੰਨੀ (ਇਮਾਮ ਸ਼ਾਫ਼ੀ), ਪਰੰਤੂ ਮਨੁੱਖੀ ਤੌਰ 'ਤੇ ਸਾਰੇ ਇਕ-ਸਮਾਨ ਹਨ, ਕਿਉਂਕਿ ਸਾਰਿਆਂ ਵਿਚ ਇੱਕੋ ਰੱਬੀ-ਜੋਤਿ ਹੈ। ਇਥੇ ਭਾਸ਼ਾਈ ਵਿਤਕਰਿਆਂ ਤੋਂ ਉਚੇਰੇ ਹੋ ਕੇ 'ਕਰਤਾ', 'ਕਰੀਮ' ਅਤੇ 'ਰਾਜ਼ਕ', 'ਰਹੀਮ' ਆਦਿਕ ਸਾਰੇ ਰੱਬੀ ਨਾਵਾਂ ਦੀ ਧੁੰਨ ਗੂੰਜਦੀ ਹੈ, ਕਿਉਂਕਿ ਇਥੇ ਕਿਸੇ ਪ੍ਰਕਾਰ ਦਾ ਵੀ ਕੋਈ ਭਿੰਨ ਭੇਦ ਨਹੀਂ ਹੈ।

ਸੋ, ਉਪਰੋਕਤ ਸਮੁੱਚੀ ਵਿਚਾਰ ਤੋਂ ਨਿਸਚੇ ਹੋ ਜਾਂਦਾ ਹੈ ਕਿ ਹਰਿ-ਭਗਤ,

ਦਰਿ-ਤੁਲਿ ਅਤੇ ਬ੍ਰਹਮ-ਸਮਸਰਿ, ਸਾਹਿਬ ਸ੍ਰੀ ਗੁਰੂ ਨਾਨਕ ਮਹਾਰਾਜ ਦੀ ਰੱਬੀ-ਏਕਤਾ ਦੇ ਰੰਗ ਵਿਚ ਰੰਗੀ, ਮਾਨਵਵਾਦੀ ਤੇ ਪਰਉਪਕਾਰੀ ਨਿਰਮਲ-ਸੋਚ ਵਿੱਚੋਂ ਉਤਪਤ ਹੋਇਆ '੧ਓ' ਦਾ ਸੰਕੇਤਕ ਪਦ, ਕੇਵਲ, ਸ੍ਰਿਸ਼ਟੀ ਦੇ ਮੂਲ-ਸ੍ਰੋਤ ਨਿਰੰਕਾਰ ਦੀ ਸਦੀਵੀ ਹੋਂਦ ਅਤੇ ਉਸਦੀ ਏਕਤਾ ਭਰਪੂਰ ਇਕਾਈ ਨੂੰ ਹੀ ਨਹੀਂ ਪ੍ਰਗਟਾਉਂਦਾ, ਸਗੋਂ ਇਸ ਵਿੱਚੋਂ ਪ੍ਰਗਟ ਹੁੰਦਾ ਫ਼ਲਸਫ਼ਾ ਮਨੁੱਖ ਨੂੰ ਸੁਰਤੀ ਦੀ ਇਕਾਗਰਤਾ, ਦ੍ਰਿਸ਼ਟੀ ਦੀ ਸਮਾਨੰਤਰਤਾ ਅਤੇ ਮੂਲਿਕ ਅਸਲੇ ਦੀ ਸਾਂਝ ਉੱਤੇ ਆਧਾਰਿਤ ਸਾਂਝੀਵਾਲਤਾ ਤੇ ਭ੍ਰਾਤਰੀ-ਭਾਵ ਵਾਲੀ ਸਮਾਜਿਕ ਸਦਭਾਵਨਾ ਵੀ ਪ੍ਰਦਾਨ ਕਰ ਰਿਹਾ ਹੈ, ਕਿਉਂਕਿ ਗੁਰਮਤਿ ਮਾਰਗ ਦੇ ਪਾਂਧੀਆਂ ਨੂੰ ਇਸ ਮੂਲਿਕ ਸੰਕੇਤ ਤੋਂ ਇਕ ਨਿਰੰਕਾਰ ਨੂੰ ਆਪਣੇ ਜੀਵਨ ਦਾ ਮੂਲ ਪਛਾਣਨ, ਉਸ ਇੱਕੋ ਨੂੰ ਕੁਦਰਤ ਵਿਚ ਵਿਆਪਕ ਜਾਨਣ, ਉਸ ਇੱਕੋ ਨੂੰ ਆਰਾਧਨ, ਸਾਲਾਹੁਣ ਅਤੇ ਉਸੇ ਇੱਕੋ ਦੇ ਆਸ ਭਰੋਸੇ ਜੀਉਣ ਦੀ ਪ੍ਰੇਰਨਾ ਭਰਪੂਰ ਸੇਧ ਮਿਲ ਰਹੀ ਹੈ, ਜਿਹੜੀ ਮਾਨਵ-ਏਕਤਾ ਤੇ ਵਿਸ਼ਵ-ਸ਼ਾਂਤੀ ਦਾ ਆਧਾਰ ਹੈ।

ਇਸ ਲਈ '੧ਓ' ਤੋਂ ਗੁਰਮਤੀ ਸੇਧ ਪ੍ਰਾਪਤ ਕਰਨ ਵਾਲਾ ਗੁਰਸਿੱਖ ਹਮੇਸ਼ਾ ਸਿਰਫ਼ ਇਕ ਪਰਮਾਤਮਾ ਦੇ ਪਿਆਰ ਵਿਚ ਜਿਉਂਦਾ ਹੈ। ਇਕ ਪਰਮਾਤਮਾ ਹੀ ਸਦਾ ਉਸ ਦੇ ਚਿੱਤ ਵਿਚ ਵੱਸਦਾ ਹੈ। ਇਕ ਪ੍ਰਭੂ ਹੀ ਉਸ ਦੀ ਜ਼ਿੰਦਗੀ ਦਾ ਆਸਰਾ ਹੈ, ਕਿਉਂਕਿ ਉਸ ਅੰਦਰ ਨਿਸਚਾ ਹੁੰਦਾ ਹੈ ਕਿ ਇਕ ਪ੍ਰਭੂ ਤੋਂ ਹੀ ਉੱਚੀ ਆਤਮਿਕ ਅਵਸਥਾ ਤੇ ਲੋਕ ਪ੍ਰਲੋਕ ਦੀ ਇੱਜ਼ਤ ਹਾਸਿਲ ਹੋ ਸਕਦੀ ਹੈ। '੧ਓ' ਦੇ ਉਪਾਸ਼ਕ ਤੇ ਜਾਪਕ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦਾ ਐਲਾਨ ਹੈ :

**ਹਰਿ ਇਕਸੁ ਸੇਤੀ ਪਿਰਹੜੀ, ਹਰਿ ਇਕੋ ਮੇਰੈ ਚਿਤਿ ॥**
**ਜਨ ਨਾਨਕ ਇਕੁ ਅਧਾਰੁ ਹਰਿ, ਪ੍ਰਭ ਇਕਸ ਤੇ ਗਤਿ ਪਤਿ ॥**

*(ਕਾਨੜੇ ਕੀ ਵਾਰ ਮ: ੪, ਪੰਨਾ 1315)*

•

# ਸਤਿ-ਨਾਮੁ

ਭਾਰਤ ਵਰਸ਼ ਨੂੰ ਧਾਰਮਿਕ ਅਤੇ ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਕਈ ਕਿਸਮ ਦੇ ਮਤ-ਮਤਾਂਤਰਾਂ ਦੀ ਟਕਸਾਲ ਮੰਨਿਆ ਜਾਂਦਾ ਹੈ, ਕਿਉਂਕਿ ਮਨੁੱਖੀ ਸਭਿਅਤਾ ਦੇ ਇਤਿਹਾਸ ਵਿਚਲਾ ਧਾਰਮਿਕ ਅਤੇ ਦਾਰਸ਼ਨਿਕ ਸਾਹਿਤ ਸਭ ਤੋਂ ਵਧੇਰੇ ਇਸ ਧਰਤੀ ਉੱਤੇ ਹੀ ਰਚਿਆ ਗਿਆ ਹੈ। ਜਿਵੇਂ, ਵੇਦ, ਸਿਮ੍ਰਤੀਆਂ, ਸ਼ਾਸਤਰ, ਪੁਰਾਣ, ਗੀਤਾ, ਧਮ-ਪਦ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ। ਇਹੀ ਕਾਰਨ ਹੈ ਕਿ ਕੁਝ ਇਤਿਹਾਸਕਾਰ ਦੇਸ਼ ਦੇ ਨਾਮ 'ਭਾਰਤ' ਨੂੰ, ਮਹਾਂਭਾਰਤ ਗ੍ਰੰਥ 'ਤੇ ਆਧਾਰਿਤ ਰਾਜਾ ਭਰਤ ਦੇ ਨਾਮ ਨਾਲ ਸੰਬੰਧਿਤ ਕਰਕੇ ਦੇਖਦੇ ਹਨ, ਕਿਉਂਕਿ ਉਸ ਨੇ ਇਸ ਇਲਾਕੇ 'ਤੇ ਰਾਜ ਕੀਤਾ ਸੀ, ਪਰ ਵਿਦਵਾਨ ਸ਼੍ਰੇਣੀ ਦਾ ਮਤ ਹੈ ਕਿ 'ਭਾਰਤ' ਨਾਮ ਦਾ ਪਿਛੋਕੜ ਇਤਿਹਾਸਕ ਨਹੀਂ, ਸਗੋਂ ਦਾਰਸ਼ਨਿਕ ਹੈ। ਉਹ ਭਾਰਤ (ਭਾ+ਰਤ) ਪਦ ਨੂੰ ਇਕ ਸਮਾਸੀ ਸ਼ਬਦ ਮੰਨ ਕੇ ਇਸ ਦਾ ਅਰਥ ਕਰਦੇ ਹਨ : ਗਿਆਨ ਨਾਲ ਪਿਆਰ ਕਰਨ ਵਾਲਾ ਦੇਸ਼, ਕਿਉਂਕਿ ਸੰਸਕ੍ਰਿਤ ਵਿਚ 'ਭਾ' ਦਾ ਅਰਥ ਹੈ—ਪ੍ਰਕਾਸ਼ ਅਤੇ 'ਰਤ' ਦਾ ਅਰਥ ਹੈ—ਪ੍ਰੇਮ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਆਗਮਨ ਵੇਲੇ ਜ਼ਮਾਨੇ ਦੇ ਰਾਜਨੀਤਕ ਪ੍ਰਭਾਵ ਹੇਠ ਭਾਵੇਂ ਇਸ ਦੇਸ਼ ਵਿਚ ਇਸਲਾਮ ਮਤ ਦਾ ਵੀ ਬੋਲ-ਬਾਲਾ ਹੋ ਰਿਹਾ ਸੀ ਅਤੇ ਉਸ ਦੇ ਧਾਰਮਿਕ ਪ੍ਰਭਾਵ ਨੂੰ ਪ੍ਰਗਟਾਉਂਦਿਆਂ ਗੁਰਦੇਵ ਜੀ ਕਹਿ ਰਹੇ ਸਨ : "ਆਦਿ ਪੁਰਖ ਕਉ ਅਲਹੁ ਕਹੀਐ, ਸੇਖਾਂ ਆਈ ਵਾਰੀ॥ ਦੇਵਲ ਦੇਵਤਿਆ ਕਰੁ ਲਾਗਾ, ਐਸੀ ਕੀਰਤਿ ਚਾਲੀ॥"[1] ਭਾਵ, ਹੁਣ ਮੁਸਲਮਾਨੀ (ਸ਼ੇਖ਼ਾਂ ਦਾ) ਰਾਜ ਹੈ, ਜਿਸ ਨੂੰ ਪਹਿਲਾਂ ਹੋਂਦਕੀ ਬੋਲੀ ਵਿਚ 'ਆਦਿ ਪੁਰਖੁ' ਆਖਿਆ ਜਾਂਦਾ ਸੀ, ਹੁਣ ਉਸ ਨੂੰ 'ਅੱਲ੍ਹਾ' ਕਿਹਾ ਜਾ ਰਿਹਾ ਹੈ। ਜਿਹੜੇ ਦੇਵ-ਮੰਦਰਾਂ ਵਿਚ ਪਹਿਲਾਂ ਦੇਵਤਿਆਂ ਦੀ ਪੂਜਾ ਹੁੰਦੀ ਸੀ, ਹੁਣ ਉਨ੍ਹਾਂ 'ਤੇ ਟੈਕਸ ਲੱਗ ਰਿਹਾ ਹੈ, ਪਰੰਤੂ ਗ਼ੁਲਾਮੀ ਦੀ ਅਜਿਹੀ ਨਿਘਰੀ ਤੇ ਮੰਦੀ ਹਾਲਤ ਵਿਚ ਵੀ ਦੇਸ਼ ਵਾਸੀ ਅੰਦਰਖਾਤੇ ਮੂਲਿਕ ਤੌਰ 'ਤੇ ਵੈਦਿਕ ਵਿਚਾਰਧਾਰਾ ਦੇ ਪ੍ਰਭਾਵ ਹੇਠ ਹੀ ਜੀਊ ਰਹੇ ਸਨ। ਰੱਬੀ-ਹੋਂਦ ਵਿਚ ਵਿਸ਼ਵਾਸ ਰੱਖਣ ਵਾਲੇ ਵੇਦਾਂਤੀ ਲੋਕ 'ਬ੍ਰਹਮ ਸਤਯੰ, ਜਗਤ ਮਿਥਯੰ' ਦਾ ਹੋਕਾ ਦੇ ਰਹੇ ਸਨ। ਉਹ ਪਾਰਬ੍ਰਹਮ ਪਰਮਾਤਮਾ ਨੂੰ ਅਦ੍ਰਿਸ਼ਟ ਅਤੇ ਸਰੀਰਕ ਇੰਦਰਿਆਂ ਦੀ ਪਹੁੰਚ ਤੋਂ ਉਚੇਰਾ

---

1. ਬਸੰਤੁ ਮ: ੧, ਪੰਨਾ 1191.

ਮੰਨਣ ਕਰਕੇ 'ਨੇਤਿ' 'ਨੇਤਿ' ਦੀ ਰੱਟ ਵੀ ਲਗਾ ਰਹੇ ਸਨ। ਇਸ ਦਾ ਅਰਥ ਹੈ— ਉਹ ਇਹ ਨਹੀਂ, ਉਹ ਇਹ ਨਹੀਂ।

ਇਸ ਪ੍ਰਕਾਰ ਦੀ ਸ਼ਬਦਾਵਲੀ ਵੇਦਾਂਤੀ ਸੱਜਣਾਂ ਦੇ ਸੁਭਾਅ ਦਾ ਇਕ ਅੰਗ ਜਿਹਾ ਹੀ ਬਣ ਗਿਆ ਸੀ। ਭਾਵੇਂ, ਇਹਨਾਂ ਸ਼ਬਦਾਂ ਦਾ ਗਹਿਰਾ ਭਾਵਾਰਥ ਤਾਂ ਇਹੀ ਸੀ ਕਿ ਪਾਰਬ੍ਰਹਮ ਜਗਤ ਤੋਂ ਉਚੇਰਾ ਹੈ ਅਤੇ ਸੰਸਾਰਕ ਤਲ ਉੱਤੇ ਕੋਈ ਐਸੀ ਹਸਤੀ ਅਥਵਾ ਵਸਤੂ ਨਹੀਂ ਹੈ, ਜਿਸ ਨਾਲ ਉਸ ਦੀ ਤੁਲਨਾ ਕੀਤੀ ਜਾ ਸਕੇ, ਪਰੰਤੂ ਇਸ ਖ਼ਿਆਲ ਨਾਲ ਵੀ ਸੰਸਾਰੀਆਂ ਦੀ ਤਸੱਲੀ ਨਹੀਂ ਸੀ ਹੋ ਰਹੀ, ਕਿਉਂਕਿ 'ਪਾਰਬ੍ਰਹਮ' ਉਹਨਾਂ ਨੂੰ ਓਪਰੀ ਜਿਹੀ ਸ਼ੈ ਜਾਪਦੀ ਸੀ। ਸਾਧਾਰਨ ਤੌਰ 'ਤੇ ਲੋਕਾਂ ਅੰਦਰ ਇਹ ਖ਼ਿਆਲ ਘਰ ਕਰ ਰਿਹਾ ਸੀ ਕਿ ਜਿਹੜਾ ਬ੍ਰਹਮ ਜਗਤ ਤੋਂ ਪਰੇ ਹੈ, ਉਸ ਨਾਲ ਸਾਡਾ ਕੀ ਵਾਸਤਾ।

ਸੋ, ਰੱਬੀ ਹੋਂਦ ਨੂੰ ਮੰਨਣ ਵਾਲੀ ਐਸੀ ਆਸਤਕ ਵਿਚਾਰਧਾਰਾ ਦੇ ਟਾਕਰੇ ਉੱਤੇ ਦੂਜੇ ਪਾਸੇ ਕੁਝ ਕੁ ਉਹ ਲੋਕ ਵੀ ਸਨ, ਜੋ ਪਦਾਰਥ ਨੂੰ ਅਨਾਦੀ ਸੱਤ ਮੰਨ ਕੇ ਰੱਬੀ-ਹੋਂਦ ਤੋਂ ਇਨਕਾਰੀ ਹੁੰਦੇ ਹੋਏ ਅਜਿਹਾ ਕਹਿ ਰਹੇ ਸਨ, 'ਉਹ ਹੈ ਹੀ ਨਹੀਂ, ਉਹ ਹੈ ਹੀ ਨਹੀਂ।' ਇਸ ਸ਼੍ਰੇਣੀ ਦਾ ਵਿਸ਼ਵਾਸ ਸੀ ਕਿ ਦ੍ਰਿਸ਼ਟਮਾਨ ਜਗਤ ਤੋਂ ਪਰੇ ਕੋਈ ਅਦਿੱਖ-ਕਰਤਾ ਨਹੀਂ ਹੈ। ਪ੍ਰਕਿਰਤੀ ਵਿਚ ਗੁਣ ਹਨ ਅਤੇ ਇਕ ਸ਼ਕਤੀ ਹੈ, ਜਿਸ ਨਾਲ ਆਪਣੇ ਆਪ ਹੀ ਇਹ ਸਾਰੀ ਰਚਨਾ ਹੁੰਦੀ ਰਹਿੰਦੀ ਹੈ। ਜਿਵੇਂ, ਘਾਹ ਤੋਂ ਘਾਹ ਪੈਦਾ ਹੋ ਰਿਹਾ ਹੈ ਤੇ ਅੰਨ ਤੋਂ ਅੰਨ, ਤਿਵੇਂ ਹੀ ਮਨੁੱਖ ਤੋਂ ਮਨੁੱਖ ਪੈਦਾ ਹੋਈ ਜਾ ਰਹੇ ਹਨ ਅਤੇ ਇਸ ਪ੍ਰਕਾਰ ਹੀ ਹੋਰ ਬਾਕੀ ਸਭ ਕੁਝ। ਕੋਈ ਹੋਰ ਵੱਖਰੀ ਤੇ ਅਦ੍ਰਿਸ਼ਟ ਮੂਲਿਕ ਸ਼ਕਤੀ, ਮੂਲਿਕ ਸ੍ਰੋਤ ਜਾਂ ਕੋਈ ਸਿਰਜਨਹਾਰ ਕਰਤਾ ਨਹੀਂ ਹੈ, ਜਿਥੋਂ ਸਭ ਕੁਝ ਉਤਪਤ ਹੋ ਰਿਹਾ ਹੋਵੇ ਅਤੇ ਜਿਸ ਦੁਆਰਾ ਸ੍ਰਿਸ਼ਟੀ ਦੀ ਸਿਰਜਨਾ ਹੋ ਰਹੀ ਹੋਵੇ।

ਮਾਨਵ-ਦਰਦੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੀ ਲੰਮੀ ਨਦਰ ਨੇ ਭਾਂਪਿਆ ਕਿ ਇਹ ਭਰਮ ਉਪਜਾਊ ਸਥਿਤੀ ਮਨੁੱਖੀ ਭਾਈਚਾਰੇ ਦਾ ਦੂਹਰਾ ਨੁਕਸਾਨ ਕਰ ਰਹੀ ਹੈ, ਕਿਉਂਕਿ ਰੱਬੀ ਹੋਂਦ ਤੋਂ ਸਪੱਸ਼ਟ ਇਨਕਾਰ, ਜਿਥੇ ਮਨੁੱਖੀ ਭਾਈਚਾਰੇ ਅੰਦਰ ਪਦਾਰਥਵਾਦੀ ਤੇ ਸੁਆਰਥੀ ਰੁਚੀਆਂ ਨੂੰ ਜਨਮ ਦਿੰਦਾ ਹੋਇਆ, ਉਹਨਾਂ ਦੀ ਆਪਸ ਵਿਚਲੀ ਆਤਮਿਕ ਸਾਂਝ ਦੀ ਏਕਤਾ ਦੇ ਆਧਾਰ ਨੂੰ ਖੋਰਾ ਲਾ ਰਿਹਾ ਹੈ, ਉਥੇ ਰੱਬੀ-ਹੋਂਦ ਵਿਚ ਵਿਸ਼ਵਾਸ ਰੱਖਣ ਵਾਲੇ ਲੋਕਾਂ ਦੇ ਖ਼ਿਆਲਾਂ ਦੀ ਅਸਪੱਸ਼ਟਤਾ ਮਨੁੱਖੀ ਮਨਾਂ ਅੰਦਰ ਦੁਬਿਧਾ ਨੂੰ ਜਨਮ ਦੇ ਰਹੀ ਹੈ, ਜੋ ਤੱਤ-ਗਿਆਨ ਦੀ ਪ੍ਰਾਪਤੀ ਦੇ ਮਾਰਗ ਵਿਚ ਬਹੁਤ ਵੱਡੀ ਰੁਕਾਵਟ ਹੈ।

ਇਸ ਤੋਂ ਇਲਾਵਾ ਮਾਨਵੀ ਸਮਾਜ ਅੰਦਰ ਜ਼ਿੰਦਗੀ ਦੇ ਸਰਬ-ਪੱਖੀ ਵਿਕਾਸ ਲਈ ਉੱਦਮ ਕਰਨ ਦਾ ਉਤਸ਼ਾਹ ਵੀ ਘੱਟ ਰਿਹਾ ਹੈ ਅਤੇ ਉਹ ਨਿਰਾਸਤਾ ਦੀ ਖੱਡ ਵਿਚ ਡਿੱਗ ਰਹੇ ਹਨ। ਉਹ ਜ਼ਿੰਦਗੀ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਲਈ ਸੰਘਰਸ਼ ਕਰਨ ਦੀ ਥਾਂ ਭਗੌੜੇ ਹੋ ਰਹੇ ਹਨ, ਕਿਉਂਕਿ ਲੋਕ ਸਮਝ ਰਹੇ ਹਨ ਕਿ ਪਾਰਬ੍ਰਹਮ, ਦ੍ਰਿਸ਼ਟਮਾਨ ਜਗਤ ਤੋਂ ਵੱਖਰੀ ਹਸਤੀ ਹੈ ਅਤੇ ਇਹ ਜਗ ਸੁਪਨੇ ਨਿਆਈਂ

ਅਤੇ ਧੂੰਏਂ ਦੇ ਪਹਾੜ ਦੀ ਤਰ੍ਹਾਂ ਮਿਥਿਆ ਹੈ। 'ਰਜੂ ਮੇਂ ਸਰਪ ਕੀ ਭ੍ਰਾਂਤੀ' ਹੋਣ ਵਾਂਗ, ਸੰਸਾਰ ਇਕ ਭਰਮ ਹੈ, ਇਕ ਛਲਾਵਾ ਹੈ, ਅਸੱਤ ਹੈ, ਅਸਲੀਅਤ ਨਹੀਂ ਹੈ।

ਇਸ ਲਈ ਉਹ ਅਜਿਹਾ ਸੋਚ ਰਹੇ ਹਨ ਕਿ ਕੀ ਲੋੜ ਹੈ ਸੰਸਾਰਕ ਝੰਜਟਾਂ ਵਿਚ ਪੈਣ ਦੀ ਅਤੇ ਸਮਾਜਿਕ ਸਮੱਸਿਆਵਾਂ ਦੇ ਹੱਲ ਹਿਤ ਜੂਝਣ ਦੀ? ਕੋਈ ਮਰੇ ਕੋਈ ਜੀਵੇ, ਸਾਨੂੰ ਕੀ। ਬਸ, ਜੰਗਲ ਵਿਚ ਜਾਓ, ਜੜ੍ਹ-ਮੂਲ ਖਾਓ ਅਤੇ ਕੱਖਾਂ ਦੀ ਕੁੱਲੀ ਜਾਂ ਕਿਸੇ ਪਹਾੜ ਦੀਆਂ ਕੰਦਰਾਂ ਵਿਚ ਸਮਾਧੀ ਲਗਾ ਕੇ ਬੈਠੇ ਰਹੋ। ਅਜਿਹੇ ਪ੍ਰਚਾਰ ਦਾ ਹੀ ਸਿੱਟਾ ਸੀ ਕਿ ਬਹੁਤ ਸਾਰੇ ਲੋਕ ਕਿਰਤ-ਕਾਰ ਛੱਡ ਬੈਠੇ ਅਤੇ ਸਾਹਸਹੀਣ ਭਿਖਸ਼ੂਆਂ ਦੇ ਰੂਪ ਵਿਚ ਟੋਲੇ ਬਣਾ ਕੇ ਜੀਵ ਹਿੰਸਾ ਦੇ ਭਰਮ ਅਧੀਨ ਨੱਕ ਮੂੰਹ ਉੱਤੇ ਪੱਟੀਆਂ ਬੰਨ੍ਹ ਨੰਗੇ ਪੈਰੀਂ ਘੁੰਮਣ ਲੱਗੇ।

ਕਈ ਜੋਗੀ ਤੇ ਸੰਨਿਆਸੀਆਂ ਦੇ ਰੂਪ ਵਿਚ ਭਗਵੇਂ ਕਪੜੇ ਪਹਿਰਨ, ਕੰਦ-ਮੂਲ ਖਾ ਕੇ ਗੁਜ਼ਾਰਾ ਕਰਨ ਅਤੇ ਜੰਗਲੀ ਗੋਸ਼ਿਆਂ ਵਿਚ ਲੁਕੇ ਰਹਿਣ ਨੂੰ ਹੀ ਆਪਣੀ ਮੋਖਸ਼ ਸਮਝਣ ਦੇ ਭੁਲੇਖੇ, ਦੁਰਲੱਭ ਮਨੁੱਖਾ ਜ਼ਿੰਦਗੀ ਨੂੰ ਅਜਾਈਂ ਗਵਾਣ ਲੱਗੇ। ਇਸ ਤਰ੍ਹਾਂ ਨਾ ਉਹ ਗ੍ਰਿਹਸਤੀ ਰਹਿੰਦੇ ਅਤੇ ਨਾ ਹੀ ਫ਼ਕੀਰਾਂ ਵਿਚ ਗਿਣੇ ਜਾਂਦੇ, ਕਿਉਂਕਿ ਮਨ ਵਿਚ ਲਾਲਚ ਅਤੇ ਕਪੜੇ ਤੇ ਭੋਜਨ ਆਦਿਕ ਦੀ ਲਾਲਸਾ ਟਿਕੇ ਰਹਿਣ ਕਾਰਨ ਮਾਨਸਿਕ-ਮੌਤ ਉਨ੍ਹਾਂ ਦੇ ਸਿਰ ਉੱਤੇ ਓਵੇਂ ਹੀ ਮੰਡਲਾਂਦੀ ਰਹਿੰਦੀ। ਗੁਰਦੇਵ ਜੀ ਨੇ ਅਜਿਹੇ ਲੋਕਾਂ ਦਾ ਕੁਝ ਸੰਖੇਪ ਜਿਹਾ ਵਰਣਨ ਇਉਂ ਕੀਤਾ ਹੈ:

**ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥**
**ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥**
**ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥**
**ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥**
**ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ॥** *(ਵਾਰ ਮਾਝ ਮ: ੧, ਪੰਨਾ 140)*

ਗੁਰਦੇਵ ਜੀ ਮਹਾਰਾਜ ਨੇ ਦੇਖਿਆ ਕਿ ਇਸ ਪ੍ਰਕਾਰ ਦੀ ਅਧੂਰੀ ਅਤੇ ਉਲਾਰੂ ਵਿਚਾਰਧਾਰਾ ਦੇ ਨਤੀਜੇ ਵਜੋਂ ਮਨੁੱਖੀ ਜ਼ਿੰਦਗੀ ਦਾ ਸੰਤੁਲਨ ਵਿਗੜਨ ਕਾਰਨ ਜੀਵਨ ਵਿੱਚੋਂ ਖ਼ੁਸ਼ੀਆਂ ਭਰਪੂਰ ਖੇੜਾ ਗੁਆਚ ਰਿਹਾ ਹੈ। ਕਾਦਿਰ-ਕਰਤੇ ਦੀ ਕੁਦਰਤ ਵਿਚਲੇ ਵਿਰੋਧੀ ਤੱਤਾਂ ਨੂੰ ਮਿਲਾ ਕੇ ਕੁਦਰਤੀ ਵਿਕਾਸ ਦੇ ਕਾਇਮ ਕੀਤੇ ਨਿਯਮ ਅਨੁਸਾਰ 'ਲਿਵ' ਅਤੇ 'ਧਾਤੁ', ਅਥਵਾ, 'ਪੀਰੀ ਅਤੇ ਮੀਰੀ' ਦੇ ਸੁਮੇਲ ਵਿਚ ਹੀ ਮਨੁੱਖੀ ਸਮਾਜ ਦੇ ਸੁਧਾਰ ਅਤੇ ਸਰਬ-ਪੱਖੀ ਵਿਕਾਸ ਹੋਣ ਦੀ ਸੰਭਾਵਨਾ ਛੁਪੀ ਹੋਈ ਹੈ, ਪਰੰਤੂ ਇਹ ਦੋਵੇਂ ਧਾਰਾਵਾਂ ਇਕ ਦੂਜੇ ਦੇ ਵਿਪਰੀਤ ਚੱਲ ਰਹੀਆਂ ਹਨ। ਦਾਰਸ਼ਨਿਕ ਸਾਹਿਤ ਤਾਂ ਬਹੁਤ ਰਚਿਆ ਗਿਆ ਹੈ, ਪਰੰਤੂ ਉਹ ਵੀ ਮਨੁੱਖ ਨੂੰ ਸੰਘਰਸ਼ਮਈ ਜੀਵਨ ਜੀਉਣ ਦੀ ਪ੍ਰੇਰਨਾ ਦੇਣ ਦੀ ਬਜਾਇ ਭਗੌੜੇ ਬਣਾ ਰਿਹਾ ਹੈ।

ਬ੍ਰਾਹਮਣ ਸ਼੍ਰੇਣੀ, ਜੋ ਸਮਾਜ ਦਾ ਵਿਦਵਾਨ ਵਰਗ ਹੈ, ਉਹ ਵੀ ਵਿੱਦਿਆ ਦੇ ਬਲਬੋਤੇ ਆਪਣੇ ਸੰਪ੍ਰਦਾਈ ਖ਼ਿਆਲਾਂ ਦਾ ਮੰਡਨ ਅਤੇ ਦੂਸਰਿਆਂ ਦੇ ਅਜਿਹੇ ਵਿਚਾਰਾਂ ਦਾ ਖੰਡਨ ਕਰਨ ਵਿਚ ਹੀ ਆਪਣੀ ਵਿਦਿਅਕ ਸਫਲਤਾ ਸਮਝ ਰਿਹਾ

ਹੈ। ਹੋਰ ਦੁਖਦਾਈ ਗੱਲ ਇਹ ਹੈ ਕਿ ਉਹ 'ਬ੍ਰਹਮ ਸਤਯੰ, ਜਗਤ ਮਿਥਿਯਾ' ਦੇ ਖ਼ਿਆਲ ਦੀ ਵਰਤੋਂ ਦੁਆਰਾ ਦੂਸਰਿਆਂ ਦਾ ਸ਼ੋਸ਼ਣ ਕਰ ਕੇ ਨਿੱਜੀ ਸੁਆਰਥਾਂ ਦੀ ਪੂਰਤੀ ਕਰ ਰਿਹਾ ਹੈ। ਚਲਾਕੀ ਅਤੇ ਧੱਕੇ ਦੀ ਹੋਰ ਗੱਲ ਇਹ ਹੈ ਕਿ ਜਜਮਾਨਾਂ ਪਾਸੋਂ ਆਪੂੰ ਹੀ ਦਾਨ ਲੈਣ ਦਾ ਪਾਤਰ ਬਣ ਬੈਠਾ ਬ੍ਰਾਹਮਣ-ਗੁਰੂ, ਆਪਣੇ ਆਪ ਨੂੰ ਸੁਰਗਗਾਮੀ ਅਤੇ ਦਾਨ ਦੇਣ ਵਾਲੇ ਜਜਮਾਨਾਂ ਨੂੰ ਨਰਕਗਾਮੀ ਦੱਸ ਰਿਹਾ ਹੈ।

ਪ੍ਰਤੀਤ ਹੁੰਦਾ ਹੈ ਕਿ ਕੇਵਲ ਮਾਸ ਨਾ ਖਾਣ ਦਾ ਭਰਮ ਪਾਲ ਕੇ ਆਪਣੇ ਆਪ ਨੂੰ ਤਿਆਗੀ ਸਮਝਣ ਵਾਲੇ 'ਹਰਿਦੁਆਰ' ਦੇ ਵੈਸ਼ਨਵ ਪੰਡਤਾਂ ਨੂੰ ਸੁਮੱਤ ਦੇਣ ਲਈ ਕੀਤੀ ਚਰਚਾ ਸਮੇਂ, ਗੁਰਦੇਵ ਜੀ ਨੇ ਨਿਰਭੈਤਾ ਭਰੇ ਹੇਠ ਲਿਖੇ ਤਰਕਮਈ ਸ਼ਬਦ ਇਸ ਦ੍ਰਿਸ਼ਟੀਕੋਣ ਤੋਂ ਹੀ ਕਹੇ ਹੋਣਗੇ। ਗੁਰਵਾਕ ਹਨ :

**ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥**
**ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ॥**

*(ਵਾਰ ਮਲਾਰ ਮ: ੧, ਪੰਨਾ 1290)*

ਗੁਰਦੇਵ ਜੀ ਨੇ ਇਹ ਵੀ ਅਨੁਭਵ ਕੀਤਾ ਕਿ ਦੇਸ਼ ਦੇ ਜਿਹੜੇ ਕੁਝ ਜਾਗਰੂਕ ਤੇ ਪ੍ਰਤਿਭਾਸ਼ੀਲ ਵਿਅਕਤੀ ਹਨ, ਜਿਨ੍ਹਾਂ ਨੇ ਕੋਈ ਸਮਾਜਿਕ ਪਰਿਵਰਤਨ ਲਿਆਉਣਾ ਹੁੰਦਾ ਹੈ, ਉਹ ਆਪਣੇ ਆਪਣੇ ਆਤਮਿਕ ਅਨੰਦ ਅਤੇ ਮੁਕਤੀ ਦੀ ਭਾਲ ਵਿਚ ਜੰਗਲਾਂ ਤੇ ਪਹਾੜਾਂ ਵੱਲ ਦੌੜ ਰਹੇ ਹਨ। ਉਹਨਾਂ ਅੰਦਰੋਂ ਪਰਉਪਕਾਰ ਦੀ ਭਾਵਨਾ ਅਲੋਪ ਹੋ ਰਹੀ ਹੈ।

ਸੁਆਮੀ ਸ੍ਰੀ ਮਹਾਂਵੀਰ, ਮਹਾਤਮਾ ਬੁੱਧ, ਸ੍ਰੀ ਸ਼ੰਕਰਾਚਾਰਜ, ਸ੍ਰੀ ਰਾਮਾਨੁਜ, ਗੋਰਖ ਨਾਥ ਅਤੇ ਨਾਗਰਜੁਨ ਵਰਗੇ ਜਿਹੜੇ ਕੁਝ ਪ੍ਰਤਿਭਾਸ਼ੀਲ ਮਹਾਂਪੁਰਸ਼ ਹੋਏ ਹਨ, ਉਹਨਾਂ ਦੀਆਂ ਸ਼ਖ਼ਸੀਅਤਾਂ, ਕਰਣੀ ਅਤੇ ਉਪਦੇਸ਼ ਵੀ ਨੇਤਰ ਮੁੰਦ ਕੇ ਸਮਾਧੀ ਸਥਿਤ ਹੁੰਦਿਆਂ ਆਪਾ ਮਿਟਾਉਣ ਅਤੇ ਕੁਝ ਕੁ ਵਿਕਾਰਾਂ ਤੋਂ ਬਚਣ ਦੀ ਪ੍ਰੇਰਨਾ ਤਾਂ ਦਿੰਦੇ ਹਨ, ਪਰੰਤੂ ਉਹਨਾਂ ਤੋਂ ਜੀਵਨ ਦੇ ਆਰਥਿਕ, ਸਮਾਜਿਕ ਤੇ ਰਾਜਨੀਤਕ ਖੇਤਰਾਂ ਵਿਚ ਬੁਰਿਆਈਆਂ ਵਿਰੁੱਧ ਸੰਘਰਸ਼ ਕਰਦਿਆਂ ਸਰਬ-ਪੱਖੀ ਵਿਕਾਸ ਕਰਨ ਦਾ ਕੋਈ ਵਿਸ਼ੇਸ਼ ਉਤਸ਼ਾਹ ਪ੍ਰਾਪਤ ਨਹੀਂ ਹੋ ਰਿਹਾ। ਸਤਿਗੁਰੂ ਜੀ ਮਹਾਰਾਜ ਦੀ ਇਸ ਪ੍ਰਕਾਰ ਦੀ ਮਾਨਵ-ਭਲਾਈ ਤੇ ਸੁਧਾਰਵਾਦੀ ਸੋਚ, ਗੁਰੂ-ਕਾਲ ਦੇ ਮੁੱਢਲੇ ਗੁਰਬਾਣੀ ਵਿਆਖਿਆਕਾਰ ਭਾਈ ਗੁਰਦਾਸ ਜੀ ਦੀ ਲਿਖਤ ਤੋਂ ਭਲੀਭਾਂਤ ਪ੍ਰਗਟ ਹੁੰਦੀ ਹੈ।

ਉਹ ਲਿਖਦੇ ਹਨ ਕਿ ਸਮਾਜਿਕ ਸਮੱਸਿਆਵਾਂ ਤੇ ਪਰਿਵਾਰਕ ਝੰਮੇਲਿਆਂ ਤੋਂ ਕਿਨਾਰਾਕਸ਼ੀ ਕਰ ਕੇ ਨਿਜ-ਸੁਖ ਲਈ ਸੁਮੇਰ ਪਰਬਤ ਦੀਆਂ ਉੱਚੀਆਂ ਚੋਟੀਆਂ ਤੇ ਗੁਫ਼ਾਵਾਂ ਵਿਚ ਛੁਪ ਬੈਠੇ ਗੋਰਖ-ਮਤੀ ਸਿੱਧ ਜੋਗੀਆਂ ਨਾਲ, ਜਦੋਂ, ਧਰਤਿ-ਲੁਕਾਈ ਦੇ ਸੁਧਾਰ ਹਿੱਤ ਚੜ੍ਹ ਤੁਰੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦਾ ਵਾਰਤਾਲਾਪ ਹੋਇਆ ਅਤੇ ਉਹਨਾਂ ਪਾਸੋਂ ਸਿੱਧਾਂ ਵੱਲੋਂ ਪੁੱਛਿਆ ਗਿਆ ਕਿ 'ਮਾਤ ਲੋਕ ਵਿਚ ਕਿਆ ਵਰਤਾਰਾ' ਭਾਵ, ਮਨੁੱਖੀ ਭਾਈਚਾਰੇ ਦਾ ਕੀ ਹਾਲ-ਚਾਲ ਹੈ ? ਤਾਂ ਉੱਤਰ ਵਿਚ ਜਗਤ ਦੇ ਗ਼ਮਖ਼ਾਰ ਤੇ ਨਿਰਭੈ ਗੁਰਦੇਵ ਜੀ ਨੇ ਜੋਗੀਆਂ ਨੂੰ ਉਹਨਾਂ ਦੇ ਫ਼ਰਜ਼ਾਂ ਤੋਂ ਜਾਣੂ ਕਰਾਉਣ ਅਤੇ ਉਹਨਾਂ ਦੀ ਸੁਆਰਥੀ ਤੇ ਸਰਦੀ ਵਿਚ ਸੁੰਨ

ਹੋਈ ਆਤਮਾ ਨੂੰ ਗਰਮਾਣ ਤੇ ਜਗਾਣ ਦੇ ਦ੍ਰਿਸ਼ਟੀਕੋਣ ਤੋਂ ਬਹੁਤ ਹੀ ਤਰਕਸ਼ਾਲੀ ਸ਼ਬਦਾਂ ਵਿਚ ਆਖਿਆ ਸੀ :

**ਪਾਪ ਗਿਰਾਸੀ ਪਿਰਥਮੀ, ਧਉਲ ਖੜਾ ਧਰਿ ਹੇਠ ਪੁਕਾਰਾ।**
**ਸਿਧ ਛਪਿ ਬੈਠੇ ਪਰਬਤੀ, ਕਉਣੁ ਜਗਤ੍ਰਿ ਕਉ ਪਾਰਿ ਉਤਾਰਾ।**
**ਜੋਗੀ ਗਿਆਨ ਵਿਹੂਣਿਆ, ਨਿਸਦਿਨਿ ਅੰਗਿ ਲਗਾਇਨਿ ਛਾਰਾ।**
**ਬਾਝੁ ਗੁਰੂ, ਡੁਬਾ ਜਗ ਸਾਰਾ।** *(ਵਾਰ 1, ਪਉੜੀ 29)*

[*ਅਰਥ :* (ਭਾਈ ਸਿੱਧੋ ! ਇਸ ਸਮੇਂ) ਗੁਰੂ ਉਪਦੇਸ਼ ਤੋਂ ਬਿਨਾਂ ਜਗ ਡੁੱਬ ਰਿਹਾ ਹੈ। ਪਾਪ ਨੇ ਧਰਤੀ ਗ੍ਰਸੀ ਹੋਈ ਹੈ ਤੇ ਧਉਲ (ਧਰਮ) ਧਰਤੀ ਦੇ ਹੇਠਾਂ ਖੜੋਤਾ ਪੁਕਾਰ ਰਿਹਾ ਹੈ (ਹੇ ਪ੍ਰਭੂ ! ਮੈਨੂੰ ਬਚਾ ਲਓ, ਕਿਉਂਕਿ ਇਸ ਪੱਖੋਂ ਕੁਝ ਸੂਝ ਤੇ ਸਮਰੱਥਾ ਰੱਖਣ ਵਾਲੇ) ਸਿੱਧ ਤਾਂ ਪਹਾੜਾਂ ਵਿਚ ਆਣ ਲੁਕੇ ਹਨ ਅਤੇ ਜੋਗੀ ਰਾਤ ਦਿਨੇ ਕੇਵਲ ਸਰੀਰ 'ਤੇ ਸਵਾਹ ਮਲ ਲੈਣ ਨੂੰ ਸਭ ਕੁਝ ਸਮਝ ਰਹੇ ਹਨ (ਤੇ ਇਸ ਲਈ ਹੁਣ) ਡੁੱਬ ਰਹੇ ਜਗਤ ਨੂੰ ਕੌਣ ਪਾਰ ਲੰਘਾਵੇ ?]

ਸੋ, ਸਪੱਸ਼ਟ ਹੈ ਕਿ ਸੁਵੈਦ-ਸਤਿਗੁਰੂ ਜੀ ਚੰਗੀ ਤਰ੍ਹਾਂ ਸਮਝ ਗਏ ਸਨ ਕਿ ਉਪਰੋਕਤ ਕਿਸਮ ਦੀ ਅਸਪੱਸ਼ਟ ਤੇ ਅਸੰਤੁਲਤ ਵਿਚਾਰਾਧਾਰਾ ਅਤੇ ਸੁਆਰਥੀ-ਸੋਚ ਹੀ ਅਜਿਹੇ ਮੁਖ ਕਾਰਨ ਹਨ, ਜਿਨ੍ਹਾਂ ਕਰਕੇ ਭਾਰਤ ਵਰਸ਼ ਸਦੀਆਂ ਤੋਂ ਗ਼ੁਲਾਮੀ ਦਾ ਜੀਵਨ ਜੀਊ ਰਿਹਾ ਹੈ। ਇਥੇ ਕੋਈ ਐਸਾ ਸੰਤ-ਸਿਪਾਹੀ ਤੇ ਮਰਜੀਵੜਾ ਮਰਦ ਪੈਦਾ ਨਹੀਂ ਹੋ ਸਕਿਆ, ਜੋ ਸਮਾਜ ਨੂੰ ਜਾਗਰੂਕ ਕਰ ਕੇ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜ ਸਕੇ। ਕੋਈ ਵਿਗਿਆਨਕ ਸ਼ਖ਼ਸੀਅਤ ਨਹੀਂ ਪੈਦਾ ਹੋ ਸਕੀ, ਜੋ ਕੁਦਰਤੀ ਭੰਡਾਰਾਂ ਦੀ ਵਰਤੋਂ ਕਰ ਕੇ ਮਨੁੱਖੀ ਭਾਈਚਾਰੇ ਲਈ ਸੁੱਖ ਸਹੂਲਤਾਂ ਦੇ ਸਾਧਨ ਪੈਦਾ ਕਰ ਸਕੇ।

ਕਿਉਂਕਿ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਵਰਗੇ ਰਾਜ-ਜੋਗੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵਰਗੇ ਸੰਤ-ਸਿਪਾਹੀ, ਮਰਦ-ਅਗੰਮੜੇ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਰਗੇ ਬਾਦਸ਼ਾਹ-ਦਰਵੇਸ਼ ਅਤੇ ਆਈਨਸਟਾਈਨ ਤੇ ਨਿਊਟਨ ਵਰਗੀਆਂ ਸੰਘਰਸ਼ਸ਼ੀਲ ਤੇ ਵਿਗਿਆਨਕ ਸ਼ਖ਼ਸੀਅਤਾਂ, ਉਸ ਧਰਤੀ 'ਤੇ ਹੀ ਪੈਦਾ ਹੋ ਸਕਦੀਆਂ ਹਨ, ਜਿਥੇ ਜ਼ਿੰਦਗੀ ਨੂੰ ਯਥਾਰਥ ਮੰਨਿਆ ਜਾ ਰਿਹਾ ਹੋਵੇ, ਪਰੰਤੂ ਜਿਥੇ ਜਗਤ ਨੂੰ ਮਾਇਆ, ਮਿਥਿਆ ਅਤੇ ਅਸੱਤ ਕਹਿ ਕੇ, ਜਗਤ ਦੀ ਕਿਸੇ ਪ੍ਰਕਾਰ ਦੀ ਹੋਂਦ ਤੋਂ ਹੀ ਇਨਕਾਰੀ ਹੋਇਆ ਜਾ ਰਿਹਾ ਹੋਵੇ, ਓਥੇ ਐਸੇ ਪ੍ਰਤਿਭਾਸ਼ੀਲ ਵਿਅਕਤੀ ਕਿਵੇਂ ਪੈਦਾ ਹੋ ਸਕਦੇ ਹਨ ?

ਗੁਰਦੇਵ ਜੀ ਚਾਹੁੰਦੇ ਸਨ ਕਿ ਸੰਸਾਰ ਭਰ ਦੇ ਲੋਕ ਦਿੱਸਦੇ-ਅਣਦਿੱਸਦੇ ਜਗਤ ਨੂੰ ਇਕ ਮਾਇਕ-ਭੁਲੇਖਾ ਜਾਂ ਛਲ ਸਮਝ ਕੇ ਜ਼ਿੰਦਗੀ ਤੋਂ ਭਗੌੜੇ ਹੋਣ ਦੀ ਥਾਂ, ਇਸ ਨੂੰ ਪਰਮਾਤਮਾ ਵੱਲੋਂ ਪ੍ਰਾਪਤ ਹੋਇਆ ਸਰਬ-ਪੱਖੀ ਵਿਕਾਸ ਦਾ ਇਕ ਵਸੀਲਾ ਸਮਝ ਕੇ ਸੰਘਰਸ਼ਮਈ ਜੀਵਨ ਜੀਉਣ, ਤਾਂ ਜੁ ਉਹਨਾਂ ਦੀ ਜ਼ਿੰਦਗੀ ਵਿੱਚੋਂ ਉਦਾਸੀਨਤਾ (sadness and depression), ਸਾਹਸਹੀਣਤਾ (courageless), ਦਰਿਦਰਤਾ (poverty and laziness) ਤੇ ਨਪੁੰਸਕਤਾ (timidity) ਵਾਲੀ ਢਹਿੰਦੀ ਕਲਾ (decadent) ਦੀ ਦੀਨ-ਦਿਸ਼ਾ ਦੂਰ ਹੋ ਸਕੇ ਅਤੇ ਉਹ ਜਾਗਰੂਕਤਾ ਸਹਿਤ ਉੱਦਮੀ

(industrious), ਸਾਹਸੀ (courageous) ਤੇ ਨਿਰਭਉ ਨਿਰਵੈਰ ਹੋ ਕੇ ਖ਼ੁਸ਼ੀਆਂ ਤੇ ਖੇੜਿਆਂ ਭਰਪੂਰ ਅਨੰਦਮਈ ਚੜ੍ਹਦੀ ਕਲਾ ਦਾ ਸਚਿਆਰ-ਜੀਵਨ ਜੀਊ ਸਕਣ, ਕਿਉਂਕਿ ਗੁਰਦੇਵ ਜੀ ਨਹੀਂ ਸੀ ਚਾਹੁੰਦੇ ਕਿ ਲੋਕ ਮੁਰਦਿਆਂ ਦੀ ਤਰ੍ਹਾਂ ਜੀਉਣ ਅਤੇ ਮਰਨ ਉਪਰੰਤ ਕਿਸੇ ਬੈਕੁੰਠ ਜਾਂ ਬਹਿਸ਼ਤ ਦੀ ਆਸ ਵਿਚ ਹੱਥ 'ਤੇ ਹੱਥ ਰੱਖ ਕੇ ਬੈਠੇ ਰਹਿਣ।

ਇਸ ਲਈ ਅਤਿਅੰਤ ਆਵੱਸ਼ਕ ਸੀ ਕਿ ਉਹ ਲੋਕਾਈ ਨੂੰ 'ੴ' ਦੇ ਸੰਕੇਤ ਦੁਆਰਾ ਭਾਈਚਾਰਕ ਏਕਤਾ ਲਈ ਨਿਰੰਕਾਰੀ-ਏਕਤਾ ਦਾ ਸਿਧਾਂਤ ਸਮਝਾਉਣ ਉਪਰੰਤ ਸ੍ਰਿਸ਼ਟੀ ਦੇ ਉਸ ਇੱਕੋ ਇਕ ਮੂਲ ਨਿਰੰਕਾਰ ਦੀ ਸਦੀਵੀ ਹੋਂਦ ਦਾ ਵਿਸ਼ਵਾਸ ਦ੍ਰਿੜ੍ਹ ਕਰਵਾਉਂਦੇ ਹੋਏ, ਉਸ ਦੇ ਮੂਲਿਕ ਦੈਵੀ ਗੁਣਾਂ ਦਾ ਬੋਧ ਵੀ ਕਰਵਾਉਣ ਅਤੇ ਸੰਸਾਰ ਦੀ ਯਥਾਰਥਕਤਾ ਦਾ ਅਹਿਸਾਸ ਭੀ ਜਗਾਉਣ, ਤਾਂ ਜੋ ਐਸੇ ਚਿੰਤਨ ਸਦਕਾ ਲੋਕ ਸੰਸਾਰ ਨੂੰ ਧਰਮ-ਖੰਡ ਸਮਝ ਕੇ ਆਪਣੇ ਇਨਸਾਨੀ ਫ਼ਰਜ਼ਾਂ ਨੂੰ ਦ੍ਰਿੜ੍ਹਤਾ ਨਾਲ ਨਿਭਾਉਣ ਅਤੇ ਆਪਣੀ ਆਪਣੀ ਸ਼ਖ਼ਸੀਅਤ ਨੂੰ ਦੈਵੀ-ਗੁਣਾਂ ਨਾਲ ਸੰਵਾਰਨ ਤੇ ਸ਼ਿੰਗਾਰਨ ਲਈ ਯਤਨਸ਼ੀਲ ਰਹਿਣ ਵਿਚ ਹੀ ਰੱਬੀ ਮਿਲਾਪ ਸਮਝਣ।

ਸੋ, ਇਸ ਕਰਕੇ ਗੁਰਦੇਵ ਜੀ ਮਹਾਰਾਜ ਨੇ 'ੴ ਤੋਂ ਗੁਰਪ੍ਰਸਾਦਿ' ਤਕ ਦੇ ਇਸ ਮੁੱਢਲੇ ਮਹਾਂਵਾਕ ਵਿਚ ਕੁਝ ਵਿਸ਼ੇਸ਼ ਮੂਲਿਕ ਰੱਬੀ-ਗੁਣਾਂ ਦਾ ਸੰਗ੍ਰਹਿ ਕਰਨ ਸਮੇਂ 'ੴ' ਦੇ ਸੰਕੇਤ ਅਤੇ 'ਨਾਮੁ' ਪਦ ਦੇ ਦਰਮਿਆਨ 'ਸਤਿ' ਸ਼ਬਦ ਨੂੰ ਦੇਹਲੀ-ਦੀਪਕ ਅਲੰਕਾਰ ਦੀ ਤਰ੍ਹਾਂ ਵਰਤ ਕੇ, ਜਿਥੇ ਦ੍ਰਿੜ੍ਹਤਾ ਸਹਿਤ ਪਹਿਲਾਂ ਇਹ ਦਰਸਾਇਆ ਹੈ ਕਿ ਉਹ ਸ੍ਰਿਸ਼ਟੀ ਦਾ ਮੂਲ ਅਤੇ ਸਰਬ-ਵਿਆਪਕ ਪਰਮਾਤਮਾ, ਜਿਸ ਨੂੰ ੴ ਦੇ ਸੰਕੇਤ ਦੁਆਰਾ ਪ੍ਰਗਟ ਕੀਤਾ ਗਿਆ ਹੈ, ਉਹ ਕੋਈ ਕਪੋਲ ਕਲਪਨਾ ਨਹੀਂ, ਸਗੋਂ ਇਕ ਅਟੱਲ ਸਚਾਈ ਹੈ। ਕਿਉਂਕਿ, 'ਸਤਿ' ਦਾ ਅਰਥ ਹੈ, ਸਦੀਵੀ ਹੋਂਦ ਵਾਲਾ, ਉਥੇ ਫਿਰ ਇਸ ਨੂੰ 'ਨਾਮੁ' ਪਦ ਨਾਲ ਸੰਬੰਧਿਤ ਕਰਕੇ ਇਹ ਪੱਖ ਭੀ ਪ੍ਰਗਟਾਉਣ ਦਾ ਯਤਨ ਕੀਤਾ ਹੈ ਕਿ ਸ੍ਰਿਸ਼ਟੀ ਦੇ ਮੂਲ ਪਰਮਾਤਮਾ ਦਾ ਜੋ ਪ੍ਰਗਟ ਸਰੂਪ ਉਸ ਦਾ ਰਚਿਤ ਜਗਤ ਰੂਪ ਨਾਮਣਾ (ਨਾਮੁ) ਹੈ, ਉਹ ਵੀ ਭਰਮ ਰੂਪ ਨਹੀਂ, ਸਗੋਂ ਸਤ-ਸਰੂਪ ਹੈ, ਭਾਵ, ਹੋਂਦ ਵਾਲਾ ਹੈ, ਕਿਉਂਕਿ ਦਿੱਸਦਾ ਅਣਦਿੱਸਦਾ ਇਹ ਸਾਰਾ ਸੰਸਾਰ ਸਿਰਜਨਹਾਰ ਪ੍ਰਭੂ ਦੀ ਆਧਾਰ ਸਰੂਪ ਤੇ ਵਿਆਪਕ ਸੱਤਾ ਦੀ ਸਦੀਵੀ ਹੋਂਦ ਦਾ ਹੀ ਪ੍ਰਗਟਾਅ ਹੈ। ਗੁਰਬਾਣੀ ਵਿਚ ਇਸ ਪੱਖ ਦੀ ਬਹੁਤ ਸੁੰਦਰ ਵਿਆਖਿਆ ਮਿਲਦੀ ਹੈ। ਜਿਵੇਂ, ਗੁਰਵਾਕ ਹੈ :

**ਜੋ ਦੀਸੈ ਸੋ ਏਕੋ ਤੂਹੈ ॥**
**ਬਾਣੀ ਤੇਰੀ ਸ੍ਰਵਣਿ ਸੁਣੀਐ ॥**
**ਦੂਜੀ ਅਵਰ ਨ ਜਾਪਸਿ ਕਾਈ, ਸਗਲ ਤੁਮਾਰੀ ਧਾਰਣਾ ॥**

*(ਮਾਰੂ ਸੋਲਹੇ ਮ: ੫, ਪੰਨਾ 1076)*

[*ਅਰਥ :* ਹੇ ਪ੍ਰਭੂ ! (ਜਗਤ ਵਿਚ) ਜੋ ਕੁਝ ਦਿੱਸ ਰਿਹਾ ਹੈ, ਇਹ ਸਭ ਕੁਝ ਸਿਰਫ਼ ਇਕ ਤੂੰ ਹੀ ਤੂੰ ਹੈਂ। (ਸਭ ਜੀਵਾਂ ਵਿਚ ਤੂੰ ਹੀ ਬੋਲ ਰਿਹਾ ਹੈਂ) ਤੇਰਾ ਹੀ ਬੋਲ ਕੰਨੀ ਸੁਣਿਆ ਜਾ ਰਿਹਾ ਹੈ।

ਸਾਰੀ ਸ੍ਰਿਸ਼ਟੀ ਤੇਰੀ ਹੀ ਰਚੀ ਹੋਈ ਹੈ, ਕੋਈ ਵੀ ਸ਼ੈਅ ਤੈਥੋਂ ਵੱਖਰੀ ਨਹੀਂ ਦਿੱਸ ਰਹੀ, ਕਿਉਂਕਿ ਸਭ ਕੁਝ ਤੇਰੇ ਆਸਰੇ ਹੈ।]

'੧ੴ ਤੋਂ ਗੁਰਪ੍ਰਸਾਦਿ' ਤਕ ਦਾ ਇਹ ਮਹਾਂਵਾਕ ਭਾਵੇਂ, ਇਕ ਨਾਮ-ਰੂਪ ਰਤਨਮਾਲਾ ਦੇ ਤੌਰ 'ਤੇ ਗੁੰਦਿਆ ਹੋਣ ਕਰਕੇ ਇਸ ਵਿਚਲੇ ਸਾਰੇ ਸ਼ਬਦ ਇਕ ਦੂਸਰੇ ਨਾਲ ਸੰਬੰਧਿਤ ਹਨ ਅਤੇ ਕਿਸੇ ਵੀ ਇਕ ਦੇ ਅਰਥ-ਭਾਵ ਪ੍ਰਗਟਾਉਣ ਲਈ ਇਹਨਾਂ ਨੂੰ ਨਿਖੇੜ ਕੇ ਨਹੀਂ ਦੇਖਿਆ ਜਾ ਸਕਦਾ, ਪਰੰਤੂ '੧ੴ' ਅਤੇ 'ਨਾਮੁ' ਪਦ ਦੇ ਵਿਚਕਾਰਲਾ ਸ਼ਬਦ 'ਸਤਿ' ਤਾਂ ਇਉਂ ਟਿਕਾਇਆ ਹੋਇਆ ਹੈ, ਜਿਵੇਂ, ਕਿਸੇ ਘਰ ਦੇ ਦਰਵਾਜ਼ੇ ਦੀ ਦਹਿਲੀਜ਼ 'ਤੇ ਦੀਵਾ ਰੱਖਿਆ ਹੋਵੇ।

ਜਿਵੇਂ, ਦਹਿਲੀਜ਼ ਉੱਤੇ ਰੱਖੇ ਦੀਵੇ ਦਾ ਚਾਨਣ ਘਰ ਦੇ ਅੰਦਰ ਵੀ ਪੈਂਦਾ ਹੈ ਅਤੇ ਬਾਹਰ ਵੀ, ਤਿਵੇਂ ਹੀ, 'ਸਤਿ' ਸ਼ਬਦ, ਜੋ ਆਪਣੇ ਆਪ ਵਿਚ ਇਕ ਸੁਤੰਤਰ ਨਾਮ-ਰੂਪ ਸੰਗਿਅਕ ਵਿਸ਼ੇਸ਼ਣ ਹੈ, ਆਪਣੇ ਪ੍ਰਕਾਸ਼ ਦੁਆਰਾ ਜਿਥੇ ਪਹਿਲਾਂ '੧ੴ' ਦੀ ਸਦੀਵੀ ਹੋਂਦ ਨੂੰ ਪ੍ਰਗਟ ਕਰਦਾ ਹੈ, ਉਥੇ ਇਹ, 'ਨਾਮੁ' ਪਦ ਨੂੰ ਪ੍ਰਕਾਸ਼ਮਾਨ ਕਰਕੇ 'ਨਾਮੁ' ਦੀ ਹੋਂਦ ਵੀ ਸਥਾਪਤ ਕਰਦਾ ਹੈ, ਕਿਉਂਕਿ ਇਹ ਇਕ ਐਸਾ ਵਿਸ਼ੇਸ਼ਣ ਹੈ, ਜਿਹੜਾ ਕਿਸੇ ਵੀ ਸੰਗਿਆ ਦੇ ਅੱਗੇ ਜੁੜੇ ਜਾਂ ਪਿੱਛੇ, ਉਸ ਨੂੰ ਸਥਿਰਤਾ ਬਖ਼ਸ਼ਦਾ ਹੈ, ਜਿਵੇਂ: ਸਤਿ-ਗੁਰੂ, ਸਤਿ-ਸਰੂਪ, ਸਤਿ-ਪੁਰਖੁ ਆਦਿ।

ਹੇਠ ਲਿਖੇ ਗੁਰਵਾਕ ਵਿਚ 'ਸਤਿ' ਸ਼ਬਦ ਦੀ ਵਰਤੋਂ ਇਸ ਹਕੀਕਤ ਨੂੰ ਹੋਰ ਵੀ ਉਘੜਵੇਂ ਰੂਪ ਵਿਚ ਪ੍ਰਗਟ ਕਰਦੀ ਹੈ। ਕਰੋ ਦਰਸ਼ਨ:

**ਚਰਨ ਸਤਿ, ਸਤਿ ਪਰਸਨਹਾਰ॥**
**ਪੂਜਾ ਸਤਿ, ਸਤਿ ਸੇਵਦਾਰ॥**
**ਦਰਸਨੁ ਸਤਿ, ਸਤਿ ਪੇਖਨਹਾਰ॥**
**ਨਾਮੁ ਸਤਿ, ਸਤਿ ਧਿਆਵਨਹਾਰ॥** *(ਗਉੜੀ ਸੁਖਮਨੀ ਮ: ੫, ਪੰਨਾ 285)*

'ਸਤਿ' ਸ਼ਬਦ ਸੰਸਕ੍ਰਿਤ ਦੀ ਸੰਗਿਆ 'ਸਤਜ' ਤੋਂ ਬਣਿਆ ਹੈ। ਅੰਤਰ ਕੇਵਲ ਇਤਨਾ ਹੈ ਕਿ ਗੁਰਬਾਣੀ ਵਿਚ ਅੱਧੇ 'ਜ' ਦੀ ਥਾਂ ਸਿਹਾਰੀ ਦੀ ਵਰਤੋਂ ਕੀਤੀ ਹੈ। ਇਸ ਦਾ ਮੁੱਢਲਾ ਅਰਥ ਹੈ—'ਹੋਂਦ' (existence) ਅਥਵਾ ਅਸਲੀਅਤ (actuality)। ਇਸ ਦਾ ਸਮਾਨਾਰਥਕ ਤੇ ਪੰਜਾਬੀ ਰੂਪ ਹੈ 'ਸਚੁ'।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ, ਜਿਥੇ, ਇਹ ਸ਼ਬਦ ਪਰਮਾਤਮਾ ਲਈ ਵਰਤਿਆ ਜਾਂਦਾ ਹੈ, ਉਥੇ ਇਸ ਦਾ ਅਰਥ-ਭਾਵ ਹੁੰਦਾ ਹੈ, ਉਹ ਪਰਮਾਤਮਾ ਜੋ ਅਸਲ ਵਿਚ ਇਕ ਹਕੀਕਤ ਹੈ, ਜੋ ਸਦੀਵੀ ਹੋਂਦ ਰੱਖਦਾ ਹੈ, ਜੋ ਸਦਾ-ਥਿਰ ਕਾਇਮ ਰਹਿਣ ਵਾਲਾ ਹੈ। ਭਾਰਤੀ-ਦਰਸ਼ਨ ਵਿਚ 'ਸਤਿ' ਸ਼ਬਦ ਦੀ ਵਰਤੋਂ ਤਾਂ ਭਾਵੇਂ ਰਿਗ ਵੇਦ ਦੇ ਸਮੇਂ ਤੋਂ ਹੀ ਮੰਨੀ ਜਾ ਸਕਦੀ ਹੈ ਅਤੇ ਉਪਰੋਕਤ ਅਰਥਾਂ ਵਿਚ ਉਪਨਿਸ਼ਦ ਕਾਲ ਤੋਂ ਇਸ ਦੀ ਵਰਤੋਂ ਹੋਈ ਮਿਲਦੀ ਹੈ, ਪਰੰਤੂ ਇਸ ਸ਼ਬਦ ਨੂੰ ਸਭ ਤੋਂ ਵਧੇਰੇ ਮਹੱਤਵ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਖੇ ਹੀ ਮਿਲਿਆ ਮੰਨਿਆ ਜਾ ਸਕਦਾ ਹੈ।

ਕਿਉਂਕਿ, ਗੁਰਬਾਣੀ ਵਿਚ ਇਸ ਸ਼ਬਦ ਨੂੰ ਕੇਵਲ ਸਦਾ-ਥਿਰ ਰਹਿਣ ਵਾਲੇ

ਪਰਮਾਤਮਾ ਦੇ ਅਰਥਾਂ ਵਿਚ ਵਰਤਿਆ ਹੀ ਨਹੀਂ ਗਿਆ, ਸਗੋਂ ਇਸ ਦੀ ਵਿਸਥਾਰ ਪੂਰਵਕ ਤੇ ਜ਼ੋਰਦਾਰ ਵਿਆਖਿਆ ਵੀ ਕੀਤੀ ਗਈ ਹੈ। ਸ੍ਰਿਸ਼ਟੀ ਦੇ ਮੂਲ-ਸ੍ਰੋਤ ਨਿਰੰਕਾਰ ਦੇ ਸਤਿ-ਸਰੂਪ ਨੂੰ ਆਧਾਰ ਬਣਾ ਕੇ, ਜਿਥੇ ਉਸ ਤੋਂ ਉਤਪਤ ਹੋਈ ਸ੍ਰਿਸ਼ਟੀ ਦੀ ਯਥਾਰਥਕਤਾ ਨੂੰ ਪ੍ਰਕਾਸ਼ਮਾਨ ਕੀਤਾ ਗਿਆ ਹੈ ਤਾਂ ਕਿ ਮਨੁੱਖ ਜ਼ਿੰਦਗੀ ਤੋਂ ਨਿਰਾਸ਼ ਹੋ ਕੇ ਭਗੌੜਾ ਨਾ ਹੋਵੇ, ਉਥੇ ਇਹ ਸ਼ਬਦ ਇਨਸਾਨੀ ਆਚਾਰ ਵਿਹਾਰ ਨਾਲ ਵਧੇਰੇ ਸੰਬੰਧਿਤ ਕਰ ਦਿੱਤਾ ਗਿਆ ਹੈ ਤਾਂ ਕਿ ਮਨੁੱਖ ਨੂੰ ਆਚਰਣਿਕ ਤੌਰ 'ਤੇ 'ਸਚਿਆਰ' ਬਣਾਇਆ ਜਾ ਸਕੇ।

ਹੋਰ ਵਿਸ਼ੇਸ਼ਤਾ ਇਹ ਹੈ ਕਿ ਗੁਰਬਾਣੀ ਵਿਚ ਪਰਮਾਤਮਾ ਨੂੰ ਸ੍ਰਿਸ਼ਟੀ ਦਾ ਮੂਲ ਤੇ ਸਰਬ-ਵਿਆਪਕ ਸ਼ਕਤੀ ਮੰਨਦਿਆਂ, ਭਾਵੇਂ, ਗੁਰੂ ਕਾਲ ਤਕ ਦੇ ਧਰਮ ਗ੍ਰੰਥਾਂ ਵਿਚ ਪਰਮਾਤਮਾ ਲਈ ਵਰਤੇ ਗਏ ਲਗਭਗ ਸਾਰੇ ਕਲਪਿਤ ਨਾਵਾਂ ਦੀ ਵਰਤੋਂ ਕਰ ਲਈ ਗਈ ਹੈ, ਪਰੰਤੂ ਫਿਰ ਵੀ ਇਹ ਮੰਨਿਆ ਗਿਆ ਹੈ ਕਿ ਇਹਨਾਂ ਵਿੱਚੋਂ 'ਸਤਿ' ਸ਼ਬਦ ਪਰਮਾਤਮਾ ਦਾ ਸਭ ਤੋਂ ਮੁੱਢਲਾ ਨਾਮ ਹੈ। ਜਿਵੇਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਖੇ 'ਮਾਰੂ ਮਹਲਾ ੫' ਦੇ ਸਿਰਲੇਖ ਹੇਠ ਗੁਰਦੇਵ ਜੀ ਨੇ ਇੱਕੀ ਪਦਿਆਂ ਦੇ ਲੰਮੇਰੇ ਅਸ਼ਟਪਦੀ ਸਰੂਪ ਇੱਕੋ ਹੀ ਸ਼ਬਦ ਵਿਚ ਪਰਮਾਤਮਾ ਨੂੰ ਲਗਭਗ 80 ਵੱਖ-ਵੱਖ ਨਾਵਾਂ ਨਾਲ ਸੰਬੋਧਨ ਕੀਤਾ ਹੈ।

ਸ਼ਬਦ ਦੀ ਅਰੰਭਕ ਪੰਕਤੀ ਹੈ:

**ਅਚੁਤ, ਪਾਰਬ੍ਰਹਮ, ਪਰਮੇਸੁਰ, ਅੰਤਰਜਾਮੀ ॥**
**ਮਧੁਸੂਦਨ, ਦਾਮੋਦਰ, ਸੁਆਮੀ ॥**
**ਰਿਖੀਕੇਸ, ਗੋਵਰਧਨ ਧਾਰੀ, ਮੁਰਲੀ ਮਨੋਹਰ, ਹਰਿ ਰੰਗਾ ॥**

*(ਮਾਰੂ ਮ: ੫, ਪੰਨਾ 1082)*

ਪਰ, ਇਸ ਸ਼ਬਦ ਦੇ ਅਖ਼ੀਰ ਵਿਚ ਸਤਿਗੁਰੂ ਜੀ ਆਖਦੇ ਹਨ:

**ਕਿਰਤਮ ਨਾਮ ਕਥੇ ਤੇਰੇ ਜਿਹਬਾ ॥**
**ਸਤਿ ਨਾਮੁ ਤੇਰਾ ਪਰਾ ਪੂਰਬਲਾ ॥** *(ਮਾਰੂ ਮ: ੫, ਪੰਨਾ 1083)*

ਭਾਵ, ਹੇ ਪ੍ਰਭੂ! ਸਾਡੀ ਜੀਵਾਂ ਦੀ ਜੀਭ ਤੇਰੇ ਉਹ ਨਾਮ ਉਚਾਰਦੀ ਹੈ, ਜੋ ਨਾਮ ਤੇਰੀ ਕੁਦਰਤ ਵਿੱਚੋਂ ਪ੍ਰਗਟ ਹੁੰਦੇ ਤੇਰੇ ਕਰਤੱਵ ਅਤੇ ਗੁਣ ਵੇਖ ਵੇਖ ਕੇ ਜੀਵਾਂ ਨੇ ਕਲਪਿਤ ਕੀਤੇ ਹੋਏ ਹਨ, ਬਣਾਏ ਹੋਏ ਹਨ, ਪਰ ਇਹਨਾਂ ਵਿੱਚੋਂ 'ਸਤਿ' ਨਾਮ, ਤੇਰਾ ਮੁੱਢ-ਕਦੀਮਾਂ ਦਾ ਨਾਮ ਹੈ।

ਸਤਿਗੁਰਾਂ ਦੇ ਸਮਕਾਲੀ ਅਤੇ ਗੁਰਬਾਣੀ ਦੇ ਮੁੱਢਲੇ ਵਿਆਖਿਆਕਾਰ ਭਾਈ ਗੁਰਦਾਸ ਜੀ ਨੇ ਵੀ ਇਸ ਹਕੀਕਤ ਦੀ ਗਵਾਹੀ ਭਰੀ ਹੈ। ਉਹਨਾਂ ਨੇ 'ਸ਼ੇਸ਼ਨਾਗ' ਵਲੋਂ ਆਪਣੀਆਂ ਹਜ਼ਾਰ ਜੀਭਾਂ ਨਾਲ ਹਰੇਕ ਦਿਨ ਹਰੀ ਦੇ ਨਵੇਂ ਨਾਮ ਲੈ ਕੇ ਸਿਮਰਨ ਕਰਨ ਦੀ ਪੁਰਾਣਿਕ ਕਥਾ ਦੇ ਹਵਾਲੇ ਦੁਆਰਾ ਪ੍ਰਭੂ-ਨਾਵਾਂ ਦੀ ਬਿਅੰਤਤਾ ਦਾ ਵਰਣਨ ਕਰਦਿਆਂ ਲਿਖਿਆ ਹੈ ਕਿ ਪ੍ਰਭੂ ਦੇ ਬੇਅੰਤ ਨਾਵਾਂ ਵਿੱਚੋਂ 'ਸੱਚ' ਨਾਉਂ ਗੁਰਮੁਖ ਗੁਰਸਿੱਖਾਂ ਨੂੰ ਚੰਗਾ ਲੱਗਾ ਹੈ, ਕਿਉਂਕਿ ਉਹਨਾਂ ਦੇ ਪਰਮੇਸ਼ਰ ਰੂਪ ਗੁਰੂ ਨੂੰ ਸਭ ਤੋਂ ਵਧੇਰੇ ਭਾਇਆ ਹੈ:

**ਗੁਰ ਪਰਮੇਸਰੁ ਜਾਣੀਐ ਸਚੇ ਸਚਾ ਨਾਉ ਧਰਾਇਆ।...**
**ਸੇਖ ਨਾਗ ਸਿਮਰਣੁ ਕਰੈ ਨਾਵਾਂ ਅੰਤੁ ਬਿਅੰਤੁ ਨ ਪਾਇਆ।**
**ਗੁਰਮੁਖਿ ਸਚਾ ਨਾਉ ਮਨਿ ਭਾਇਆ॥੨॥੨੬॥**

ਪਰਾ-ਪੂਰਬਲਾ ਸ਼ਬਦ ਦਾ ਅਰਥ ਹੁੰਦਾ ਹੈ—ਪੂਰਵ-ਕਾਲ ਤੋਂ ਵੀ ਪਰ੍ਹਾਂ ਦਾ, ਭਾਵ, ਕਾਲ (ਜੁਗਾਂ ਆਦਿਕ ਦੇ ਸਮੇਂ) ਦੀ ਅਰੰਭਤਾ ਤੋਂ ਵੀ ਪਹਿਲਾਂ ਦਾ। ਉਸ ਕਾਲ ਲਈ 'ਜਪੁ' ਜੀ ਦੇ ਮੁੱਢਲੇ ਸਲੋਕ ਦੀ ਰੌਸ਼ਨੀ ਵਿਚ ਕੇਵਲ 'ਆਦਿ-ਕਾਲ' ਸ਼ਬਦ ਹੀ ਵਰਤਿਆ ਜਾ ਸਕਦਾ ਹੈ, ਜਿਸਦਾ ਸਮਾਨਰਥਕ ਪੰਜਾਬੀ ਸ਼ਬਦ ਹੈ; 'ਮੁੱਢਲਾ ਕਾਲ', ਅਰਥਾਤ, ਉਹ ਕਾਲ, ਜਦੋਂ ਕਿ ਅਜੇ ਕਿਸੇ ਵੀ ਪ੍ਰਕਾਰ ਦੀ ਕੁਦਰਤੀ ਰਚਨਾ ਨਹੀਂ ਸੀ ਹੋਈ, ਸਭ ਪਾਸੇ ਸੁੰਨ ਹੀ ਸੁੰਨ ਸੀ, ਪਰ ਕੁਦਰਤ ਦਾ ਮੁੱਢਲਾ ਨਿਰੰਕਾਰੀ ਸ੍ਰੋਤ ਅਥਵਾ ਮੁੱਢਲੀ ਨਿਰੰਕਾਰੀ ਸ਼ਕਤੀ ਆਪਣੇ ਆਪ ਵਿਚ ਕਾਇਮ ਸੀ, ਜਿਸ ਨੂੰ ਕੁਦਰਤ ਦੀ ਰਚਨਾ ਹੋਣ ਉਪਰੰਤ ਮਨੁੱਖੀ ਜੀਵਾਂ ਨੇ ਅਨੁਭਵ ਕਰਦਿਆਂ ਰਚਨਾ ਵਿੱਚੋਂ ਪ੍ਰਗਟ ਹੁੰਦੇ ਗੁਣਾਂ 'ਤੇ ਆਧਾਰਿਤ ਅਨੇਕਾਂ ਹੀ ਨਾਮ ਦਿੱਤੇ, ਜਿਨ੍ਹਾਂ ਨੂੰ ਪਰਮਾਤਮਾ ਦੇ ਕਿਰਤਮ-ਨਾਮ ਕਿਹਾ ਜਾਂਦਾ ਹੈ।

'ਸਤਿ' ਨਾਮ ਵੀ ਇਨ੍ਹਾਂ ਕਿਰਤਮ-ਨਾਵਾਂ ਵਿੱਚੋਂ ਇਕ ਹੈ, ਕਿਉਂਕਿ ਇਹਨਾਂ ਸਾਰੇ ਨਾਵਾਂ ਦੀ ਅੱਖਰੀ ਬਨਾਵਟ ਮਨੁੱਖੀ ਕਲਪਨਾ ਵਿੱਚੋਂ ਬਣੀ ਹੈ। 'ਕਿਰਤਮ' ਸ਼ਬਦ ਦਾ *ਮਹਾਨ ਕੋਸ਼* ਵਿਚ ਅਰਥ ਹੈ—'ਬਨਾਵਟੀ', ਅਥਵਾ 'ਕਲਪਿਤ', ਪਰੰਤੂ ਹੁਣ ਵਿਚਾਰਨ ਦੀ ਲੋੜ ਹੈ ਕਿ ਉਹ ਕਿਹੜੀਆਂ ਵਿਸ਼ੇਸ਼ ਖ਼ੂਬੀਆਂ ਹਨ, ਜਿਨ੍ਹਾਂ ਕਰਕੇ ਗੁਰਦੇਵ ਜੀ ਨੇ 'ਸਤਿ' ਨਾਮ ਨੂੰ ਵਿਸ਼ੇਸ਼ਤਾ ਦਿੰਦਿਆਂ ਇਸ ਨੂੰ 'ਪਰਾ-ਪੂਰਬਲਾ' ਨਾਮ ਮੰਨਿਆ ਹੈ। ਉਹ ਕਿਹੜੇ ਮੁੱਖ ਕਾਰਨ ਹਨ, ਜਿਨ੍ਹਾਂ ਕਰਕੇ ਇਹ ਸਤਿਗੁਰੂ ਜੀ ਨੂੰ ਅਤੇ ਉਨ੍ਹਾਂ ਦੇ ਗੁਰਮੁਖ ਗੁਰਸਿੱਖਾਂ ਨੂੰ ਵਧੇਰੇ ਚੰਗਾ ਲੱਗਾ ਹੈ।

ਗੁਰਬਾਣੀ ਦੀ ਰੌਸ਼ਨੀ ਵਿਚ ਜਦੋਂ ਇਸ ਪੱਖੋਂ ਵਿਚਾਰਦੇ ਹਾਂ ਤਾਂ ਜਿਹੜੇ ਕੁਝ ਮੁੱਖ ਕਾਰਨ ਉਭਰ ਕੇ ਸਾਹਮਣੇ ਆਉਂਦੇ ਹਨ, ਉਹਨਾਂ ਨੂੰ ਕੁਝ ਇਉਂ ਕਲਮਬੰਦ ਕੀਤਾ ਜਾ ਸਕਦਾ ਹੈ, ਕਿਉਂਕਿ ਹੋਰ ਸਾਰੇ ਕਿਰਤਮ-ਨਾਮ ਕੇਵਲ ਤੇ ਕੇਵਲ ਕੁਦਰਤੀ ਹੋਂਦ ਦੀ ਸਥਾਪਤੀ ਨਾਲ ਸੰਬੰਧਿਤ ਹਨ, ਜਿਹੜੇ ਕਰਤਾਰ ਨੂੰ ਕੁਦਰਤ ਵਿੱਚੋਂ ਪ੍ਰਗਟ ਹੁੰਦੇ ਗੁਣਾਂ 'ਤੇ ਆਧਾਰਿਤ ਕੁਝ ਕੁ 'ਜੁਗਾਦਿ ਸਚੁ' ਅਤੇ ਵਧੇਰੇ 'ਹੈ ਭੀ ਸਚੁ' ਤਾਂ ਦਰਸਾ ਸਕਦੇ ਹਨ, ਪਰੰਤੂ ਉਹਨਾਂ ਵਿਚ ਕਰਤਾਰ ਨੂੰ 'ਆਦਿ ਸਚੁ' ਅਤੇ 'ਹੋਸੀ ਭੀ ਸਚੁ' ਦਰਸਾਣ ਦੀ ਸਮਰੱਥਾ ਨਹੀਂ ਹੈ।

ਰੱਬੀ ਹੋਂਦ ਦੀ ਸਦੀਵੀ ਅਟੱਲਤਾ ਨੂੰ ਪ੍ਰਗਟਾਉਣ ਹਿੱਤ ਅੱਖਰੀ ਨਾਵਾਂ ਵਿੱਚੋਂ ਕੇਵਲ 'ਸਤਿ' ਨਾਮ ਹੀ ਸਭ ਤੋਂ ਵਧੇਰੇ ਯੋਗ ਅਤੇ ਢੁਕਵਾਂ ਜਾਪਦਾ ਹੈ, ਜਿਹੜਾ ਆਪਣੀ ਬੁੱਕਲ ਵਿਚ ਲਗਭਗ ਸਾਰੇ ਰੱਬੀ ਗੁਣਾਂ ਨੂੰ ਬੀਜ ਰੂਪ ਵਿਚ ਛੁਪਾਈ ਬੈਠਾ ਹੈ। ਜਿਹੜਾ ਕਾਲ ਦੀਆਂ ਸੀਮਾਵਾਂ ਤੋਂ ਪਰੇ ਜਾ ਕੇ, ਰੱਬੀ ਹੋਂਦ ਦੀ ਸੁੰਨ ਸਮਾਧੀ ਵਾਲੀ ਉਸ ਮੁੱਢਲੀ ਅਵਸਥਾ ਨੂੰ ਵੀ ਆਪਣੀ ਲਪੇਟ ਵਿਚ ਲੈਣ ਦੀ ਕੁਝ ਸਮਰੱਥਾ ਰੱਖਦਾ ਹੈ, ਜਦੋਂ ਕਿ ਅਜੇ ਕਾਦਿਰ-ਕਰਤੇ ਨੂੰ ਕੁਦਰਤ ਦੀ ਰਚਨਾ ਕਰਨ ਦਾ ਕੋਈ

ਫੁਰਨਾ ਵੀ ਨਹੀਂ ਸੀ ਫੁਰਿਆ। ਜਿਹੜੀ ਅਵਸਥਾ ਨੂੰ ਗੁਰਬਾਣੀ ਵਿਚ ਇਉਂ ਪ੍ਰਗਟ ਕੀਤਾ ਗਿਆ ਹੈ:

**ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ॥੧॥**
**ਖਾਣੀ ਨ ਬਾਣੀ ਪਉਣ ਨ ਪਾਣੀ॥**
**ਓਪਤਿ ਖਪਤਿ ਨ ਆਵਣ ਜਾਣੀ॥**
**ਖੰਡ ਪਤਾਲ ਸਪਤ ਨਹੀ ਸਾਗਰ, ਨਦੀ ਨ ਨੀਰੁ ਵਹਾਇਦਾ॥੨॥**

*(ਮਾਰੂ ਮ: ੧, ਪੰਨਾ 1035)*

[*ਪਦ-ਅਰਥ:* ਅਰਬਦ—ਦਸ ਅਰਬ (ਸਾਲ)। ਨਰਬਦ—ਨ+ਅਰਬਦ, ਜਿਸ ਵਾਸਤੇ ਲਫ਼ਜ਼ 'ਅਰਬਦ' ਵੀ ਨਾ ਵਰਤਿਆ ਜਾ ਸਕੇ, ਗਿਣਤੀ ਤੋਂ ਪਰੇ। ਧੁੰਧੂਕਾਰਾ—ਘੁੱਪ ਹਨੇਰਾ। ਸੁੰਨ—ਸੁੰਝ।

*ਅਰਥ:* (ਜਗਤ ਦੀ ਰਚਨਾ ਤੋਂ ਪਹਿਲਾਂ ਬੇਅੰਤ ਸਮਾਂ ਜਿਸ ਦੀ ਗਿਣਤੀ ਦੇ ਵਾਸਤੇ) ਅਰਬਦ ਨਰਬਦ (ਲਫ਼ਜ਼ ਵੀ ਨਹੀਂ ਵਰਤੇ ਜਾ ਸਕਦੇ, ਐਸੀ) ਘੁੱਪ ਹਨੇਰੇ ਦੀ ਹਾਲਤ ਸੀ, ਭਾਵ, ਅਜਿਹੀ ਹਾਲਤ, ਜਿਸ ਦੀ ਬਾਬਤ ਕੁਝ ਵੀ ਨਹੀਂ ਦਸਿਆ ਜਾ ਸਕਦਾ। ਤਦੋਂ ਨਾ ਧਰਤੀ ਸੀ, ਨਾ ਅਕਾਸ਼ ਸੀ ਅਤੇ ਨਾ ਹੀ ਕਿਤੇ ਬੇਅੰਤ ਪ੍ਰਭੂ ਦਾ ਹੁਕਮ ਚੱਲ ਰਿਹਾ ਸੀ। ਤਦੋਂ ਨਾ ਦਿਨ ਸੀ ਨਾ ਰਾਤ, ਨਾ ਚੰਦ ਸੀ ਨਾ ਸੂਰਜ, ਤਦੋਂ ਤਾਂ ਕੇਵਲ ਇਕ ਪਰਮਾਤਮਾ ਹੀ ਆਪਣੇ ਆਪ ਵਿਚ ਮਾਨੋ ਐਸੀ ਸਮਾਧੀ ਲਾਈ ਬੈਠਾ ਸੀ, ਜਿਸ ਵਿਚ ਕੋਈ ਕਿਸੇ ਕਿਸਮ ਦਾ ਫੁਰਨਾ ਨਹੀਂ ਸੀ।੧।]

ਦੂਜਾ ਕਾਰਨ ਇਹ ਹੈ ਕਿ ਗੁਰਦੇਵ ਜੀ ਦਾ ਮੁੱਖ ਮਨੋਰਥ ਮਨੁੱਖ ਦੇ ਅੰਦਰਲੀ 'ਕੂੜ' ਦੀ ਦੀਵਾਰ ਨੂੰ ਤੋੜ ਕੇ ਉਸ ਨੂੰ ਸੱਚੇ-ਸੁੱਚੇ ਅਚਾਰ ਵਾਲੀ ਅਜਿਹੀ 'ਸਚਿਆਰ' ਸ਼ਖ਼ਸੀਅਤ ਦੇ ਰੂਪ ਵਿਚ ਦੇਖਣਾ ਸੀ, ਜਿਸ ਦੀ ਕਰਣੀ ਦੁਆਰਾ ਰੱਬੀ ਗੁਣਾਂ ਦਾ ਪ੍ਰਕਾਸ਼ ਹੋ ਸਕੇ। ਗੁਰਬਾਣੀ ਦੀ ਗਹਿਰੀ ਸੂਝ ਰੱਖਣ ਵਾਲੇ ਲਗਭਗ ਸਾਰੇ ਵਿਦਵਾਨਾਂ ਦਾ ਮਤ ਹੈ ਕਿ ਇਸ ਕਰਕੇ ਹੀ ਗੁਰਦੇਵ ਜੀ ਨੇ 'ਜਪੁ ਜੀ' ਦੀ ਪਹਿਲੀ ਪਉੜੀ ਵਿਚ ਸਭ ਤੋਂ ਪਹਿਲਾਂ 'ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ'? ਦੀ ਸਮੱਸਿਆ ਰੂਪ ਸੁਆਲ ਖੜਾ ਕੀਤਾ ਅਤੇ ਫਿਰ ਇਸ ਦੇ ਸਮਾਧਾਨ ਵਜੋਂ 'ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ' ਦੀ ਪੰਕਤੀ ਲਿਖ ਕੇ ਉੱਤਰ ਵੀ ਨਾਲ ਹੀ ਲਿਖ ਦਿੱਤਾ। *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਮੁਤਾਬਿਕ ਇਸ ਪ੍ਰਸ਼ਨੋਤਰੀ ਨੂੰ ਇਉਂ ਅਰਥਾਇਆ ਜਾ ਸਕਦਾ ਹੈ:

*ਪ੍ਰਸ਼ਨ:* ਅਕਾਲ ਪੁਰਖ ਦਾ ਪ੍ਰਕਾਸ਼ ਹੋਣ ਲਈ ਯੋਗ ਕਿਵੇਂ ਬਣ ਸਕੀਦਾ ਹੈ (ਅਤੇ ਸਾਡੇ ਅੰਦਰਲਾ) ਕੂੜ ਦਾ ਪਰਦਾ ਕਿਵੇਂ ਟੁੱਟ ਸਕਦਾ ਹੈ?

*ਉੱਤਰ:* ਰਜ਼ਾ ਦੇ ਮਾਲਕ ਅਕਾਲਪੁਰਖ ਦੇ ਹੁਕਮ ਵਿਚ ਤੁਰਨਾ—(ਇਹੀ ਇਕ ਵਿਧੀ ਹੈ) ਹੇ ਨਾਨਕ! (ਇਹ ਵਿਧੀ) ਧੁਰ ਤੋਂ ਹੀ ਜਦ ਤੋਂ ਜਗਤ ਬਣਿਆ ਹੈ, ਲਿਖੀ ਚਲੀ ਆ ਰਹੀ ਹੈ।

ਸਪੱਸ਼ਟ ਹੈ ਕਿ 'ਸਚਿਆਰ' ਜੀਵਨ ਅਕਾਲਪੁਰਖ ਨਾਲ ਇਕ-ਸੁਰਤਾ ਦਾ ਜੀਵਨ ਹੈ ਅਤੇ ਇਸ ਅਵਸਥਾ ਵਿਖੇ ਵਿਚਰਦਿਆਂ ਮਨੁੱਖੀ ਅਚਾਰ-ਵਿਹਾਰ ਵਿੱਚੋਂ ਜੋ ਰੱਬੀ ਗੁਣਾਂ ਦਾ ਪ੍ਰਗਟਾਅ ਹੋਣ ਲੱਗਦਾ ਹੈ, ਅਸਲ ਵਿਚ ਓਹੀ ਅਕਾਲਪੁਰਖ

ਦਾ ਪ੍ਰਕਾਸ਼ ਹੈ। ਇਸ ਪ੍ਰਕਾਰ ਦੇ ਰੱਬੀ ਗੁਣਾਂ ਵਿੱਚੋਂ ਸਭ ਤੋਂ ਮੁੱਢਲਾ ਤੇ ਮੁੱਖ ਗੁਣ 'ਸਤਿ' ਅਥਵਾ 'ਸੱਚ' ਨੂੰ ਹੀ ਮੰਨਿਆ ਗਿਆ ਹੈ, ਜਿਹੜਾ ਵਿਵਹਾਰਕ ਜੀਵਨ ਦਾ ਇਕ ਐਸਾ ਦਾਰੂ ਹੈ, ਜੋ ਮਨੁੱਖੀ ਜ਼ਿੰਦਗੀ ਵਿੱਚੋਂ ਪਾਪਾਂ ਨੂੰ ਧੋ ਕੇ ਕੱਢ ਦਿੰਦਾ ਹੈ। "ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ"[2] ਗੁਰਵਾਕ ਵੀ ਹੈ। *ਗੁਰਸ਼ਬਦ ਰਤਨਾਕਰ ਮਹਾਨ ਕੋਸ਼* ਵਿਚ ਵੀ ਗੁਰਬਾਣੀ 'ਤੇ ਆਧਾਰਿਤ 'ਸਚਿਆਰ' ਪੁਰਸ਼ 'ਸਤਜ' ਦੇ ਧਾਰਨ ਕਰਨ ਵਾਲੇ ਅਥਵਾ 'ਸੱਚ' ਦੇ ਵਪਾਰੀ ਬਣ ਕੇ ਸੱਚ ਸੰਚਣ ਵਾਲੇ ਨੂੰ ਆਖਿਆ ਗਿਆ ਹੈ। ਗੁਰਵਾਕ ਹੈ:

**ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥**
**ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ ॥**

*(ਰਾਮਕਲੀ ਮ: ੧, ਪੰਨਾ 937)*

[*ਅਰਥ:* ਸੱਚੇ ਵਪਾਰੀਆਂ ਨੇ ਸਦਾ-ਥਿਰ ਰਹਿਣ ਵਾਲਾ ਨਾਮ-ਧਨ ਇਕੱਠਾ ਕੀਤਾ ਹੈ, ਸੱਚਾ ਅਮੋਲਕ ਨਾਮ ਵਿਹਾਜਿਆ ਹੈ।

ਉੱਜਲ ਤੇ ਪਵਿੱਤਰ ਪ੍ਰਭੂ (ਦਾ ਨਾਮ ਖੱਟਿਆ ਹੈ), ਉਹਨਾਂ ਨੂੰ ਸੱਚੀ ਇੱਜ਼ਤ ਮਿਲਦੀ ਹੈ, ਪ੍ਰਭੂ ਦਾ ਸੱਚਾ (ਮਿੱਠਾ ਆਦਰ ਵਾਲਾ) ਬੋਲ ਮਿਲਦਾ ਹੈ।]

ਸੋ, 'ਸਤਿ' ਨਾਮ ਗੁਰਦੇਵ ਜੀ ਦੇ ਉਪਰੋਕਤ ਮਨੋਰਥ ਦੀ ਪੂਰਤੀ ਲਈ ਵੀ ਸਭ ਤੋਂ ਵਧੇਰੇ ਸਫਲ ਤੇ ਸਹਾਇਕ ਸਿੱਧ ਹੁੰਦਾ ਹੈ, ਕਿਉਂਕਿ ਇਸ ਸ਼ਬਦ ਤੋਂ ਮਨੁੱਖ ਨੂੰ, ਜਿਥੇ ਨਾਮ ਦੀ ਸਚਾਈ ਦਾ ਬੋਧ ਹੁੰਦਾ ਹੈ, ਉਥੇ ਆਚਰਣਿਕ ਤੌਰ 'ਤੇ ਸੱਚੇ-ਸੁੱਚੇ ਹੋਣ ਦੀ ਵੀ ਸਿੱਧੀ ਪ੍ਰੇਰਨਾ ਮਿਲਦੀ ਹੈ। ਉਸ ਨੂੰ ਸੋਝੀ ਹੋ ਜਾਂਦੀ ਹੈ ਕਿ ਕਿਸੇ ਵੀ ਹਸਤੀ ਦਾ ਨਾਮ ਤਦੋਂ ਹੀ 'ਸਤਿ', 'ਸੱਚ' ਅਥਵਾ ਸੱਚਾ ਮੰਨਿਆ ਜਾ ਸਕਦਾ ਹੈ, ਜੇਕਰ ਉਸ ਨਾਮ ਨਾਲ ਜੁੜੇ ਹੋਏ ਗੁਣ, ਉਸ ਹਸਤੀ ਦੇ ਸੁਭਾਅ ਅਤੇ ਵਰਤਾਰੇ ਵਿੱਚੋਂ ਪ੍ਰਗਟ ਹੁੰਦੇ ਹੋਣ।

ਇਸ ਪ੍ਰਕਾਰ ਦੀ ਸੋਧ ਸਦਕਾ ਮਨੁੱਖ ਆਪਣੇ ਦੇਸ਼, ਕੌਮ, ਬੋਲੀ ਅਤੇ ਇਲਾਕੇ ਦੇ ਪ੍ਰਭਾਵ ਹੇਠ ਮਾਪਿਆਂ ਵਲੋਂ ਸਰੀਰਕ ਪਹਿਚਾਣ ਲਈ ਪ੍ਰਾਪਤ ਹੋਏ ਕਿਸੇ ਅੱਖਰੀ 'ਨਾਮ' ਜਾਂ ਦੁਨਿਆਵੀ ਧਨ-ਪਦਾਰਥ ਅਤੇ ਪਦ-ਪਦਵੀਆਂ ਦੇ ਸਹਾਰੇ ਕਾਇਮ ਹੋਏ ਆਪਣੇ 'ਨਾਉਂ' ਅਥਵਾ 'ਨਾਮਣੇ' (ਵਡਿਆਈ) ਨੂੰ ਮਹੱਤਵ ਨਹੀਂ ਦਿੰਦਾ, ਸਗੋਂ ਉਹ ਆਪਣੀ ਪਹਿਚਾਣ ਅਥਵਾ ਨਾਮਣੇ ਦਾ ਆਧਾਰ ਉਹਨਾਂ ਦੈਵੀ ਗੁਣਾਂ ਨੂੰ ਸਮਝਣ ਲੱਗਦਾ ਹੈ, ਜਿਹੜੇ ਗੁਰੂ ਗਿਆਨ ਦੀ ਬਦੌਲਤ ਜੀਵਨ ਦੇ ਮੂਲ ਪ੍ਰਭੂ ਨਾਲ ਜੁੜੇ ਰਹਿਣ ਸਦਕਾ ਹੀ ਮਨੁੱਖੀ ਸ਼ਖ਼ਸੀਅਤ ਅੰਦਰ ਪੈਦਾ ਹੁੰਦੇ ਹਨ।

ਸ਼ਾਇਦ ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਮੰਗਲਮਈ ਮਹਾਂਵਾਕ '੧ਓ ਤੋਂ ਗੁਰਪ੍ਰਸਾਦਿ' ਦੇ ਮੁੱਢ ਵਿਚ ਸ੍ਰਿਸ਼ਟੀ ਦੇ ਮੂਲ ਨਿਰੰਕਾਰ ਦੀ ਇਕਾਈ ਨੂੰ ਪ੍ਰਗਟਾਉਂਦਾ ਸੰਕੇਤਕ ਪਦ '੧ਓ' ਲਿਖ ਕੇ, ਜੇ ਕੋਈ ਪ੍ਰਭੂ ਦਾ ਭਾਸ਼ਾਈ ਨਾਮ ਲਿਖਿਆ ਹੈ ਤਾਂ ਉਹ ਹੈ 'ਸਤਿ' ਅਤੇ ਫਿਰ ਆਦਿ ਬਾਣੀ 'ਜਪੁ ਜੀ' ਦੇ ਮੁੱਢ ਵਿਚ ਜੋ ਸਲੋਕ 'ਆਦਿ ਸਚੁ ਜੁਗਾਦਿ ਸਚੁ' ਅੰਕਿਤ ਕੀਤਾ ਗਿਆ ਹੈ, ਉਹ ਵੀ

---

2. ਵਾਰ ਆਸਾ ਮ: ੧, ਪੰਨਾ 468.

ਨਿਰੰਕਾਰ ਦੇ ਇਸ ਮੁੱਢ ਕਦੀਮੀ ਨਾਮ 'ਸਤਿ' ਦਾ ਹੀ ਸਰਬੋਤਮ ਵਿਆਖਿਆਂਤਮਿਕ ਸਰੂਪ ਹੈ।

ਸੋ, ਇਸ ਪ੍ਰਕਾਰ ਦੀ ਉਪਰੋਕਤ ਵਿਚਾਰ ਤੋਂ ਜਿਥੇ ਇਹ ਤੱਥ ਸਪੱਸ਼ਟ ਰੂਪ ਵਿਚ ਨਿਸਚੇ ਹੁੰਦਾ ਹੈ ਕਿ ਗੁਰਬਾਣੀ ਵਿਚ 'ਸਤਿ' ਅਤੇ 'ਸਚੁ' ਦੋਨੋਂ ਸ਼ਬਦ ਪ੍ਰਭੂ ਲਈ ਵਰਤੇ ਗਏ ਸੰਗਿਅਕ-ਵਿਸ਼ੇਸ਼ਣਾਂ ਦੇ ਰੂਪ ਵਿਚ ਸਮਾਨਰਥਕ ਹਨ, ਉਥੇ ਇਹ ਹਕੀਕਤ ਵੀ ਪ੍ਰਗਟ ਹੋ ਜਾਂਦੀ ਹੈ ਕਿ ਗੁਰੂ ਨਾਨਕ-ਦ੍ਰਿਸ਼ਟੀ ਵਿਚ ਅਕਾਲਪੁਰਖ ਦੀ ਸਦੀਵੀ ਹੋਂਦ ਨੂੰ ਪ੍ਰਗਟਾਉਣ ਲਈ ਇਹਨਾਂ ਤੋਂ ਵਧੇਰੇ ਢੁਕਵਾਂ ਤੇ ਭਾਵਪੂਰਤ ਸ਼ਬਦ ਹੋਰ ਕੋਈ ਨਹੀਂ ਹੈ।

'ਜਪੁ ਜੀ' ਦੇ ਅਰੰਭਕ ਸਲੋਕ ਦਾ ਸੰਪੂਰਨ ਲਿਖਤੀ ਸਰੂਪ ਅਤੇ ਅਰਥ ਇਸ ਪ੍ਰਕਾਰ ਹਨ:

> **ਆਦਿ ਸਚੁ, ਜੁਗਾਦਿ ਸਚੁ ॥**
> **ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ ॥੧॥** *(ਜਪੁ ਜੀ, ਪੰਨਾ 1)*
> [*ਅਰਥ:* (ਅਕਾਲਪੁਰਖ ਪਰਮਾਤਮਾ) ਮੁੱਢ ਤੋਂ ਹੋਂਦ ਵਾਲਾ ਹੈ, ਜੁਗਾਂ ਦੇ ਮੁੱਢ ਤੋਂ ਮੌਜੂਦ ਹੈ। ਇਸ ਵੇਲੇ ਭੀ ਮੌਜੂਦ ਹੈ ਅਤੇ ਅਗਾਂਹ ਨੂੰ ਭੀ ਇਸੇ ਤਰ੍ਹਾਂ ਹੋਂਦ ਵਾਲਾ ਰਹੇਗਾ।]

'ਨਾਮੁ' ਸ਼ਬਦ ਵਿਆਕਰਣਕ ਦ੍ਰਿਸ਼ਟੀਕੋਣ ਤੋਂ ਇਕ ਐਸੀ ਸੰਗਿਆ ਮੰਨੀ ਜਾਂਦੀ ਹੈ, ਜਿਹੜੀ ਕਿਸੇ ਦਿੱਸਦੀ ਅਣਦਿੱਸਦੀ ਹਸਤੀ ਅਥਵਾ ਵਸਤੂ ਬਾਰੇ ਸਾਨੂੰ ਜਾਣਕਾਰੀ ਹਾਸਿਲ ਕਰਵਾਉਂਦੀ ਹੈ। *ਗੁਰਸ਼ਬਦ ਰਤਨਾਕਰ ਮਹਾਨ ਕੋਸ਼* ਵਿਚ 'ਨਾਮ' (Name) ਦੀ ਪਰਿਭਾਸ਼ਾ ਕਰਦਿਆਂ ਇਉਂ ਲਿਖਿਆ ਗਿਆ ਹੈ:

> ਨਾਮ. ਸੰਗਯਾ - ਨਾਉਂ; ਕਿਸੇ ਵਸਤੂ ਦਾ ਬੋਧ ਕਰਾਉਣ ਵਾਲਾ ਸ਼ਬਦ; ਜਿਸ ਕਰਕੇ ਅਰਥ ਜਾਣਿਆ ਜਾਵੇ, ਸੋ ਨਾਮ ਹੈ। ਨਾਮ ਦੇ ਮੁਖ ਭੇਦ ਦੋ ਹਨ—ਇਕ ਵਸਤੁ-ਵਾਚਕ, ਜੈਸੇ ਮਨੁੱਖ, ਬੈਲ, ਪਹਾੜ ਆਦਿ। ਦੂਜਾ ਭਾਵ-ਵਾਚਕ; ਜੈਸੇ— ਸੁੰਦਰਤਾ, ਕਠੋਰਤਾ, ਭਲਮਨਸਊ ਅਤੇ ਭਰੱਪਣ ਆਦਿਕ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਖੇ 'ਨਾਮ' ਸ਼ਬਦ ਵੱਖਰੇ ਵੱਖਰੇ ਦ੍ਰਿਸ਼ਟੀਕੋਣ ਤੋਂ ਵੱਖ-ਵੱਖ ਅਰਥਾਂ ਵਿਚ ਵਰਤਿਆ ਗਿਆ ਹੈ। ਇਸ ਦੇ ਸਮਾਨਰਥਕ ਅਤੇ ਵਿਆਕਰਣਕ ਦ੍ਰਿਸ਼ਟੀਕੋਣ ਤੋਂ ਕਈ ਸਰੂਪ ਮਿਲਦੇ ਹਨ, ਜਿਵੇਂ: ਨਾਉ, ਨਾਊ, ਨਾਇ, ਨਾਮ, ਨਾਮੁ, ਨਾਮਿ, ਨਾਮੋੁ, ਨਾਮੇ, ਨਾਮੈ, ਨਾਮੋ, ਨਾਮੰ, ਨਾਮਹ, ਨਾਮਹਿ, ਨਾਮਹੁ, ਨਾਮਨ, ਨਾਵ, ਨਾਵਉ, ਨਾਵਏ, ਨਾਵਹੁ, ਨਾਵੜਾ ਆਦਿਕ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰਬਾਣੀ ਵਿਚ 'ਨਾਮੁ', ਪਦ 'ਸਤਿ' ਦਾ 'ਇਦੰਤਾ-ਬੋਧਿਕ' ਹੋ ਕੇ ਵੀ ਆਇਆ ਹੈ। ਜਿਵੇਂ "ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥"[3], ਅਥਵਾ; "ਸਤਿ ਨਾਮੁ ਪ੍ਰਭ ਕਾ ਸੁਖਦਾਈ ॥"[4], ਪਰੰਤੂ ਇਸ ਮੁੱਢਲੇ ਮਹਾਂਵਾਕ ਵਿਚ 'ਨਾਮੁ' ਸ਼ਬਦ, 'ਸਤਿ' ਸ਼ਬਦ ਦਾ ਸੰਗਿਆ ਮਾਤ੍ਰ ਇਦੰਤਾ-ਬੋਧਿਕ

---

3. ਧਨਾਸਰੀ ਮ: ੪, ਪੰਨਾ 670.
4. ਗਉੜੀ ਸੁਖਮਨੀ ਮ: ੫, ਪੰਨਾ 284.

ਨਹੀਂ, ਸਗੋਂ 'ਸਤਿ' ਸ਼ਬਦ ਦੀ ਤਰ੍ਹਾਂ ਆਪਣੇ ਆਪ ਵਿਚ ਸੁਤੰਤਰ ਅਰਥ ਰੱਖਦਾ ਹੋਇਆ ਇਕ ਨਿਵੇਕਲਾ ਸ਼ਬਦ ਹੈ। ਇਹ '੧ੴ' ਦੇ ਸੰਕੇਤਕ ਪਦ ਵਾਂਗ ਹੀ ਪ੍ਰਭੂ ਦੇ ਨਿਰਗੁਣ ਤੇ ਸਰਗੁਣ ਦੋਵਾਂ ਰੂਪਾਂ ਨੂੰ ਆਪਣੇ ਆਪ ਵਿਚ ਛੁਪਾਈ ਬੈਠਾ ਹੈ।

ਕਿਉਂਕਿ, ਗੁਰਬਾਣੀ ਵਿਚ 'ਨਾਮੁ' ਲਫ਼ਜ਼ ਨੂੰ ਕਾਦਿਰ-ਕਰਤੇ ਅਥਵਾ ਉਸ ਦੀ ਆਧਾਰਭੂਤ ਵਿਆਪਕ ਸੱਤਾ ਦੇ ਅਰਥਾਂ ਵਿਚ ਵੀ ਵਰਤਿਆ ਗਿਆ ਹੈ, ਜਿਸ ਨੂੰ ਉਸ ਦਾ ਨਿਰਗੁਣ ਸਰੂਪ ਮੰਨਿਆ ਜਾਂਦਾ ਹੈ ਅਤੇ ਕਾਦਿਰ-ਕਰਤੇ ਦੀ ਕਿਰਤ ਲਈ ਵੀ ਵਰਤਿਆ ਗਿਆ ਹੈ, ਜਿਸ ਨੂੰ ਉਸ ਦਾ ਨਾਮਣਾ ਤੇ ਸਰਗੁਣ ਸਰੂਪ ਦਸਿਆ ਜਾਂਦਾ ਹੈ। ਜਿਵੇਂ :

**ਨਿਰਗੁਣ :**

**ਨਾਮ ਕੇ ਧਾਰੇ ਸਗਲੇ ਜੰਤ ॥**
**ਨਾਮ ਕੇ ਧਾਰੇ ਖੰਡ ਬ੍ਰਹਮੰਡ ॥**
**ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥**
**ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥**
**ਨਾਮ ਕੇ ਧਾਰੇ ਆਗਾਸ ਪਾਤਾਲ ॥**
**ਨਾਮ ਕੇ ਧਾਰੇ ਸਗਲ ਆਕਾਰ ॥**
**ਨਾਮ ਕੇ ਧਾਰੇ ਪੁਰੀਆ ਸਭ ਭਵਨ ॥**
**ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥**
**ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥**
**ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥**

*(ਗਉੜੀ ਸੁਖਮਨੀ ਮ: ੫, ਪੰਨਾ 284)*

[*ਪਦ ਅਰਥ :* ਨਾਮ—ਅਕਾਲ ਪੁਰਖ। ਧਾਰੇ—ਟਿਕਾਏ, ਆਸਰੇ। ਚਉਥੇ ਪਦ ਮਹਿ—ਮਾਇਆ ਦੇ ਤਿੰਨ ਗੁਣਾਂ ਤੋਂ ਲੰਘ ਕੇ ਉਤਲੇ ਦਰਜੇ ਵਿਚ, ਮਾਇਆ ਦੇ ਅਸਰ ਤੋਂ ਉਪਰਲੀ ਹਾਲਤ ਵਿਚ।

*ਅਰਥ :* ਸਾਰੇ ਜੀਅ ਜੰਤ ਅਕਾਲਪੁਰਖ ਦੇ ਆਸਰੇ ਹਨ, ਜਗਤ ਦੇ ਸਾਰੇ ਭਾਗ (ਹਿੱਸੇ) ਭੀ ਪ੍ਰਭੂ ਦੇ ਟਿਕਾਏ ਹੋਏ ਹਨ।

ਵੇਦ ਪੁਰਾਣ ਸਿੰਮ੍ਰਿਤੀਆਂ ਪ੍ਰਭੂ ਦੇ ਆਧਾਰ 'ਤੇ ਹਨ, ਗਿਆਨ ਦੀਆਂ ਗੱਲਾਂ ਸੁਣਨਾ ਤੇ ਸੁਰਤਿ ਜੋੜਨੀ ਭੀ ਅਕਾਲਪੁਰਖ ਦੇ ਆਸਰੇ ਹੀ ਹੈ।

ਸਾਰੇ ਅਕਾਸ਼ ਪਤਾਲ ਪ੍ਰਭੂ-ਆਸਰੇ ਹਨ, ਸਾਰੇ ਸਰੀਰ ਹੀ ਪ੍ਰਭੂ ਦੇ ਆਧਾਰ 'ਤੇ ਹਨ।

ਤਿੰਨੇ ਭਵਨ ਤੇ ਚੌਦਹ ਲੋਕ ਅਕਾਲਪੁਰਖ ਦੇ ਟਿਕਾਏ ਹੋਏ ਹਨ, ਜੀਵ ਪ੍ਰਭੂ ਵਿਚ ਜੁੜ ਕੇ ਤੇ ਉਸ ਦਾ ਨਾਮ ਕੰਨੀਂ ਸੁਣ ਕੇ ਵਿਕਾਰਾਂ ਤੋਂ ਬਚਦੇ ਹਨ।

ਜਿਸ ਨੂੰ ਮੇਹਰ ਕਰਕੇ ਆਪਣੇ ਨਾਮ ਵਿਚ ਜੋੜਦਾ ਹੈ, (ਭਾਵ, ਆਪਣੀ ਯਾਦ ਵਿਚ ਲੀਨ ਕਰਦਾ ਹੈ) ਹੇ ਨਾਨਕ! ਉਹ ਮਨੁੱਖ (ਮਾਇਆ ਦੇ ਅਸਰ ਤੋਂ ਪਰਲੇ) ਚਉਥੇ ਦਰਜੇ ਵਿਚ ਅੱਪੜ ਕੇ ਉੱਚੀ ਅਵਸਥਾ ਪ੍ਰਾਪਤ ਕਰਦਾ ਹੈ।]

*ਨੋਟ :* ਉਪਰੋਕਤ ਪਦੇ ਦੀਆਂ ਪਹਿਲੀਆਂ ਅੱਠ ਪੰਕਤੀਆਂ ਵਿਚ 'ਨਾਮ' ਲਫ਼ਜ਼ ਅਕਾਲਪੁਰਖ ਅਥਵਾ ਉਸ ਦੀ ਆਧਾਰਭੂਤ ਸੱਤਾ ਦੇ ਅਰਥਾਂ ਵਿਚ ਵਰਤਿਆ ਗਿਆ

ਹੈ ਅਤੇ ਨੌਵੀਂ ਪੰਕਤੀ 'ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ' ਵਿਚ ਅਕਾਲਪੁਰਖ ਦੇ ਸੰਗਿਅਕ-ਅੱਖਰੀ ਨਾਮ ਲਈ ਅਰਥਾਤ ਰੱਬੀ ਯਾਦ ਲਈ।

**ਸਰਗੁਣ :**

(ੳ) **ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**

*(ਵਾਰ ਆਸਾ ਮ: ੧, ਪੰਨਾ 463)*

[*ਪਦ ਅਰਥ :* ਆਪੀਨੈ੍—ਆਪ ਹੀ ਨੈ, (ਅਕਾਲ ਪੁਰਖ) ਨੇ ਆਪ ਹੀ। ਨਾਮੁ—ਨਾਮਣਾ, ਵਡਿਆਈ। ਦੁਯੀ—ਦੂਈ, ਦੂਜੀ। ਚਾਉ—ਅਨੰਦ ਦੀ ਲਹਿਰ, ਖ਼ੁਸ਼ੀ ਭਰੇ ਉਤਸ਼ਾਹ ਨਾਲ।

*ਅਰਥ :* ਅਕਾਲਪੁਰਖ ਨੇ ਆਪ ਹੀ ਆਪਣੇ ਆਪ ਨੂੰ ਸਾਜਿਆ ਅਤੇ ਆਪ ਹੀ ਆਪਣਾ (ਕੁਦਰਤ ਰੂਪ) ਨਾਮਣਾ ਰਚਿਆ। (ਇਕ ਅਕਾਲਪੁਰਖ ਨੇ ਆਪਣੇ ਆਪ ਤੋਂ ਜਿਹੜੀ ਇਹ ਨਾਮਣਾ ਰੂਪ) ਦੂਜੀ ਕੁਦਰਤ ਸਾਜੀ ਹੈ, (ਉਸ ਵਿਚ) ਆਸਣ ਜਮਾ ਕੇ ਉਤਸ਼ਾਹ-ਪੂਰਵਕ (ਉਸ ਦੀ) ਦੇਖ-ਭਾਲ ਕਰਨ ਲੱਗ ਪਿਆ (ਭਾਵ, ਕੁਦਰਤ ਵਿਚ ਵਿਆਪਕ ਹੋ ਕੇ, ਕਿਸੇ ਪ੍ਰਕਾਰ ਦੇ ਅਕੇਵੇਂ ਤੋਂ ਰਹਿਤ ਬੜੇ ਚਾਅ ਨਾਲ ਇਸ ਦੀ ਸਾਂਭ-ਸੰਭਾਲ ਕਰਨ ਲੱਗਾ।)]

(ਅ) **ਜੇਤਾ ਕੀਤਾ ਤੇਤਾ ਨਾਉ ॥**
**ਵਿਣੁ ਨਾਵੈ ਨਾਹੀ ਕੋ ਥਾਉ ॥** *(ਜਪੁ ਜੀ, ਪੰਨਾ 4)*

[*ਅਰਥ :* ਇਹ ਸਾਰਾ ਸੰਸਾਰ, ਜੋ ਅਕਾਲਪੁਰਖ ਨੇ ਬਣਾਇਆ ਹੈ, ਇਹ ਉਸ ਦਾ ਸਰੂਪ ਹੈ। ਕੋਈ ਥਾਂ ਅਕਾਲਪੁਰਖ ਦੇ ਸਰੂਪ ਤੋਂ ਖ਼ਾਲੀ ਨਹੀਂ ਹੈ (ਭਾਵ, ਜਿਹੜੀ ਥਾਂ ਜਾਂ ਪਦਾਰਥ ਵੇਖੀਏ ਉਹੀ ਅਕਾਲਪੁਰਖ ਦਾ ਸਰੂਪ ਦਿੱਸਦਾ ਹੈ, ਸ੍ਰਿਸ਼ਟੀ ਦਾ ਜ਼ੱਰਾ ਜ਼ੱਰਾ ਅਕਾਲਪੁਰਖ ਦਾ ਸਰੂਪ ਹੈ)]

*ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਵਿਖੇ 'ਜਪੁ' ਦੀ ਉਪਰੋਕਤ ਪੰਕਤੀ ਨੂੰ ਅਰਥਾਉਣ ਤੋਂ ਪਹਿਲਾਂ ਅਰਥ-ਭਾਵ ਦੀ ਸਪੱਸ਼ਟਤਾ ਲਈ ਹੇਠ ਲਿਖਿਆ ਵਿਸ਼ੇਸ਼ ਨੋਟ ਦਿੱਤਾ ਹੈ :

> ਅੰਗਰੇਜ਼ੀ ਵਿਚ ਦੋ ਸ਼ਬਦ ਹਨ—Substance ਤੇ Property, ਤਿਵੇਂ ਸੰਸਕ੍ਰਿਤ ਵਿਚ ਹਨ 'ਨਾਮ' ਤੇ 'ਗੁਣ'। ਸੋ 'ਨਾਮ' (ਸਰੂਪ) Substance ਹੈ ਤੇ ਗੁਣ Property ਹੈ। ਜਦੋਂ ਕਿਸੇ ਜੀਵ ਦਾ ਜਾਂ ਕਿਸੇ ਪਦਾਰਥ ਦਾ 'ਨਾਮ' ਰੱਖੀਦਾ ਹੈ, ਇਸ ਦਾ ਭਾਵ ਇਹ ਹੁੰਦਾ ਹੈ ਕਿ ਉਸ ਦਾ ਸਰੂਪ (ਸ਼ਕਲ) ਨੀਯਤ ਕਰੀਦਾ ਹੈ। ਜਦੋਂ ਉਹ ਨਾਮ ਲਈਦਾ ਹੈ, ਉਹ ਹਸਤੀ ਅੱਖਾਂ ਅੱਗੇ ਆ ਜਾਂਦੀ ਹੈ।

ਸੋ, 'ਸਤਿ' ਅਤੇ 'ਨਾਮੁ' ਦੋਵਾਂ ਸ਼ਬਦਾਂ ਦੀ ਉਪਰੋਕਤ ਵਿਚਾਰ ਤੋਂ ਇਹੀ ਸਿੱਟਾ ਨਿਕਲਦਾ ਹੈ ਕਿ ਜੇ ਪਰਮਾਤਮਾ ਦਾ ਮੂਲਿਕ ਤੇ ਆਧਾਰਭੂਤ ਵਿਆਪਕ ਰੂਪ (੧ੴ) ਸਦਾ-ਥਿਰ ਹੋਂਦ ਵਾਲਾ ਹੈ, ਜਿਸ ਦੇ ਆਸਰੇ 'ਸਗਲੇ ਜੰਤ' ਤੇ 'ਖੰਡ ਬ੍ਰਹਮੰਡ' ਖੜੇ ਹਨ ਤਾਂ ਫਿਰ ਸਾਰੇ ਜੀਅ-ਜੰਤਾਂ ਤੇ ਖੰਡਾਂ ਬ੍ਰਹਿਮੰਡਾਂ ਦੇ ਰੂਪ ਵਿਚ, ਜੋ ਉਸ ਦਾ ਜਗਤ ਰੂਪ ਪ੍ਰਗਟ ਸਰੂਪ ਹੈ, ਉਹ ਭੀ ਹੋਂਦ ਵਾਲਾ ਹੈ।

ਕਿਉਂਕਿ, ਜੇਕਰ ਮੁੱਢ (root) 'ਸਤਿ' ਹੋਵੇ ਤਾਂ ਉਸ ਦੀ ਪੈਦਾਇਸ਼ (growth) ਦਾ 'ਸਤਿ' ਹੋਣਾ ਵੀ ਸੁਭਾਵਿਕ ਹੈ। ਜੇ ਕਰਤਾ ਸੱਚ ਹੋਵੇ ਤਾਂ ਉਸ ਦੀ ਕਿਰਤ

ਨੂੰ ਭੀ ਸਤਿ-ਸਰੂਪ ਹੀ ਮੰਨਿਆ ਜਾਂਦਾ ਹੈ। ਜੇ ਆਧਾਰ ਸੱਚਾ ਹੋਵੇ ਤਾਂ ਉਸ ਦੀ ਧਾਰਨ ਕੀਤੀ ਸਾਰੀ ਸਮੱਗਰੀ ਵੀ ਸੱਚੀ ਹੁੰਦੀ ਹੈ। ਗੁਰਬਾਣੀ ਵਿਚ "ਮੂਲੁ ਸਤਿ, ਸਤਿ ਉਤਪਤਿ ॥"[5], "ਆਪਿ ਸਤਿ ਕੀਆ ਸਭੁ ਸਤਿ ॥"[6] ਅਤੇ "ਆਪਿ ਸਾਚੁ ਧਾਰੀ ਸਭ ਸਾਚੁ ॥"[7] ਆਦਿਕ ਅੰਮ੍ਰਿਤ ਬਚਨਾਂ ਦੁਆਰਾ ਇਸ ਹਕੀਕਤ ਨੂੰ ਹੀ ਪ੍ਰਗਟ ਕੀਤਾ ਗਿਆ ਹੈ।

ਇਹ ਇਕ ਵੱਖਰੀ ਗੱਲ ਹੈ ਕਿ ਕੁਦਰਤੀ ਨਿਯਮ ਅਨੁਸਾਰ ਕੁਦਰਤ ਵਿਚਲੇ ਵੱਖੋ-ਵੱਖਰੇ ਪਦਾਰਥਾਂ ਦੇ ਰੂਪ ਰੰਗ ਅਤੇ ਜੀਅ-ਜੰਤਾਂ ਦੇ ਸਰੀਰ ਆਦਿਕ ਪਰਿਵਰਤਨਸ਼ੀਲ ਹੋਣ ਕਰਕੇ ਬਿਨਸਨਹਾਰ ਹਨ। ਇਸ ਲਈ ਧਾਰਮਿਕ ਜਗਤ ਦੇ ਪ੍ਰਚਲਿਤ ਮੁਹਾਵਰੇ ਵਿਚ ਪਦਾਰਥਵਾਦੀ ਸੰਸਾਰੀਆਂ ਦੀ ਸੁਰਤ ਨੂੰ ਪਰਮਾਤਮਾ ਵੱਲ ਉੱਚਾ ਚੁੱਕਣ ਦੇ ਇਰਾਦੇ ਨਾਲ, ਭਾਵੇਂ, ਗੁਰਬਾਣੀ ਵਿਚ ਵੀ ਦ੍ਰਿਸ਼ਟਮਾਨ ਜਗਤ ਨੂੰ ਮਦਾਰੀ ਦੇ ਛਲ ਰੂਪ ਖੇਲ, ਸੁਪਨੇ ਦੇ ਪਦਾਰਥਾਂ, ਬੱਦਲਾਂ ਦੇ ਪਰਛਾਵੇਂ ਅਤੇ ਧੂੰਏ ਦੇ ਪਹਾੜ ਨਾਲ ਵੀ ਤੁਲਨਾ ਕੀਤੀ ਗਈ ਹੈ। ਜਿਵੇਂ, ਗੁਰਵਾਕ ਹਨ :

**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥**
**ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥** *(ਵਾਰ ਆਸਾ ਮ: ੧, ਪੰਨਾ 468)*

**ਇਹੁ ਜਗੁ ਧੂਏ ਕਾ ਪਹਾਰ ॥**
**ਤੈ ਸਾਚਾ ਮਾਨਿਆ ਕਿਹ ਬਿਚਾਰਿ ॥**
**ਧਨੁ ਦਾਰਾ ਸੰਪਤਿ ਗ੍ਰੇਹ ॥**
**ਕਛੁ ਸੰਗਿ ਨ ਚਾਲੈ ਸਮਝ ਲੇਹ ॥** *(ਬਸੰਤੁ ਹਿੰਡੋਲ ਮ: ੯, ਪੰਨੇ 1186-87)*

**ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ ॥**
**ਸਾਚੁ ਕਰਿ ਹਮ ਗਾਠਿ ਦੀਨੀ ਛੋਡਿ ਪਰਮ ਨਿਧਾਨੰ ॥**
*(ਆਸਾ ਕਬੀਰ ਜੀ, ਪੰਨਾ 482)*

**ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ ॥**
*(ਸਾਰੰਗ ਮ: ੯, ਪੰਨਾ 1231)*

**ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ ॥**
*(ਸਾਰੰਗ ਮ: ੯, ਪੰਨਾ 1231)*

ਪਰੰਤੂ, ਹਕੀਕਤ ਵਿਚ ਸਮੁੱਚੇ ਤੌਰ 'ਤੇ ਇਹ ਸਾਰੀ ਕੁਦਰਤ ਉਸ ਦਾ ਇਕ ਅਟੱਲ ਪ੍ਰਬੰਧ ਹੈ। ਹਸਤੀ ਵਾਲੇ ਰੱਬ ਦਾ ਇਹ ਸਚਮੁੱਚ ਹੀ ਹਸਤੀ ਵਾਲਾ ਪਸਾਰਾ ਹੈ। ਇਹ ਇਕ ਪ੍ਰਤੱਖ ਸਚਾਈ ਹੈ ਅਤੇ ਇਸ ਵਿਚ ਸਭ ਕੁਝ ਮੁਕੰਮਲ ਹੈ, ਭਾਵ, ਜਿਤਨਾ ਚਿਰ ਕਿਸੇ ਜੀਵ ਜਾਂ ਵਸਤੂ ਦਾ ਰੂਪ-ਰੰਗ ਹੈ, ਉਹ ਸਚਮੁੱਚ ਹੋਂਦ ਰੱਖਦਾ ਹੈ, ਐਵੇਂ ਕੋਈ ਮਿਥਿਆ ਭਰਮ ਨਹੀਂ ਹੈ।

---

5. ਗਉੜੀ ਸੁਖਮਨੀ ਮ: ੫, ਪੰਨਾ 284.
6. *ਉਹੀ*।
7. ਗਉੜੀ ਸੁਖਮਨੀ ਮ: ੫, ਪੰਨਾ 294.

ਗੁਰੂ-ਦ੍ਰਿਸ਼ਟੀ ਵਿਚ ਦ੍ਰਿਸ਼ਟਮਾਨ ਜਗਤ ਸਾਡੇ ਲਈ ਉਸ ਅਵਸਥਾ ਵਿਚ ਹੀ ਛਲ-ਰੂਪ ਹੈ, ਸੁਪਨੇ ਅਤੇ ਧੂੰਏਂ ਦੇ ਪਹਾੜ ਵਾਂਗ ਹੈ, ਜਦੋਂ ਅਸੀਂ ਅਗਿਆਨਤਾ ਵੱਸ ਸਿਰਜਨਹਾਰ ਪ੍ਰਭੂ ਨੂੰ ਭੁੱਲ ਕੇ ਇਸ ਨੂੰ ਉਹਦੇ ਨਾਲੋਂ ਵੱਖ ਕਰਕੇ ਦੇਖਦੇ ਹਾਂ।

ਇਹੀ ਕਾਰਨ ਹੈ ਕਿ ਆਸਾ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ, ਜਿਥੇ ਪਹਿਲਾਂ ਇਹ ਆਖਦੇ ਹਨ ਕਿ ਇਹ ਸਾਰਾ ਜਗਤ ਹੈ ਤਾਂ ਛਲ, ਪਰ ਇਹ ਛਲ ਸਾਰੇ ਜੀਵਾਂ ਨੂੰ ਪਿਆਰਾ ਲੱਗ ਰਿਹਾ ਹੈ, ਸ਼ਹਿਦ ਵਾਂਗ ਮਿੱਠਾ ਲੱਗਦਾ ਹੈ, ਇਸ ਤਰ੍ਹਾਂ ਇਹ ਛਲ ਸਾਰੇ ਜੀਵਾਂ ਨੂੰ ਡੋਬ ਰਿਹਾ ਹੈ। ਹੇ ਪ੍ਰਭੂ! ਨਾਨਕ ਤੇਰੇ ਅੱਗੇ ਅਰਜ਼ ਕਰਦਾ ਹੈ ਕਿ ਤੈਥੋਂ ਬਿਨਾਂ ਇਹ ਸਾਰਾ ਜਗਤ ਛਲ ਹੈ:

**ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥**
**ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥**

*(ਵਾਰ ਆਸਾ ਮ: ੧, ਪੰਨਾ 468)*

ਉਥੇ, ਓਸੇ ਹੀ ਵਾਰ ਵਿਚ ਪ੍ਰਭੂ ਪਾਤਸ਼ਾਹ ਨੂੰ ਸੰਬੋਧਨ ਕਰ ਕੇ ਆਖਦੇ ਹਨ ਕਿ ਹੇ ਸੱਚੇ ਪਾਤਸ਼ਾਹ! ਤੇਰੇ ਪੈਦਾ ਕੀਤੇ ਹੋਏ ਖੰਡ ਤੇ ਬ੍ਰਹਿਮੰਡ ਸੱਚੇ ਹਨ। ਤੇਰੇ ਸਿਰਜੇ ਹੋਏ ਚੌਦਾਂ ਲੋਕ ਅਤੇ ਇਹ ਬੇਅੰਤ ਆਕਾਰ ਵੀ ਸਦਾ-ਥਿਰ ਰਹਿਣ ਵਾਲੇ ਹਨ। ਤੇਰੇ ਕੰਮ ਅਤੇ ਸਾਰੀਆਂ ਵਿਚਾਰਾਂ ਨਾਸ-ਰਹਿਤ ਹਨ, ਭਾਵ, ਸ੍ਰਿਸ਼ਟੀ ਸਾਜਣ ਵਾਲਾ ਤੇਰਾ ਇਹ ਸਿਲਸਿਲਾ ਸਦਾ ਲਈ ਅਟੱਲ ਹੈ (ਕਿਉਂਕਿ, ਉਹ ਕੁਦਰਤ ਨੂੰ ਕਰਤੇ ਨਾਲੋਂ ਵੱਖ ਕਰਕੇ ਨਹੀਂ ਵੇਖਦੇ):

**ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥**
**ਸਚੇ ਤੇਰੇ ਲੋਅ ਸਚੇ ਆਕਾਰ ॥**
**ਸਚੇ ਤੇਰੇ ਕਰਣੇ ਸਰਬ ਬੀਚਾਰ ॥**
**ਸਚਾ ਤੇਰਾ ਅਮਰੁ ਸਚਾ ਦੀਬਾਣੁ ॥** *(ਵਾਰ ਆਸਾ ਮ: ੧, ਪੰਨਾ 463)*

[*ਅਰਥ:* ਹੇ ਸੱਚੇ ਪਾਤਸ਼ਾਹ! ਤੇਰੀ ਪਾਤਸ਼ਾਹੀ ਤੇ ਤੇਰਾ ਦਰਬਾਰ ਅਟੱਲ ਹਨ, ਤੇਰਾ ਹੁਕਮ ਤੇ ਤੇਰਾ (ਸ਼ਾਹੀ) ਫ਼ੁਰਮਾਨ ਭੀ ਅਟੱਲ ਹਨ। ਤੇਰੀ ਬਖ਼ਸ਼ਸ਼ ਸਦਾ ਲਈ ਥਿਰ ਹੈ ਤੇ ਤੇਰੀਆਂ ਬਖ਼ਸ਼ਸ਼ਾਂ ਦਾ ਨਿਸ਼ਾਨ ਭੀ (ਭਾਵ, ਇਹ ਬੇਅੰਤ ਪਦਾਰਥ ਜੋ ਤੂੰ ਜੀਆਂ ਨੂੰ ਦੇ ਰਿਹਾ ਹੈਂ) ਸਦਾ ਵਾਸਤੇ ਕਾਇਮ ਹੈ।]

**ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥**
**ਸਚਾ ਤੇਰਾ ਕਰਮੁ ਸਚਾ ਨੀਸਾਣੁ ॥** *(ਵਾਰ ਆਸਾ ਮ: ੧, ਪੰਨਾ 463)*

[*ਅਰਥ:* ਹੇ ਸੱਚੇ ਪਾਤਸ਼ਾਹ! ਲੱਖਾਂ ਕਰੋੜਾਂ ਜੀਵ, ਜੋ ਤੈਨੂੰ ਸਿਮਰ ਰਹੇ ਹਨ, ਸੱਚੇ ਹਨ (ਭਾਵ, ਬੇਅੰਤ ਜੀਵਾਂ ਦਾ ਤੈਨੂੰ ਸਿਮਰਨਾ—ਇਹ ਭੀ ਤੇਰਾ ਇਕ ਅਜਿਹਾ ਚਲਾਇਆ ਹੋਇਆ ਕੰਮ ਹੈ ਜੋ ਸਦਾ ਲਈ ਥਿਰ ਹੈ)। (ਇਹ ਖੰਡ, ਬ੍ਰਹਿਮੰਡ, ਲੋਕ, ਆਕਾਰ, ਜੀਅ ਜੰਤ ਆਦਿਕ) ਸਾਰੇ ਹੀ ਸੱਚੇ ਹਰੀ ਦੇ ਤਾਣ ਤੇ ਜ਼ੋਰ ਵਿਚ ਹਨ (ਭਾਵ, ਇਹਨਾਂ ਸਭਨਾਂ ਦੀ ਹਸਤੀ, ਸਭਨਾਂ ਦਾ ਆਸਰਾ ਪ੍ਰਭੂ ਆਪ ਹੈ)। ਤੇਰੀ ਸਿਫ਼ਤਿ-ਸਾਲਾਹ ਕਰਨੀ ਤੇਰਾ ਇਕ ਅਟੱਲ ਸਿਲਸਿਲਾ ਹੈ; ਹੇ ਸੱਚੇ ਪਾਤਸ਼ਾਹ! ਇਹ ਸਾਰੀ ਰਚਨਾ ਹੀ ਤੇਰਾ ਇਕ ਨਾ ਮੁੱਕਣ ਵਾਲਾ ਪਰਬੰਧ ਹੈ।]

**ਸਚੇ ਤੁਧੁ ਆਖਹਿ ਲਖ ਕਰੋੜਿ ॥**
**ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥**

**ਸਚੀ ਤੇਰੀ ਸਿਫਤਿ ਸਚੀ ਸਾਲਾਹ॥**
**ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥** *(ਵਾਰ ਆਸਾ ਮ: ੧, ਪੰਨਾ 463)*

ਇਸ ਹਕੀਕਤ ਨੂੰ ਅਸੀਂ ਇਉਂ ਭੀ ਬਿਆਨ ਕਰ ਸਕਦੇ ਹਾਂ ਕਿ ਜੇ 'ੴ' ਰੂਪੀ ਸੂਰਜ ਸੱਚ ਹੈ ਤਾਂ ਉਸ ਦਾ ਨਾਮ ਰੂਪ ਚਾਨਣ ਵੀ ਸੱਚ ਹੈ। ਜੇਕਰ ਪ੍ਰਭੂ ਰੂਪੀ ਸਮੁੰਦਰ ਸੱਚ ਹੈ ਤਾਂ ਨਾਮ ਰੂਪ ਲਹਿਰਾਂ ਵੀ ਸੱਚ ਹਨ। ਹਾਂ! ਇਹ ਇਕ ਵੱਖਰੀ ਗੱਲ ਹੈ ਕਿ ਚਾਨਣ ਅੰਧੇਰੇ ਵਿਚ ਬਦਲ ਜਾਂਦਾ ਹੈ ਅਤੇ ਅੰਧੇਰਾ ਚਾਨਣ ਵਿਚ। ਲਹਿਰਾਂ ਉਪਜਦੀਆਂ ਭੀ ਹਨ ਅਤੇ ਬਿਨਸਦੀਆਂ ਭੀ ਹਨ, ਪਰੰਤੂ ਇਸ ਦਾ ਇਹ ਅਰਥ ਨਹੀਂ ਕਿ ਉਹਨਾਂ ਦੀ ਕੋਈ ਹੋਂਦ ਨਹੀਂ ਹੈ ਜਾਂ ਉਹ ਕੋਈ ਅੱਖਾਂ ਦਾ ਭੁਲੇਖਾ ਹਨ।

ਚਾਨਣ ਹੋਣ ਵੇਲੇ ਸਭ ਕੁਛ ਦਾ ਦਿੱਸਣਾ ਤੇ ਹਰੇਕ ਚੀਜ਼ ਦਾ ਚਮਕ ਉਠਣਾ ਅਤੇ ਅੰਧੇਰੇ ਸਮੇਂ ਕੁਝ ਭੀ ਨਾ ਦਿੱਸਣਾ ਤੇ ਹਰੇਕ ਸ਼ੈਅ 'ਤੇ ਕਲੱਤਣ ਦਾ ਛਾ ਜਾਣਾ, 'ਚਾਨਣ' ਤੇ ਅੰਧੇਰੇ' ਦੀ ਹੋਂਦ ਦਾ ਹੀ ਪ੍ਰਗਟਾਅ ਹੈ, ਹੋਰ ਕੀ ਹੈ ? ਅੰਧੇਰਾ ਹੋਵੇ ਤਾਂ ਆਖਦੇ ਹਾਂ ਚਾਨਣ ਦੀ ਅਣਹੋਂਦ ਹੈ ਅਤੇ ਚਾਨਣ ਹੋਵੇ ਤਾਂ ਆਖਦੇ ਹਾਂ ਅੰਧੇਰੇ ਦੀ ਅਣਹੋਂਦ ਹੈ। ਇਸ ਦਾ ਅਰਥ ਇਹੀ ਹੈ ਕਿ ਇਹ ਦੋਵੇਂ ਹੋਂਦ ਰੱਖਦੇ ਹਨ।

ਸਮੁੰਦਰ ਦੇ ਤਲ ਉੱਤੇ ਲਹਿਰਾਂ ਨਾ ਉਠ ਰਹੀਆਂ ਹੋਣ ਤਾਂ ਹਰੇਕ ਮਨੁੱਖ ਬੇੜੇ ਆਦਿਕ 'ਤੇ ਸਵਾਰ ਹੋ ਕੇ ਸਮੁੰਦਰੀ ਸੈਰ ਲਈ ਉਤਸ਼ਾਹਤ ਹੋ ਜਾਂਦਾ ਹੈ, ਪਰੰਤੂ ਜਿਸ ਵੇਲੇ ਤੂਫ਼ਾਨ ਜਾਂ ਜਵਾਰ-ਭਾਟੇ ਕਾਰਨ ਉੱਚੀਆਂ ਉੱਚੀਆਂ ਲਹਿਰਾਂ ਉਠ ਰਹੀਆਂ ਹੋਣ ਅਤੇ ਉਹਨਾਂ ਦੇ ਟਕਰਾਉ ਨਾਲ ਕਿਨਾਰੇ ਢਹਿ ਰਹੇ ਹੋਣ ਤਾਂ ਫਿਰ ਕੋਈ ਵਿਰਲਾ ਹੀ ਹਿੰਮਤ ਕਰਦਾ ਹੈ, ਕਿਉਂਕਿ ਲਹਿਰਾਂ ਵਲੋਂ ਬੇੜੇ ਨੂੰ ਆਪਣੇ ਵਿਚ ਲਪੇਟ ਕੇ ਉਲਟਾਏ ਜਾਣ ਦਾ ਖ਼ਤਰਾ ਹੈ।

ਅਮਰੀਕਾ ਦੇ ਲਾਂਗਆਈਲੈਂਡ (ਨਿਊਯਾਰਕ) ਇਲਾਕੇ ਵਿਚ ਬਹੁਤ ਸਾਰੇ ਸਮੁੰਦਰੀ ਤਟ (Beach) ਹਨ, ਪਰੰਤੂ ਇਹਨਾਂ ਵਿੱਚੋਂ ਜੌਹਨ ਨਾਮਕ ਤਟ (Johns-beach) ਤੋਂ ਸਮੁੰਦਰੀ ਨਜ਼ਾਰਾ ਦੇਖਣ ਲਈ ਲੋਕ ਵਧੇਰੇ ਉਤਸੁਕ ਹੁੰਦੇ ਹਨ। ਓਥੇ ਸਭ ਤੋਂ ਵਧੇਰੇ ਰੌਣਕ ਹੁੰਦੀ ਹੈ, ਕਿਉਂਕਿ ਓਥੇ ਦਸ-ਦਸ ਫ਼ੁੱਟ ਉੱਚੀਆਂ ਤੇ ਭਾਰੀ ਲਹਿਰਾਂ ਉਠਦੀਆਂ ਹਨ। ਇਉਂ ਜਾਪਦਾ ਹੈ ਕਿ ਸਮੁੰਦਰ ਵੀ ਲਹਿਰਾਂ ਰਾਹੀਂ ਆਪਣੀ ਹੋਂਦ ਦਾ ਪ੍ਰਦਰਸ਼ਨ ਕਰ ਰਿਹਾ ਹੈ। ਸੋ, ਲਹਿਰਾਂ ਨੂੰ ਦੇਖ ਕੇ ਸਮੁੰਦਰੀ ਦਰਸ਼ਕਾਂ ਦਾ ਮੋਹਿਤ ਹੋਣਾ ਅਤੇ ਸਮੁੰਦਰੀ ਸੈਰ ਕਰਨ ਵਾਲਿਆਂ ਦਾ ਭੈ-ਭੀਤ ਹੋਣਾ, ਉਹਨਾਂ ਅੰਦਰ ਲਹਿਰਾਂ ਦੀ ਹੋਂਦ ਦੇ ਅਹਿਸਾਸ ਦਾ ਹੀ ਪ੍ਰਭਾਵ ਹੈ।

ਹਾਂ! ਇਸ ਵਿਚ ਸਮਝਣ ਵਾਲੀ ਗੱਲ ਇਹ ਹੈ ਕਿ ਜਿਵੇਂ ਚਾਨਣ ਦੀ ਹੋਂਦ ਹੈ, ਪਰ ਸੂਰਜ ਕਰਕੇ ਅਤੇ ਉਹ ਵੀ ਸੂਰਜ ਨਾਲੋਂ ਵੱਖਰੀ ਨਹੀਂ ਹੈ। ਲਹਿਰਾਂ ਦੀ ਹੋਂਦ ਹੈ, ਪਰ ਸਮੁੰਦਰ ਕਰਕੇ ਅਤੇ ਉਹ ਵੀ ਸਮੁੰਦਰ ਨਾਲੋਂ ਵੱਖਰੀ ਨਹੀਂ ਹੈ, ਤਿਵੇਂ ਹੀ, ਸੰਸਾਰ ਦੀ ਹੋਂਦ ਹੈ, ਪਰੰਤੂ ਨਿਰੰਕਾਰ ਕਰਕੇ ਅਤੇ ਉਹ ਵੀ ਨਿਰੰਕਾਰ ਨਾਲੋਂ ਵੱਖਰੀ ਨਹੀਂ ਹੈ। ਇਸ ਅਭੇਦਤਾ ਕਾਰਨ ਹੀ ਗੁਰਦੇਵ ਜੀ ਮਾਲਕ-ਪ੍ਰਭੂ ਨੂੰ 'ਸਤਿ' ਕਹਿਣ ਦੇ ਨਾਲ-ਨਾਲ, ਉਸ ਦੇ ਜਗਤ ਰੂਪ ਨਾਮਣੇ ਨੂੰ ਵੀ ਸੱਚਾ ਆਖਦੇ ਹਨ।

ਸੋ, ਇਸ ਸਾਰੀ ਵਿਚਾਰ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਮੁੱਢਲੇ ਰੂਪ ਵਿਚ, ਭਾਵੇਂ, ਕੇਵਲ ਸ੍ਰਿਸ਼ਟੀ ਦਾ ਮੂਲ ਅਤੇ ਇਕ-ਰਸ ਵਿਆਪਕ ਪ੍ਰਭੂ (੧ੴ) ਹੀ ਸਦੀਵੀ 'ਸਤਿ' ਹੈ, ਪਰੰਤੂ ਉਸ ਦਾ ਕੁਦਰਤ ਰੂਪ ਨਾਮਣਾ (ਨਾਮੁ), ਜੋ ਉਸ ਦੇ ਸਹਾਰੇ ਟਿਕਿਆ ਹੋਇਆ ਹੈ, ਉਹ ਵੀ ਇਕ ਆਸ੍ਰਿਤ (ਸਤਿ) ਹੈ, ਕਿਉਂਕਿ ਇਹ ਸਭ ਕੁਝ ਉਸ ਤੋਂ ਵੱਖ ਨਹੀਂ ਹੈ। ਗੁਰਬਾਣੀ ਵਿਚ "ਸਤਿ ਪੁਰਖ ਤੇ ਭਿੰਨ ਨ ਕੋਊ ॥"[8] ਕਹਿ ਕੇ ਇਸ ਹਕੀਕਤ ਨੂੰ ਹੀ ਪ੍ਰਗਟ ਕੀਤਾ ਗਿਆ ਹੈ।

ਸਤਿਗੁਰੂ ਜੀ ਨੇ ਤਾਂ ਸਪੱਸ਼ਟ ਸ਼ਬਦਾਂ ਵਿਚ ਕਹਿ ਦਿੱਤਾ ਹੈ ਕਿ ਪ੍ਰਭੂ ਦੀ ਹੋਂਦ ਸਮਝਣ ਵਾਲੇ ਨੂੰ ਉਸ ਦਾ ਰਚਿਆ ਜਗਤ ਵੀ ਹਸਤੀ ਵਾਲਾ ਦਿੱਸਦਾ ਹੈ, ਕਿਉਂਕਿ ਸਤਿ ਸਰੂਪ ਪ੍ਰਭੂ ਨਾਲ ਸੰਬੰਧਿਤ ਹੋ ਕੇ ਹਰੇਕ ਵਸਤੂ ਹੀ ਸਤਿ-ਸਰੂਪ ਹੋ ਜਾਂਦੀ ਹੈ। 'ਸੁਖਮਨੀ' ਵਿਚਲਾ ਹੇਠ ਲਿਖਿਆ ਪਦਾ ਇਸ ਸਚਾਈ ਦੀ ਵਿਸਥਾਰ ਪੂਰਵਕ ਵਿਆਖਿਆ ਕਰਦਾ ਹੈ। ਪਦੇ ਦਾ ਪਾਠ ਹੈ:

**ਚਰਨ ਸਤਿ, ਸਤਿ ਪਰਸਨਹਾਰ ॥**
**ਪੂਜਾ ਸਤਿ, ਸਤਿ ਸੇਵਦਾਰ ॥**
**ਦਰਸਨੁ ਸਤਿ, ਸਤਿ ਪੇਖਨਹਾਰ ॥**
**ਨਾਮੁ ਸਤਿ, ਸਤਿ ਧਿਆਵਨਹਾਰ ॥**
**ਆਪਿ ਸਤਿ, ਸਤਿ ਸਭ ਧਾਰੀ ॥**
**ਆਪੇ ਗੁਣ, ਆਪੇ ਗੁਣਕਾਰੀ ॥**
**ਸਬਦੁ ਸਤਿ, ਸਤਿ ਪ੍ਰਭੁ ਬਕਤਾ ॥**
**ਸੁਰਤਿ ਸਤਿ, ਸਤਿ ਜਸੁ ਸੁਨਤਾ ॥**
**ਬੁਝਨਹਾਰ ਕਉ ਸਤਿ ਸਭ ਹੋਇ ॥**
**ਨਾਨਕ, ਸਤਿ ਸਤਿ ਪ੍ਰਭੁ ਸੋਇ ॥** *(ਗਉੜੀ ਸੁਖਮਨੀ ਮ: ੫, ਪੰਨਾ 284)*

*ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਵਿਚ ਇਹਨਾਂ ਪਾਵਨ ਪੰਕਤੀਆਂ ਦੇ ਅਰਥ ਤਰਤੀਬਵਾਰ ਇਸ ਪ੍ਰਕਾਰ ਲਿਖੇ ਹਨ:

ਪ੍ਰਭੂ ਦੇ ਚਰਨ ਸਦਾ-ਥਿਰ ਹਨ, ਚਰਨਾਂ ਨੂੰ ਛੋਹਣ ਵਾਲੇ ਸੇਵਕ ਭੀ ਅਟੱਲ ਹੋ ਜਾਂਦੇ ਹਨ। ਪ੍ਰਭੂ ਦੀ ਪੂਜਾ ਇਕ ਸਦਾ ਨਿਭਣ ਵਾਲਾ ਕੰਮ ਹੈ, (ਸੋ) ਪੂਜਾ ਕਰਨ ਵਾਲੇ ਸਦਾ ਲਈ ਅਟੱਲ ਹੋ ਜਾਂਦੇ ਹਨ।

ਪ੍ਰਭੂ ਦਾ ਦੀਦਾਰ ਸਤਿ (ਕਰਮ) ਹੈ, ਦੀਦਾਰ ਕਰਨ ਵਾਲੇ ਭੀ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ। ਪ੍ਰਭੂ ਦਾ ਨਾਮ ਸਦਾ ਅਟੱਲ ਹੈ, ਸਿਮਰਨ ਵਾਲੇ ਭੀ ਥਿਰ ਹਨ।

ਪ੍ਰਭੂ ਆਪ ਸਦਾ ਹੋਂਦ ਵਾਲਾ ਹੈ, ਉਸ ਦੀ ਟਿਕਾਈ ਰਚਨਾ ਭੀ ਹੋਂਦ ਵਾਲੀ ਹੈ। ਪ੍ਰਭੂ ਆਪ ਗੁਣ (-ਰੂਪ) ਹੈ, ਆਪ ਹੀ ਗੁਣ ਪੈਦਾ ਕਰਨ ਵਾਲਾ ਹੈ।

(ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ) ਸ਼ਬਦ ਸਦਾ ਕਾਇਮ ਹੈ, ਸ਼ਬਦ ਨੂੰ ਉਚਾਰਨ ਵਾਲਾ ਭੀ ਥਿਰ ਹੋ ਜਾਂਦਾ ਹੈ। ਪ੍ਰਭੂ ਵਿਚ ਸੁਰਤਿ ਜੋੜਨੀ ਸਤਿ (-ਕਰਮ) ਹੈ, ਪ੍ਰਭੂ ਦਾ ਜਸ ਸੁਣਨ ਵਾਲਾ ਭੀ ਸਤਿ ਹੈ।

---

8. ਗਉੜੀ ਬਾਵਨ ਅਖਰੀ ਮ: ੫, ਪੰਨਾ 250.

(ਪ੍ਰਭੂ ਦੀ ਹੋਂਦ) ਸਮਝਣ ਵਾਲੇ ਨੂੰ ਉਸ ਦਾ ਰਚਿਆ ਜਗਤ ਭੀ ਹਸਤੀ ਵਾਲਾ ਦਿੱਸਦਾ ਹੈ, (ਭਾਵ, ਮਿਥਿਆ ਨਹੀਂ ਭਾਸਦਾ)। ਹੇ ਨਾਨਕ! ਪ੍ਰਭੂ ਆਪ ਸਦਾ ਹੀ ਥਿਰ ਰਹਿਣ ਵਾਲਾ ਹੈ।

ਸ਼ਾਇਦ ਇਹੀ ਕਾਰਨ ਹੈ ਕਿ ਜਦੋਂ 'ੴ ਤੋਂ ਗੁਰਪ੍ਰਸਾਦਿ' ਤਕ ਦੇ ਇਸ ਸੰਪੂਰਨ ਮਹਾਂਵਾਕ ਨੂੰ, ਸਤਿਗੁਰਾਂ ਵਲੋਂ ਸੰਖੇਪ ਸਰੂਪ ਵਿਚ ਲਿਖਿਆ ਜਾਂਦਾ ਹੈ, ਤਾਂ 'ੴ ਸਤਿ ਗੁਰਪ੍ਰਸਾਦਿ' ਦੇ ਰੂਪ ਵਿਚ, 'ੴ' ਤੋਂ 'ਗੁਰਪ੍ਰਸਾਦਿ' ਤਕ ਦੇ ਦਰਮਿਆਨ ਵਾਲੇ 'ੴ' ਦੇ ਹੋਰ ਸਾਰੇ ਵਿਸ਼ੇਸ਼ਣ ਅਲੋਪ ਹੋ ਜਾਂਦੇ ਹਨ ਅਤੇ ਕੇਵਲ 'ਸਤਿ' ਸ਼ਬਦ ਹੀ ਰਹਿ ਜਾਂਦਾ ਹੈ, ਕਿਉਂਕਿ ਮੁੱਢਲੇ ਤੌਰ 'ਤੇ ਤਾਂ ਕੇਵਲ 'ੴ' ਹੀ ਸਦੀਵੀ ਸਤਿ ਹੈ, 'ਨਾਮੁ' (ਜਗਤ ਰੂਪ ਨਾਮਣਾ ਹੈ, ਜਿਸ ਨੂੰ ਪ੍ਰਭੂ ਦਾ ਸਰਗੁਣ ਸਰੂਪ ਲਖਿਆ ਜਾਂਦਾ ਹੈ), ਉਹ ਤਾਂ ਕੇਵਲ 'ੴ ਸਤਿ' 'ਤੇ ਆਧਾਰਿਤ ਹੋਣ ਕਰਕੇ ਹੀ 'ਸਤਿ-ਸਰੂਪ' ਮੰਨਿਆ ਜਾਂਦਾ ਹੈ।

ਗੁਰ-ਇਤਿਹਾਸ ਵਿਚ ਜ਼ਿਕਰ ਹੈ ਕਿ ਜਦ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ, ਅਗਸਤ 1581 ਨੂੰ ਗੁਰੂ ਨਾਨਕ ਗੁਰਿਆਈ-ਛਤ੍ਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦੇ ਸੀਸ 'ਤੇ ਝੁਲਾ ਕੇ ਜੋਤੀ-ਜੋਤਿ ਸਮਾਏ ਤਾਂ ਉਹਨਾਂ ਦੇ ਸਰੀਰਕ ਵਿਛੋੜੇ ਕਾਰਨ ਗੁਰਸਿੱਖ ਪ੍ਰੇਮੀ ਬਹੁਤ ਬਿਹਬਲ ਅਵਸਥਾ ਵਿਚ ਵਿਚਰਨ ਲੱਗੇ। *ਮਹਿਮਾ ਪ੍ਰਕਾਸ਼* ਅਨੁਸਾਰ, ਭਾਵੇਂ, ਗੁਰਦੇਵ ਜੀ ਸਿੱਖ ਸੰਗਤਾਂ ਨੂੰ ਇਹ ਆਦੇਸ਼ ਦੇ ਗਏ ਸਨ ਕਿ 'ਮਮ ਪਾਛੈ ਭਜਨ ਕੀਰਤਨ ਕਰਨਾ। ਸ਼ੋਕ ਬਿਓਗ ਮਨ ਮਹਿ ਨਹੀਂ ਧਰਨਾ।' ਪਰੰਤੂ ਸ਼ਰਧਾਲੂ-ਜਨ ਫਿਰ ਵੀ ਬਹੁਤ ਸ਼ੋਕਾਤਰ ਸਨ ਅਤੇ ਐਸਾ ਹੋਣਾ ਸੁਭਾਵਿਕ ਹੀ ਸੀ।

ਗੁਰੂ ਦਰ ਤੋਂ ਵਰੋਸਾਏ ਭੱਟ 'ਹਰਿਬੰਸ' ਜੀ ਅਜਿਹੇ ਸ਼ਰਧਾਲੂਆਂ ਨੂੰ ਸਮਝਾਉਂਦੇ ਹੋਏ ਕਹਿ ਰਹੇ ਸਨ: "ਕਉਣ ਆਖਦਾ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਮੋਏ ਹਨ? ਉਹ ਤਾਂ ਗੁਰੂ ਨਾਨਕ, ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਨੂੰ ਮਿਲ ਕੇ, ਭਾਵ, ਉਹਨਾਂ ਦੀ ਸਿਖਿਆ 'ਤੇ ਅਮਲ ਕਰਕੇ ਹਰੀ ਵਿਚ ਲੀਨ ਹੋ ਗਏ ਹਨ। ਜੋਤੀ-ਜੋਤਿ ਸਮਾ ਗਏ ਹਨ। ਜਗਤ ਵਿਚ ਸਾਰੇ ਪਾਸੇ ਉਹਨਾਂ ਦੀ ਸ਼ੋਭਾ ਪਸਰ ਰਹੀ ਹੈ।" ਉਨ੍ਹਾਂ ਦੇ ਸ਼ਰਧਾ ਭਿੱਜੇ ਬੋਲ ਹਨ:

**ਮਿਲਿ ਨਾਨਕ ਅੰਗਦ ਅਮਰ ਗੁਰ, ਗੁਰੁ ਰਾਮਦਾਸੁ, ਹਰਿ ਪਹਿ ਗਯਉ ॥**
**ਹਰਿਬੰਸ, ਜਗਤਿ ਜਸੁ ਸੰਚਰ੍ਯਉ, ਸੁ ਕਵਣੁ ਕਹੈ, ਸ੍ਰੀ ਗੁਰੁ ਮੁਯਉ ॥**
*(ਸਵਈਏ ਮਹਲੇ ਪੰਜਵੇ ਕੇ, ਪੰਨਾ 1409)*

ਆਖ਼ਿਰ ਇਕ ਦਿਹਾੜੇ ਸਵੇਰ ਦੇ ਸਤਿਸੰਗ ਉਪਰੰਤ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਨੇ ਸਰਬੱਤ ਪਰਿਵਾਰ ਅਤੇ ਸ਼ਰਧਾਲੂ ਸਤਿਸੰਗੀਆਂ ਨੂੰ ਵਿਸ਼ੇਸ਼ ਤੌਰ 'ਤੇ ਆਪਣੇ ਪਾਸ ਬੁਲਾਇਆ। ਹਜ਼ੂਰ ਨੇ ਦਿਲਾਸਾ ਦਿੰਦਿਆਂ ਹੋਇਆਂ ਸਾਰਿਆਂ ਨੂੰ ਸਮਝਾਇਆ ਕਿ ਦੇਖੋ! ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਮੇਰੇ ਪੂਜਯ ਪਿਤਾ ਜੀ ਵੀ ਸਨ ਅਤੇ ਤੁਹਾਡੇ ਵਾਂਗ 'ਗੁਰੂ' ਵੀ। ਮੇਰੇ ਨਾਲ ਤਾਂ ਸਗੋਂ ਉਨ੍ਹਾਂ ਦਾ ਦੂਹਰਾ ਰਿਸ਼ਤਾ ਸੀ। ਬਿੰਦੀ ਵੀ ਅਤੇ ਨਾਦੀ ਵੀ। ਸਰੀਰਕ ਵੀ ਅਤੇ ਸ਼ਬਦੀ ਵੀ।

ਇਸ ਲਈ ਐਸਾ ਨਾ ਸਮਝੋ ਕਿ ਉਹਨਾਂ ਦੇ ਸਰੀਰਕ ਵਿਛੋੜੇ ਦਾ ਮੇਰੇ ਦਿਲ ਉੱਤੇ ਕੋਈ ਅਸਰ ਨਹੀਂ ਹੋਇਆ, ਪਰੰਤੂ ਹਕੀਕਤ ਇਹ ਹੈ ਕਿ ਜਦੋਂ ਵੀ ਕਿਸੇ ਨੂੰ ਗੁਰੂ ਦੀ ਬਖ਼ਸ਼ਿਸ਼ ਸਦਕਾ ਗੁਰ-ਸ਼ਬਦ ਦੀ ਰੌਸ਼ਨੀ ਵਿਚ ਆਤਮ-ਗਿਆਨ ਹੁੰਦਾ ਹੈ ਅਤੇ ਉਸ ਦੇ ਸਾਹਮਣੇ ਪ੍ਰੀਤਮ ਪ੍ਰਭੂ ਦੇ ਚਲਿਤ ਪ੍ਰਗਟ ਹੋਣ ਲੱਗਦੇ ਹਨ, ਭਾਵ, ਉਹ, ਸੰਸਾਰ ਰੂਪੀ ਖੇਲ (ਚਲਿਤ) ਨੂੰ ਕੁਝ ਸਮਝਣ ਲੱਗਦਾ ਹੈ ਤਾਂ ਫਿਰ ਉਹ, ਹਰ ਸਮੇਂ ਅੰਤਰ-ਆਤਮੇ ਨਿਹਾਲ ਹੋਇਆ ਰਹਿੰਦਾ ਹੈ। ਉਸ ਦੇ ਹਿਰਦੇ ਅੰਦਰ ਖਿੜੇ ਹੋਏ ਕੰਵਲ ਦੀ ਤਰ੍ਹਾਂ ਇਕ ਸਦੀਵੀ ਵਿਗਾਸ ਬਣਿਆ ਰਹਿੰਦਾ ਹੈ।

ਕੁਦਰਤੀ ਨਿਯਮਾਂ ਮੁਤਾਬਿਕ ਘਟਦੀਆਂ ਘਟਨਾਵਾਂ, ਉਸ ਲਈ ਦੁੱਖ ਦਾ ਕਾਰਨ ਨਹੀਂ ਬਣਦੀਆਂ, ਕਿਉਂਕਿ ਉਸ ਨੂੰ ਅਸਲੀਅਤ ਦਾ ਬੋਧ ਹੋਣ ਲੱਗਦਾ ਹੈ। ਉਹ ਜਾਣ ਲੈਂਦਾ ਹੈ ਕਿ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ ਅਤੇ ਗੁਪਤ ਜਾਂ ਪ੍ਰਗਟ, ਨਿਰਗੁਣ ਜਾਂ ਸਰਗੁਣ, ਜਨਮ ਜਾਂ ਮਰਣ, ਇਹਨਾਂ ਸਾਰੇ ਰੂਪਾਂ ਵਿਚ ਉਹ ਆਪ ਹੀ ਖੇਲ ਰਿਹਾ ਹੈ। ਦ੍ਰਿਸ਼ਟਮਾਨ ਜਗਤ ਦੇ ਰੰਗ ਰੂਪ ਹੀ ਬਦਲਦੇ ਹਨ, ਉਸ ਦੀ ਹੋਂਦ ਤਾਂ ਓਵੇਂ ਹੀ ਬਣੀ ਰਹਿੰਦੀ ਹੈ:

**ਸਤਿ ਸਤਿ ਸਤਿ ਪ੍ਰਭੁ ਸੋਈ॥**
**ਸਦਾ ਸਦਾ ਸਦ ਆਪੇ ਹੋਈ॥**
**ਚਲਿਤ ਤੁਮਾਰੇ ਪ੍ਰਗਟ ਪਿਆਰੇ, ਦੇਖਿ, ਨਾਨਕ, ਭਏ ਨਿਹਾਲਾ ਜੀਉ॥**

*(ਮਾਝ ਮ: ੫, ਪੰਨਾ 104)*

ਹਾਂ! ਪ੍ਰਭੂ ਪਿਆਰਿਆਂ 'ਤੇ ਵੀ ਕਦੀ ਕਦਾਈਂ ਉਦਾਸੀ ਦੀਆਂ ਘੜੀਆਂ ਆ ਜਾਂਦੀਆਂ ਹਨ, ਪਰੰਤੂ ਉਹਨਾਂ ਦੀ ਉਦਾਸੀ ਦਾ ਕਾਰਨ ਸੰਸਾਰਿਕ ਸੰਬੰਧੀ ਅਤੇ ਧਨ-ਪਦਾਰਥ ਦਾ ਵਿਛੋੜਾ ਨਹੀਂ ਹੁੰਦਾ, ਸਗੋਂ ਉਹ ਤਾਂ ਤਦੋਂ ਉਦਾਸ ਹੁੰਦੇ ਹਨ, ਜਦੋਂ ਉਹਨਾਂ ਅੰਦਰ ਪ੍ਰਭੂ ਵਿਛੋੜੇ ਦਾ ਅਹਿਸਾਸ ਪ੍ਰਬਲ ਹੁੰਦਾ ਹੈ। ਭਾਵੇਂ, ਉਹਨਾਂ ਅੰਦਰਲੇ ਇਸ ਵਿਛੋੜੇ ਦੇ ਅਹਿਸਾਸ ਵਿਚ ਹੀ ਪ੍ਰਭੂ-ਮਿਲਾਪ ਛੁਪਿਆ ਹੁੰਦਾ ਹੈ, ਪਰੰਤੂ ਮਿਲਣ ਦੀ ਪਿਆਸ ਇਤਨੀ ਜ਼ਿਆਦਾ ਹੁੰਦੀ ਹੈ ਕਿ ਦਿਲ ਨੂੰ ਚੈਨ ਨਹੀਂ ਆਉਂਦਾ। ਨੇਤ੍ਰ ਸੱਜਲ ਹੋਣ ਲੱਗਦੇ ਹਨ। ਬਿਰਹੋਂ ਭਰੇ ਹਿਰਦੇ ਵਿੱਚੋਂ ਉਠੀਆਂ ਹੂਕਾਂ ਬੇਨਤੀ ਦਾ ਰੂਪ ਅਖ਼ਤਿਆਰ ਕਰ ਲੈਂਦੀਆਂ ਹਨ।

ਉਹ ਪ੍ਰਭੂ ਕੰਤ ਦੇ ਸਨਮੁਖ ਇਸਤਰੀ-ਰੂਪ ਹੋ ਕੇ ਆਖਦੇ ਹਨ ਕਿ "ਹੇ ਪਿਆਰੇ ਕੰਤ ਜੀਉ! ਸੁਣ, ਮੈਂ ਇਕ ਬੇਨਤੀ ਕਰਦੀ ਹਾਂ। ਤੇਰੇ ਕੌਤਕ-ਤਮਾਸ਼ੇ ਵੇਖ-ਵੇਖ ਮੈਂ ਠੱਗੀ ਗਈ ਹਾਂ। ਇਹਨਾਂ ਨੇ ਮੇਰਾ ਤਨ-ਮਨ ਮੋਹ ਲਿਆ ਹੈ, ਪਰ ਹੁਣ ਇਹਨਾਂ ਨੂੰ ਦੇਖ-ਦੇਖ ਕੇ ਭੀ ਮੇਰਾ ਚਿਤ ਨਹੀਂ ਪਰਚਦਾ। ਇਸ ਲਈ ਮੈਂ ਉਦਾਸ ਹੋ ਗਈ ਹਾਂ, ਕਿਉਂਕਿ ਤੇਰੇ ਮਿਲਾਪ ਤੋਂ ਬਿਨਾਂ ਹੁਣ ਧੀਰਜ ਨਹੀਂ ਆ ਰਹੀ। ਮੈਂ ਸਮਝਦੀ ਹਾਂ ਕਿ ਵਿਛੋੜੇ ਦਾ ਕਾਰਨ ਵੀ ਮੇਰੇ ਆਪਣੇ ਬੁਰੇ ਕਰਮ ਹਨ, ਪਰ ਤੂੰ ਗੁਣਵੰਤਾ, ਸਦ-ਜੁਆਨ ਤੇ ਦਇਆਲੂ ਹੈਂ। ਇਸ ਲਈ ਤੂੰ ਮੇਰੇ ਅਉਗਣਾਂ ਨੂੰ ਨਾ ਚਿਤਾਰਦਾ ਹੋਇਆ ਮਿਹਰ ਕਰਕੇ ਮੇਰੇ ਹਿਰਦੇ ਘਰ ਵਿਚ ਆ ਵੱਸ।" ਇਸ ਵਾਰਤਾਲਾਪ ਦਾ ਆਧਾਰ ਹੇਠ ਲਿਖਿਆ ਛੰਤ ਹੈ:

**ਇਕ ਬਿਨਉ ਕਰਉ ਜੀਉ, ਸੁਣਿ ਕੰਤ ਪਿਆਰੇ॥**
**ਮੇਰਾ ਮਨੁ ਤਨੁ ਮੋਹਿ ਲੀਆ ਜੀਉ, ਦੇਖਿ ਚਲਤ ਤੁਮਾਰੇ॥**
**ਚਲਤਾ ਤੁਮਾਰੇ ਦੇਖਿ ਮੋਹੀ, ਉਦਾਸ ਧਨ ਕਿਉ ਧੀਰਏ॥**
**ਗੁਣਵੰਤ ਨਾਹ ਦਇਆਲੁ ਬਾਲਾ, ਸਰਬ ਗੁਣ ਭਰਪੂਰਏ॥**
**ਪਿਰ ਦੋਸੁ ਨਾਹੀ ਸੁਖਹ ਦਾਤੇ, ਹਉ ਵਿਛੁੜੀ ਬੁਰਿਆਰੇ॥**
**ਬਿਨਵੰਤਿ ਨਾਨਕ ਦਇਆ ਧਾਰਹੁ, ਘਰਿ ਆਵਹੁ ਨਾਹ ਪਿਆਰੇ॥**

*(ਗਉੜੀ ਮ: ੫, ਪੰਨਾ 247)*

ਮਨਮੋਹਨ ਪ੍ਰਭੂ ਦੇ ਰਚਿਤ ਮਨ ਨੂੰ ਮੋਹ ਲੈਣ ਵਾਲੇ ਸੰਸਾਰ ਰੂਪੀ ਖੇਲ-ਤਮਾਸ਼ੇ ਦੇ ਅਨੇਕ ਚਲਿਤਾਂ ਵਿੱਚੋਂ ਮ੍ਰਿਤੂ ਵੀ ਇਕ ਬਹੁਤ ਵੱਡਾ ਚਲਤ ਹੈ, ਜਿਸ ਤੋਂ ਸਾਰੇ ਜੀਅ-ਜੰਤ ਹੀ ਭੈ-ਭੀਤ ਹੋਏ ਪਏ ਹਨ। 'ਚਲਤ' ਦਾ ਅਰਥ ਹੁੰਦਾ ਹੈ ਚਲਿਤਰ ਤੇ ਚਲਾਇਮਾਨ। ਜਾਂ ਇਉਂ ਕਹੀਏ ਕਿ ਕਿਸੇ ਵਲੋਂ ਕੀਤੇ ਜਾਣ ਵਾਲਾ ਵਿਖਾਵੇ-ਮਾਤ੍ਰ ਉਹ ਕਰਮ, ਜੋ ਇਕ ਛਲ ਦੀ ਤਰ੍ਹਾਂ ਹੋਵੇ ਅਤੇ ਬਦਲਣਹਾਰ ਹੋਵੇ। ਜਾਪੇ ਕੁਝ ਹੋਰ, ਪਰ ਹੋਵੇ ਕੁਝ ਹੋਰ। ਜਿਵੇਂ ਕਿਸੇ ਬਹੁਰੂਪੀਏ ਦਾ ਖੇਲ।

ਜਿਹੜਾ ਮਨੁੱਖ ਬਹੁਰੂਪੀਏ ਦੇ ਖੇਲ ਨੂੰ ਨਹੀਂ ਸਮਝਦਾ, ਉਹ ਤਾਂ ਉਸ ਦੇ ਤਲਵਾਰਧਾਰੀ ਕਿਸੇ ਭਿਆਨਕ ਰੂਪ ਨੂੰ ਦੇਖ ਕੇ ਡਰਦਾ ਹੋਇਆ ਭੱਜ ਸਕਦਾ ਹੈ, ਪਰੰਤੂ ਜਿਹੜਾ ਉਸ ਦੀ ਅਸਲੀਅਤ ਨੂੰ ਸਮਝਦਾ ਹੈ, ਉਸ ਵਲੋਂ ਇਹ ਤਾਂ ਹੋ ਸਕਦਾ ਹੈ ਕਿ ਉਹ ਸਵਾਂਗੀ ਵਲੋਂ ਬਾਖ਼ੂਬੀ ਸਹਿਤ ਕੀਤੇ ਪ੍ਰਦਰਸ਼ਨ ਨੂੰ ਸਲਾਹੁੰਦਾ ਹੋਇਆ ਵਾਹ ਵਾਹ ਕਹਿ ਉਠੇ, ਪਰ ਉਹ ਡਰੇਗਾ ਨਹੀਂ।

ਇਸੇ ਤਰ੍ਹਾਂ ਬ੍ਰਹਮ-ਗਿਆਨੀ ਲੋਕਾਂ ਦੀ ਦ੍ਰਿਸ਼ਟੀ ਵਿਚ 'ਮੌਤ', ਪ੍ਰਭੂ ਦੇ ਇਕ ਖੇਲ ਤੋਂ ਵੱਧ ਕੁਝ ਵੀ ਨਹੀਂ ਹੈ, ਕਿਉਂਕਿ ਇਸ ਕੁਦਰਤੀ ਪ੍ਰਕਿਰਿਆ ਵਿਚ ਬਿਨਸਦਾ ਕੁਝ ਵੀ ਨਹੀਂ, ਕੇਵਲ ਇਕ ਪਰਿਵਰਤਨ ਹੈ। ਇਹ ਇਕ ਪੱਕੀ ਗੱਲ ਹੈ ਕਿ "ਮਰਣਹਾਰੁ ਇਹੁ ਜੀਅਰਾ ਨਾਹੀ॥"[9]

ਭਾਈ! ਪਰਮਾਤਮਾ ਨਾਲ ਡੂੰਘੀ ਸਾਂਝ ਪਾ ਕੇ ਜੀਉਣ ਵਾਲੇ ਕਿਸੇ ਗੁਰਮੁਖ ਨੂੰ ਮਿਲ ਕੇ ਬੇਸ਼ਕ ਵਿਚਾਰ ਕਰ ਲਵੋ। ਤੁਹਾਨੂੰ ਅਸਲੀਅਤ ਦਾ ਪਤਾ ਚੱਲ ਜਾਏਗਾ, ਕਿਉਂਕਿ ਜੇ ਤੁਸੀਂ ਉਸ ਨਾਲ ਕਿਸੇ ਵੀ ਵਿਅਕਤੀ ਦੇ ਮਰਨ ਦੀ ਗੱਲ ਕਰੋਗੇ ਤਾਂ ਉਹ ਹੱਸਦਾ ਹੋਇਆ ਸੁਆਲ ਖੜਾ ਕਰ ਦੇਵੇਗਾ ਕਿ ਇਸ ਵਿਚ ਮਰਿਆ ਕੌਣ? ਉਸ ਦੇ ਬੋਲ ਹੋਣਗੇ:

**ਕਉਨੁ ਮੂਆ ਰੇ ਕਉਨੁ ਮੂਆ॥**
**ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ॥੧॥ਰਹਾਉ॥**

*(ਰਾਮਕਲੀ ਮ: ੫, ਪੰਨਾ 885)*

ਸੋ, ਭੱਟ ਹਰਿਬੰਸ ਜੀ ਦਾ ਕਥਨ ਸਹੀ ਹੈ ਕਿ "ਗੁਰੁ ਰਾਮਦਾਸੁ ਹਰਿ ਪਹਿ ਗਯਉ" ਅਥਵਾ, "ਕਵਣੁ ਕਹੈ ਸ੍ਰੀ ਗੁਰੁ ਮੁਯਉ?" ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ, ਹਰੀ ਵਿਚ ਹੀ ਜੀਉਂਦੇ ਸਨ ਅਤੇ ਹੁਣ ਭੀ ਹਰੀ ਵਿਚ ਸਮਾਏ ਹਨ। ਭਾਈ! ਸਮਾਉਂਦੇ

9. ਗਉੜੀ ਮ: ੫, ਪੰਨਾਂ 188.

ਤਾਂ ਸਾਰੇ ਜੀਅ-ਜੰਤ ਉਸੇ ਵਿਚ ਹੀ ਹਨ, ਕਿਉਂਕਿ ਇਹ ਜੀਵਨ ਰੂਪ ਦਰਿਆ ਨਿਕਲੇ ਜੂ ਹਰੀ ਸਮੁੰਦਰ ਵਿੱਚੋਂ ਹਨ। 'ਜਪੁ' ਵਿਚ ਹਰੀ-ਸਰੂਪ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੇ ਇਹ ਭਾਵ ਰੱਖਦੇ ਅੰਮ੍ਰਿਤ ਬੋਲ ਵੀ ਹਨ:

**ਕੀਤਾ ਪਸਾਉ, ਏਕੋ ਕਵਾਉ ॥**
**ਤਿਸ ਤੇ ਹੋਏ ਲਖ ਦਰੀਆਉ ॥** *(ਜਪੁ ਜੀ, ਪੰਨਾ 3)*

ਫ਼ਰਕ ਕੇਵਲ ਇਤਨਾ ਹੈ ਕਿ ਇਕ ਤਾਂ ਸਤਿਗੁਰੂ ਜੀ ਮਹਾਰਾਜ ਵਾਂਗ ਹੋਸ਼ ਵਿਚ ਸਮਾਉਂਦੇ ਹਨ, ਇਸ ਲਈ ਉਹਨਾਂ ਨੂੰ ਅਨੰਦਤ ਦੇਖੀਦਾ ਹੈ। ਇਕ ਬੇਹੋਸ਼ੀ ਵਿਚ ਸਮਾਉਂਦੇ ਹਨ, ਇਸ ਲਈ ਉਹ ਜੀਵਨ ਭਰ ਦੁਖੀ ਦੇਖੀਦੇ ਹਨ, ਕਿਉਂਕਿ ਅਨੰਦ ਤਾਂ ਹੋਸ਼ ਵਿਚ ਹੈ, ਬੇਹੋਸ਼ੀ ਵਿਚ ਨਹੀਂ। ਕਿਸੇ ਬਗ਼ੀਚੇ ਦੀਆਂ ਸੁਗੰਧਤ ਹਵਾਵਾਂ ਤੇ ਖੇੜੇ ਦਾ ਹੁਲਾਸ ਹੋਸ਼ ਵਿਚ ਮਾਣਿਆ ਜਾ ਸਕਦਾ ਹੈ, ਬੇਹੋਸ਼ੀ ਵਿਚ ਨਹੀਂ।

ਹੇ ਭਾਈ! ਜਦੋਂ ਅਸੀਂ ਐਸਾ ਸਮਝਦੇ ਹਾਂ ਕਿ ਕੋਈ ਪ੍ਰਾਣੀ ਮਰ ਗਿਆ ਹੈ, ਅਸਲ ਵਿਚ ਹੁੰਦਾ ਇਹ ਹੈ ਕਿ ਉਸ ਦੇ ਪੰਜ-ਤੱਤੀ ਸਰੀਰ ਵਿੱਚੋਂ ਸੁਆਸਾਂ ਦੇ ਰੂਪ ਵਿਚ ਵਹਿੰਦੀ ਹੋਈ ਪਵਨ (ਹਵਾ), ਪਵਨ ਵਿਚ ਮਿਲ ਜਾਂਦੀ ਹੈ। ਸਰੀਰ ਵਿਚਲਾ ਧਰਤ ਰੂਪ ਮਿੱਟੀ ਦਾ ਅੰਗ, ਸਰੀਰ ਨੂੰ ਜਲਾਉਣ ਜਾਂ ਦਫ਼ਨਾਉਣ ਉਪਰੰਤ ਧਰਤੀ ਵਿਚ ਮਿਲ ਜਾਂਦਾ ਹੈ ਅਤੇ ਇਸੇ ਤਰ੍ਹਾਂ ਬਾਕੀ ਦੇ ਤੱਤ। ਸਰੀਰ ਅੰਦਰਲੀ ਰੱਬੀ-ਜੋਤਿ (ਸ਼ਕਤੀ), ਜਿਸ ਨੂੰ ਆਮ-ਤੌਰ 'ਤੇ ਜੀਵਾਤਮਾ ਵੀ ਕਿਹਾ ਜਾਂਦਾ ਹੈ, ਆਪਣੇ ਸਰਬ-ਵਿਆਪਕ ਰੂਪ ਵਿਚ ਵਲੀਨ ਹੋ ਜਾਂਦੀ ਹੈ।

ਸੋ, ਇਸ ਲਈ ਤੁਸੀਂ ਆਪ ਹੀ ਵਿਚਾਰਹੁ ਕਿ ਮਾਨਵੀ ਸਰੀਰ ਦੀ ਅਜਿਹੀ ਕੁਦਰਤੀ ਪ੍ਰਕਿਰਿਆ ਵਿਚ ਸਾਡੇ ਰੋਵਣ ਦਾ ਆਧਾਰ ਕੀ ਹੈ ? ਅਸੀਂ ਕਿਸ ਨੂੰ ਰੋਂਦੇ ਹਾਂ ? ਕਿਉਂਕਿ, ਬਿਨਸਿਆ ਤਾਂ ਕੁਝ ਵੀ ਨਹੀਂ। ਇਸ ਲਈ ਮੂਏ ਨੂੰ ਰੋਣਾ ਇਕ ਭੁਲੇਖਾ ਹੈ:

**ਪਵਨੈ ਮਹਿ ਪਵਨੁ ਸਮਾਇਆ ॥**
**ਜੋਤੀ ਮਹਿ ਜੋਤਿ ਰਲਿ ਜਾਇਆ ॥**
**ਮਾਟੀ ਮਾਟੀ ਹੋਈ ਏਕ ॥**
**ਰੋਵਨਹਾਰੇ ਕੀ ਕਵਨ ਟੇਕ ॥੧॥** *(ਰਾਮਕਲੀ ਮ: ੫, ਪੰਨਾ 885)*

ਹੇ ਭਾਈ! ਇਹ ਜਗਤ ਤਾਂ ਕਰਤਾਰ ਨੇ ਇਕ ਖੇਡ ਰਚੀ ਹੋਈ ਹੈ। ਉਸ ਕਰਤਾਰ ਦੇ ਕਦੇ ਨਾ ਖ਼ਤਮ ਹੋਣ ਵਾਲੇ ਹੁਕਮ ਵਿਚ ਹੀ ਜੀਵ ਇਥੇ ਆਉਂਦੇ ਤੇ ਜਾਂਦੇ ਰਹਿੰਦੇ ਹਨ। ਉਂਞ, ਜੀਵਾਤਮਾ ਕਦੇ ਮਰਦਾ ਨਹੀਂ, ਅਰਥਾਤ, ਕਦੇ ਨਾਸ ਨਹੀਂ ਹੁੰਦਾ, ਕਿਉਂਕਿ, ਇਹ ਰੱਬੀ ਅੰਸ਼ ਹੈ। ਇਸ ਦਾ ਅਸਲਾ ਸਦਾ ਕਾਇਮ ਰਹਿਣ ਵਾਲਾ ਹੈ। ਇਸ ਲਈ ਇਹ ਮਰਨ-ਜੋਗ ਵੀ ਨਹੀਂ ਹੈ:

**ਇਹੁ ਤਉ ਰਚਨੁ ਰਚਿਆ ਕਰਤਾਰਿ ॥**
**ਆਵਤ ਜਾਵਤ ਹੁਕਮਿ ਅਪਾਰਿ ॥**
**ਨਹ ਕੋ ਮੂਆ ਨ ਮਰਣੈ ਜੋਗੁ ॥**
**ਨਹ ਬਿਨਸੈ ਅਬਿਨਾਸੀ ਹੋਗੁ ॥੩॥** *(ਰਾਮਕਲੀ ਮ: ੫, ਪੰਨਾ 885)*

ਹੇ ਭਾਈ! ਤੁਸੀਂ ਇਸ ਜੀਵਾਤਮਾ ਨੂੰ ਜਿਹੋ ਜਿਹਾ ਸਮਝ ਰਹੇ ਹੋ, ਇਹ ਉਹੋ ਜਿਹਾ ਨਹੀਂ ਹੈ। ਮੈਂ ਉਸ ਮਨੁੱਖ ਤੋਂ ਕੁਰਬਾਨ ਹਾਂ, ਜਿਸ ਨੇ ਇਹ ਅਸਲੀਅਤ ਸਮਝ ਲਈ ਹੈ। ਮੁੱਕਦੀ ਗੱਲ, ਗੁਰੂ ਪਾਸੋਂ ਜਿਸ ਦਾ ਭੁਲੇਖਾ ਦੂਰ ਹੋ ਗਿਆ ਹੈ, ਉਹ ਸਮਝ ਜਾਂਦਾ ਹੈ ਕਿ ਨਾ ਕੋਈ ਮਰਦਾ ਹੈ ਅਤੇ ਨਾ ਹੀ ਕੋਈ ਆਉਂਦਾ ਤੇ ਜਾਂਦਾ ਹੈ:

**ਜੋ ਇਹੁ ਜਾਣਹੁ ਸੋ ਇਹੁ ਨਾਹਿ ॥**
**ਜਾਨਣਹਾਰੇ ਕਉ ਬਲਿ ਜਾਉ ॥**
**ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥**
**ਨਾ ਕੋਈ ਮਰੈ ਨ ਆਵੈ ਜਾਇਆ ॥੪॥** *(ਰਾਮਕਲੀ ਮ: ੫, ਪੰਨਾ 885)*

ਜਿਵੇਂ, ਕੋਈ ਮੋਟਰ ਮਕੈਨਿਕ ਆਪਣੀ ਵਰਕਸ਼ਾਪ ਵਿਚ ਮੋਟਰ ਇੰਜਣ ਨੂੰ ਖੋਲ੍ਹ ਕੇ ਉਸ ਦੇ ਪੁਰਜ਼ਿਆਂ ਨੂੰ ਵੱਖਰੇ-ਵੱਖਰੇ ਉਹਨਾਂ ਡੱਬਿਆਂ ਵਿਚ ਸੰਭਾਲ ਦੇਵੇ, ਜਿਥੇ ਜਿਥੇ ਉਸ ਤਰ੍ਹਾਂ (type) ਦੇ ਪੁਰਜ਼ੇ ਪਹਿਲਾਂ ਵੀ ਪਏ ਹੋਏ ਸਨ। ਹੁਣ ਅਜਿਹਾ ਹੋਣ 'ਤੇ ਉਥੇ ਖੜਾ ਕੋਈ ਅਣਜਾਣ ਵਿਅਕਤੀ ਕਹਿ ਸਕਦਾ ਹੈ ਕਿ ਇੰਜਣ ਨਾਸ ਹੋ ਗਿਆ ਹੈ। ਮਕੈਨਿਕ ਨੇ ਇੰਜਣ ਖ਼ਤਮ ਕਰ ਦਿੱਤਾ ਹੈ।

ਉਹ ਐਸਾ ਵੀ ਕਹਿ ਸਕਦਾ ਹੈ ਕਿ ਇੰਜਣ ਦੀ ਕੋਈ ਹੋਂਦ ਹੀ ਨਹੀਂ ਰਹੀ, ਕਿਉਂਕਿ ਉਸ ਨੂੰ ਹੁਣ ਇੰਜਣ ਦਾ ਜੋ ਪਹਿਲਾ ਬਨਾਵਟੀ ਰੂਪ ਸੀ, ਜੋ ਇੰਜਣ ਦਾ ਇਕ ਆਕਾਰ ਸੀ, ਉਹ ਨਹੀਂ ਦਿੱਸ ਰਿਹਾ, ਪਰੰਤੂ ਇਕ ਮਕੈਨਿਕ ਦੀ ਦ੍ਰਿਸ਼ਟੀ ਵਿਚ ਕੁਝ ਵੀ ਨਹੀਂ ਬਿਨਸਿਆ। ਉਹ ਕਹੇਗਾ, ਭਾਈ! ਕੁਝ ਵੀ ਨਹੀਂ ਹੋਇਆ। ਐਵੇਂ ਸ਼ੋਰ ਨਾ ਕਰ। ਲੈ, ਹੁਣੇ ਦੇਖ ਕੀ ਬਣਦਾ ਹੈ। ਉਹ, ਪੁਰਜ਼ਿਆਂ ਨੂੰ ਜੋੜ ਕੇ ਮੁੜ ਉਸੇ ਤਰ੍ਹਾਂ ਦਾ ਨਵਾਂ ਇੰਜਣ ਤਿਆਰ ਕਰ ਦਿੰਦਾ ਹੈ।

ਬਿਲਕੁਲ ਏਸੇ ਤਰ੍ਹਾਂ, ਕਾਦਰ ਕਰਤੇ ਦੀ ਕੁਦਰਤ ਵਿਚ ਵਰਤ ਰਹੇ ਇਕ-ਰਸ ਬ੍ਰਹਿਮੰਡੀ ਨਿਯਮ (ਰੱਬੀ-ਹੁਕਮ) ਅਨੁਸਾਰ, ਕੁਦਰਤ ਦੇ ਹਰੇਕ ਅੰਗ ਨੂੰ ਨਵੀਨਤਾ, ਖ਼ੂਬਸੂਰਤੀ ਤੇ ਸੰਪੂਰਨਤਾ ਬਖ਼ਸ਼ਣ ਲਈ, ਜੋ ਪਰਿਵਰਤਨ ਹੋ ਰਿਹਾ ਹੈ, ਜੋ ਰੂਪ-ਰੰਗ ਬਦਲ ਰਹੇ ਹਨ, ਕੇਵਲ ਉਸ ਨੂੰ ਦੇਖਦਿਆਂ ਹੀ ਜਗਤ ਨੂੰ ਨਾਸ਼ਵੰਤ ਮੰਨਿਆ ਜਾ ਰਿਹਾ ਹੈ ਅਤੇ ਸਾਡੀ ਭਾਸ਼ਾ ਵਿਚ ਉਸ ਪਰਿਵਰਤਨ ਨੂੰ ਜਨਮ ਮਰਨ ਅਥਵਾ ਉਪਜਣਾ ਤੇ ਬਿਨਸਣਾ ਕਿਹਾ ਜਾ ਰਿਹਾ ਹੈ, ਪਰੰਤੂ ਹਕੀਕਤ ਵਿਚ ਬਿਨਸਦਾ ਕੁਝ ਭੀ ਨਹੀਂ ਹੈਂ।

ਕਿਉਂਕਿ, ਸਿਰਜਨਹਾਰ ਪ੍ਰਭੂ ਦੇ ਬਣਾਏ ਹੋਏ ਸੰਜੋਗ-ਰੂਪ ਕੁਦਰਤੀ ਨਿਯਮ ਅਨੁਸਾਰ, ਉਸ ਦੀ ਵਿਆਪਕ-ਸੱਤਾ ਤੇ ਤੱਤਾਂ ਦੇ ਜੋੜ ਸਦਕਾ ਕੋਈ ਬਣਤਰ ਬਣਦੀ ਹੈ, ਕੋਈ ਚੇਤੰਨ ਵਜੂਦ ਹੋਂਦ ਵਿਚ ਆਉਂਦਾ ਹੈ ਅਤੇ ਫਿਰ ਵਿਜੋਗ-ਰੂਪ ਕੁਦਰਤੀ ਨਿਯਮ ਅਨੁਸਾਰ ਜਦ ਉਹ ਬਣਤਰ ਬਿਖਰਦੀ ਹੈ ਤਾਂ ਜਿਵੇਂ ਕੋਈ ਘੜਾ ਭੱਜਦਾ ਹੈ ਤਾਂ ਉਸ ਵਿਚਲਾ ਅਕਾਸ਼-ਤੱਤ, ਜਿਸ ਨੂੰ ਘਟਾ-ਅਕਾਸ਼ ਕਿਹਾ ਜਾਂਦਾ ਹੈ, ਸੁਭਾਵਿਕ ਹੀ ਸਰਬ-ਵਿਆਪਕ ਅਕਾਸ਼ ਦਾ ਭਾਗ ਬਣ ਜਾਂਦਾ ਹੈ। ਬਿਲਕੁਲ, ਤਿਵੇਂ ਹੀ ਸਰੀਰ ਵਿਚਲੀ ਰੱਬੀ ਜੋਤ ਦੀ ਅੰਸ਼, ਜਿਸ ਨੂੰ ਆਤਮਾ ਵੀ ਕਿਹਾ ਜਾਂਦਾ ਹੈ,

ਉਹ ਸਰਬ-ਵਿਆਪਕ ਮਹਾਂ-ਜੋਤਿ ਵਿਚ ਅਤੇ ਸਾਰੇ ਤੱਤ, ਕੁਦਰਤ ਵਿਖੇ ਵਿਆਪਕ ਆਪਣੇ ਮੂਲਿਕ-ਤੱਤਾਂ ਵਿਚ ਸਮਾ ਜਾਂਦੇ ਹਨ।

ਸੋ, ਇਸ ਸਾਰੀ ਵਿਚਾਰ ਤੋਂ ਸਿੱਧ ਹੁੰਦਾ ਹੈ ਕਿ ਜਗਤ ਦੀ ਕਿਸੇ ਵੀ ਦ੍ਰਿਸ਼ਟ ਅਤੇ ਅਦ੍ਰਿਸ਼ਟ ਚੀਜ਼ ਦੀ ਹੋਂਦ ਨਹੀਂ ਬਿਨਸਦੀ, ਕੇਵਲ ਉਹਨਾਂ ਦੇ ਬਾਹਰਲੇ ਰੂਪ-ਰੰਗ ਹੀ ਬਦਲਦੇ ਹਨ, ਕਿਉਂਕਿ ਦਿੱਸਦੇ ਅਣਦਿੱਸਦੇ ਸਾਰੇ ਜਗਤ ਦਾ ਜੋ ਮੂਲ-ਤੱਤ (original source) ਹੈ, ਜਿਸ ਨੂੰ ਗੁਰਬਾਣੀ ਵਿਚ 'ਨਾਮੁ-ਤੱਤ' ਅਤੇ 'ਤ੍ਰਿਭਵਣਸਾਰ' ਵੀ ਕਿਹਾ ਹੈ, ਉਹ ਸਦੀਵੀ ਹੋਂਦ ਵਾਲਾ ਹੈ, ਸਦਾ ਕਾਇਮ ਰਹਿਣ ਵਾਲਾ ਹੈ।

ਇਹੀ ਕਾਰਨ ਹੈ ਕਿ ਜਗਤ ਦੀ ਜਿਸ ਮੂਲ ਅਤੇ ਇਕ-ਰਸ ਵਿਆਪਕ ਪ੍ਰਭੂ-ਸੱਤਾ ਨੂੰ, ਸਤਿਗੁਰੂ ਜੀ '੧ਓ' ਦੇ ਸੰਕੇਤ ਨਾਲ ਪ੍ਰਗਟ ਕਰਦੇ ਹਨ, ਉਸ ਨੂੰ ਵੀ 'ਸਤਿ' ਆਖਦੇ ਹਨ ਅਤੇ ਉਸ ਤੋਂ ਪੈਦਾ ਹੋਏ ਉਹਦੇ ਜਗਤ ਰੂਪ ਨਾਮਣੇ ਨੂੰ ਵੀ 'ਸਤਿ' ਸਰੂਪ ਮੰਨਦੇ ਹਨ।

ਪਰੰਤੂ, ਮਨੁੱਖੀ ਸਮੱਸਿਆ ਇਹ ਹੈ ਕਿ ਗੁਰੂ-ਕਿਰਪਾ ਸਦਕਾ ਕਰੋੜਾਂ ਵਿੱਚੋਂ ਕੋਈ ਵਿਰਲਾ ਹੀ ਇਸ ਸਚਾਈ ਨੂੰ ਸਮਝਦਾ ਹੈ ਅਤੇ ਸਮਝ ਕੇ ਹੋਰਨਾਂ ਨੂੰ ਸਮਝਾਉਣ ਦਾ ਪਰਉਪਕਾਰ ਕਰਦਾ ਹੈ ਕਿ ਮਾਲਕ ਪ੍ਰਭੂ ਆਪ ਸਦਾ-ਥਿਰ ਕਾਇਮ ਰਹਿਣ ਵਾਲਾ ਹੈ ਅਤੇ ਜੋ ਕੁਝ ਉਸ ਨੇ ਬਣਾਇਆ ਹੈ, ਉਹ ਭੀ ਇਕ ਸਚਾਈ ਹੈ। ਮੁਕੰਮਲ ਹੈ, ਉਸ ਵਿਚ ਕੋਈ ਅਧੂਰਾ-ਪਨ ਨਹੀਂ ਹੈ। ਅਰਸ਼ੀ ਅਰਸ਼ਾਦ ਹੈ :

**ਸਤਿ ਸਤਿ ਸਤਿ ਪ੍ਰਭੁ ਸੁਆਮੀ॥**
**ਗੁਰ ਪਰਸਾਦਿ ਕਿਨੈ ਵਖਿਆਨੀ॥**
**ਸਚੁ ਸਚੁ ਸਚੁ ਸਭੁ ਕੀਨਾ॥**
**ਕੋਟਿ ਮਧੇ ਕਿਨੈ ਬਿਰਲੈ ਚੀਨਾ॥** *(ਗਉੜੀ ਸੁਖਮਨੀ ਮ: ੫, ਪੰਨਾ 279)*

ਕਿਉਂਕਿ, ਜਿਵੇਂ ਕਿਸੇ ਬਰਤਨ ਵਿਚ ਪਏ ਹੋਏ ਕੋਸੇ ਪਾਣੀ ਨੂੰ ਗਰਮ ਹੱਥ ਠੰਡਾ ਮਹਿਸੂਸ ਕਰਦੇ ਹਨ ਅਤੇ ਠੰਡੇ ਹੱਥ ਗਰਮ ਪ੍ਰਤੀਤ ਕਰਦੇ ਹਨ, ਤਿਵੇਂ ਹੀ ਕਿਸੇ ਧਾਰਮਿਕ ਰਹਿਬਰ ਵਲੋਂ ਦਰਸਾਈ ਗਈ ਕਿਸੇ ਇਕ ਸੱਚਾਈ ਨੂੰ ਜਦੋਂ ਕੁਝ ਲੋਕ ਉਸ ਧਰਮ ਦੇ ਮੁੱਢਲੇ ਸਿਧਾਂਤਾਂ ਦੀ ਰੌਸ਼ਨੀ ਵਿਚ ਪਰਸੰਗਕ ਪ੍ਰਕਰਣ ਨੂੰ ਆਧਾਰ ਬਣਾ ਕੇ ਵਿਚਾਰਨ ਦੀ ਥਾਂ ਆਪਣੀਆਂ ਆਪਣੀਆਂ ਬਿਰਤੀਆਂ, ਸੁਭਾਵ ਅਤੇ ਸੀਮਤ ਸੂਝ ਬੂਝ ਦੁਆਰਾ ਕੇਵਲ ਓਪਰੀ ਨਜ਼ਰ ਨਾਲ ਵੇਖਦੇ ਜੋਖਦੇ ਹਨ ਤਾਂ ਉਹ ਸੰਸਾਗ੍ਰਸਤ ਹੋ ਕੇ ਕਈ ਵਾਰ ਟਪਲਾ ਖਾ ਜਾਂਦੇ ਹਨ।

ਮਹਾਤਮਾ ਬੁੱਧ ਦੀ ਜ਼ਿੰਦਗੀ ਵਿਚ ਐਸਾ ਵਰਣਨ ਮਿਲਦਾ ਹੈ ਕਿ ਇਕ ਦਿਹਾੜੇ ਜਦੋਂ ਕਿ ਉਹ ਸਫ਼ਰ ਵਿਚ ਕਿਸੇ ਪਿੰਡ ਵਿਚ ਠਹਿਰੇ ਹੋਏ ਸਨ, ਸਵੇਰ ਵੇਲੇ ਇਕ ਸੱਜਣ ਉਨ੍ਹਾਂ ਦੇ ਦਰਸ਼ਨਾਂ ਨੂੰ ਆਇਆ ਤੇ ਕਹਿਣ ਲੱਗਾ, 'ਮੈਂ ਨਾਸਤਕ ਹਾਂ। ਆਪ ਦਾ ਇਸ ਬਾਰੇ ਕੀ ਖ਼ਿਆਲ ਹੈ ? ਕੀ ਈਸ਼ਵਰ ਹੈ ?' ਬੁੱਧ ਜੀ ਨੇ ਕਿਹਾ, 'ਈਸ਼ਵਰ ? ਸਿਰਫ਼ ਈਸ਼ਵਰ ਹੀ ਤਾਂ ਹੈ। ਉਸ ਤੋਂ ਸਿਵਾ ਹੋਰ ਕੁਛ ਨਹੀਂ ਹੈ।'

ਅਜਿਹਾ ਉੱਤਰ ਸੁਣ ਕੇ ਉਹ ਸੱਜਣ ਬੜੀ ਹੈਰਾਨੀ ਨਾਲ ਬੋਲਿਆ, 'ਮੈਂ ਤਾਂ

ਸੁਣਿਆ ਸੀ ਕਿ ਤੁਸੀਂ ਨਾਸਤਕ ਹੋ ?' ਬੁੱਧ ਜੀ ਨੇ ਆਖਿਆ, 'ਆਪ ਨੇ ਗ਼ਲਤ ਸੁਣਿਆ ਹੈ। ਮੈਂ ਤਾਂ ਮਹਾਂ ਆਸਤਕ ਹਾਂ।' ਐਸਾ ਹੋਣ 'ਤੇ ਉਹ ਵਿਅਕਤੀ ਹੈਰਾਨੀ ਭਰੀ ਨਿਰਾਸਤਾ ਵਿਚ ਵਾਪਸ ਮੁੜ ਗਿਆ।

ਉਸੇ ਦਿਨ ਹੀ ਦੁਪਹਿਰ ਵੇਲੇ ਅਗਲੇ ਪੜਾਅ 'ਤੇ ਇਕ ਹੋਰ ਆਦਮੀ ਉਨ੍ਹਾਂ ਪਾਸ ਆਇਆ ਤੇ ਕਹਿਣ ਲੱਗਾ, 'ਮੈਂ ਆਸਤਕ ਹਾਂ। ਮੈਂ ਨਾਸਤਕਾਂ ਦਾ ਕੱਟੜ ਵਿਰੋਧੀ ਤੇ ਦੁਸ਼ਮਣ ਹਾਂ। ਮੈਂ ਆਪ ਜੀ ਨੂੰ ਪੁੱਛਣ ਆਇਆ ਹਾਂ ਕਿ ਈਸ਼ਵਰ ਬਾਰੇ ਤੁਹਾਡੇ ਕੀ ਵਿਚਾਰ ਹਨ ?' ਬੁੱਧ ਜੀ ਨੇ ਉੱਤਰ ਵਿਚ ਕਿਹਾ, 'ਈਸ਼ਵਰ ? ਈਸ਼ਵਰ ਜੈਸੀ ਕੋਈ ਚੀਜ਼ ਨਹੀਂ ਜੋ ਮਨੁੱਖ ਦੀ ਕਲਪਨਾ ਵਿਚ ਆ ਸਕੇ।'

ਉਸ ਆਦਮੀ ਨੇ ਬੜੀ ਹੈਰਾਨੀ ਨਾਲ ਆਖਿਆ, 'ਇਹ ਤੁਸੀਂ ਕੀ ਕਹਿ ਰਹੇ ਹੋ ? ਮੈਂ ਤਾਂ ਸੁਣਿਆ ਸੀ ਕਿ ਇਕ ਧਾਰਮਿਕ ਆਦਮੀ ਪਿੰਡ ਵਿਚ ਆਇਆ ਹੈ।' ਬੁੱਧ ਜੀ ਫਿਰ ਬੋਲੇ, 'ਹੈਂ! ਧਾਰਮਿਕ ? ਮੈਂ ਤਾਂ ਮਹਾਂ ਨਾਸਤਕ ਹਾਂ।' ਉਹ ਆਦਮੀ ਬਹੁਤ ਬੇਚੈਨ ਤੇ ਅਵਾਕ ਜਿਹਾ ਹੋ ਕੇ ਵਾਪਸ ਪਰਤ ਗਿਆ।

ਸ਼ਾਮ ਹੋਈ ਤਾਂ ਇਕ ਹੋਰ ਤੀਜਾ ਆਦਮੀ ਬੁੱਧ ਜੀ ਪਾਸ ਆਇਆ, ਜੋ ਈਸ਼ਵਰੀ ਹੋਂਦ ਬਾਰੇ ਸ਼ੰਕਾਵਾਦੀ (agnostic) ਸੀ। ਉਸ ਨੇ ਮਹਾਤਮਾ ਜੀ ਨੂੰ ਆਖਿਆ ਕਿ ਉਸ ਨੂੰ ਇਹ ਸਮਝ ਨਹੀਂ ਆਉਂਦੀ ਕਿ ਈਸ਼ਵਰ ਹੈ ਜਾਂ ਨਹੀਂ। ਉਨ੍ਹਾਂ ਦਾ ਇਸ ਬਾਰੇ ਕੀ ਖ਼ਿਆਲ ਹੈ ? ਬੁੱਧ ਜੀ ਨੇ ਉੱਤਰ ਦਿੱਤਾ, 'ਹੁਣ ਜਦ ਰੱਬ ਤੇਰੀ ਤੇ ਮੇਰੀ ਸਮਝ ਤੋਂ ਪਰੇ ਦੀ ਗੱਲ ਹੈ, ਤਾਂ ਫਿਰ ਇਹੀ ਵਾਜਬ ਹੈ ਕਿ ਅਸੀਂ ਉਸ ਦੀ ਹੋਂਦ, ਜਾਂ ਅਣਹੋਂਦ ਬਾਰੇ ਖ਼ਾਮੋਸ਼ ਰਹੀਏ। ਮੈਂ ਇਸ ਸੰਬੰਧ ਵਿਚ ਪਰਮ ਅਗਿਆਨੀ ਹਾਂ।'

ਮਹਾਤਮਾ ਬੁੱਧ ਦੇ ਪਰਮ ਸ਼ਿਸ਼ ਅਨੰਦ, ਜਿਸ ਨੇ ਇਹ ਸਭ ਕੁਝ ਹੁੰਦਾ ਵੇਖਿਆ ਤੇ ਸੁਣਿਆ ਸੀ, ਬੁੱਧ ਜੀ ਨੂੰ ਕਿਹਾ ਕਿ ਉਹ ਡਾਢੀ ਦੁਬਿਧਾ ਵਿਚ ਫਸ ਗਿਆ ਹੈ। ਆਖ਼ਰ, ਇਹ ਮਾਜਰਾ ਕੀ ਹੈ ? ਮੈਂ ਬੜਾ ਬੇਚੈਨ ਹਾਂ। ਆਪ ਨੇ ਅੱਜ ਇਹ ਤਿੰਨ ਸ੍ਵੈ-ਵਿਰੋਧੀ ਉੱਤਰ ਕਿਉਂ ਦਿੱਤੇ ?

ਮਹਾਤਮਾ ਜੀ ਪਹਿਲਾਂ ਹੱਸੇ ਅਤੇ ਫਿਰ ਪਿਆਰ ਨਾਲ ਅਨੰਦ ਜੀ ਨੂੰ ਸਮਝਾਇਆ ਕਿ ਇਹ ਉੱਤਰ ਉਸ ਲਈ ਨਹੀਂ, ਸਗੋਂ ਸੰਬੰਧਿਤ ਤਿੰਨਾਂ ਵੱਖ-ਵੱਖ ਵਿਅਕਤੀਆਂ ਲਈ ਸਨ। ਉਹ ਤਿੰਨੇ ਆਦਮੀ ਸੋਚ, ਸਮਝ ਤੇ ਮਨੌਤ ਦੀਆਂ ਵੱਖ-ਵੱਖ ਧਾਰਾਵਾਂ ਵਿਚ ਰੁੜ੍ਹ ਰਹੇ ਸਨ। ਉਨ੍ਹਾਂ ਨੂੰ ਸਹਿਜ ਤੇ ਸੰਤੁਲਿਤ ਅਵਸਥਾ ਵਿਚ ਲਿਆਉਣਾ ਜ਼ਰੂਰੀ ਸੀ।

ਸਵੇਰੇ ਤੇ ਦੁਪਹਿਰੇ ਜੋ ਆਦਮੀ ਆਏ, ਉਨ੍ਹਾਂ ਵਿੱਚੋਂ ਪਹਿਲਾ ਘੋਰ ਨਾਸਤਕ ਸੀ ਤੇ ਦੂਜਾ ਆਸਤਕ। ਇਕੱਲਾ ਨਾਸਤਕ ਹੋਣਾ ਵੀ ਅਧੂਰਾ ਹੈ ਅਤੇ ਆਸਤਕ ਹੋਣਾ ਵੀ, ਕਿਉਂਕਿ ਜ਼ਿੰਦਗੀ ਵਿਰੋਧਾਂ (opposites) ਮਿਲ ਕੇ ਹੀ ਸੰਪੂਰਨ ਹੁੰਦੀ ਹੈ। ਇਉਂ ਸਮਝ ਲਵੋ ਕਿ ਜੋ ਸਚਮੁੱਚ ਧਾਰਮਿਕ ਆਦਮੀ ਹੁੰਦਾ ਹੈ, ਉਸ ਵਿਚ ਦੋਵੇਂ ਗੱਲਾਂ ਹੁੰਦੀਆਂ ਹਨ। ਨਾਸਤਕਤਾ ਤੇ ਆਸਤਕਤਾ ਦੇ ਘੁਮੰਡ (ਹਉਮੈ) ਉੱਤੇ ਅਟਕੇ, ਦੋਹਾਂ ਸੱਜਣਾਂ ਦੇ ਜੀਵਨ ਨੂੰ ਸੰਤੁਲਿਤ ਕਰਨ ਦੀ ਲੋੜ ਸੀ, ਤਾਂ ਕਿ ਉਹ ਖੋਜੀ

ਬਣ ਕੇ ਵਿਕਾਸ ਕਰ ਸਕਣ। ਹਰੇਕ ਨੂੰ ਇੱਕੋ ਤੇ ਸਮਾਨ ਉਪਦੇਸ਼ ਦੇਣਾ ਲਾਭਦਾਇਕ ਸਿੱਧ ਨਹੀਂ ਹੋ ਸਕਦਾ। ਜ਼ਿੰਦਗੀ ਸੰਤੁਲਿਤਾ ਦਾ ਨਾਮ ਹੈ। ਯਾਦ ਰੱਖੋ! ਜੋ ਸੰਤੁਲਿਤਾ ਨੂੰ ਪਾ ਲੈਂਦਾ ਹੈ, ਉਹ 'ਸਤਿ' ਨੂੰ ਪਾ ਲੈਂਦਾ ਹੈ।

ਭਾਈ ਸੰਤੋਖ ਸਿੰਘ ਜੀ ਰਚਿਤ ਗੁਰ-ਇਤਿਹਾਸ ਦੇ ਪ੍ਰਸਿੱਧ ਗ੍ਰੰਥ *ਸ੍ਰੀ ਗੁਰ ਪ੍ਰਤਾਪ ਸੂਰਜ* ਦੀ ਤੀਜੀ ਰਾਸਿ ਦੇ ਅੰਸੂ (ਅਧਿਆਇ) 56 ਵਿਚ ਅੰਕਿਤ ਇਕ ਐਸੀ ਭਾਵ-ਪੂਰਤ ਕਥਾ ਹੈ, ਜੋ ਵਿਚਾਰ ਅਧੀਨ ਉਪਰੋਕਤ ਨੁਕਤੇ ਨੂੰ ਸਪੱਸ਼ਟ ਤੌਰ 'ਤੇ ਸਮਝਣ ਲਈ ਸਾਡੀ ਹੋਰ ਵੀ ਸਹਾਇਕ ਸਿੱਧ ਹੋ ਸਕਦੀ ਹੈ।

ਜ਼ਿਕਰ ਹੈ ਕਿ ਭਾਈ ਜਟੂ, ਭਾਨੂੰ, ਨਿਹਾਲੂ ਤੇ ਭਾਈ ਤੀਰਥਾ, ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਹਜ਼ੂਰ ਆਏ ਅਤੇ ਅਦਬ ਸਹਿਤ ਨਮਸ਼ਕਾਰ ਕਰ ਕੇ ਉਨ੍ਹਾਂ ਨੇ ਅਰਦਾਸ ਕੀਤੀ ਕਿ ਸਤਿਗੁਰੂ ਜੀ ਮਹਾਰਾਜ! ਖਿਮਾ ਕਰਨਾ, ਬੇਨਤੀ ਹੈ ਕਿ ਜਦੋਂ ਅਸੀਂ ਗੁਰਬਾਣੀ ਪੜ੍ਹਦੇ ਹਾਂ ਤਾਂ ਕਈ ਵਾਰ ਸਾਡਾ ਅਗਿਆਨੀ ਮਨ ਸੰਸਾਗ੍ਰਸਤ ਹੋ ਜਾਂਦਾ ਹੈ, ਕਿਉਂਕਿ ਕੁਝ ਅਜਿਹੇ ਸ਼ਬਦ ਦ੍ਰਿਸ਼ਟੀ ਪੈਂਦੇ ਹਨ, ਜਿਨ੍ਹਾਂ ਦੀ ਅਰਥ-ਵਿਚਾਰ ਸਾਨੂੰ ਸ੍ਵੈ-ਵਿਰੋਧੀ ਜਾਪਦੀ ਹੈ।

ਮਹਾਰਾਜ! ਉਸ ਵੇਲੇ ਸਾਡੀ ਮਾਨਸਿਕ ਦਿਸ਼ਾ ਐਸੀ ਹੋ ਜਾਂਦੀ ਹੈ, ਜਿਵੇਂ ਕੋਈ ਰਾਹੀ ਦੁਰਾਹੇ 'ਤੇ ਖੜਾ ਦੁਬਿਧਾ ਵਿਚ ਸੋਚ ਰਿਹਾ ਹੋਵੇ ਕਿ ਉਹ ਆਪਣੀ ਮੰਜ਼ਲ ਉੱਤੇ ਪਹੁੰਚਣ ਲਈ ਕਿਹੜਾ ਰਸਤਾ ਪਕੜੇ?

ਜਿਵੇਂ, ਆਪ ਜੀ ਦੇ ਹੀ ਅੰਮ੍ਰਿਤ ਬਚਨ ਹਨ:

**ਕਰਨ ਕਰਾਵਨ ਆਪੇ ਆਪਿ॥**
**ਸਦਾ ਸਦਾ ਨਾਨਕ ਹਰਿ ਜਾਪਿ॥** *(ਗਉੜੀ ਸੁਖਮਨੀ ਮ: ੫, ਪੰਨਾ 279)*

**ਮਾਰੈ ਰਾਖੈ ਏਕੋ ਆਪਿ॥**
**ਮਾਨੁਖ ਕੈ ਕਿਛੁ ਨਾਹੀ ਹਾਥਿ॥** *(ਗਉੜੀ ਸੁਖਮਨੀ ਮ: ੫, ਪੰਨਾ 281)*

ਪੁਨਾ:

**ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ॥** *(ਮਾਂਝ ਮ: ੫, ਪੰਨਾ 134)*

**ਜੈਸਾ ਬੀਜੈ ਸੋ ਲੁਣੈ, ਕਰਮ ਇਹੁ ਖੇਤੁ॥**
**ਅਕਿਰਤਘਣਾ ਹਰਿ ਵਿਸਰਿਆ, ਜੋਨੀ ਭਰਮੇਤੁ॥**
*(ਵਾਰ ਜੈਤਸਰੀ ਮ: ੫, ਪੰਨਾ 706)*

ਮਹਾਰਾਜ ਜੀ "ਕਰਨ ਕਰਾਵਨ ਆਪੇ ਆਪਿ" ਜਾਂ "ਮਾਨੁਖ ਕੈ ਕਿਛੁ ਨਾਹੀ ਹਾਥਿ" ਆਦਿਕ ਬਚਨਾਂ ਅਨੁਸਾਰ ਜੇਕਰ ਸਾਰੇ ਪ੍ਰਾਣੀਆਂ ਦੁਆਰਾ ਪ੍ਰਭੂ ਜੀ ਹੀ ਸਭ ਕੁਝ ਕਰਨ ਕਰਾਵਨਹਾਰ ਹਨ, ਮਨੁੱਖ ਦੇ ਹੱਥ-ਵੱਸ ਕੁੱਝ ਨਹੀਂ ਹੈ ਤਾਂ ਫਿਰ ਕੋਈ ਪ੍ਰਾਣੀ ਕਿਸੇ ਕਰਮ ਕਰਕੇ ਦੋਸ਼ੀ ਕਿਉਂ ਮੰਨਿਆ ਜਾਵੇ?

ਇਸ ਪ੍ਰਕਾਰ ਦੇ ਬਚਨ ਪੜ੍ਹ ਸੁਣ ਕੇ ਤਾਂ ਫੁਰਨਾ ਪੈਦਾ ਹੁੰਦਾ ਹੈ ਕਿ ਮਨ-ਮਰਜ਼ੀ ਕਰ ਲੈਣ ਵਿਚ ਕੋਈ ਹਰਜ ਨਹੀਂ ਹੈ, ਕਿਉਂਕਿ ਅਸੀਂ ਦੋਸ਼ੀ ਨਹੀਂ ਗਿਣੇ ਜਾਵਾਂਗੇ।

ਪਰੰਤੂ ਇਸ ਵਿਚਾਰ ਦੇ ਵਿਪਰੀਤ ਜਦੋਂ ਇਹ ਵਾਕ ਪੜ੍ਹਦੇ ਹਾਂ : "ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ" ਤਾਂ ਸਾਡੇ ਅੰਦਰ ਡਰ ਪੈਦਾ ਹੋ ਜਾਂਦਾ ਹੈ, ਕਿਉਂਕਿ ਇਉਂ ਜਾਪਦਾ ਹੈ ਕਿ ਸਾਨੂੰ ਆਪਣੇ ਆਪਣੇ ਕਰਮਾਂ ਦਾ ਫਲ ਭੁਗਤਣਾ ਪੈਣਾ ਹੈ।

ਮਹਾਰਾਜ! ਸਾਡਾ ਨਿਸਚਾ ਹੈ ਕਿ ਸਾਰੀ ਬਾਣੀ ਆਪ ਜੀ ਦੀ ਹੀ ਉਚਾਰਨ ਕੀਤੀ ਹੋਈ ਹੈ ਅਤੇ ਸਾਰੀ ਹੀ ਸਾਡੇ ਜੀਵਾਂ ਦੇ ਭਲੇ ਲਈ ਹੈ, ਪਰ ਅਲਪ ਬੁੱਧੀ ਹੋਣ ਕਰਕੇ ਕਿਸੇ ਵੇਲੇ ਦੁਬਿਧਾਂ ਵਿਚ ਪੈ ਜਾਂਦੇ ਹਾਂ, ਆਪਣੀ ਕਲਿਆਣ ਲਈ ਉਪਰੋਕਤ ਕਿਸਮ ਦੇ ਬਚਨਾਂ ਵਿੱਚੋਂ ਕਿਹੜੇ ਵਿਚਾਰ ਨੂੰ ਧਾਰਨ ਕੀਤਾ ਜਾਵੇ ? *ਸੂਰਜ ਪ੍ਰਕਾਸ਼* ਵਿਚ ਉਪਰੋਕਤ ਬੇਨਤੀ ਦੇ ਸ਼ਬਦ ਇਸ ਪ੍ਰਕਾਰ ਹਨ :

ਸ੍ਰੀ ਸਤਿਗੁਰ ਸ਼ੁਭ ਬਚਨ ਤੁਹਾਰੇ।
ਬਹੁ ਬਿਧਿ ਕੇ ਹਮ ਅਰਥ ਬਿਚਾਰੇ।
ਕਰੀ ਆਪ ਕੀ ਸਗਰੀ ਬਾਨੀ।
ਕਿਸ ਕੋ ਧਰਹਿ ਸ਼੍ਰੇਯ ਲਹਿਂ ਪ੍ਰਾਨੀ।

ਗੁਰਸਿੱਖਾਂ ਦੀ ਸੰਸਾ ਨਵਿਰਤੀ ਲਈ ਗੁਰਦੇਵ ਜੀ ਨੇ ਉੱਤਰ ਵਿਚ ਆਖਿਆ ਕਿ ਭਾਈ! ਸ੍ਰੀ (ਗੁਰੂ) ਗ੍ਰੰਥ ਸਾਹਿਬ ਸਾਰੇ ਜੀਵਾਂ ਦੀ ਕਲਿਆਣ ਹਿੱਤ ਰਚਿਆ ਗਿਆ ਹੈ। ਸੰਸਾਰ ਵਿਚ ਅਨੇਕਾਂ ਹੀ ਮਨੁੱਖ ਹਨ, ਜਿਨ੍ਹਾਂ ਦੀ ਮਾਨਸਿਕ ਦਿਸ਼ਾ ਵੱਖਰੀ-ਵੱਖਰੀ ਹੈ। ਜਿਵੇਂ, ਕੋਈ ਸਿਆਣਾ ਵੈਦ-ਹਕੀਮ ਪਹਿਲਾਂ ਰੋਗੀ ਦੇ ਖ਼ੂਨ, ਮਲ-ਮੂਤ੍ਰ ਤੇ ਨਬਜ਼ ਦੀ ਚਾਲ ਆਦਿਕ ਨੂੰ ਪਰਖ ਕੇ ਉਸ ਦੇ ਰੋਗਾਂ ਨੂੰ ਪਹਿਚਾਣਦਾ ਹੈ ਅਤੇ ਫਿਰ ਉਸ ਨੂੰ ਦਵਾਈ ਦਿੰਦਾ ਤੇ ਪਰਹੇਜ਼ ਦੱਸਦਾ ਹੈ।

ਬਿਲਕੁਲ ਇਸੇ ਤਰ੍ਹਾਂ ਹੀ ਜਦੋਂ ਕੋਈ ਜਗਿਆਸੂ-ਜਨ ਅਥਵਾ ਸਿੱਖ ਗੁਰੂ ਦੇ ਦਰਬਾਰ ਆਉਂਦਾ ਹੈ ਤਾਂ ਉਹ ਜਗਿਆਸੂ ਦੇ ਕੰਮ-ਕਾਰ, ਉਸ ਦੇ ਹੋਰ ਕਈ ਲੱਛਣਾਂ ਤੇ ਗੱਲਬਾਤ ਤੋਂ ਉਸਦੀ ਮਾਨਸਿਕ ਅਵਸਥਾ ਪਹਿਚਾਣ ਕੇ ਉਸ ਪ੍ਰਕਾਰ ਦਾ ਹੀ ਉਪਦੇਸ਼ ਦਿੰਦਾ ਹੈ, ਜਿਸਦਾ ਉਹ ਅਧਿਕਾਰੀ ਹੈ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

ਸ੍ਰੀ ਅਰਜਨ ਤਬਿ ਉਤਰ ਦਯੋ।
ਸ੍ਰੀ ਗ੍ਰਿੰਥ ਸਾਹਿਬ ਗੁਰ ਕਿਯੋ।
ਕਾਰਨ ਕਰਨਿ ਕੇਰ ਕਲਿਯਾਨ।
ਪਠਹਿ ਕਮਾਵਹਿ ਸੁਨਹਿ ਸੁਜਾਨ।
ਜੈਸੇ ਬੈਦ ਮਹਾਂ ਬੁਧਿਵਾਨ।
ਰੋਗੀ ਆਇ ਬਿਨੈ ਬਹੁ ਠਾਨਿ।
ਨਾੜੀ ਮੂਤ੍ਰ ਹੇਰਿ ਰੁਜ ਜਾਨੈ।
ਤਿਸ ਪਰ ਬਹੁਰ ਔਸ਼ਧੀ ਠਾਨੈ।
ਤੈਸੇ ਗੁਰ ਢਿਗ ਸਿੱਖ ਚਲਿ ਆਵੈ।
ਬਚਨ ਕ੍ਰਿਆ ਤੇ ਤਿਹ ਲਖਿ ਪਾਵੈ।
ਜਥਾ ਪਿਖਹਿਂ ਅਧਿਕਾਰ ਬਿਸ਼ੇਸ਼।
ਤਥਾ ਕਰਹਿ ਸਤਿਗੁਰ ਉਪਦੇਸ਼।

ਸੋ, ਇਸ ਲਈ ਗੁਰਬਾਣੀ ਤੋਂ ਜੀਵਨ-ਸੇਧ ਪ੍ਰਾਪਤ ਕਰਨ ਵਾਲੇ ਸੱਜਣਾਂ ਨੂੰ ਸ਼ਬਦ ਦੇ ਅਰਥ-ਭਾਵ ਗ੍ਰਹਿਣ ਕਰਨ ਸਮੇਂ ਅਜਿਹਾ ਧਿਆਨ ਰੱਖਣ ਦੀ ਲੋੜ ਹੁੰਦੀ ਹੈ ਕਿ ਜਿਹੜਾ ਸ਼ਬਦ ਅਸੀਂ ਵਿਚਾਰ ਰਹੇ ਹਾਂ, ਉਹ ਕਿਹੜੇ ਪ੍ਰਕਰਣ ਵਿਚ ਅਤੇ ਕਿਸ ਦ੍ਰਿਸ਼ਟੀਕੋਣ ਤੋਂ ਕਿਹਾ ਗਿਆ ਹੈ, ਕਿਉਂਕਿ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਵਿਖੇ ਬਹੁਤ ਸਾਰੇ ਅਜਿਹੇ ਸ਼ਬਦ ਹਨ, ਜਿਨ੍ਹਾਂ ਵਿਚਲਾ ਉਪਦੇਸ਼ ਤਾਂ ਭਾਵੇਂ ਸਰਬ-ਸਾਂਝਾ ਹੈ, ਪਰੰਤੂ ਉਹ ਸ਼ਬਦ ਕਿਸੇ ਵੇਲੇ ਗੁਰੂ-ਦਰ ਆਏ ਜਗਿਆਸੂਆਂ ਦੀ ਮਾਨਸਿਕ ਅਵਸਥਾ ਨੂੰ ਮੁਖ ਰੱਖ ਕੇ ਕੇਵਲ ਉਨ੍ਹਾਂ ਪ੍ਰਥਾਏ ਹੀ ਉਚਾਰਨ ਕੀਤੇ ਹੋਏ ਹਨ :

ਅਧਿਕਾਰਨਿ ਪਰ ਸ਼ਬਦ ਬਨਾਇ।
ਜਸ ਅਧਿਕਾਰੀ ਤਥਾ ਕਮਾਇ।
ਸਭਿ ਅਧਿਕਾਰਨ ਕੇ ਗੁਰਸਿਖ ਹੈਂ।
ਗ੍ਰਹਣ ਕਰੈਂ ਜਿਮ ਨਿਜ ਮਤਿ ਪਿਖਿ ਹੈਂ।

ਜਿਵੇਂ, ਜਿਹੜੇ ਵਿਅਕਤੀ ਐਸ਼ਵਰਜ ਦੀ ਲਾਲਸਾ ਵਿਚ ਗ੍ਰਿਹਸਤੀ ਧੰਦਿਆਂ ਵਿਚ ਫਸ ਕੇ ਸਤਿਸੰਗਤ ਤੋਂ ਵਾਂਝੇ ਰਹਿੰਦੇ ਹੋਏ ਅਗਿਆਨਤਾ ਵੱਸ ਕਈ ਪ੍ਰਕਾਰ ਦੇ ਪਾਪ-ਪੁੰਨ ਕਮਾਉਂਦੇ ਹਨ; ਉਹ ਇਸ ਤੁਕ ਦੇ ਅਧਿਕਾਰੀ ਹਨ :

**ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ॥** *(ਮਾਝ ਮ: ੫, ਪੰਨਾ 134)*

ਦੂਜੇ ਐਸੇ ਲੋਕ ਹਨ ਜੋ ਸਤਿਸੰਗਤ ਦੀ ਬਰਕਤ ਸਦਕਾ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਵਿਚ ਰੰਗੇ ਹੋਏ ਸਭ ਪ੍ਰਾਣੀਆਂ ਵਿਚ ਬ੍ਰਹਮ ਨੂੰ ਵਰਤਦਾ ਵੇਖਦੇ ਹਨ; ਉਹ ਇਸ ਤੁਕ ਦੇ ਅਧਿਕਾਰੀ ਹਨ :

**ਮਾਰੈ ਰਾਖੈ ਏਕੋ ਆਪਿ॥**
**ਮਾਨੁਖ ਕੈ ਕਿਛੁ ਨਾਹੀ ਹਾਥਿ॥** *(ਗਉੜੀ ਸੁਖਮਨੀ ਮ: ੫, ਪੰਨਾ 281)*

ਤੀਜੀ ਸ਼੍ਰੇਣੀ ਉਨ੍ਹਾਂ ਲੋਕਾਂ ਦੀ ਹੈ ਜੋ ਸਾਰਿਆਂ ਵਿਚ ਰੱਬੀ-ਸੱਤਾ ਵਰਤਦੀ ਜਾਣ ਕੇ ਸਾਰੇ ਵਿਸ਼ਵ ਨੂੰ ਬ੍ਰਹਮ ਸਰੂਪ ਪਛਾਣਦੇ ਹਨ। ਉਨ੍ਹਾਂ ਨੂੰ ਹਰੇਕ ਵਿਚ ਪਰਮਾਤਮਾ ਹੀ ਬੋਲਦਾਂ ਸੁਣੀਂਦਾ ਹੈ ਅਤੇ ਇਉਂ ਪ੍ਰਤੀਤ ਹੁੰਦਾ ਹੈ ਕਿ ਹਰ ਥਾਂ ਇਕ ਪਰਮਾਤਮਾ ਦਾ ਹੀ ਜ਼ਿਕਰ ਹੋ ਰਿਹਾ ਹੈ। ਅਜਿਹੀ ਉੱਚ ਆਤਮਿਕ ਅਵਸਥਾ ਬ੍ਰਹਮ ਗਿਆਨ ਦਾ ਸਿਖਰ ਹੈ। ਜਿਵੇਂ :

ਤ੍ਰਿਤੀਏ ਸੱਤਾ ਸਤਿ ਬਿਚਾਰਹਿ।
ਸਦਾ ਬ੍ਰਹਮ ਕੋ ਨਿਰਨੈ ਧਾਰਹਿ।
ਇਨ ਸਮ ਤੁਕ ਕੇ ਸੋ ਅਧਿਕਾਰੀ।
ਸੁਨਿ ਮਾਨਹਿਂ ਸਮਝਹਿਂ ਉਰਧਾਰੀ।

ਗੁਰਵਾਕ :

**ਬ੍ਰਹਮੁ ਦੀਸੈ, ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ॥**
**ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀ ਜਾਣੀਐ॥**
*(ਬਿਲਾਵਲੁ ਮ: ੫, ਪੰਨਾ 846)*

ਸੋ, ਜਿਵੇਂ ਹਕੀਕਤ ਤਾਂ ਇਹੀ ਹੈ ਕਿ "ਕਰਨ ਕਰਾਵਨ ਆਪੇ ਆਪਿ," ਕਿਉਂਕਿ ਹਰ ਥਾਂ ਅਤੇ ਸਾਰਿਆਂ ਵਿਚ ਰੱਬੀ-ਸੱਤਾ ਵਰਤ ਰਹੀ ਹੈ, ਪਰੰਤੂ ਜਿਹੜੇ ਲੋਕ ਇਸ ਹਕੀਕਤ ਤੋਂ ਅਨਜਾਣ ਹੋਣ ਕਾਰਨ ਪਰਮੇਸ਼ਰ ਦੀਆਂ ਬਖ਼ਸ਼ਿਸ਼ਾਂ ਨੂੰ ਭੁੱਲ ਕੇ ਅਕ੍ਰਿਤਘਣ ਬਣ ਰਹੇ ਹਨ ਅਤੇ ਹਉਮੈ ਭਰਪੂਰ ਸੁਆਰਥ ਵੱਸ ਹੋਰਨਾਂ ਨਾਲ ਧਿੰਙਾਜ਼ੋਰੀ, ਬੇਇਨਸਾਫ਼ੀ ਤੇ ਧੋਖਾ ਫ਼ਰੇਬ ਆਦਿਕ ਮੰਦ ਕਰਮ ਕਰ ਰਹੇ ਹਨ, ਉਨ੍ਹਾਂ ਅੰਦਰ ਪਰਮਾਤਮਾ ਦਾ ਨਿਰਮਲ ਭਉ ਪੈਦਾ ਕਰਕੇ ਭੈੜੇ ਕੰਮਾਂ ਤੋਂ ਬਚਾਉਣ ਲਈ ਸਚਾਈ ਦਾ ਇਹ ਪੱਖ ਪ੍ਰਗਟ ਕਰਨਾ ਵੀ ਅਤਿ ਲੋੜੀਂਦਾ ਹੈ ਕਿ ਜ਼ਿੰਦਗੀ ਵਿਚ ਅਸੀਂ ਜੋ ਵੀ ਚੰਗੇ-ਮੰਦੇ ਕੰਮ ਕਰਦੇ ਹਾਂ, ਉਨ੍ਹਾਂ ਦਾ ਫਲ ਵੀ ਸਾਨੂੰ ਹੀ ਭੁਗਤਣਾ ਪੈਣਾ ਹੈ। ਜਿਵੇਂ, ਧਰਤੀ ਵਿਚ ਜੋ ਬੀਜਿਆ ਜਾਂਦਾ ਹੈ, ਓਹੀ ਵੱਢੀਦਾ ਹੈ। ਕੰਡਿਆਂ ਦੇ ਬੀਜ ਬੋ ਕੇ ਫੁੱਲਾਂ ਦੀ ਸੇਜ ਨਹੀਂ ਪ੍ਰਾਪਤ ਹੋ ਸਕਦੀ। "ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ॥"

ਠੀਕ ਇਸੇ ਤਰ੍ਹਾਂ ਹੀ "ਬ੍ਰਹਮੁ ਦੀਸੈ ਬ੍ਰਹਮੁ ਸੁਣੀਐ" ਦੀ ਦ੍ਰਿਸ਼ਟੀ ਰੱਖਣ ਵਾਲੇ ਬ੍ਰਹਮ ਗਿਆਨੀਆਂ ਅਨੁਸਾਰ ਮੁੱਢਲੀ ਸਚਾਈ ਤਾਂ ਇਹੀ ਹੈ ਕਿ ਪਰਮਾਤਮਾ ਆਪ 'ਸਤਿ' ਹੈ, ਭਾਵ, ਸਦਾ-ਥਿਰ ਕਾਇਮ ਰਹਿਣ ਵਾਲਾ ਹੈ ਅਤੇ ਉਸ ਦਾ ਰਚਿਤ ਜਗਤ ਰੂਪ ਪਸਾਰਾ ਵੀ ਸਤਿ-ਸਰੂਪ ਹੈ। "ਆਪਿ ਸਤਿ ਕੀਆ ਸਭੁ ਸਤਿ॥"[10]

"ਸਚੇ ਤੇਰੇ ਖੰਡ ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ ਸਚੇ ਆਕਾਰ॥"[11] ਜਾਂ "ਨਾਨਕ, ਸਚੇ ਕੀ ਸਾਚੀ ਕਾਰ॥"[12] ਆਦਿਕ ਬਹੁਤ ਸਾਰੇ ਗੁਰਵਾਕ, ਸਤਿਗੁਰਾਂ ਵਲੋਂ "ਬ੍ਰਹਮੁ ਦੀਸੈ ਬ੍ਰਹਮੁ ਸੁਣੀਐ" ਦੇ ਦ੍ਰਿਸ਼ਟੀਕੋਣ ਤੋਂ ਹੀ ਕਹੇ ਗਏ ਹਨ। ਗੁਰਬਾਣੀ ਵਿਚ ਇਸ ਨੁਕਤੇ 'ਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ, ਕਿਉਂਕਿ ਗੁਰੂ ਨਾਨਕ ਮਾਨਵਤਾ ਦੇ ਸਰਬ-ਪੱਖੀ ਵਿਕਾਸ ਤੇ ਭਲੇ ਹਿੱਤ ਚਾਹੁੰਦੇ ਸਨ ਕਿ ਲੋਕ ਵੇਦਾਂਤੀਆਂ ਦੇ ਪ੍ਰਭਾਵ ਹੇਠ ਦ੍ਰਿਸ਼ਟਮਾਨ ਜਗਤ ਦੇ ਕੇਵਲ ਇੱਕੋ-ਇਕ ਪਰਿਵਰਤਨਸ਼ੀਲ ਪੱਖ ਨੂੰ ਲੈ ਕੇ ਸੰਸਾਰ ਦੀ ਹੋਂਦ ਤੋਂ ਮੁਨਕਿਰ ਹੁੰਦੇ ਹੋਏ ਸੰਘਰਸ਼ਮਈ ਗ੍ਰਿਹਸਥੀ ਜੀਵਨ ਅਤੇ ਕਿਰਤ-ਕਾਰ ਤੋਂ ਭਗੌੜੇ ਨਾ ਹੋਣ।

ਪਰ, ਇਸ ਦੇ ਵਿਪਰੀਤ ਜਿਹੜੇ ਲੋਕ ਅਗਿਆਨਤਾ ਵੱਸ ਸਦਾ-ਥਿਰ ਕਾਇਮ ਰਹਿਣ ਵਾਲੇ ਪਰਮੇਸ਼ਰ ਦੀ ਭਗਤੀ ਨੂੰ ਭੁੱਲ ਕੇ ਕੇਵਲ ਪਦਾਰਥਕ ਐਸ਼ਵਰਜ ਤੇ ਸ਼ਕਤੀ ਦੇ ਹੀ ਪੁਜਾਰੀ ਬਣ ਗਏ ਸਨ ਅਤੇ ਇੰਦਰੀਆਂ ਦੇ ਰਸਾਂ-ਕਸਾਂ ਅਧੀਨ ਖਾਣਾ ਪੀਣਾ ਹੱਸਣਾ ਸੌਣਾ ਹੀ ਜਿਨ੍ਹਾਂ ਦਾ ਜ਼ਿੰਦਗੀ ਬਣ ਗਿਆ ਸੀ, ਉਨ੍ਹਾਂ ਨੂੰ ਸਦਾ-ਥਿਰ ਪਰਮਾਤਮਾ ਦੀ ਯਾਦ ਵਿਚ ਜੋੜਨ ਲਈ ਜ਼ਰੂਰੀ ਸੀ ਕਿ ਉਨ੍ਹਾਂ ਸਾਹਮਣੇ ਦ੍ਰਿਸ਼ਟਮਾਨ ਜਗਤ ਦੀ ਪਰਿਵਰਤਨਸ਼ੀਲਤਾ ਦੇ ਪੱਖ ਨੂੰ ਵੀ ਉਜਾਗਰ ਕੀਤਾ ਜਾਵੇ, ਤਾਂ ਜੋ ਉਹ ਸਮਝ ਲੈਣ ਕਿ ਜਿਨ੍ਹਾਂ ਪਰਿਵਾਰਕ ਮੈਂਬਰਾਂ, ਪਦ-ਪਦਵੀਆਂ ਤੇ ਪਦਾਰਥਾਂ ਦੀ ਲਾਲਸਾ ਵਿਚ ਅਸੀਂ ਪਰਮੇਸ਼ਰ ਨੂੰ ਭੁੱਲ ਕੇ ਕੂੜ-ਕੁਸੱਤ ਕਮਾ ਰਹੇ ਹਾਂ, ਇਹ

---

10. ਗਉੜੀ ਸੁਖਮਨੀ ਮ: ੫, ਪੰਨਾ 284.
11. ਵਾਰ ਆਸਾ ਮ: ੧, ਪੰਨਾ 463.
12. ਜਪੁ ਜੀ, ਪੰਨਾ 7.

ਸਭ ਸਾਡੀ ਅਗਿਆਨਤਾ ਹੈ ਅਤੇ ਇਨ੍ਹਾਂ ਵਿੱਚੋਂ ਕੋਈ ਵੀ ਅਜਿਹਾ ਨਹੀਂ, ਜੋ ਹਮੇਸ਼ਾ ਲਈ ਸਾਡਾ ਸਾਥ ਨਿਭਾ ਸਕਦਾ ਹੋਵੇ, ਕਿਉਂਕਿ ਇਹ ਸਭ ਕੁਝ ਬਿਨਸਨਹਾਰ ਹੈ।

ਇਸ ਲਈ ਸੁਜਾਨ ਵੈਦ ਵਾਂਗ ਗੁਰੂ ਸਾਹਿਬਾਨ ਤੇ ਭਗਤ-ਜਨਾਂ ਨੇ ਜਗਿਆਸੂ-ਜਨਾਂ ਦੀਆਂ ਮਨੋਬਿਰਤੀਆਂ ਨੂੰ ਧਿਆਨ ਵਿਚ ਰੱਖ ਕੇ ਉਪਦੇਸ਼ ਦੇਣ ਵੇਲੇ ਅਜਿਹੀ ਕਿਸਮ ਦੇ ਸ਼ਬਦ ਵੀ ਉਚਾਰਨ ਕੀਤੇ, ਜਿਨ੍ਹਾਂ ਵਿੱਚੋਂ ਸੰਸਾਰ ਦੀ ਨਾਸ਼ਵੰਤਤਾ ਦਾ ਝਲਕਾਰਾ ਵੀ ਵੱਜਦਾ ਹੈ। ਜਿਵੇਂ "ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥"[13], "ਜਗਿ ਜੀਵਨੁ ਐਸਾ, ਸੁਪਨੇ ਜੈਸਾ"[14] ਜਾਂ "ਇਹੁ ਜਗੁ ਧੂਏ ਕਾ ਪਹਾਰ ॥"[15]

ਕਿਉਂਕਿ, ਉਸ ਵੇਲੇ ਉਹ ਸਾਡੀ ਪਦਾਰਥਵਾਦੀ ਸੋਚ ਨੂੰ ਬਦਲ ਕੇ ਪਰਮਾਤਮ-ਵਾਦੀ ਬਨਾਉਣ ਲਈ ਯਤਨਸ਼ੀਲ ਸਨ। ਉਨ੍ਹਾਂ ਦੀ ਪ੍ਰਬਲ ਇੱਛਾ ਸੀ ਕਿਸੇ ਵੀ ਹੀਲੇ ਸਾਡੀ ਸੁਰਤ ਪਦਾਰਥਕ ਮੋਹ ਤੋਂ ਉਚੇਰੀ ਹੋ ਕੇ ਪਰਮਾਤਮਾ ਦੀ ਤਰਫ਼ ਉੱਠ ਸਕੇ। ਅਸੀਂ ਦੁਨਿਆਵੀ ਪਕੜ ਦੇ ਕਾਰਨ ਵਿਕਾਰਾਂ ਵਿਚ ਖ਼ੁਆਰ ਹੋ ਕੇ ਦੀਨ ਗਵਾਉਣ ਦੀ ਥਾਂ, ਸਦਾ-ਥਿਰ ਨਿਰੰਕਾਰ ਦੇ ਪਿਆਰ ਵਿਚ ਭਰ ਕੇ ਅਤੇ ਸਚਿਆਰ ਹੋ ਕੇ ਜਾਗਰੂਕਤਾ ਸਹਿਤ ਜੀਊ ਸਕੀਏ।

ਇਸ ਲਈ ਗੁਰਬਾਣੀ ਦੇ ਪਾਠਕਾਂ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਸੰਸਾਰਕ ਨਾਸ਼ਵੰਤਤਾ ਨੂੰ ਪ੍ਰਗਟਾਉਂਦੇ ਹੋਏ ਉਪਰੋਕਤ ਕਿਸਮ ਦੇ ਸ਼ਬਦ ਉਚਾਰਨ ਵੇਲੇ ਗੁਰੂ ਸਾਹਿਬਾਨ ਤੇ ਭਗਤ-ਜਨਾਂ ਦਾ ਮਨੋਰਥ ਨਾ ਤਾਂ ਵੇਦਾਂਤੀਆਂ ਵਾਂਗ ਦਿੱਸਦੇ ਹੋਏ ਪ੍ਰਕ੍ਰਿਤਕ-ਸੰਸਾਰ ਨੂੰ ਮਿਥਿਆ ਕਹਿ ਕੇ ਸੰਸਾਰ ਦੀ ਹੋਂਦ ਤੋਂ ਮੁਨਕਿਰ ਹੁੰਦਿਆਂ ਹੋਇਆਂ ਇਸ ਨੂੰ ਕਿਸੇ ਪੱਖੋਂ ਨਿੰਦਣਾ ਹੁੰਦਾ ਹੈ ਅਤੇ ਨਾ ਹੀ "ਸਚੇ ਤੇਰੇ ਖੰਡ ਸਚੇ ਬ੍ਰਹਮੰਡ" ਆਦਿਕ ਸੰਸਾਰਕ ਹੋਂਦ ਨੂੰ ਸਥਾਪਤ ਕਰਨ ਵਾਲੇ ਸ਼ਬਦ ਉਚਾਰਨ ਸਮੇਂ ਉਹ ਸੰਸਾਰ ਨੂੰ ਮੂਲੋਂ ਹੀ ਸੱਚ ਕਹਿ ਰਹੇ ਹੁੰਦੇ ਹਨ, ਕਿਉਂਕਿ ਗੁਰੂ-ਦ੍ਰਿਸ਼ਟੀ ਵਿਚ ਮੂਲਿਕ ਸੱਚ ਤਾਂ ਕੇਵਲ 'ੴ ਸਤਿ' ਪਰਮਾਤਮਾ ਹੈ, ਜੋ ਸੰਸਾਰ ਦੀ ਹੋਂਦ ਦਾ ਆਧਾਰ ਵੀ ਹੈ ਅਤੇ ਆਪ ਵੀ ਸਦੀਵੀ ਹੋਂਦ ਰੱਖਦਾ ਹੈ।

ਸੰਸਾਰ ਨੂੰ ਕਿਸੇ ਪੱਖੋਂ ਵੀ ਨਿੰਦਣਾ ਗੁਰਮਤੀ ਸੋਚ ਦੇ ਵਿਪਰੀਤ ਹੈ। ਗੁਰਦੇਵ ਜੀ ਦਾ ਕਥਨ ਹੈ ਕਿ ਸੰਸਾਰ ਨੂੰ ਮੈਂ ਕਿਸੇ ਗੱਲੋਂ ਵੀ ਮਾੜਾ ਨਹੀਂ ਆਖ ਸਕਦਾ, ਕਿਉਂਕਿ ਇਹ ਸਾਰਾ ਜਗਤ ਮਾਲਕ-ਪ੍ਰਭੂ ਦਾ ਪੈਦਾ ਕੀਤਾ ਹੋਇਆ ਹੈ। ਜੋ ਮੇਰੇ ਮਾਲਕ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਦਾ ਹੈ, ਉਹ ਗੁਰੂ ਸੰਗਤ ਦੇ ਪ੍ਰਤਾਪ ਸਦਕਾ ਸੰਸਾਰ ਨੂੰ ਨਿਰੰਕਾਰ ਦਾ ਨਾਮਣਾ ਸਮਝ ਕੇ ਉਸ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ, ਕਿਉਂਕਿ "ਜੇਤਾ ਕੀਤਾ ਤੇਤਾ ਨਾਉ ॥"[16] ਦੀ ਰੌਸ਼ਨੀ ਵਿਚ ਉਸ ਨੂੰ ਤਾਂ ਸੰਸਾਰ ਦੇ ਜ਼ੱਰੇ-ਜ਼ੱਰੇ ਉੱਤੇ ਸਿਰਜਨਹਾਰ ਨਿਰੰਕਾਰ ਦੇ ਹਸਤਾਖ਼ਰ ਨਜ਼ਰੀਂ ਪੈਂਦੇ ਹਨ:

---

13. ਵਾਰ ਆਸਾ ਮ: ੧, ਪੰਨਾ 468.
14. ਆਸਾ ਕਬੀਰ ਜੀਉ, ਪੰਨਾ 482.
15. ਬਸੰਤੁ ਮ: ੯, ਪੰਨਾ 1186.
16. ਜਪੁ ਜੀ, ਪੰਨਾ 4.

**ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ॥**
**ਜਾ ਕਉ ਕ੍ਰਿਪਾ ਕਰੀ ਪ੍ਰਭਿ ਮੇਰੈ ਮਿਲਿ ਸਾਧਸੰਗਤਿ ਨਾਉ ਲੀਆ॥**

*(ਸੋਰਠਿ ਮ: ੫, ਪੰਨਾ 611)*

ਸਤਿਗੁਰੂ ਜੀ ਤੋਂ ਮਿਲਣ ਵਾਲੇ ਇਸ ਪ੍ਰਕਾਰ ਦੇ ਗਿਆਨ ਨੂੰ ਵੀ ਗੁਰਬਾਣੀ ਵਿਚ 'ਨਾਮੁ' ਹੀ ਆਖਿਆ ਗਿਆ ਹੈ, ਕਿਉਂਕਿ ਅਜਿਹੀ ਸੂਝ ਦੀ ਬਦੌਲਤ ਮਨੁੱਖ ਦੇ ਭਰਮ ਭੁਲੇਖੇ ਦੂਰ ਹੋ ਜਾਂਦੇ ਹਨ ਅਤੇ ਉਸ ਲਈ ਸਰਬੱਤ ਸੰਸਾਰ ਨਿਰੰਕਾਰ ਨਾਲ ਜੁੜਨ ਦਾ ਇਕ ਸਰਬੋਤਮ ਸਾਧਨ ਬਣ ਜਾਂਦਾ ਹੈ। ਉਹ ਜ਼ਿੰਦਗੀ ਵਿਚ ਪ੍ਰਾਪਤ ਹੋ ਰਹੇ ਹਰੇਕ ਪਦਾਰਥ ਨੂੰ ਦਾਤਾਰ ਪ੍ਰਭੂ ਦੀ ਦਾਤ ਜਾਣ ਕੇ ਹਰ ਪਲ ਉਸ ਦੇ ਸ਼ੁਕਰਾਨੇ ਵਿਚ ਜੀਉਣ ਲੱਗਦਾ ਹੈ। ਉਸ ਲਈ ਸੰਸਾਰ ਛਲ-ਰੂਪ ਨਹੀਂ, ਸਗੋਂ 'ਹਰਿ-ਰੂਪ' ਹੋ ਜਾਂਦਾ ਹੈ, ਕਿਉਂਕਿ ਇਹ "ਸਚੇ ਕੀ ਸਾਚੀ ਕਾਰ" ਹੈ।

ਉਸ ਨੂੰ ਸਾਰੇ ਪ੍ਰਾਣੀਆਂ ਵਿਚ ਰੱਬੀ-ਜੋਤਿ ਦੇ ਝਲਕਾਰੇ ਵੱਜਣ ਲੱਗਦੇ ਹਨ, ਜਿਸ ਸਦਕਾ ਉਹਦੀ ਦ੍ਰਿਸ਼ਟੀ ਅਤੇ ਵਰਤਾਰੇ ਵਿਚ ਸਮਤਾ ਤੇ ਪਿਆਰ ਭਰ ਜਾਂਦਾ ਹੈ। ਰੱਬੀ ਹੁਕਮ ਦੀ ਸੂਝ ਪੈਦਾ ਹੋਣ ਕਰਕੇ ਉਸ ਅੰਦਰੋਂ ਹਉਮੈ ਦਾ ਅਭਾਵ ਹੋ ਜਾਂਦਾ ਹੈ। ਇਸ ਪ੍ਰਕਾਰ ਉਹ ਮਨੁੱਖ ਹਰ ਹੀਲੇ ਅਤੇ ਹਰ ਦਮ ਨਿਰੰਕਾਰ ਨਾਲ ਜੁੜਿਆ ਰਹਿੰਦਾ ਹੈ। ਅਸਲ ਵਿਚ ਅਜਿਹੀ ਆਤਮਿਕ ਅਵਸਥਾ ਹੀ ਨਾਮ ਦੀ ਦ੍ਰਿੜ੍ਹਤਾ ਹੈ। ਗੁਰਵਾਕ ਹੈ :

**ਗੁਰ ਗਿਆਨੁ ਪਦਾਰਥੁ ਨਾਮੁ ਹੈ, ਹਰਿ ਨਾਮੋ ਦੇਇ ਦ੍ਰਿੜਾਇ॥**
**ਜਿਸੁ ਪਰਾਪਤਿ ਸੋ ਲਹੈ, ਗੁਰ ਚਰਣੀ ਲਾਗੈ ਆਇ॥**

*(ਸੂਹੀ ਮ: ੪, ਪੰਨਾ 759)*

[*ਅਰਥ :* ਹੇ ਭਾਈ! ਗੁਰੂ ਤੋਂ ਪ੍ਰਾਪਤ ਹੋਣ ਵਾਲਾ ਗਿਆਨ ਪਦਾਰਥ ਹੀ ਅਸਲ ਵਿਚ ਨਾਮ ਪਦਾਰਥ ਹੈ। ਜਿਸ ਮਨੁੱਖ ਦੇ ਭਾਗਾਂ ਵਿਚ ਇਸ ਦੀ ਪ੍ਰਾਪਤੀ ਲਿਖੀ ਹੈ, ਉਹ ਮਨੁੱਖ ਗੁਰੂ ਦੀ ਚਰਨੀਂ ਆ ਲੱਗਦਾ ਹੈ। ਗੁਰੂ ਦਾ ਗਿਆਨ ਮਨੁੱਖ ਦੇ ਹਿਰਦੇ ਅੰਦਰ ਹਰਿ-ਨਾਮ ਦ੍ਰਿੜ੍ਹ ਕਰਵਾ ਦਿੰਦਾ ਹੈ, ਭਾਵ, ਰੱਬੀ ਯਾਦ ਇਸ ਪ੍ਰਕਾਰ ਪੱਕੀ ਹੋ ਜਾਂਦੀ ਹੈ ਕਿ ਉਹ ਕਿਸੇ ਵੇਲੇ ਵੀ ਭੁੱਲਦਾ ਨਹੀਂ।]

ਕਿਉਂਕਿ, ਗੁਰੂ ਪਾਸੋਂ ਹਰਿ ਕੀਆਂ ਕਥਾ ਕਹਾਣੀਆਂ ਸੁਣਦਿਆਂ ਸੁਣਦਿਆਂ ਉਸ ਦੇ ਹਿਰਦੇ ਅੰਦਰ ਰੱਬੀ-ਪਿਆਰ ਭਰਪੂਰ ਹੋ ਜਾਂਦਾ ਹੈ। ਉਹ ਤਾਂ ਹਰ ਵੇਲੇ ਇਹੀ ਅਰਦਾਸ ਕਰਦਾ ਹੈ ਕਿ ਪ੍ਰੀਤਮ ਪ੍ਰਭੂ ਦਾ ਦੀਦਾਰ ਉਸ ਦਾ ਜੀਵਨ ਮਨੋਰਥ ਬਣਿਆ ਰਹੇ :

**ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ ਕਾ ਚਾਉ॥**
**ਦਇਆ ਕਰਹੁ ਕਿਰਮ ਅਪੁਨੇ ਕਉ ਇਹੈ ਮਨੋਰਥੁ ਸੁਆਉ॥**

*(ਆਸਾ ਮ: ੫, ਪੰਨਾ 405)*

ਅਸਲ ਵਿਚ ਇਹ ਰੱਬੀ ਪਿਆਰ ਹੀ ਰੱਬੀ ਯਾਦ ਬਣਦਾ ਹੈ। ਐਸਾ ਬਿਰਹੀ ਮਨੁੱਖ ਤਾਂ ਹਰ ਸਮੇਂ, ਹਰ ਹੀਲੇ ਆਪਣੇ ਪ੍ਰੀਤਮ-ਪ੍ਰਭੂ ਨਾਲ ਜੁੜੇ ਰਹਿਣ ਲਈ ਉਸ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਸਿਫ਼ਤਿ-ਸਾਲਾਹ ਕਰਨ ਅਤੇ ਸੁਣਨ ਲਈ ਉਮਾਹ

ਵਿਚ ਭਰਿਆ ਰਹਿੰਦਾ ਹੈ। ਇਸ ਲਈ ਉਹ ਸਭ ਕੁਝ ਪਿਆਰੇ ਪ੍ਰਭੂ ਨੂੰ ਸਮਰਪਿਤ ਕਰਦਾ ਹੋਇਆ ਕੂਕ ਕੂਕ ਆਖਦਾ ਹੈ:

**ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ॥**
**ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ॥**

*(ਸੂਹੀ ਮ: 8, ਪੰਨਾ 759)*

**ਤਨੁ ਧਨੁ ਤੇਰਾ ਤੂੰ ਪ੍ਰਭੁ ਮੇਰਾ ਹਮਰੈ ਵਸਿ ਕਿਛੁ ਨਾਹਿ॥**
**ਜਿਉ ਜਿਉ ਰਾਖਹਿ ਤਿਉ ਤਿਉ ਰਹਣਾ ਤੇਰਾ ਦੀਆ ਖਾਹਿ॥**

*(ਆਸਾ ਮ: ੫, ਪੰਨਾ 406)*

ਇਹੀ ਕਾਰਨ ਹੈ ਕਿ ਗੁਰਬਾਣੀ ਦੀ ਸੂਝ ਵਿੱਚੋਂ ਪੈਦਾ ਹੋਏ ਰੱਬੀ-ਪਿਆਰ ਨੂੰ ਵੀ ਨਾਮ-ਪਦਾਰਥ ਹੀ ਮੰਨ ਲਿਆ ਗਿਆ ਹੈ, ਕਿਉਂਕਿ ਰੱਬੀ ਪ੍ਰੇਮ ਦੀ ਪ੍ਰਬਲਤਾ ਪ੍ਰੇਮੀ-ਸਾਧਕ ਦੇ ਅੰਦਰੋਂ ਮਾਇਆ ਦੇ ਮੋਹ ਦਾ ਨਾਸ ਕਰਕੇ ਰੱਬੀ ਯਾਦ ਨੂੰ ਪੱਕਿਆਂ ਕਰ ਦਿੰਦੀ ਹੈ। ਉਸ ਅੰਦਰੋਂ ਭੈੜੀ ਮਤ, ਮੰਦ-ਕਰਮਾਂ ਦੇ ਸੰਸਕਾਰਾਂ ਤੇ ਅਉਗਣਾਂ ਦੀ ਮਲੀਨਤਾ ਧੁਪ ਕੇ ਨਿਕਲ ਜਾਂਦੀ ਹੈ ਅਤੇ ਉਸ ਦੀ ਥਾਂ ਦੈਵੀ ਗੁਣ ਆਪਣਾ ਟਿਕਾਣਾ ਬਣਾ ਲੈਂਦੇ ਹਨ। ਉਸ ਅੰਦਰ ਇਕ ਅਨੂਪਮ ਤੇ ਸਹਿਜ-ਮਈ ਧੀਰਜ ਕਾਇਮ ਹੋ ਜਾਂਦੀ ਹੈ, ਜਿਸ ਦੀ ਬਦੌਲਤ ਉਹ ਆਖਣ ਲੱਗਦਾ ਹੈ ਕਿ ਜਦੋਂ ਉਸ ਪਰਮਾਤਮਾ ਨੂੰ ਚੰਗਾ ਲੱਗਦਾ ਹੈ, ਤਦੋਂ ਉਹ ਸਾਨੂੰ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ। ਅਸਲ ਵਿਚ ਇਹੀ ਹੈ ਹਿਰਦੇ ਵਿਚ ਪ੍ਰਭੂ ਦੇ ਨਾਮ ਦਾ ਨਿਵਾਸ ਤੇ ਉਸ ਦਾ ਮਿਲਾਪ। ਗੁਰਵਾਕ ਹੈ:

**ਪ੍ਰੇਮ ਪਦਾਰਥੁ ਨਾਮੁ ਹੈ, ਭਾਈ; ਮਾਇਆ ਮੋਹ ਬਿਨਾਸੁ॥**
**ਤਿਸੁ ਭਾਵੈ ਤਾ ਮੇਲਿ ਲਏ, ਭਾਈ; ਹਿਰਦੈ ਨਾਮ ਨਿਵਾਸੁ॥**

*(ਸੋਰਠਿ ਮ: ੫, ਪੰਨਾ 640)*

ਇਸ ਪ੍ਰਕਾਰ ਗੁਰਬਾਣੀ ਦੁਆਰਾ ਪ੍ਰਾਪਤ ਹੋਣ ਵਾਲੇ ਗਿਆਨ-ਰੂਪ ਨਾਮ ਰਾਹੀਂ ਜਦੋਂ ਕਿਸੇ ਦੀ ਪ੍ਰਭੂ ਨਾਲ ਡੂੰਘੀ ਸਾਂਝ ਪੈ ਜਾਂਦੀ ਹੈ, ਜਦੋਂ ਕੋਈ ਸਦਾ-ਥਿਰ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ, ਤਦੋਂ, ਉਸ ਦਾ ਹਿਰਦਾ ਠੰਡਾ-ਠਾਰ ਹੋ ਜਾਂਦਾ ਹੈ। ਉਸ ਦੇ ਮਨ ਵਿਚ ਸ਼ਾਂਤੀ ਪੈਦਾ ਹੋ ਜਾਂਦੀ ਹੈ ਅਤੇ ਸਾਰਾ ਜਗਤ ਸਦਾ-ਥਿਰ ਪਰਮਾਤਮਾ ਦਾ ਰੂਪ ਦਿੱਸਣ ਲੱਗਦਾ ਹੈ:

**ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ॥**
**ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ॥** *(ਗਉੜੀ ਗੁਆਰੇਰੀ ਮ: ੫, ਪੰਨਾ 183)*

ਇਸ ਕਰਕੇ ਹੀ ਸਤਿਗੁਰੂ ਜੀ ਆਪਣੀਆਂ ਅੱਖਾਂ ਨੂੰ ਸੰਬੋਧਨ ਕਰ ਕੇ ਆਖਦੇ ਹਨ ਕਿ ਹੇ ਮੇਰੀਓ ਅੱਖੀਓ! ਕਿਧਰੇ ਭੁਲੇਖਾ ਨਾ ਖਾ ਲਿਓ ਕਿ ਸੰਸਾਰ ਕੁਝ ਹੋਰ ਹੈ ਅਤੇ ਨਿਰੰਕਾਰ ਕੁਝ ਹੋਰ। ਇਹ ਸਾਰਾ ਸੰਸਾਰ ਜੋ ਤੁਸੀਂ ਵੇਖ ਰਹੀਆਂ ਹੋ, ਇਹ ਹਰੀ ਪ੍ਰਭੂ ਦਾ ਹੀ ਰੂਪ ਹੈ। ਇਹੀ ਹਨ ਪ੍ਰਭੂ ਦੇ ਪ੍ਰਤੱਖ ਦਰਸ਼ਨ:

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥**

*(ਰਾਮਕਲੀ ਮ: ੩, ਪੰਨਾ 922)*

ਉਹ ਪੁਕਾਰ ਪੁਕਾਰ ਆਖਦੇ ਹਨ ਕਿ ਹੇ ਮੇਰੇ ਪ੍ਰਭੂ ਪਾਤਸ਼ਾਹ! ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਅਟੱਲ ਹੈਂ। ਜੋ ਤੂੰ ਕਰਦਾ ਹੈਂ, ਉਹ ਭੀ ਸਭ ਕੁੱਝ ਸੱਚਾ ਹੁੰਦਾ ਹੈ, ਭਾਵ, ਉਸ ਵਿਚ ਕਿਸੇ ਪ੍ਰਕਾਰ ਦੀ ਊਣਤਾ ਨਹੀਂ ਹੁੰਦੀ। ਹੇ ਪਾਤਸ਼ਾਹ! ਸਾਰੇ ਸੰਸਾਰ ਵਿਚ ਤੇਰੇ ਬਗ਼ੈਰ ਹੋਰ ਕੋਈ ਦੂਜਾ ਨਹੀਂ ਹੈ। ਇਸ ਵਾਸਤੇ ਸੰਸਾਰ ਵਿਚਲੇ ਤੇਰੇ ਕਿਸੇ ਭੀ ਰੂਪ ਨੂੰ ਝੂਠਾ ਨਹੀਂ ਕਿਹਾ ਜਾ ਸਕਦਾ। ਅਸਲ ਵਿਚ ਕੁਝ ਐਸਾ ਅਰਥ-ਭਾਵ ਹੀ ਛੁਪਿਆ ਹੋਇਆ ਹੈ, ਆਦਿ-ਮੰਗਲਾਚਰਨ ਵਿਚਲੇ ਬੀਜ-ਰੂਪ ਪਦ 'ਸਤਿ ਨਾਮੁ' ਵਿਚ। ਗੁਰਵਾਕ ਹੈ:

**ਸਾਚਾ ਸਾਹਿਬੁ ਸਚੁ ਤੂ ਮੇਰੇ ਸਾਹਾ, ਤੇਰਾ ਕੀਆ ਸਚੁ ਸਭੁ ਹੋਇ॥**
**ਝੂਠਾ ਕਿਸ ਕਉ ਆਖੀਐ ਸਾਹਾ, ਦੂਜਾ ਨਾਹੀ ਕੋਇ॥**

*(ਧਨਾਸਰੀ ਮ: ੪, ਪੰਨਾ 670)*



# ਕਰਤਾ ਪੁਰਖੁ

ਦ੍ਰਿਸ਼ਟਮਾਨ ਜਗਤ ਦੀ ਸਿਰਜਨਾ ਪਿੱਛੇ ਕਿਸੇ ਅਦ੍ਰਿਸ਼ਟ ਸਿਰਜਕ-ਸ਼ਕਤੀ ਦਾ ਹੱਥ ਹੋਣ ਦੇ ਪੈਦਾ ਹੋਏ ਮੁੱਢਲੇ ਖ਼ਿਆਲ ਨੇ ਹੀ ਮਾਨਵ ਦ੍ਰਿਸ਼ਟੀ ਅੰਦਰ ਸਭਿਅਤਾ ਦੇ ਵਿਕਾਸ ਨਾਲ ਸਹਿਜੇ-ਸਹਿਜੇ ਰੱਬੀ-ਹੋਂਦ ਨੂੰ ਮੂਰਤੀਮਾਨ ਕੀਤਾ ਹੈ ਅਤੇ ਇਸ ਕਾਰਨ ਹੀ ਉਸ ਨੂੰ ਸ੍ਰਿਸ਼ਟੀ ਦਾ 'ਕਰਤਾ' ਕਿਹਾ ਜਾਣ ਲੱਗਾ ਹੈ, ਕਿਉਂਕਿ ਧਰਤੀ ਦੇ ਤਲ ਉੱਤੇ ਹਰੇਕ ਕਿਰਤ ਅਥਵਾ ਕਾਰਜ ਦਾ ਕੋਈ ਨਾ ਕੋਈ ਕਾਰਨ ਅਤੇ ਕਰਤੇ ਦਾ ਹੋਣਾ ਇਕ ਪ੍ਰਤੱਖ ਅਤੇ ਪ੍ਰਮਾਣੀਕ ਸੱਚ ਹੈ।

ਇਹੀ ਕਾਰਨ ਹੈ ਕਿ ਇਸ ਵਿਸ਼ਵ-ਵਿਆਪੀ ਸਚਾਈ ਦੇ ਬਾਵਜੂਦ ਵੀ ਜੇ ਕਿਸੇ ਨੇ ਰੱਬੀ-ਹੋਂਦ ਤੋਂ ਇਨਕਾਰ ਕੀਤਾ ਹੈ ਤਾਂ ਆਸਤਕ ਸ਼੍ਰੇਣੀ ਦੇ ਫ਼ਿਲਾਸਫ਼ਰਾਂ ਤੋਂ ਇਲਾਵਾ ਭਗਤ-ਜਨਾਂ ਨੇ ਵੀ ਉਸ ਦੇ ਸਾਹਮਣੇ ਇਹੀ ਸੁਆਲ ਖੜਾ ਕੀਤਾ ਕਿ ਜੇ ਕੋਈ ਸ੍ਰਿਸ਼ਟੀ ਦਾ ਕਰਤਾ ਨਹੀਂ ਤਾਂ ਫਿਰ ਇਹ ਸਾਰੀ ਸਿਰਜਨਾ ਕਿਸ ਨੇ ਕੀਤੀ ਹੈ ? ਕੌਣ ਹੈ ਇਸ ਕੁਦਰਤ ਦਾ ਕਰਤਾ ਅਤੇ ਕੌਣ ਹੈ ਇਸ ਸਾਰੇ ਨਿਜ਼ਾਮ ਨੂੰ ਚਲਾਣ ਵਾਲਾ ?

ਰੱਬੀ-ਰੰਗ ਵਿਚ ਗੜੂੰਦ ਹੋ ਕੇ ਜੀਉਣ ਵਾਲੇ ਭਗਤ ਕਬੀਰ ਜੀ ਨੂੰ ਜਦੋਂ ਈਸ਼ਵਰੀ ਹੋਂਦ ਤੋਂ ਇਨਕਾਰੀ ਕੋਈ ਪੰਡਤ ਮਿਲਿਆ ਤਾਂ ਭਗਤ ਜੀ ਹੁਰਾਂ ਨੇ ਵੀ ਉਸ ਦੇ ਸਾਹਮਣੇ ਕੁਝ ਅਜਿਹੇ ਸੁਆਲ ਹੀ ਰੱਖੇ ਸਨ ਅਤੇ ਨਾਲ ਇਹ ਵੀ ਆਖਿਆ ਸੀ ਕਿ ਸਰਬ-ਵਿਆਪਕ ਰੱਬੀ ਜੋਤਿ ਦੀ ਪ੍ਰਤੀਤ ਤੇ ਸੋਝੀ ਕਿਸੇ ਸੁਭਾਗੇ ਇਨਸਾਨ ਨੂੰ ਹੀ ਹੋ ਸਕਦੀ ਹੈ।

ਇਉਂ ਜਾਪਦਾ ਹੈ ਕਿ ਉਸ ਸਮੇਂ ਚੰਦ ਦੀ ਚਾਨਣੀ ਰਾਤ ਸੀ, ਅਕਾਸ਼ ਮੰਡਲ ਵਿਚ ਸਿਤਾਰੇ ਚਮਕ ਰਹੇ ਸਨ। ਇਸ ਲਈ ਉਹਨਾਂ ਨੇ ਸਭ ਤੋਂ ਪਹਿਲਾਂ ਇਹੀ ਪੁੱਛਿਆ ਕਿ ਹੇ ਪੰਡਤ ! ਤੂੰ ਦੱਸ, ਇਹ ਜੋ ਅਕਾਸ਼ ਵਿਚ ਤਾਰੇ ਚਮਕ ਰਹੇ ਹਨ, ਇਹ ਕਿਸ ਚਿੱਤਰਕਾਰ ਨੇ ਚਿੱਤਰੇ ਹਨ ? ਇਹ ਵਿਸ਼ਾਲ ਅਕਾਸ਼ ਕਿਹੜੀ ਅਦਿੱਸ ਸ਼ਕਤੀ ਦੇ ਸਹਾਰੇ ਟਿਕਿਆ ਹੋਇਆ ਹੈ ? ਉਹਨਾਂ ਦੇ ਪ੍ਰਸ਼ਨ-ਰੂਪ ਅੰਮ੍ਰਿਤ ਬਚਨ ਹਨ :

**ਓਇ ਜੁ ਦੀਸਹਿ ਅੰਬਰਿ ਤਾਰੇ ॥**
**ਕਿਨਿ ਓਇ ਚੀਤੇ ਚੀਤਨਹਾਰੇ ॥੧॥**
**ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ ॥**
**ਬੂਝੈ ਬੂਝਨਹਾਰੁ ਸਭਾਗਾ ॥੧॥ਰਹਾਉ॥** *(ਗਉੜੀ ਕਬੀਰ ਜੀ, ਪੰਨਾ 329)*

ਪਰ, ਉਪਰੋਕਤ ਸਾਰੀ ਵਿਚਾਰ ਦਾ ਇਹ ਅਰਥ ਨਹੀਂ ਕਿ ਰੱਬੀ-ਹੋਂਦ ਕੇਵਲ ਸ੍ਰਿਸ਼ਟੀ ਦੀ ਹੋਂਦ ਨਾਲ ਜੁੜੀ ਹੈ ਜਾਂ ਮਨੁੱਖ-ਬੁੱਧੀ ਦੀ ਹੀ ਕੋਈ ਕਲਪਨਾ ਹੈ। ਨਹੀਂ! ਨਹੀਂ! ਗੁਰੂ ਨਾਨਕ ਦ੍ਰਿਸ਼ਟੀ ਵਿਚ ਰੱਬੀ-ਹੋਂਦ ਤਦੋਂ ਵੀ ਆਪਣੇ ਆਪ ਵਿਚ ਹੁਣ ਵਾਂਗ ਹੀ ਕਾਇਮ ਸੀ, ਜਦੋਂ ਅਜੇ ਕੁਦਰਤ ਦਾ ਕੋਈ ਵੀ ਵਜੂਦ ਨਹੀਂ ਸੀ, ਭਾਵ, ਨਾ ਧਰਤੀ ਤੇ ਅਕਾਸ਼, ਨਾ ਸੂਰਜ ਤੇ ਚੰਦਰਮਾ ਅਤੇ ਨਾ ਹੀ ਕਿਸੇ ਪ੍ਰਕਾਰ ਦਾ ਕੋਈ ਜੀਅ ਜੰਤ ਤੇ ਕੋਈ ਧਰਮ ਗ੍ਰੰਥ ਆਦਿ। ਗੁਰਵਾਕ ਹੈ :

**ਅਰਬਦ ਨਰਬਦ ਧੁੰਧੂਕਾਰਾ ॥**
**ਧਰਣਿ ਨ ਗਗਨਾ ਹੁਕਮੁ ਅਪਾਰਾ ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥੧॥...**
**ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥**
**ਪਾਠ ਪੁਰਾਣ ਉਦੈ ਨਹੀ ਆਸਤ ॥**
**ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ ॥੧੩॥**

*(ਮਾਰੂ ਮ: ੧, ਪੰਨੇ 1035-36)*

ਗੁਰੂ ਨਾਨਕ ਆਗਮਨ ਸਮੇਂ ਜਿਥੇ ਭਾਰਤ ਵਿਚ ਆਮ ਕਰਕੇ 'ਖਟ ਦਰਸ਼ਨ' ਦਾ ਵਰਤਾਰਾ ਵਰਤ ਰਿਹਾ ਸੀ, ਭਾਵ, ਵੇਦਾਂਤ ਆਦਿਕ ਛੇ ਸ਼ਾਸਤਰਾਂ (ਸਾਂਖ, ਨਿਆਇ, ਵੈਸ਼ੇਸ਼ਿਕ, ਯੋਗ, ਮੀਮਾਂਸਾ, ਵੇਦਾਂਤ) ਦੀ ਵਿਚਾਰ ਦਾ ਰਿਵਾਜ ਚੱਲ ਰਿਹਾ ਸੀ, ਜਿਨ੍ਹਾਂ ਦਾ ਆਧਾਰ ਵੇਦਾਂ ਦਾ ਸਾਰ ਅੰਸ਼ ਮੰਨੇ ਜਾਣ ਵਾਲੇ ਉਪਨਿਸ਼ਦ ਸਨ, ਉਥੇ ਇਸਲਾਮੀ ਰਾਜ-ਸੱਤਾ ਦੇ ਪ੍ਰਭਾਵ ਹੇਠ ਪੱਛਮੀ ਮੱਤ-ਮਤਾਂਤਰਾਂ ਦੇ ਧਰਮ ਗ੍ਰੰਥਾਂ ਦਾ ਬੋਲ-ਬਾਲਾ ਭੀ ਹੋ ਰਿਹਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਖੇ "ਖਟੁ ਦਰਸਨੁ ਵਰਤੈ ਵਰਤਾਰਾ ॥ ਗੁਰ ਕਾ ਦਰਸਨੁ ਅਗਮ ਅਪਾਰਾ ॥"[1] ਦੇ ਗੁਰਵਾਕ ਵਿਚ 'ਗੁਰੂ ਦਰਸ਼ਨ' ਅਰਥਾਤ ਗੁਰਮਤਿ ਫ਼ਿਲਾਸਫ਼ੀ ਦੀ ਮਹਿਮਾ ਤੇ ਵਡਿਆਈ ਦਾ ਵਰਣਨ ਕਰਦਿਆਂ, ਜਿਥੇ 'ਖਟ ਦਰਸ਼ਨ' ਦੇ ਵਰਤਾਰੇ ਦੀ ਗੱਲ ਕੀਤੀ ਗਈ ਹੈ, ਉਥੇ ਹੇਠ ਲਿਖੇ ਸ਼ਬਦਾਂ ਵਿਚ ਹਕੂਮਤੀ ਅਸਰ ਹੇਠ ਇਸ ਬ੍ਰਾਹਮਣੀ-ਵਿਚਾਰਧਾਰਾ ਦੇ ਘਟ ਰਹੇ ਪ੍ਰਭਾਵ ਦਾ ਜ਼ਿਕਰ ਵੀ ਕੀਤਾ ਗਿਆ ਹੈ। ਗੁਰਵਾਕ ਹੈ :

**ਕਲਿ ਪਰਵਾਣੁ ਕਤੇਬ ਕੁਰਾਣੁ ॥**
**ਪੋਥੀ ਪੰਡਿਤ ਰਹੇ ਪੁਰਾਣ ॥** *(ਰਾਮਕਲੀ ਮ: ੧, ਪੰਨਾ 903)*

'ਕਤੇਬ ਕੁਰਾਣੁ' ਤਾਂ ਭਾਵੇਂ ਕਰਤੇ-ਰੱਬ ਨੂੰ ਸਰਬ-ਵਿਆਪਕ ਮੰਨਣ ਦੀ ਥਾਂ ਉਸ ਨੂੰ ਉਹਦੀ ਕਿਰਤ ਰੂਪ ਮਨੁੱਖੀ ਵਸਤੀਆਂ ਤੋਂ ਦੂਰ ਕਿਧਰੇ ਅਕਾਸ਼ਾਂ ਵਿਚਲੇ ਸਿੰਘਾਸਣ ਉੱਤੇ ਬਿਠਾ ਕੇ ਇਕ-ਦੇਸ਼ੀ ਬਣਾਈ ਬੈਠੇ ਸਨ, ਪਰ ਫਿਰ ਭੀ ਉਹ ਉਸ ਦੀ ਹੋਂਦ ਤੇ ਇਕਾਈ ਨੂੰ ਤਾਂ ਸਾਰੇ ਦ੍ਰਿੜ੍ਹਤਾ ਸਹਿਤ ਪ੍ਰਚਾਰਦੇ ਹੋਏ ਇਕ-ਮਤ ਸਨ। ਪਰੰਤੂ, ਉਪਨਿਸ਼ਦਾਂ, ਸ਼ਾਸਤਰਾਂ ਤੇ ਪੁਰਾਣਾਂ ਦੀ ਵਿਚਾਰਧਾਰਾ ਵਿਚ ਤਾਂ ਕਿਸੇ ਪੱਖੋਂ

1. ਆਸਾ ਮ: ੩, ਪੰਨਾ 360.

ਵੀ ਇਕਸਾਰਤਾ ਨਹੀਂ ਸੀ। ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ "ਆਪੋ ਆਪਣੇ ਮਤ ਸਭਿ ਗਾਵੈ"[2] ਵਾਲੀ ਗੱਲ ਸੀ।

ਭਾਰਤ ਦੇ ਕੁਝ ਪ੍ਰਾਚੀਨ ਉਪਨਿਸ਼ਦਾਂ ਵਿਚ ਈਸ਼ਵਰ ਨੂੰ ਕੇਵਲ ਜੀਵਾਂ ਦਾ ਕਰਤਾ ਅਤੇ ਉਹਨਾਂ ਵਿਚ ਵਿਆਪਕ ਵੀ ਮੰਨਿਆ ਗਿਆ ਸੀ। ਜਿਵੇਂ, ਮਾਂਡੂਕ ਉਪਨਿਸ਼ਦ ਦਾ ਕਥਨ ਹੈ ਕਿ "ਓਹ ਜੋ ਅਦਿੱਸ ਤੇ ਅਛੋਹ ਹੈ, ਜੋ ਅਨਾਦੀ ਤੇ ਨਿਰਗੁਣ ਹੈ, ਜਿਸ ਦੀਆਂ ਨਾ ਅੱਖਾਂ ਹਨ, ਨਾ ਕੰਨ, ਨਾ ਹੱਥ ਹਨ ਤੇ ਨਾ ਪੈਰ। ਜੋ ਸਦੀਵੀ ਹੋਂਦ ਹੈ, ਵਿਭੂ ਹੈ, ਸਰਬ ਸ਼ਕਤੀਮਾਨ ਹੈ, ਵਿਆਪਕ ਹੈ, ਅਤੀ ਸੂਖਮ ਤੇ ਅਬਿਨਾਸ਼ੀ ਹੈ, ਰਿਸ਼ੀ ਉਸ ਨੂੰ ਸਭ ਜੀਵਾਂ ਦਾ ਕਰਤਾ ਮੰਨਦੇ ਹਨ।" ਪਰ, ਇਸ ਪ੍ਰਕਾਰ ਦੇ ਵਿਚਾਰ ਰਿਸ਼ੀਆਂ ਦੀਆਂ ਕੁਟੀਆਂ ਤੇ ਮੱਠਾਂ ਵਿਚ ਹੀ ਦੱਬੇ ਰਹੇ। ਭਾਵੇਂ, ਅਜਿਹਾ ਮੰਨਿਆ ਜਾਂਦਾ ਹੈ ਕਿ ਸ਼ਾਸਤਰ ਉਪਨਿਸ਼ਦਿਕ-ਬ੍ਰਹਮਵਾਦ ਦਾ ਹੀ ਵੱਖੋ-ਵੱਖਰਾ ਦ੍ਰਿਸ਼ਟੀਕੋਣ ਹਨ, ਪਰ ਇਹਨਾਂ ਵਿੱਚੋਂ ਰੱਬੀ ਵਿਆਪਕਤਾ ਦੀ ਤਾਂ ਕਿਧਰੇ ਭੀ ਝਲਕ ਨਹੀਂ ਪੈਂਦੀ।

ਇਹਨਾਂ ਵਿੱਚੋਂ 'ਸਾਂਖ' ਤਾਂ ਰੱਬੀ-ਹੋਂਦ ਤੋਂ ਬਿਲਕੁਲ ਇਨਕਾਰੀ ਹੋ ਗਿਆ ਹੈ। 'ਯੋਗ' ਜੇ ਰੱਬੀ-ਹੋਂਦ ਨੂੰ ਪ੍ਰਵਾਨ ਕਰਦਾ ਵੀ ਹੈ ਤਾਂ ਉਸਨੂੰ ਸ੍ਰਿਸ਼ਟੀ ਦਾ ਕਰਤਾ ਨਹੀਂ ਮੰਨਦਾ। ਨਿਆਇ ਤੇ ਵੈਸ਼ੇਸ਼ਿਕ ਵੀ ਈਸ਼ਵਰ ਨੂੰ ਮੁਕੰਮਲ ਕਰਤਾ ਨਹੀਂ ਮੰਨਦੇ। ਉਹ ਆਖਦੇ ਹਨ ਕਿ ਜਿਵੇਂ, ਮਿੱਟੀ ਦੇ ਭਾਂਡਿਆਂ ਦੀ ਘਾੜਤ ਵਿਚ ਘੁਮਿਆਰ ਤੇ ਉਸ ਦਾ ਚੱਕ 'ਨਮਿਤ' ਕਾਰਨ ਮੰਨੇ ਜਾਂਦੇ ਹਨ ਅਤੇ ਮਿੱਟੀ 'ਉਪਾਦਾਨ' ਕਾਰਨ ਅਖਵਾਉਂਦਾ ਹੈ, ਤਿਵੇਂ ਈਸ਼ਵਰ ਨੂੰ ਸ੍ਰਿਸ਼ਟੀ ਦਾ ਨਮਿਤ ਕਾਰਨ ਤਾਂ ਮੰਨਿਆ ਜਾ ਸਕਦਾ ਹੈ ਪਰ ਉਪਾਦਾਨ-ਕਾਰਨ ਨਹੀਂ। ਇਹਨਾਂ ਅਨੁਸਾਰ ਈਸ਼ਵਰ ਇਕ ਤਰ੍ਹਾਂ ਦਾ ਅਜਿਹਾ ਦੇਵਤਾ ਹੈ ਜੋ ਨਿਯਮ-ਬੱਧ ਸੰਸਾਰ ਦਾ ਸਿਰਜਨਹਾਰ ਹੈ।

ਮੀਮਾਂਸਾ ਈਸ਼ਵਰ ਬਾਰੇ ਚੁੱਪ ਧਾਰੀ ਬੈਠਾ ਹੈ। ਇਸ ਅਨੁਸਾਰ ਜੇਕਰ ਈਸ਼ਵਰੀ ਹੋਂਦ ਨੂੰ ਮੰਨ ਵੀ ਲਿਆ ਜਾਵੇ ਤਾਂ ਵੀ ਉਸ ਦਾ ਕਰਮਾਂ ਉੱਤੇ ਕੋਈ ਅਧਿਕਾਰ ਨਹੀਂ ਹੈ। ਜਗਤ ਅਨਾਦੀ ਤੇ ਅਨੰਤ ਹੈ, ਭਾਵ, ਪ੍ਰਵਾਹ ਰੂਪ ਹੈ। ਇਸ ਲਈ ਇਹਦਾ ਕੋਈ ਕਰਤਾ ਤੇ ਕਾਰਨ ਨਹੀਂ ਮੰਨਿਆ ਜਾ ਸਕਦਾ। ਵੇਦਾਂਤ ਮੁਤਾਬਿਕ ਬ੍ਰਹਮ ਹੈ ਤਾਂ 'ਸਤਿ' ਪਰ ਮਾਇਆ ਸਬਲ, ਕਿਉਂਕਿ ਉਸ ਦੇ ਅੰਤਰਗਤਿ ਕਿਧਰੇ ਅਗਿਆਨ ਵੀ ਛੁਪਿਆ ਹੋਇਆ ਹੈ, ਜੋ ਬ੍ਰਹਮ ਦੀ ਤਰ੍ਹਾਂ ਹੀ ਅਨਾਦੀ ਹੈ। ਅਸਲ ਵਿਚ ਇਹ ਅਗਿਆਨ ਹੀ ਮਾਇਆ ਹੈ, ਜੋ ਨਾ ਸਤਿ ਹੈ ਅਤੇ ਨਾ ਹੀ ਅਸਤਿ। ਅਨਿਰਵਚਨੀਯ ਹੈ। ਇਸ ਲਈ ਵੇਦਾਂਤ ਜਗਤ ਦਾ ਮੂਲ ਕਾਰਨ ਮਾਇਆ ਨੂੰ ਹੀ ਪ੍ਰਵਾਨ ਕਰਦਾ ਹੈ। ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਆਦਿਕ ਦੇਵਤਿਆਂ ਨੂੰ ਸ੍ਰਿਸ਼ਟੀ ਦਾ ਕਰਤਾ, ਧਰਤਾ ਤੇ ਹਰਤਾ ਮੰਨਣ ਵਾਲੀ ਪੁਰਾਣਿਕ ਵਿਚਾਰਧਾਰਾ ਦਾ ਆਧਾਰ ਵੀ ਐਸੇ ਵੇਦਾਂਤੀ ਖ਼ਿਆਲ ਹੀ ਹਨ।

ਪ੍ਰਤੀਤ ਹੁੰਦਾ ਹੈ ਕਿ ਰੱਬੀ ਹਸਤੀ ਬਾਰੇ ਇਸ ਪ੍ਰਕਾਰ ਦੀਆਂ ਭਾਂਤ-ਭਾਂਤ ਦੀਆਂ ਦਾਰਸ਼ਨਿਕ ਵਿਚਾਰਾਂ ਅਤੇ ਵਿਦਵਾਨਾਂ ਦੀਆਂ ਆਪਸੀ ਬਹਿਸਾਂ ਨੂੰ ਸੁਣ ਕੇ ਹੀ ਰੱਬੀ ਪਿਆਰ ਵਿਚ ਜੀਉਣ ਵਾਲੇ ਭਗਤ ਬਾਬਾ ਨਾਮਦੇਵ ਜੀ ਨੇ ਕਿਧਰੇ ਹੇਠ ਲਿਖੇ

---

2. ਵਾਰ ਪਹਿਲੀ, ਪਉੜੀ ਅਠਵੀਂ।

ਬਚਨ ਕਹੇ ਹੋਣਗੇ, ਜਿਨ੍ਹਾਂ ਦਾ ਭਾਵਾਰਥ ਹੈ ਕਿ ਭਾਈ! ਆਪਣੀ ਵਿੱਦਿਆ ਦਾ ਵਿਖਾਵਾ ਕਰਨ ਲਈ ਕਿਉਂ ਵਿਅਰਥ ਬਹਿਸਾਂ ਕਰਦੇ ਹੋ। ਜਿਸ ਮਨੁੱਖ ਦੀ ਹਰੀ ਨਾਲ ਸਾਂਝ ਪੈ ਜਾਂਦੀ ਹੈ, ਉਹ ਫਿਰ ਤੁਹਾਡੇ ਵਾਂਗ ਵਿੱਦਿਆ ਆਦਿਕ ਕਿਸੇ ਪੱਖੋਂ ਵੀ ਆਪਣੇ ਆਪ ਨੂੰ ਜਣਾਉਂਦਾ ਨਹੀਂ ਫਿਰਦਾ। ਹੱਦ ਹੋ ਗਈ! ਕੋਈ ਆਖਦਾ ਹੈ ਪਰਮਾਤਮਾ ਅਸਾਡੇ ਨੇੜੇ ਹੈ, ਕੋਈ ਆਖਦਾ ਹੈ ਰੱਬ ਅਸਾਥੋਂ ਦੂਰ ਹੈ, ਪਰ ਨਿਰਾ ਬਹਿਸ ਨਾਲ ਅਜਿਹਾ ਨਿਰਣਾ ਕਰ ਲੈਣਾ ਇਉਂ ਹੀ ਅਸੰਭਵ ਹੈ, ਜਿਵੇਂ ਪਾਣੀ ਵਿਚ ਰਹਿਣ ਵਾਲੀ ਮੱਛੀ ਖਜੂਰ ਉੱਤੇ ਚੜ੍ਹਨ ਦਾ ਯਤਨ ਕਰੇ :

**ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥**
**ਜਲ ਕੀ ਮਾਛੁਲੀ ਚਰੈ ਖਜੂਰਿ ॥**
**ਕਾਂਇ ਰੇ ਬਕਬਾਦੁ ਲਾਇਓ ॥**
**ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥** *(ਟੋਡੀ ਨਾਮਦੇਵ ਜੀ, ਪੰਨਾ 718)*

ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਹੇਠ ਲਿਖੇ ਬਚਨਾਂ ਤੋਂ ਵੀ ਸਪੱਸ਼ਟ ਹੁੰਦਾ ਹੈ ਕਿ ਰੱਬੀ ਹਸਤੀ ਬਾਰੇ ਉਪਰੋਕਤ ਕਈ ਤਰ੍ਹਾਂ ਦੇ ਭੰਬਲ-ਭੂਸਿਆਂ ਵਿਚ ਫਸੀ ਤੇ ਹੈਰਾਨ ਪਰੇਸ਼ਾਨ ਹੋਈ ਲੋਕਾਈ ਸਚਾਈ ਨੂੰ ਜਾਨਣ ਲਈ ਤਾਂਘ ਰਹੀ ਸੀ। ਜਦੋਂ, ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਅਜਿਹੇ ਭਰਮ ਭੁਲੇਖੇ ਦੂਰ ਕਰਨ ਲਈ ਬੁਲੰਦ ਅਵਾਜ਼ ਵਿਚ ਗੁਰਬਾਣੀ ਦੇ ਸੱਚ ਦਾ ਹੋਕਾ ਦਿੱਤਾ ਅਤੇ ਸ੍ਰਿਸ਼ਟੀ ਦੇ ਮੂਲ ੴ ਨਿਰੰਕਾਰ ਨੂੰ 'ਕਰਤਾ ਪੁਰਖ' ਕਹਿੰਦਿਆਂ ਸਪੱਸ਼ਟ ਕੀਤਾ ਕਿ ਸੰਸਾਰ ਦੇ ਲੋਕੋ! ਇਕ ਕਰਤਾਰ ਹੀ ਵਿਸ਼ਵ ਦਾ ਕਰਣ-ਕਾਰਨ ਸਮਰੱਥ ਕਰਤਾ, ਧਰਤਾ ਤੇ ਹਰਤਾ ਹੈ, ਜੋ ਆਪਣੀ ਸਾਰੀ ਰਚਨਾ ਵਿਚ ਵਿਆਪਕ ਹੁੰਦਾ ਹੋਇਆ ਵੀ ਸਭ ਤੋਂ ਨਿਰਲੇਪ ਰਹਿਣ ਵਾਲਾ ਹੈ।

ਹੇਠ ਲਿਖੇ ਗੁਰਵਾਕਾਂ ਵਿੱਚੋਂ ਰੱਬੀ ਹਸਤੀ ਬਾਰੇ, ਜਿਥੇ ਲੋਕਾਈ ਦੇ ਦੁਚਿਤੇਪਨ ਤੇ ਸ਼ੰਕਾਤਰ ਹੋਣ ਦੀਆਂ ਭਾਵਨਾਵਾਂ ਝਲਕਦੀਆਂ ਹਨ, ਉਥੇ ਗੁਰਮਤਿ ਦੇ ਸੰਸਾ-ਨਵਿਰਤਕ ਤੇ ਨਿਰਣਾਇਕ ਐਲਾਨ ਵੀ ਸਪੱਸ਼ਟ ਤੌਰ 'ਤੇ ਦ੍ਰਿਸ਼ਟੀਗੋਚਰ ਹੋ ਜਾਂਦੇ ਹਨ :

**ਕੋ ਕਹਤੋ ਸਭ ਬਾਹਰਿ ਬਾਹਰਿ, ਕੋ ਕਹਤੋ ਸਭ ਮਹੀਅਉ ॥**
**ਬਰਨੁ ਨ ਦੀਸੈ ਚਿਹਨੁ ਨ ਲਖੀਐ, ਸੁਹਾਗਨਿ ਸਾਤਿ ਬੁਝਹੀਅਉ ॥੧॥**
**ਸਰਬ ਨਿਵਾਸੀ ਘਟਿ ਘਟਿ ਵਾਸੀ, ਲੇਪੁ ਨਹੀ ਅਲਪਹੀਅਉ ॥**
**ਨਾਨਕੁ ਕਹਤ ਸੁਨਹੁ ਰੇ ਲੋਗਾ, ਸੰਤ ਰਸਨ ਕੋ ਬਸਹੀਅਉ ॥੨॥**

*(ਜੈਤਸਰੀ ਮ: ੫, ਪੰਨਾ 700)*

[*ਅਰਥ :* ਕੋਈ ਆਖਦਾ ਹੈ ਕਿ ਪਰਮਾਤਮਾ ਸਭਨਾਂ ਤੋਂ ਬਾਹਰ ਵੱਸਦਾ ਹੈ। ਕੋਈ ਆਖਦਾ ਹੈ ਕਿ ਉਹ ਸਾਰਿਆਂ ਵਿਚ ਨਿਵਾਸ ਰੱਖਣ ਵਾਲਾ ਹੈ। ਉਸ ਦਾ ਰੰਗ ਨਹੀਂ ਦਿੱਸਦਾ, ਉਸ ਦਾ ਕੋਈ ਲੱਛਣ ਨਜ਼ਰ ਨਹੀਂ ਆਉਂਦਾ। ਹੇ ਸੁਹਾਗਣੋਂ! ਤੁਸੀਂ ਮੈਨੂੰ ਸੱਚੀ ਗੱਲ ਸਮਝਾਓ।੧। (ਕਿਉਂਕਿ, 'ਬਿਸਮੁ ਭਈ ਮੈ ਬਹੁ ਬਿਧਿ ਸੁਨਤੇ' ਮੈਂ ਉਸ ਪਿਆਰੇ ਪ੍ਰਭੂ ਬਾਰੇ ਕਈ ਕਿਸਮ ਦੀਆਂ ਗੱਲਾਂ ਸੁਣ ਸੁਣ ਕੇ ਹੈਰਾਨ ਹੋ ਰਹੀ ਹਾਂ।)

ਨਾਨਕ ਆਖਦਾ ਹੈ—ਹੇ ਲੋਕੋ ਸੁਣੋ! ਉਹ ਪਰਮਾਤਮਾ ਸਾਰਿਆਂ ਵਿਚ ਨਿਵਾਸ

ਰੱਖਣ ਵਾਲਾ ਹੈ, ਹਰੇਕ ਸਰੀਰ ਵਿਚ ਵੱਸਣ ਵਾਲਾ ਹੈ, (ਫਿਰ ਵੀ ਉਸ ਨੂੰ ਮਾਇਆ ਆਦਿਕ ਦਾ) ਰਤਾ ਭੀ ਲੇਪ ਨਹੀਂ ਹੈ। ਉਹ ਪ੍ਰਭੂ ਸੰਤਾਂ ਦੀ ਜੀਭ 'ਤੇ ਵੱਸਦਾ ਹੈ, ਭਾਵ, ਸੰਤ ਜਨ ਹਰ ਵੇਲੇ ਉਸ ਦਾ ਨਾਮ ਜਪਦੇ ਹਨ।੨।]

**ਲੋਗਾ ਭਰਮਿ ਨ ਭੂਲਹੁ ਭਾਈ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥**

*(ਪ੍ਰਭਾਤੀ ਕਬੀਰ ਜੀ, ਪੰਨਾ 1349)*

[*ਅਰਥ :* ਹੇ ਲੋਕੋ! ਹੇ ਭਾਈ! ਰੱਬ ਦੀ ਹਸਤੀ ਬਾਰੇ ਕਿਸੇ ਭੁਲੇਖੇ ਵਿਚ ਪੈ ਕੇ ਖ਼ੁਆਰ ਨਾ ਹੋਵੋ। ਉਹ ਰੱਬ ਸਾਰੀ ਖ਼ਲਕਤ ਨੂੰ ਪੈਦਾ ਕਰਨ ਵਾਲਾ ਹੈ ਤੇ ਸਾਰੀ ਖ਼ਲਕਤ ਵਿਚ ਮੌਜੂਦ ਹੈ, ਉਹ ਸਭ ਥਾਂ ਭਰਪੂਰ ਹੈ।]

**ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥**
**ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ॥**

*(ਸਹਸਕ੍ਰਿਤੀ ਮ: ੧, ਪੰਨਾ 1353)*

[*ਅਰਥ :* ਹੇ ਨਾਨਕ! (ਸਦਾ ਇਹ) ਵਿਚਾਰ ਕਰ (ਭਾਵ, ਯਾਦ ਰੱਖ ਕਿ) ਜਗਤ ਦਾ ਮੂਲ (ਪਰਮਾਤਮਾ) ਸਾਰੀਆਂ ਤਾਕਤਾਂ ਦਾ ਮਾਲਕ ਹੈ। ਜਿਸ ਪ੍ਰਭੂ ਨੇ (ਵਿਸ਼ਵ ਭਰ ਵਿਚ ਆਪਣੀ) ਸੱਤਿਆ ਟਿਕਾਅ ਰੱਖੀ ਹੈ, ਹਰੇਕ ਸਬੱਬ ਵੀ ਉਸ ਕਰਤਾਰ ਦੇ ਵੱਸ ਵਿਚ ਹੈ।]

**ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥**
**ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ॥**

*(ਗਉੜੀ ਸੁਖਮਨੀ ਮ: ੫, ਪੰਨਾ 276)*

[*ਅਰਥ :* (ਇਸ ਸਾਰੇ) ਜਗਤ ਦਾ (ਮੂਲ) ਕਾਰਨ (ਭਾਵ, ਬਣਾਉਣ ਵਾਲਾ) ਇਕ ਅਕਾਲਪੁਰਖ ਹੀ ਹੈ, ਕੋਈ ਦੂਜਾ ਨਹੀਂ। ਹੇ ਨਾਨਕ! (ਮੈਂ) ਉਸ ਪ੍ਰਭੂ ਤੋਂ ਸਦਕੇ (ਹਾਂ), ਜੋ ਜਲ ਵਿਚ, ਥਲ ਵਿਚ ਤੇ ਧਰਤੀ ਦੇ ਤਲ ਉੱਤੇ (ਭਾਵ, ਅਕਾਸ਼ ਵਿਚ ਮੌਜੂਦ ਹੈ)।]

ਗੁਰਦੇਵ ਜੀ ਨੇ ਭਾਂਪ ਲਿਆ ਸੀ ਕਿ ਪੂਰਬੀ ਅਤੇ ਪੱਛਮੀ ਮੱਤ-ਮਤਾਂਤਰਾਂ ਵਲੋਂ ਕਰਤਾਰ ਨੂੰ ਆਪਣੀ ਸ੍ਰਿਸ਼ਟੀ ਰੂਪ ਕਿਰਤ ਤੋਂ ਵੱਖਰਾ ਤੇ ਮਨੁੱਖੀ ਬਸਤੀਆਂ ਤੋਂ ਕਿਧਰੇ ਦੂਰ ਮੰਨਣ ਕਰਕੇ ਹੀ ਬਾਦਸ਼ਾਹੀ ਤੇ ਦਰਵੇਸ਼ੀ ਨੂੰ, ਅਮੀਰੀ ਤੇ ਫ਼ਕੀਰੀ ਨੂੰ, ਗ੍ਰਿਹਸਥ ਤੇ ਸੰਨਿਆਸ ਅਤੇ ਕਿਰਤ ਤੇ ਕੀਰਤੀ ਨੂੰ ਵੱਖ-ਵੱਖ ਕਰਕੇ ਦੇਖਿਆ ਜਾ ਰਿਹਾ ਹੈ। ਇਸ ਕਰਕੇ ਹੀ ਪ੍ਰਭੂ ਪ੍ਰਾਪਤੀ ਦੀ ਜਗਿਆਸਾ ਅਤੇ ਮੋਖਸ਼ ਦੀ ਅਭਿਲਾਖਾ ਰੱਖਣ ਵਾਲੇ ਸਾਧਕ-ਸੱਜਣ ਸਰਬੱਤ ਦੇ ਭਲੇ ਦੀ ਸੋਚ ਨੂੰ ਤਿਆਗ ਕੇ ਆਪਣਾ ਆਪਣਾ ਪ੍ਰਲੋਕ ਸੁਹੇਲਾ ਕਰਨ ਦੀ ਸੁਆਰਥੀ ਲਾਲਸਾ ਅਧੀਨ, ਜਿਥੇ ਮਾਨਵੀ ਸਮਾਜ ਦੀਆਂ ਸਮੱਸਿਆਵਾਂ ਨੂੰ ਸੁਲਝਾਉਣ ਤੋਂ ਕੰਨੀ ਕਤਰਾਅ ਰਹੇ ਹਨ, ਉਥੇ ਉਹ ਕਿਰਤ-ਕਾਰ ਤੇ ਪਰਿਵਾਰ ਦੀ ਪਾਲਣਾ ਕਰਨ ਦੇ ਇਨਸਾਨੀ ਫ਼ਰਜ਼ ਤੋਂ ਭੀ ਭਗੌੜੇ ਹੋ ਕੇ ਜੰਗਲਾਂ ਦੀਆਂ ਝਿੜੀਆਂ ਅਤੇ ਪਰਬਤਾਂ ਦੀਆਂ ਕੰਦਰਾਂ ਵਿਚ ਛੁਪ ਕੇ ਜੀਵਨ ਦੀ ਸਫਲਤਾ ਦਾ ਭਰਮ ਪਾਲ ਰਹੇ ਹਨ।

ਇਸ ਲਈ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ '੧ੴ ਤੋਂ ਗੁਰਪ੍ਰਸਾਦਿ' ਤਕ ਦੇ ਆਪਣੇ ਮੂਲ-ਮਹਾਂਵਾਕ ਵਿਚ ਪਰਮਾਤਮਾ ਦਾ ਸ਼ਾਬਦਿਕ ਤੇ ਗੁਣ-ਪ੍ਰਗਟਾਊ

ਸਰੂਪ ਚਿਤਰਨ ਦਾ ਯਤਨ ਕਰਦਿਆਂ, ਸਰਬੱਤ ਦੇ ਭਲੇ ਦੀ ਲੋਚਾ ਅਧੀਨ ਮਾਨਵ ਏਕਤਾ ਦੀ ਕਾਇਮੀ, ਸੁਰਤ ਦੀ ਨਿਰਮਲਤਾ ਅਤੇ ਸੰਸਾਰ ਨੂੰ ਅਸਾਰ ਤੇ ਭਰਮ ਰੂਪ ਮੰਨਣ ਕਰਕੇ ਵਧ ਰਹੇ ਨਿਰਾਸ਼ਾਵਾਦ ਦੇ ਹੜ੍ਹ ਨੂੰ ਰੋਕਣ ਲਈ '੧ੳ ਸਤਿ ਨਾਮੁ' ਦੇ ਸ਼ਬਦਾਂ ਦੀ ਵਰਤੋਂ ਕਰਨ ਉਪਰੰਤ 'ਕਰਤਾ' ਤੇ 'ਪੁਰਖੁ' ਨਾਮ ਰੂਪ ਵਿਸ਼ੇਸ਼ਣਾਂ ਦੀ ਸੰਮਿਲਤ ਵਰਤੋਂ ਕਰਕੇ ਕਰਤਾਰ ਦੀ ਇਕਾਈ ਅਤੇ ਵਿਆਪਕਤਾ ਨੂੰ ਵਿਸ਼ੇਸ਼ ਤੌਰ 'ਤੇ ਪ੍ਰਗਟ ਕੀਤਾ ਹੈ।

ਇਸ ਦਾ ਪਹਿਲਾ ਕਾਰਨ ਤਾਂ ਇਹ ਹੈ ਕਿ ਉਹ ਇਸ ਸਚਾਈ ਦੇ ਸਹਾਰੇ ਮਨੁੱਖੀ ਭਾਈਚਾਰੇ ਦੇ ਅਧਿਆਤਮਕ ਤੇ ਸਮਾਜਿਕ ਜੀਵਨ ਵਿਚ ਵਧ ਰਹੇ ਪਾੜੇ ਨੂੰ ਮਿਟਾਉਂਦਿਆਂ ਉਹਨਾਂ ਨੂੰ ਰਾਜ-ਯੋਗੀ ਬਣਾ ਕੇ ਵਿਸ਼ਵ ਦਾ ਸਰਬ-ਪੱਖੀ ਵਿਕਾਸ ਕਰਨਾ ਚਾਹੁੰਦੇ ਸਨ ਅਤੇ ਦੂਜਾ ਇਹ ਹੈ ਕਿ ਭਾਰਤੀ ਦਰਸ਼ਨ ਦੇ *ਮਾਂਡੂਕਜ* ਅਤੇ *ਈਸ਼ਾਵਾਸਜ ਉਪਨਿਸ਼ਦ*, ਜਿਨ੍ਹਾਂ ਵਿਚ 'ਪੁਰਖ' ਪਦ ਦਬਵੀਂ ਸੁਰ ਵਿਚ ਵਿਆਪਕਤਾ ਦੇ ਅਰਥਾਂ ਵਿਚ ਵਰਤਿਆ ਹੈ, ਜਿਵੇਂ : ਦਿਵਯੋਹਜ ਮੂਰਤ੍ਤ੍ : ਪੁਰੁਖ : ਸਬਾਹਜਾਭਜੰਤਰੋ ਹਜਜ : (*ਮਾਂਡੂਕਜ* 2-1-2), ਨੂੰ ਛੱਡ ਕੇ ਬਾਕੀ ਦੇ ਸਾਹਿਤ ਵਿਚ ਜਿਸ ਢੰਗ ਨਾਲ ਇਨ੍ਹਾਂ ਦੋਵਾਂ ਪਦਾਂ ਦੀ ਵੱਖਰੇ-ਵੱਖਰੇ ਤੌਰ 'ਤੇ ਵਰਤੋਂ ਹੋ ਰਹੀ ਸੀ, ਉਸ ਪ੍ਰਕਾਰ ਦੀ ਵਰਤੋਂ ਦੁਆਰਾ ਈਸ਼ਵਰ ਦੀ ਸ੍ਰਿਸ਼ਟੀ ਕਰਤਾ ਦੇ ਰੂਪ ਏਕਤਾ, ਕਰਣ-ਕਾਰਨ ਸਮਰੱਥਤਾ ਅਤੇ ਵਿਆਪਕਤਾ ਸਪੱਸ਼ਟ ਤੌਰ 'ਤੇ ਪ੍ਰਗਟ ਨਹੀਂ ਸੀ ਹੁੰਦੀ।

ਕਿਉਂਕਿ, ਈਸ਼ਵਰ ਦੇ ਅਰਥਾਂ ਵਿਚ ਜਿਨ੍ਹਾਂ ਦੇਵ ਰੂਪ ਕਲਪਤ ਹਸਤੀਆਂ ਨੂੰ 'ਕਰਤਾ' ਅਤੇ 'ਪੁਰਖੁ' ਆਖਿਆ ਜਾ ਰਿਹਾ ਸੀ, ਉਨ੍ਹਾਂ ਸੰਬੰਧੀ ਪਹਿਲੀ ਗੱਲ ਤਾਂ ਇਹ ਹੈ ਕਿ ਉਹ ਇਕ ਨਹੀਂ, ਅਨੇਕ ਹਨ। ਦੂਜੇ, ਉਨ੍ਹਾਂ ਦੀ ਆਪਸ ਵਿਚ ਸਮਰੱਥਕ-ਸਾਂਝ ਨਹੀਂ ਬਣਦੀ। ਕਾਰਨ ਇਹ ਹੈ ਕਿ ਕੋਈ ਉਨ੍ਹਾਂ ਨੂੰ ਕਰਤਾ ਮੰਨਦਾ ਹੈ ਅਤੇ ਕੋਈ ਨਹੀਂ। ਤੀਜੀ ਗੱਲ, ਅਜਿਹੀਆਂ ਸਾਰੀਆਂ ਹਸਤੀਆਂ ਵਿਅਕਤੀਗਤ (ਦੇਹ-ਧਾਰੀ) ਸਰੂਪ ਵਿਚ ਮੰਨੀਆਂ ਜਾਣ ਕਰਕੇ ਉਨ੍ਹਾਂ ਦਾ ਅਮਰ, ਅਗੰਮ ਅਤੇ ਸਰਬ-ਵਿਆਪਕ ਮੰਨੇ ਜਾਣਾ ਅਸੰਭਵ ਹੈ।

ਜਿਵੇਂ, ਰਿਗ ਵੇਦ ਜਿਸ 'ਪੁਰੁਸ਼' ਅਥਵਾ 'ਪੁਰੁਖ' ਨਾਮੀ ਦੇਵਤੇ ਨੂੰ ਸ੍ਰਿਸ਼ਟੀ ਦਾ ਮੂਲ (ਕਰਤਾ) ਮੰਨਦਾ ਹੈ, ਉਸ ਦੇ ਹਜ਼ਾਰ ਸਿਰ, ਹਜ਼ਾਰ ਅੱਖਾਂ ਅਤੇ ਹਜ਼ਾਰ ਚਰਣ ਹਨ। ਸਾਰੀ ਧਰਤੀ ਦੇ ਦੁਆਲੇ ਲਪੇਟੇ ਜਾਣ 'ਤੇ ਵੀ ਇਹ ਦਸ ਉਂਗਲਾਂ ਵਧ ਜਾਂਦਾ ਹੈ ਅਤੇ ਜੇ ਇਹ ਪੁਰਖ ਖੜ੍ਹਾ ਹੋਵੇ ਤਾਂ ਇਸ ਦਾ ਚੌਥਾ ਹਿੱਸਾ ਅਕਾਸ਼ ਤੋਂ ਉਪਰ ਲੰਘ ਜਾਂਦਾ ਹੈ। ਸ੍ਰਿਸ਼ਟੀ ਦੇ ਸਾਰੇ ਪ੍ਰਾਣੀ ਉਸ ਦਾ ਚੌਥਾਈ ਅੰਸ਼ ਹਨ ਅਤੇ ਬਾਕੀ ਤਿੰਨ ਮਰਣ ਰਹਿਤ ਅੰਸ਼ ਹਨ, ਜਿਹੜੇ ਦਿਵਜਲੋਕ (ਅਕਾਸ਼) ਵਿਚ ਰਹਿੰਦੇ ਹਨ। (ਦਸਵਾਂ ਮੰਡਲ, ਸੂਕਤ 10-ਦੇਵਤਾ ਪੁਰੁਸ਼)

ਪੁਰਾਣਾਂ ਵਿਚ ਸ੍ਰਿਸ਼ਟੀ-ਕਰਤਾ ਮੰਨੇ ਜਾਣ ਵਾਲੇ ਬ੍ਰਹਮਾ ਨੂੰ 'ਆਦਿ ਪੁਰਖ' ਅਤੇ ਵਿਸ਼ਨੂੰ ਨੂੰ 'ਪੁਰਖੋਤਮ' ਅਥਵਾ 'ਪੁਰਸ਼ੋਤਮ' (ਉਤਮ-ਪੁਰਖ) ਮੰਨਿਆ ਗਿਆ ਹੈ। *ਹਿੰਦੂ ਮਿਥਿਹਾਸ ਕੋਸ਼* ਮੁਤਾਬਿਕ ਬ੍ਰਹਮਾ ਦਾ ਰੰਗ ਲਾਲ ਹੈ, ਪਹਿਲਾਂ ਇਹਦੇ ਪੰਜ ਸਿਰ ਸਨ, ਪਰ ਸ਼ਿਵ ਜੀ ਵਲੋਂ ਇਕ ਸਿਰ ਕੱਟ ਦਿੱਤੇ ਜਾਣ ਕਾਰਨ ਚਾਰ ਰਹਿ

ਗਏ ਹਨ। ਇਸੇ ਲਈ ਇਸ ਨੂੰ ਚਤੁਰਮੁਖ, ਚਤੁਰਾਨਨ ਅਤੇ ਅਸਟਕਰਣ (ਅੱਠ ਕੰਨਾਂ ਵਾਲਾ) ਆਖਿਆ ਜਾਂਦਾ ਹੈ। ਇਹ ਹੰਸ ਦੀ ਸਵਾਰੀ ਕਰਦਾ ਹੈ। ਵਿਸ਼ਨੂੰ ਬਾਰੇ ਲਿਖਿਆ ਹੈ ਕਿ ਇਹ ਗੂੜ੍ਹੇ ਰੰਗ ਦੇ ਨੀਲੇ ਵਸਤਰ ਪਾਉਂਦਾ ਹੈ ਅਤੇ ਤਿੰਨ ਕਦਮਾਂ ਵਿਚ ਹੀ ਸ੍ਰਿਸ਼ਟੀ ਦੇ ਸੱਤੇ ਭਾਗਾਂ ਨੂੰ ਪਾਰ ਕਰ ਜਾਂਦਾ ਹੈ। ਇਸ ਦੇ ਚਾਰ ਹੱਥ ਹਨ ਅਤੇ ਇਹ ਗਰੁੜ ਪੰਛੀ ਦੀ ਸਵਾਰੀ ਕਰਦਾ ਹੈ। ਵਿਸ਼ਨੂੰ ਭਗਤ ਤਾਂ ਬ੍ਰਹਮਾ ਨੂੰ ਵੀ ਵਿਸ਼ਨੂੰ ਦੀ ਧੁੰਨੀ ਵਿੱਚੋਂ ਪੈਦਾ ਹੋਏ ਕਮਲ ਦੀ ਉਪਜ ਮੰਨਦੇ ਹਨ ਅਤੇ ਇਸ ਕਰਕੇ ਹੀ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਵਿਸ਼ਨੂੰ ਜੀ ਸਭ ਦਾ ਮੂਲ ਅਤੇ ਉੱਤਮ-ਪੁਰਖ ਹਨ।

ਸ਼ਾਇਦ ਇਹੀ ਕਾਰਨ ਹੈ ਕਿ ਸੰਸਕ੍ਰਿਤ ਦੇ ਵਿਦਵਾਨਾਂ ਨੇ 'ਪੁਰਖ' ਪਦ ਦੇ ਮੂਲ 'ਪੁਰੁਸ਼' ਪਦ ਨੂੰ ਇਉਂ ਪਰਿਭਾਸ਼ਿਤ ਕੀਤਾ : 'ਪੂਰਿ ਸ਼ੇਤੇ ਇਤਿ ਪੁਰੁਸ਼ਹ', ਭਾਵ, ਪੁਰਸ਼ ਉਹ ਹੈ, ਜੋ ਦੇਹ ਰੂਪ ਪੁਰੀ ਵਿਚ ਲੇਟਿਆ ਹੈ, ਅਰਥਾਤ, ਸਰੀਰ ਵਿਚ ਨਿਵਾਸ ਕਰਦਾ ਹੈ, ਕਿਉਂਕਿ ਜਿਸ ਦੇਵਤੇ ਨੂੰ ਵੇਦ 'ਵਿਰਾਟ ਪੁਰੁਸ਼' ਆਖਦਾ ਹੈ ਅਤੇ ਪੁਰਾਣ, ਜਿਨ੍ਹਾਂ ਨੂੰ 'ਆਦਿ ਪੁਰਖ' ਅਤੇ 'ਪਰਖੋਤਮ' ਮੰਨਦੇ ਹਨ, ਉਹ ਸਾਰੇ ਮਾਨਵੀ ਸਰੂਪ ਵਾਲੇ ਦੇਹਧਾਰੀ ਹਨ। ਭਾਵੇਂ, ਕਈ ਗੁਰਬਾਣੀ ਟੀਕਾਕਾਰ ਵੀ 'ਪੁਰਖ' ਪਦ ਨੂੰ ਅਰਥਾਉਣ ਸਮੇਂ ਸੰਸਕ੍ਰਿਤ ਦੀ ਉਪਰੋਕਤ ਵਿਉਤਪਤੀ ਨੂੰ ਆਧਾਰ ਬਣਾ ਕੇ ਵਿਆਪਕਤਾ ਦੇ ਅਰਥ ਲੈਂਦੇ ਹਨ, ਕਿਉਂਕਿ ਉਨ੍ਹਾਂ ਦਾ ਕਹਿਣਾ ਹੈ ਕਿ ਜੇ ਬਾਹਰਮੁਖੀ ਦ੍ਰਿਸ਼ਟੀ ਨਾਲ ਸਰੀਰਕ ਪੱਖੋਂ ਦੇਖੀਏ ਤਾਂ ਅਰਥ ਬਣਦਾ ਹੈ 'ਮਨੁੱਖ', ਪਰੰਤੂ ਜੇਕਰ ਅੰਤਰੀਵ ਦ੍ਰਿਸ਼ਟੀ ਦੇਹ ਰੂਪ ਪੁਰੀ ਦੇ ਅੰਦਰ ਦੇਖੀਏ ਤਾਂ ਅਰਥ ਬਣ ਜਾਂਦਾ ਹੈ 'ਜੀਵਾਤਮਾ' ਅਤੇ ਜਗਤ ਰੂਪ ਪੁਰੀ ਮੰਨ ਲਈਏ ਤਾਂ ਅਰਥ ਬਣ ਜਾਂਦਾ ਹੈ 'ਸਰਬ-ਵਿਆਪਕ' ਪਰਮਾਤਮਾ।

ਪਰ, ਮੇਰੇ ਖ਼ਿਆਲ ਅਨੁਸਾਰ ਵਿਦਵਾਨਾਂ ਦੀ ਇਹ ਖਿੱਚ ਧੂਹ ਹੈ ਅਤੇ 'ਪੁਰੁਸ਼' ਪਦ ਦੀ ਉਪਰੋਕਤ ਵਿਉਤਪਤੀ ਨੂੰ ਗੁਰਬਾਣੀ ਵਿਚਲੇ ਈਸ਼ਵਰੀ-ਅਰਥਾਂ ਵਿਚ ਵਰਤੇ 'ਪੁਰਖ' ਪਦ 'ਤੇ ਪੂਰਨ ਰੂਪ ਵਿਚ ਲਾਗੂ ਕਰ ਸਕਣਾ ਅਸੰਭਵ ਹੈ। ਕਿਉਂਕਿ, ਇਹ ਵਿਉਤਪਤੀ ਕੇਵਲ ਬ੍ਰਹਮਾ ਤੇ ਵਿਸ਼ਨੂੰ ਆਦਿਕ ਦੇਹਧਾਰੀ ਪੁਰਖਾਂ 'ਤੇ ਹੀ ਲਾਗੂ ਹੋ ਸਕਦੀ ਹੈ, ਜੋ ਕਾਲ ਚੱਕਰ ਦੇ ਅਧੀਨ ਹੋਣ ਕਰਕੇ ਨਾਸ਼ਵੰਤ ਹਨ। ਜਿਵੇਂ, ਗੁਰਵਾਕ ਹੈ 'ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ', ਪਰ ਗੁਰਬਾਣੀ ਵਿਚ ਜਿਸ ਈਸ਼ਵਰੀ-ਸੱਤਾ ਨੂੰ 'ਪੁਰਖ', 'ਆਦਿ ਪੁਰਖ' ਤੇ 'ਪੁਰਖੋਤਮ' ਕਹਿ ਕੇ ਪ੍ਰਗਟਾਇਆ ਹੈ, ਉਹ ਕਿਸੇ ਅਕਾਰ ਰੂਪ ਸਰੀਰ ਆਦਿਕ ਪੁਰੀ ਦੀ ਕੈਦ ਵਿਚ ਨਾ ਹੋਣ ਕਾਰਨ ਨਾਸ਼ਵੰਤ ਨਹੀਂ ਹੈ।

ਸਗੋਂ, ਉਹ ਤਾਂ ਕਰਣ-ਕਾਰਨ ਸਮਰੱਥ 'ਕਰਤਾ ਪੁਰਖ' ਹੈ। ਉਹ ਇਕ ਹੈ ਅਤੇ ਸਰਬ-ਵਿਆਪਕ ਹੋਣ ਕਰਕੇ ਜਗਤ ਦਾ ਜੀਵਨ (ਜਗਜੀਵਨ) ਹੈ। ਉਹ 'ਸਤਿ ਪੁਰਖ' ਹੋਣ ਕਰਕੇ ਅਬਿਨਾਸ਼ੀ ਹੈ। ਉਹ ਅਕਾਲ (ਕਾਲ ਰਹਿਤ), ਅਜਨਮਾ (ਜਨਮ ਰਹਿਤ) ਅਤੇ ਅਬਿਗਤ (ਅਵਿਅਕਤ, ਜੋ ਵਿਅਕਤੀ ਤੋਂ ਰਹਿਤ ਹੋਵੇ, ਸਰੀਰ ਤੋਂ ਰਹਿਤ, ਅਦ੍ਰਿਸ਼ਟ, ਇਹਨਾਂ ਅੱਖਾਂ ਨਾਲ ਨਾ ਦਿੱਸਣ ਵਾਲਾ, ਅਰਥਾਤ ਨਿਰੰਕਾਰ) ਹੈ। ਉਹ 'ਹਰਿ ਪੁਰਖੁ' ਅਗੰਮ ਹੈ, ਭਾਵ, ਮਾਨਵੀ ਇੰਦਰਿਆਂ ਦੀ ਪਹੁੰਚ ਤੋਂ ਪਰੇ

ਹੈ। ਰਿਗ ਵੇਦ ਦੇ ਵਿਰਾਟ-ਪੁਰਖ ਅਤੇ ਪੁਰਾਣਾਂ ਦੇ ਆਦਿ-ਪੁਰਖ ਤੇ ਪੁਰਖੋਤਮ ਦੀ ਤਰ੍ਹਾਂ ਉਸ ਦਾ ਕੋਈ ਇਕ ਖ਼ਾਸ ਰੰਗ-ਰੂਪ ਨਹੀਂ ਚਿਤਰਿਆ ਜਾ ਸਕਦਾ।

ਗੁਰਬਾਣੀ ਦੇ ਹੇਠ ਲਿਖੇ ਗੁਰਵਾਕਾਂ ਵਿਚਲੀ 'ਪੁਰਖ' ਪਦ ਦੀ ਵਰਤੋਂ ਤੋਂ ਗੁਰਮਤੀ ਵਿਲੱਖਣਤਾ ਦਾ ਉਪਰੋਕਤ ਪੱਖ ਭਲੀਭਾਂਤ ਅਤੇ ਸਹਜੇ ਹੀ ਸਮਝਿਆ ਜਾ ਸਕਦਾ ਹੈ:

**ਸਵਯੇ ਸ੍ਰੀ ਮੁਖਬਾਕ੍ ਮਹਲਾ ੫ ॥**
**ਆਦਿ ਪੁਰਖ ਕਰਤਾਰ, ਕਰਣ ਕਾਰਣ ਸਭ ਆਪੇ ॥**
**ਸਰਬ ਰਹਿਓ ਭਰਪੂਰਿ, ਸਗਲ ਘਟ ਰਹਿਓ ਬਿਆਪੇ ॥**
**ਬ੍ਯਾਪਤੁ ਦੇਖੀਐ ਜਗਤਿ, ਜਾਨੈ ਕਉਨੁ ਤੇਰੀ ਗਤਿ,**
**ਸਰਬ ਕੀ ਰਖ੍ਯਾ ਕਰੈ, ਆਪੇ ਹਰਿ ਪਤਿ ॥**
**ਅਬਿਨਾਸੀ ਅਬਿਗਤ, ਆਪੇ ਆਪਿ ਉਤਪਤਿ ॥**
**ਏਕੈ ਤੂਹੀ ਏਕੈ, ਅਨ ਨਾਹੀ ਤੁਮ ਭਤਿ ॥**
**ਹਰਿ ਅੰਤੁ ਨਾਹੀ ਪਾਰਾਵਾਰੁ, ਕਉਨੁ ਹੈ ਕਰੈ ਬੀਚਾਰੁ,**
**ਜਗਤ ਪਿਤਾ ਹੈ, ਸ੍ਰਬ ਪ੍ਰਾਨ ਕੋ ਅਧਾਰੁ ॥** *(ਪੰਨਾ 1385)*

[*ਅਰਥ:* ਹੇ ਆਦਿ ਪੁਰਖ (ਸਰਬ-ਵਿਆਪਕ)! ਹੇ ਕਰਤਾਰ! ਤੂੰ ਆਪ ਹੀ ਸਾਰੀ ਸ੍ਰਿਸ਼ਟੀ ਦਾ ਮੂਲ ਹੈਂ। ਤੂੰ ਸਭ ਥਾਈਂ ਭਰਪੂਰਿ ਹੈਂ (ਭਾਵ, ਕੋਈ ਥਾਂ ਐਸਾ ਨਹੀਂ, ਜਿਥੇ ਤੂੰ ਨਾ ਹੋਵੇਂ)। ਤੂੰ ਸਭ ਸਰੀਰਾਂ ਵਿਚ ਮੌਜੂਦ ਹੈਂ।

ਹੇ (ਸਭ ਦੇ) ਮਾਲਕ ਅਕਾਲ ਪੁਰਖ! ਤੂੰ ਸਾਰੇ ਜਗਤ ਵਿਚ ਪਸਰਿਆ ਹੋਇਆ ਦਿੱਸ ਰਿਹਾ ਹੈਂ। ਕੌਣ ਜਾਣਦਾ ਹੈ ਤੂੰ ਕਿਹੋ ਜਿਹਾ ਹੈਂ ? ਤੂੰ ਆਪ ਹੀ ਸਭ (ਜੀਆਂ) ਦੀ ਰੱਖਿਆ ਕਰਦਾ ਹੈਂ।

(ਹੇ ਆਦਿ ਪੁਰਖ!) ਤੂੰ ਕਦੇ ਨਾਸ ਹੋਣ ਵਾਲਾ ਨਹੀਂ ਹੈਂ, ਤੂੰ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ; ਤੇਰੀ ਉੱਤਪਤੀ ਤੇਰੇ ਆਪਣੇ ਆਪ ਤੋਂ ਹੀ ਹੈ। ਤੂੰ ਕੇਵਲ ਇੱਕੋ ਹੀ ਇਕ ਹੈਂ, ਤੇਰੇ ਵਰਗਾ ਹੋਰ ਕੋਈ ਨਹੀਂ ਹੈ।

(ਹੇ ਭਾਈ!) ਹਰੀ ਦਾ ਅੰਤ ਤੇ ਹੱਦ-ਬੰਨਾ ਨਹੀਂ (ਪਾਇਆ ਜਾ ਸਕਦਾ)। ਕੌਣ (ਮਨੁੱਖ) ਹੈ ਜੋ (ਉਸ ਦੇ ਹੱਦ-ਬੰਨੇ ਨੂੰ ਲੱਭਣ ਦੀ) ਵਿਚਾਰ ਕਰ ਸਕਦਾ ਹੈ ? ਹਰੀ ਸਾਰੇ ਜਗਤ ਦਾ ਪਿਤਾ ਹੈ ਅਤੇ ਸਾਰੇ ਜੀਆਂ ਦਾ ਆਸਰਾ ਹੈ।]

**ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥**
*(ਵਾਰ ਮਾਝ ਮ: ੧, ਪੰਨਾ 138)*

**ਤੂ ਕਰਤਾ ਪੁਰਖੁ ਅਗੰਮੁ ਹੈ ਰਵਿਆ ਸਭ ਠਾਈ ॥**
*(ਵਾਰ ਮਲਾਰ, ਮ: ੧, ਪੰਨਾ 1291)*

**ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥**
*(ਆਸਾ ਮ: ੪, ਪੰਨਾ 10)*

**ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥**
*(ਆਸਾ ਮ: ੪, ਪੰਨਾ 11)*

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ, ਜੀ; ਤੁਧੁ ਜੇਵਡੁ ਅਵਰੁ ਨ ਕੋਈ ॥**
**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ, ਜੀ; ਤੂੰ ਨਿਹਚਲੁ ਕਰਤਾ ਸੋਈ ॥**
*(ਆਸਾ ਮ: ੪, ਪੰਨਾ 11)*

**ਸਤਿ ਪੁਰਖੁ ਜਿਨਿ ਜਾਨਿਆ, ਸਤਿਗੁਰੁ ਤਿਸ ਕਾ ਨਾਉ ॥**
*(ਗਉੜੀ ਸੁਖਮਨੀ ਮ: ੫, ਪੰਨਾ 286)*

**ਅਬਿਨਾਸੀ ਪੁਰਖੁ ਪਾਇਆ ਪਰਮੇਸਰੁ, ਬਹੁ ਸੋਭ ਖੰਡ ਬ੍ਰਹਮੰਡਾ ਹੇ ॥**
*(ਗਉੜੀ ਪੂਰਬੀ ਮ: ੪, ਪੰਨਾ 13)*

**ਪੂਰਨ ਪੁਰਖੁ** (ਸਰਬ-ਵਿਆਪਕ) **ਨਵਤਨੁ ਨਿਤ ਬਾਲਾ ॥**
**ਹਰਿ ਅੰਤਰਿ ਬਾਹਰਿ ਸੰਗਿ ਰਖਵਾਲਾ ॥** *(ਗਉੜੀ ਮ: ੫, ਪੰਨਾ 240)*

**ਜਗਜੀਵਨ ਪੁਰਖੁ ਤਿਆਗਿ ਕੈ, ਮਾਣਸ ਸੰਦੀ ਆਸ ॥**
*(ਮਾਂਝ ਮ: ੫, ਪੰਨਾ 134)*

**ਸੰਤੋਖੁ ਪਿਤਾ ਕਰਿ ਗੁਰੁ ਪੁਰਖੁ ਅਜਨਮਾ ॥** *(ਗਉੜੀ ਮਾਝ ਮ: ੪, ਪੰਨਾ 173)*

**ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ ਅਕਾਲਿ ॥**
*(ਗਉੜੀ ਪੂਰਬੀ ਮ: ੪, ਪੰਨਾ 235)*

**ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥**
**ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥** *(ਪ੍ਰਭਾਤੀ ਨਾਮਦੇਵ ਜੀ, ਪੰਨਾ 1351)*

ਸੋ, ਗੁਰਬਾਣੀ ਦੀ ਰੌਸ਼ਨੀ ਵਿਚ 'ਕਰਤਾ' ਅਤੇ 'ਪੁਰਖੁ' ਪਦਾਂ ਦੀ ਉਪਰੋਕਤ ਵਿਚਾਰ 'ਤੇ ਆਧਾਰਿਤ 'ਕਰਤਾ-ਪੁਰਖੁ' ਦਾ ਸੰਮਿਲਤ ਤੇ ਸੰਕੋਚਵਾਂ ਅਰਥ ਬਣਦਾ ਹੈ 'ਬਿਆਪਤ ਕਰਤਾ', ਭਾਵ, ਉਹ ਪਰਮਾਤਮਾ ਜੋ ਸਭ ਕੁਝ ਕਰਨ ਕਰਾਵਨ ਦੀ ਸਮਰੱਥਾ ਰੱਖਦਾ ਹੋਇਆ ਚੇਤੰਨ ਰੂਪ ਵਿਚ ਆਪਣੀ ਹਰੇਕ ਕਿਰਤ ਵਿਚ ਵਿਆਪਕ ਹੈ। ਇਸ ਲਈ ਕਿਹਾ ਜਾ ਸਕਦਾ ਹੈ ਕਿ ਜਦੋਂ ਉਹ ਆਪਣੀ ਹਰੇਕ ਕਿਰਤ ਵਿਚ ਵਿਆਪਕ ਹੈ, ਤਾਂ ਹਰੇਕ ਚੀਜ਼ ਨੂੰ ਭੋਗਣ ਵਾਲਾ ਵੀ ਓਹੀ ਹੈ। ਸਾਰੇ ਜੀਵਾਂ ਵਿਚ ਬੋਲਣ, ਸੁਣਨ, ਵੇਖਣ ਤੇ ਸਮਝਣ-ਸਮਝਾਉਣ ਵਾਲਾ ਭੀ ਓਹੀ ਹੈ।

ਜੋ ਕੁਝ ਦਿੱਸ ਰਿਹਾ ਹੈ, ਇਹ ਵੀ ਕਰਤਾ-ਪੁਰਖ ਪਰਮਾਤਮਾ ਦਾ ਰੂਪ ਹੈ ਅਤੇ ਜੋ ਅਣਦਿੱਸਦਾ ਜਗਤ ਹੈ, ਉਹ ਵੀ ਪਰਮਾਤਮਾ ਦਾ ਰੂਪ ਹੈ। ਜਗਤ ਦੀ ਪੈਦਾਇਸ਼ ਕਰਨ ਵਾਲਾ ਵੀ ਕਰਤਾ ਪੁਰਖ ਆਪ ਹੈ ਅਤੇ ਸਭਨਾਂ ਦਾ ਨਾਸ ਕਰਨ ਵਾਲਾ ਵੀ ਉਹ ਆਪ ਹੈ। ਜਗਤ ਵਿਚ ਆਉਂਦਾ ਵੀ ਓਹੀ ਹੈ ਅਤੇ ਇਥੋਂ ਜਾਣ ਵਾਲਾ ਵੀ ਆਪ ਹੀ ਹੈ। ਮਾਇਆ ਦੇ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਤੋਂ ਪਰੇ ਵੀ ਹੈ ਅਤੇ ਇਹਨਾਂ ਦੇ ਸਮੇਤ ਵੀ ਹੈ। ਸਭਨਾਂ ਵਿਚ ਵਿਆਪਕ ਹੁੰਦਾ ਹੋਇਆ ਭੀ ਨਿਰਲੇਪ ਹੈ।

ਕਰਤਾ-ਪੁਰਖ ਜੀ ਦੇ ਅਜਿਹੇ ਪ੍ਰਤੱਖ ਦਰਸ਼ਨ ਦੀ ਉਪਰੋਕਤ ਵਿਚਾਰ ਦਾ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਹੇਠ ਲਿਖਿਆ ਸ਼ਬਦ ਹੈ:

**ਸਭੁ ਕਰਤਾ ਸਭੁ ਭੁਗਤਾ ॥੧॥ਰਹਾਉ ॥**
**ਸੁਨਤੋ ਕਰਤਾ ਪੇਖਤ ਕਰਤਾ ॥**
**ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ ॥**
**ਓਪਤਿ ਕਰਤਾ ਪਰਲਉ ਕਰਤਾ ॥**
**ਬਿਆਪਤ ਕਰਤਾ ਅਲਿਪਤੋ ਕਰਤਾ ॥੧॥**

**ਬਕਤੌ ਕਰਤਾ ਬੂਝਤ ਕਰਤਾ॥**
**ਆਵਤੁ ਕਰਤਾ ਜਾਤੁ ਭੀ ਕਰਤਾ॥**
**ਨਿਰਗੁਨ ਕਰਤਾ ਸਰਗੁਨ ਕਰਤਾ॥**
**ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ॥੨॥** *(ਗੋਂਡ ਮ: ੫, ਪੰਨਾ 862)*

ਗੁਰਬਾਣੀ ਦੇ ਮੁੱਢਲੇ ਵਿਆਖਿਆਕਾਰ ਭਾਈ ਗੁਰਦਾਸ ਜੀ ਇਸ ਗੁਰਮਤੀ ਸਿਧਾਂਤ ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ ਕਿ ਫੁੱਲਾਂ ਅੰਦਰ ਵਾਸ਼ਨਾ ਵੀ ਪ੍ਰਭੂ ਆਪ ਹੈ, ਪਰ ਭੌਰਾ ਬਣ ਕੇ ਉਸ ਦੀ ਵਾਸ਼ਨਾ ਦਾ ਲੋਭੀ ਵੀ ਉਹ ਆਪ ਹੀ ਹੈ। ਅੰਬਾਂ ਵਿਚ ਮਿਠਾਸ ਰੂਪ ਰਸ ਵੀ ਆਪ ਹੀ ਧਰਦਾ ਹੈ ਅਤੇ ਆਪ ਹੀ ਕੋਇਲ ਰੂਪ ਹੋ ਰਸ ਮਾਣਦਾ ਹੈ। ਮੋਰ ਬੰਬੀਹਾ ਬਣ ਕੇ ਆਪ ਹੀ ਆਪਣੇ ਵਲੋਂ ਵਰ੍ਹਾਏ ਜਾ ਰਹੇ ਘਣੇ ਮੀਂਹ ਵਿਚ ਆਪਣੇ ਆਪ ਨੂੰ ਪਛਾਣਦਾ ਹੈ।

ਜਿਵੇਂ, ਦੁੱਧ ਤੇ ਪਾਣੀ ਦਾ ਮਿਲਾਪ ਹੁੰਦਾ ਹੈ ਅਤੇ ਫਿਰ ਉਹ ਦੁੱਧ ਹੀ ਕੜਾਹੀ ਵਿਚ ਕੜ੍ਹ ਕੇ ਕਲਾਕੰਦ ਅਥਵਾ ਬਰਫ਼ੀ ਆਦਿਕ ਮਠਿਆਈ ਬਣ ਜਾਂਦੀ ਹੈ, ਤਿਵੇਂ ਹੀ ਓਅੰਕਾਰ ਪ੍ਰਭੂ ਜੀਵਾਂ ਦੇ ਰੂਪ ਵਿਚ ਆਪਣਾ ਆਕਾਰ ਬਣਾ ਕੇ ਉਨ੍ਹਾਂ ਵਿਚ ਸਰੀਰ ਤੇ ਪ੍ਰਾਣ ਬਣ ਜਾਂਦਾ ਹੈ। ਜਿਵੇਂ, ਸੂਝਵਾਨ ਸੱਜਣ ਕਲਾਕੰਦ ਆਦਿਕ ਮਠਿਆਈ ਨੂੰ ਦੁੱਧ ਦਾ ਹੀ ਇਕ ਬਦਲਿਆ ਹੋਇਆ ਰੂਪ ਮੰਨਦੇ ਹਨ, ਤਿਵੇਂ ਹੀ ਗੁਰਮੁਖ-ਜਨ ਕਾਦਰ ਕਰਤੇ ਨੂੰ ਆਪਣੀ ਕੁਦਰਤ ਵਿਚ ਵਰਤਦਾ ਵੇਖਦੇ ਹੋਏ, ਕੁਦਰਤ ਨੂੰ ਕਰਤੇ ਦਾ ਪ੍ਰਤੱਖ ਰੂਪ ਪ੍ਰਵਾਣ ਕਰਦੇ ਹਨ, ਭਾਵ, ਉਹ ਸਮਝਦੇ ਹਨ ਕਿ ਸ੍ਰਿਸ਼ਟਾ ਹੀ ਸ੍ਰਿਸ਼ਟੀ ਦਾ ਰੂਪ ਧਾਰਨ ਕਰ ਗਿਆ ਹੈ, ਜਿਸ ਕਰਕੇ ਉਹ ਸਮਦ੍ਰਿਸ਼ਟ ਹੋ ਜਾਂਦੇ ਹਨ। ਭਾਈ ਸਾਹਿਬ ਜੀ ਦੀ ਲਿਖਤ ਹੈ :

**ਫੁਲਾਂ ਅੰਦਰਿ ਵਾਸੁ ਹੈ, ਹੋਇ ਭਵਰੁ ਲੁਭਾਣਾ।**
**ਅੰਬਾਂ ਅੰਦਰਿ ਰਸ ਧਰੈ, ਕੋਇਲ ਰਸ ਮਾਣਾ।**
**ਮੋਰ ਬੰਬੀਹਾ ਹੋਇਕੈ, ਘਣ ਵਰਸ ਸਿਵਾਣਾ।**
**ਖੀਰ ਨੀਰ ਸੰਜੋਗ ਹੋਇ ਕਲੀਕੰਦ ਵਖਾਣਾ।**
**ਓਅੰਕਾਰਿ ਅਕਾਰੁ ਕਰਿ, ਹੋਇ ਪਿੰਡ ਪਰਾਣਾ।**
**ਆਪੇ ਆਪਿ ਵਰਤਦਾ ਗੁਰਮੁਖਿ ਪਰਵਾਣਾ॥੨੦॥੨॥**

ਮਨੁੱਖੀ ਸਭਿਅਤਾ-ਵਿਕਾਸ ਦੇ ਮੁੱਢਲੇ ਦੌਰ ਵਿਚ 'ਘੁਮਿਆਰ' ਆਪਣੇ ਯੁੱਗ ਦਾ ਬਹੁਤ ਵੱਡਾ ਕਾਰੀਗਰ (ਇੰਜੀਨੀਅਰ) ਮੰਨਿਆ ਗਿਆ ਹੋਏਗਾ, ਜਿਸ ਨੇ ਇਕ ਪ੍ਰਕਾਰ ਦੀ ਮਿੱਟੀ ਤੋਂ ਭਾਂਤ-ਭਾਂਤ ਦੇ ਭਾਂਡੇ ਬਣਾ ਦਿੱਤੇ, ਜਿਨ੍ਹਾਂ ਦੁਆਰਾ ਮਨੁੱਖ ਨੂੰ ਆਪਣੀ ਖ਼ੁਰਾਕ (food) ਨੂੰ ਸੰਭਾਲਣਾ ਤੇ ਪਕਾਉਣਾ ਸੁਖਾਲਾ ਹੋ ਗਿਆ। ਇਹੀ ਕਾਰਨ ਹੈ ਕਿ ਭਾਰਤ ਦੇ ਪ੍ਰਾਚੀਨ ਦਾਰਸ਼ਨਿਕ ਸਾਹਿਤ ਵਿਚ ਜਦੋਂ ਪਰਮਾਤਮਾ ਵਲੋਂ ਰੰਗ ਰੰਗ ਅਤੇ ਭਾਂਤ ਭਾਂਤ ਦੀ ਸ੍ਰਿਸ਼ਟੀ ਸਿਰਜਨਾ ਦੀ ਗੱਲ ਕੀਤੀ ਗਈ ਹੈ ਤਾਂ ਉਸ ਦੀ ਤੁਲਨਾ ਵਧੇਰੇ ਕਰਕੇ 'ਘੁਮਿਆਰ' ਨਾਲ ਕੀਤੀ ਗਈ ਹੈ, ਕਿਉਂਕਿ ਉਸ ਸਮੇਂ ਕਰਤਾਰ ਦੀ ਕਾਰੀਗਰੀ ਦਾ ਕਮਾਲ ਦਰਸਾਉਣ ਲਈ ਇਸ ਤੋਂ ਵਧੀਆ ਕਾਰੀਗਰ ਹੋਰ ਕਿਹੜਾ ਹੋ ਸਕਦਾ ਸੀ।

ਸਹਿਜੇ ਸਹਿਜੇ ਮਨੁੱਖ ਨੂੰ ਜਦੋਂ ਇਹ ਸੋਝੀ ਹੋਈ ਕਿ ਸ੍ਰਿਸ਼ਟੀ ਕਰਤਾ ਪ੍ਰਭੂ ਨੂੰ ਸ੍ਰਿਸ਼ਟੀ ਸਿਰਜਨਾ ਲਈ ਕਿਸੇ ਪ੍ਰਕਾਰ ਦੀ ਬਾਹਰੀ ਸਹਾਇਤਾ ਦੀ ਲੋੜ ਨਹੀਂ, ਸਗੋਂ ਉਹ ਤਾਂ ਸਭ ਕੁਝ ਆਪਣੇ ਆਪ ਤੋਂ ਹੀ ਸਿਰਜਦਾ ਹੈ, ਤਦੋਂ, ਇਹ ਗੱਲ ਸਮਝਾਉਣ ਲਈ ਜੰਗਲਾਂ ਵਿਚ ਵੱਸਦੇ ਰਿਸ਼ੀਆਂ ਨੂੰ ਸਭ ਤੋਂ ਢੁਕਵੀਂ ਮਿਸਾਲ 'ਮੱਕੜੀ' ਦੀ ਜਾਪੀ, ਜੋ ਆਪਣਾ ਸ਼ਿਕਾਰੀ-ਘਰ, ਕੇਵਲ ਆਪਣੇ ਅੰਦਰੋਂ ਕੱਢੇ ਜਾਲੇ ਤੋਂ ਹੀ ਤਿਆਰ ਕਰਦੀ ਦੇਖੀ ਗਈ।

ਜਿਵੇਂ, *ਮਾਂਡੂਕਜ ਉਪਨਿਸ਼ਦ* ਦਾ ਕਰਤਾ ਲਿਖਦਾ ਹੈ ਕਿ "ਜਿਵੇਂ ਮੱਕੜੀ ਆਪਣੇ ਆਪ ਤੋਂ ਹੀ ਜਾਲਾ ਰਚ ਲੈਂਦੀ ਹੈ, ਜਿਵੇਂ ਧਰਤੀ ਵਿੱਚੋਂ ਬੂਟੀਆਂ ਉੱਗ ਪੈਂਦੀਆਂ ਹਨ, ਜਿਵੇਂ, ਜੀਉਂਦੇ ਮਨੁੱਖ ਦੇ ਸਰੀਰ ਵਿੱਚੋਂ ਰੋਮ ਉੱਗ ਪੈਂਦੇ ਹਨ, ਤਿਵੇਂ ਹੀ ਬ੍ਰਹਮ ਨੇ ਆਪਣੇ ਆਪ ਵਿੱਚੋਂ ਹੀ ਸਭ ਕਾਸੇ ਨੂੰ ਰਚਿਆ ਹੈ।" (*ਮਾਂਡੂਕਜ* 2.1.9)

ਕਿਸੇ ਨੇ ਸ੍ਰਿਸ਼ਟੀ ਰਚਨਾ ਨੂੰ ਪ੍ਰਭੂ ਰੂਪ ਜੁਲਾਹੇ ਦਾ ਤਾਣਾ ਵੀ ਆਖਿਆ ਹੈ ਅਤੇ ਕਿਸੇ ਨੇ ਇਸ ਦੀ ਸੁੰਦਰਤਾ ਤੇ ਬਚਿੱਤ੍ਰਤਾ ਨੂੰ ਪ੍ਰਗਟਾਉਣ ਲਈ ਇਹਨੂੰ ਪ੍ਰਭੂ-ਚਿੱਤਰਕਾਰ ਦੀ ਚਿੱਤਰਕਾਰੀ ਵੀ ਦੱਸਿਆ ਹੈ। ਇਸ ਪ੍ਰਕਾਰ ਦੀਆਂ ਉਦਾਹਰਣਾਂ ਕਰਤੇ ਪ੍ਰਭੂ ਦੀ ਏਕਤਾ ਅਤੇ ਉਸ ਦੀ ਕਿਰਤ ਰੂਪ ਸ੍ਰਿਸ਼ਟੀ ਦੀ ਅਨੇਕਤਾ ਤੇ ਜੀਵਾਂ ਦੀ ਮੂਲਿਕ ਸਮਾਨਤਾ ਦਰਸਾਉਣ ਲਈ ਤਾਂ ਬਹੁਤ ਢੁੱਕਵੀਆਂ ਸਨ, ਪਰੰਤੂ ਇਨ੍ਹਾਂ ਵਿੱਚੋਂ ਜਿਥੇ ਕਰਤੇ ਦੀ ਅਸਮਰੱਥਾ ਝਲਕਦੀ ਸੀ, ਉਥੇ ਕਰਤੇ ਅਤੇ ਕਿਰਤ ਦਾ ਵੱਖਰੇਵਾਂ ਵੀ ਸਪੱਸ਼ਟ ਰੂਪ ਵਿਚ ਨਜ਼ਰੀਂ ਪੈਂਦਾ ਸੀ, ਕਿਉਂਕਿ ਘੁਮਿਆਰ, ਸੁਨਾਰ, ਚਿੱਤਰਕਾਰ ਤੇ ਜੁਲਾਹਾ ਆਦਿਕ ਹਰੇਕ ਕਰਤੇ ਨੂੰ ਆਪਣੀ ਆਪਣੀ ਕਿਰਤ ਦੀ ਘਾੜਤ ਲਈ ਜਿਥੇ, ਕੁਝ ਹੋਰ ਬਾਹਰੀ ਪਦਾਰਥਾਂ ਅਤੇ ਸਾਧਨਾਂ ਦੀ ਸਹਾਇਤਾ ਲੋੜੀਂਦੀ ਹੈ, ਉਥੇ ਉਹ ਕਾਰਜ ਕਰਨ ਉਪਰੰਤ ਆਪਣੀ ਕਿਰਤ ਤੋਂ ਵੱਖਰੇ ਵੀ ਹੋ ਜਾਂਦੇ ਹਨ। ਇਸ ਲਈ ਉਹ ਕਰਣ-ਕਾਰਨ ਸਮਰੱਥ ਤੇ ਵਿਆਪਕ-ਕਰਤਾ ਨਹੀਂ ਅਖਵਾ ਸਕਦੇ।

ਘੁਮਿਆਰ ਤੇ ਚਿੱਤਰਕਾਰ ਆਦਿਕ ਕਿਸੇ ਵੀ ਕਰਤੇ ਦੀ ਮ੍ਰਿਤੂ ਦਾ ਪ੍ਰਭਾਵ ਉਸ ਦੀ ਕਿਰਤ ਉਪਰ ਨਹੀਂ ਪੈਂਦਾ ਅਤੇ ਕਿਸੇ ਪ੍ਰਕਾਰ ਦੀ ਕੋਈ ਕਲਾ-ਕਿਰਤ ਮਿਟਣ ਨਾਲ ਕਰਤੇ ਦਾ ਕੋਈ ਸਰੀਰਕ ਨੁਕਸਾਨ ਨਹੀਂ ਹੁੰਦਾ। ਮੱਕੜੀ ਦੇ ਜਾਲੇ ਦੀ ਉਦਾਹਰਣ ਵੀ ਕਰਤੇ-ਪ੍ਰਭੂ ਨੂੰ ਕਰਣ-ਕਾਰਨ ਸਮਰੱਥ ਅਤੇ ਵਿਆਪਕ ਦਰਸਾਉਣ ਲਈ ਤਾਂ ਕਿਸੇ ਹੱਦ ਤਕ ਸਫਲ ਹੁੰਦੀ ਦਿੱਸਦੀ ਹੈ, ਪਰ ਉਸ ਨੂੰ ਆਪਣੀ ਰਚਨਾ ਨਾਲ ਓਤਪੋਤ ਪ੍ਰਗਟਾਉਣ ਤੋਂ ਇਹ ਵੀ ਅਸਮਰੱਥ ਸੀ, ਕਿਉਂਕਿ ਮਕੜੀ ਮਰ ਜਾਏ ਤਾਂ ਜਾਲਾ ਕਾਇਮ ਰਹਿੰਦਾ ਹੈ ਅਤੇ ਜਾਲਾ ਟੁੱਟ ਜਾਏ ਤਾਂ ਮਕੜੀ ਦਾ ਮਰਨਾ ਕੋਈ ਜ਼ਰੂਰੀ ਨਹੀਂ ਹੈ।

ਭਾਵੇਂ, ਇਹ ਵਿਸ਼ਵ-ਵਿਆਪੀ ਹਕੀਕਤ ਹੈ ਕਿ ਕੋਈ ਭਾਸ਼ਾਈ ਅੱਖਰ ਅਥਵਾ ਸ਼ਬਦ ਅਤੇ ਕੋਈ ਦੁਨਿਆਵੀ ਦ੍ਰਿਸ਼ਟਾਂਤ ਕਰਤੇ-ਪ੍ਰਭੂ ਨੂੰ ਸਦੀਵੀ ਤੌਰ 'ਤੇ ਸਰਬ-ਕਲਾ ਸਮਰੱਥ, ਸਰਬ-ਵਿਆਪਕ ਅਤੇ ਆਪਣੀ ਰਚਨਾ ਨਾਲ ਓਤਪੋਤ

ਦਰਸਾਉਣ ਤੋਂ ਪੂਰਨ ਰੂਪ ਵਿਚ ਅਸਮਰੱਥ ਹਨ, ਪਰ ਫਿਰ ਵੀ ਕੁਝ ਕੁ ਭਗਤ-ਜਨ ਤੇ ਦਾਰਸ਼ਨਿਕ ਸੱਜਣ ਉਸ ਨੂੰ ਨਟ, ਨਟੂਆ, ਨਟੇਸ਼, ਨਟਰਾਜ, ਨਟੇਸ਼ੁਰ ਅਤੇ ਸਵਾਂਗੀ ਤੇ ਬਾਜ਼ੀਗਰ ਆਦਿਕ ਨਾਵਾਂ ਨਾਲ ਪੁਕਾਰ ਕੇ, ਕਰਤਾ-ਪ੍ਰਭੂ ਦੀ ਆਪਣੀ ਸ੍ਰਿਸ਼ਟੀ-ਰੂਪ ਰਚਨਾ ਨਾਲ ਓਤਪੋਤਤਾ ਤੇ ਵਿਆਪਕਤਾ ਦੇ ਗੁਣਾਂ ਨੂੰ ਇਕੱਠਿਆਂ ਪ੍ਰਗਟਾਉਣ ਵਿਚ ਕਾਫ਼ੀ ਹੱਦ ਤਕ ਸਫਲ ਹੋਏ ਹਨ।

'ਨਟ' ਸ਼ਬਦ ਦਾ ਅਰਥ ਹੈ 'ਨਾਟਕਕਾਰ' ਤੇ ਨਿਰਤਕਾਰ ਅਰਥਾਤ ਨੱਚਣ ਵਾਲਾ। 'ਸਵਾਂਗੀ' ਤੇ 'ਬਾਜ਼ੀਗਰ' ਲਫ਼ਜ਼ ਵੀ ਲਗਭਗ ਇਹਨਾਂ ਦੇ ਸਮਾਨੰਤਰ ਹੀ ਹਨ, ਕਿਉਂਕਿ ਜਦੋਂ ਕੋਈ 'ਨਾਟਕਕਾਰ' ਨਾਟਕ ਖੇਲ ਰਿਹਾ ਹੁੰਦਾ ਹੈ, ਜਦੋਂ ਕੋਈ ਨਿਰਤਕਾਰ ਨਿਰਤ ਕਰਨ ਵਿਚ ਲੀਨ ਹੁੰਦਾ ਹੈ ਜਾਂ ਜਦੋਂ ਕੋਈ ਸਵਾਂਗੀ ਸਵਾਂਗ ਰਚਾ ਰਿਹਾ ਹੁੰਦਾ ਹੈ ਅਤੇ ਬਾਜ਼ੀਗਰ ਬਾਜ਼ੀ ਪਾ ਰਿਹਾ ਹੁੰਦਾ ਹੈ ਤਾਂ ਉਸ ਵੇਲੇ ਕਿਸੇ 'ਨਟ' ਨੂੰ ਨਾਟਕ ਤੇ ਨਿਰਤ ਨਾਲੋਂ, ਕਿਸੇ ਸਵਾਂਗੀ ਨੂੰ ਸਵਾਂਗ ਨਾਲੋਂ ਅਤੇ ਬਾਜ਼ੀਗਰ ਨੂੰ ਬਾਜ਼ੀ ਨਾਲੋਂ ਓਵੇਂ ਵੱਖ-ਵੱਖ ਕਰਕੇ ਨਹੀਂ ਵੇਖਿਆ ਜਾ ਸਕਦਾ, ਜਿਵੇਂ ਕਿਸੇ ਘੁਮਿਆਰ ਨੂੰ ਘੜੇ ਆਦਿਕ ਭਾਂਡਿਆਂ ਨਾਲੋਂ ਅਤੇ ਕਿਸੇ ਚਿੱਤਰਕਾਰ ਆਦਿਕ ਨੂੰ ਉਸ ਦੇ ਚਿੱਤਰੇ ਚਿੱਤਰ ਨਾਲੋਂ ਵੱਖਰੇ ਵੇਖਿਆ ਜਾ ਸਕਦਾ ਹੈ, ਕਿਉਂਕਿ ਉਪਰੋਕਤ ਸਾਰੀਆਂ ਕਿਰਿਆਵਾਂ ਵਿਚ ਕਰਤੇ ਆਪਣੀ ਆਪਣੀ ਕਿਰਤ ਨਾਲ ਅਭੇਦ ਵਰਤਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਮਾਨਵ-ਏਕਤਾ ਤੇ ਸਮਾਨਤਾ ਵਾਲਾ ਗੁਰਮਤਿ ਦਾ ਮੁੱਢਲਾ ਸਿਧਾਂਤ ਪ੍ਰਗਟਾਉਣ ਲਈ ਅਤੇ ਭਾਰਤੀ ਸਮਾਜ ਦੇ ਆਪੂੰ ਹੀ ਸਭਨਾਂ ਤੋਂ ਸ੍ਰੇਸ਼ਟ ਤੇ ਗੁਰੂ ਬਣ ਬੈਠੇ ਬ੍ਰਾਹਮਣ ਵਲੋਂ ਘੁਮਿਆਰ, ਸੁਨਾਰ ਤੇ ਜੁਲਾਹੇ ਆਦਿਕ ਕਿਰਤੀ ਸ਼੍ਰੇਣੀ ਨੂੰ ਸ਼ੂਦਰ ਕਹਿ ਕੇ ਦੁਰਕਾਰਨ ਵਾਲੀ ਜ਼ਬਾਨ ਨੂੰ ਤਾਲਾ ਲਾਉਣ ਲਈ, ਤਾਂ ਭਾਵੇਂ, ਸਿਰਜਨਹਾਰ ਪਰਮਾਤਮਾ ਨੂੰ ਘੁਮਿਆਰ ਤੇ ਜੁਲਾਹਾ ਆਦਿਕ ਕਹਿਣ ਤੋਂ ਵੀ ਸੰਕੋਚ ਨਹੀਂ ਕੀਤਾ ਗਿਆ, ਪਰੰਤੂ ਜਦੋਂ ਸਿਰਜਨਹਾਰ ਪ੍ਰਭੂ ਅਤੇ ਉਸ ਦੀ ਸਿਰਜਨਾ ਰੂਪ ਸ੍ਰਿਸ਼ਟੀ ਦਾ, ਜਾਂ ਇਉਂ ਕਹੀਏ ਕਿ ਕਰਤਾਰ ਪ੍ਰਭੂ ਅਤੇ ਉਸ ਦੀ ਕਿਰਤ ਰੂਪ ਕੁਦਰਤ ਦਾ ਆਪਸੀ ਸੰਬੰਧ ਦਰਸਾਉਣ ਦੀ ਗੱਲ ਕੀਤੀ ਗਈ ਹੈ ਤਾਂ ਉਸ ਵੇਲੇ ਪਰਮਾਤਮਾ ਨੂੰ ਕੇਵਲ ਇਕ ਨਿਰਤਕਾਰ ਜਾਂ ਬਾਜ਼ੀਗਰ ਦੇ ਰੂਪ ਵਿਚ ਦੇਖਦਿਆਂ ਸ੍ਰਿਸ਼ਟੀ ਰੂਪ ਸਾਰੀ ਰਚਨਾ ਨੂੰ ਉਸ ਦਾ ਨਾਚ, ਉਸ ਦੀ ਨਿਰਤਕਾਰੀ ਜਾਂ ਬਾਜ਼ੀ ਤੇ ਤਮਾਸ਼ਾ ਹੀ ਆਖਿਆ ਗਿਆ ਹੈ।

ਜਿਵੇਂ, ਭਗਤ ਕਬੀਰ ਜੀ ਜਦੋਂ ਮਜ਼ਹਬੀ ਵਿਤਕਰੇ ਤੇ ਸਮਾਜਿਕ ਊਚ-ਨੀਚਤਾ ਦੂਰ ਕਰਨ ਦੇ ਦ੍ਰਿਸ਼ਟੀਕੋਣ ਤੋਂ ਇਹ ਦਰਸਾਣਾ ਚਾਹੁੰਦੇ ਹਨ ਕਿ ਸਾਰੇ ਜੀਅ-ਜੰਤ ਇੱਕੋ ਜਿਹੇ ਹਨ ਤਾਂ ਆਖਦੇ ਹਨ—ਸਿਰਜਨਹਾਰ ਪ੍ਰਭੂ ਨੇ ਇੱਕੋ ਹੀ ਮਿੱਟੀ ਤੋਂ (ਭਾਵ, ਇੱਕੋ ਜਿਹੇ ਤੱਤਾਂ ਤੋਂ) ਅਨੇਕਾਂ ਕਿਸਮਾਂ ਦੇ ਜੀਅ ਜੰਤ ਪੈਦਾ ਕਰ ਦਿੱਤੇ ਹਨ। (ਜਿਥੋਂ ਤਕ ਜੀਵਾਂ ਦੇ ਅਸਲੇ ਦਾ ਸੰਬੰਧ ਹੈ) ਨਾ ਇਹਨਾਂ ਮਿੱਟੀ ਦੇ ਭਾਂਡਿਆਂ (ਭਾਵ, ਜੀਵਾਂ) ਵਿਚ ਕੋਈ ਊਣਤਾ ਹੈ, ਤੇ ਨਾ (ਇਹਨਾਂ ਭਾਂਡਿਆਂ ਦੇ ਬਣਾਉਣ ਵਾਲੇ) ਘੁਮਿਆਰ ਵਿਚ। ਪਾਵਨ ਵਾਕ ਹੈ :

**ਮਾਟੀ ਏਕ ਅਨੇਕ ਭਾਂਤਿ ਕਰਿ, ਸਾਜੀ ਸਾਜਨਹਾਰੈ॥**
**ਨਾ ਕਛੁ ਪੋਚ ਮਾਟੀ ਕੇ ਭਾਂਡੇ, ਨਾ ਕਛੁ ਪੋਚ ਕੁੰਭਾਰੈ॥**
*(ਪ੍ਰਭਾਤੀ ਕਬੀਰ ਜੀ, ਪੰਨਾ 1350)*

ਕਿਉਂਕਿ, ਬਨਾਰਸ ਦੇ ਰਹਿਣ ਵਾਲੇ ਭਗਤ ਕਬੀਰ ਜੀ ਬ੍ਰਾਹਮਣੀ ਸਮਾਜਿਕ ਵੰਡ ਅਨੁਸਾਰ ਸ਼ੂਦਰ ਜਾਤ ਦੇ ਜੁਲਾਹੇ ਸਨ, ਜਿਨ੍ਹਾਂ ਨੂੰ ਬ੍ਰਾਹਮਣੀ ਸ਼ਾਸਤਰਾਂ ਅਨੁਸਾਰ ਰੱਬੀ ਭਗਤੀ ਕਰਨ ਦਾ ਅਧਿਕਾਰ ਹੀ ਨਹੀਂ ਸੀ। ਇਸ ਲਈ ਪ੍ਰਭੂ ਪ੍ਰੇਮ ਤੋਂ ਸਖਣੇ ਕਰਮਕਾਂਡ ਤੇ ਮੂਰਤੀ-ਪੂਜਾ ਵਿਚ ਗ਼ਲਤਾਨ ਬ੍ਰਾਹਮਣਾਂ ਨੂੰ ਹਰੀ-ਸਿਮਰਨ ਦੀ ਮੌਜ ਵਿਚ ਜੀਉਣ ਵਾਲੇ ਭਗਤ ਜੀ ਦੀ ਮਹਿਮਾ ਕਿਵੇਂ ਸੁਖਾਂਦੀ? ਉਹ ਅਜਿਹੀ ਈਰਖਾ ਦੇ ਕਾਰਨ ਕਬੀਰ ਜੀ ਨੂੰ 'ਜੁਲਾਹਾ' 'ਜੁਲਾਹਾ' ਆਖ ਕੇ ਆਪਣੇ ਦਿਲ ਦਾ ਸਾੜ ਕੱਢਦੇ ਅਤੇ ਇਸ ਤਰ੍ਹਾਂ ਉਹਨਾਂ ਨੂੰ ਛੁਟਿਆਉਣ ਦਾ ਯਤਨ ਕਰਦੇ ਸਨ।

ਐਸੀ ਅਵਸਥਾ ਸਮੇਂ ਭਗਤ ਜੀ ਉਹਨਾਂ ਦੀ ਨਫ਼ਰਤ ਭਰੀ ਦ੍ਰਿਸ਼ਟੀ ਦਾ ਮਖ਼ੌਲ ਉਡਾਂਦੇ ਹੋਏ ਮੁਸਕਰਾ ਕੇ ਆਖਦੇ ਸਨ ਕਿ ਪੰਡਤ ਸੱਜਣੋਂ! ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਕੱਲਾ ਮੈਂ ਹੀ ਜੁਲਾਹਾ ਨਹੀਂ, ਸਗੋਂ ਪਰਮਾਤਮਾ ਵੀ ਇਕ ਜੁਲਾਹਾ (ਕੋਰੀ) ਹੈ, ਜਿਸ ਨੇ ਇਹ ਸਾਰਾ ਜਗਤ ਪੈਦਾ ਕਰ ਕੇ (ਮਾਨੋ) ਤਾਣਾ ਤਣ ਦਿੱਤਾ ਹੈ, ਪਰ ਦੁੱਖ ਦੀ ਗੱਲ ਹੈ ਕਿ ਤੁਹਾਡੇ ਵਿੱਚੋਂ ਕਿਸੇ ਨੇ ਉਸ ਜੁਲਾਹੇ ਦਾ ਭੇਤ ਨਹੀਂ ਪਾਇਆ, ਭਾਵ, ਤੁਹਾਨੂੰ ਇਸ ਹਕੀਕਤ ਦਾ ਪਤਾ ਨਹੀਂ ਹੈ, ਕਿਉਂਕਿ ਜੇਕਰ ਤੁਹਾਨੂੰ ਇਹ ਬੋਧ ਹੋਵੇ ਕਿ ਸੰਸਾਰ ਅੰਦਰ ਅਸੀਂ ਸਾਰੇ ਜੁਲਾਹੇ ਦੇ ਤਾਣੇ ਦੀ ਤਰ੍ਹਾਂ ਇਕ ਪ੍ਰਭੂ-ਸੱਤਾ ਦੇ ਸੂਤਰ ਵਿਚ ਬੱਝੇ ਹੋਏ ਇਕ-ਦੂਜੇ ਨਾਲ ਜੁੜੇ ਹੋਏ ਹਾਂ, ਸਾਡੀ ਆਪਸ ਵਿਚ ਤਾਣੇ ਪੇਟੇ ਵਾਲੀ ਸਾਂਝ ਹੈ ਤਾਂ ਫਿਰ ਤੁਸੀਂ ਆਪਣੇ ਆਪ ਨੂੰ 'ਊਚ' ਤੇ ਹੋਰਨਾਂ ਨੂੰ 'ਨੀਚ' ਕਹਿ ਕੇ ਕਿਵੇਂ ਭੰਡ ਸਕਦੇ ਹੋ? ਤੁਹਾਡੀ ਦ੍ਰਿਸ਼ਟੀ ਵਿਚ ਕਿਸੇ ਤਰ੍ਹਾਂ ਦਾ ਕੋਈ ਵਿਤਕਰਾ ਕਿਵੇਂ ਬਣਿਆ ਰਹਿ ਸਕਦਾ ਹੈ। ਉਨ੍ਹਾਂ ਦੇ ਬੋਲ ਹਨ:

**ਕੋਰੀ ਕੋ ਕਾਹੂ ਮਰਮੁ ਨ ਜਾਨਾਂ॥**
**ਸਭੁ ਜਗੁ ਆਨਿ ਤਨਾਇਓ ਤਾਨਾਂ॥** *(ਆਸਾ ਕਬੀਰ ਜੀ, ਪੰਨਾ 484)*

(ਉਸ ਪ੍ਰਭੂ-ਜੁਲਾਹ ਨੇ) ਧਰਤੀ ਤੇ ਅਕਾਸ਼ ਦੀ ਕੰਘੀ ਬਣਾ ਦਿੱਤੀ ਹੈ, ਚੰਦ ਅਤੇ ਸੂਰਜ ਨੂੰ ਉਹ (ਉਸ ਕੰਘੀ ਦੇ ਨਾਲ) ਨਾਲਾਂ ਬਣਾ ਕੇ ਵਰਤ ਰਿਹਾ ਹੈ:

**ਧਰਨਿ ਅਕਾਸ ਕੀ ਕਰਗਹ ਬਨਾਈ॥**
**ਚੰਦੁ ਸੂਰਜੁ ਦੁਇ ਸਾਥ ਚਲਾਈ॥** *(ਆਸਾ ਕਬੀਰ ਜੀ, ਪੰਨਾ 484)*

ਜੁਲਾਹੇ ਦੇ ਪਊਇਆਂ ਦੀ ਜੋੜੀ ਉਸ ਜੁਲਾਹ-ਪ੍ਰਭੂ ਨੇ (ਜਗਤ ਦੀ ਜਨਮ-ਮਰਨ ਦੀ) ਖੇਡ ਰਚ ਦਿੱਤੀ ਹੈ, ਮੈਂ ਜੁਲਾਹੇ ਦਾ ਮਨ ਉਸ ਜੁਲਾਹ-ਪ੍ਰਭੂ ਵਿਚ ਟਿਕ ਗਿਆ ਹੈ, ਜਿਸ ਨੇ ਇਹ ਖੇਡ ਰਚੀ ਹੈ। ਮੈਂ ਜੁਲਾਹ ਨੇ (ਉਸ ਜੁਲਾਹ-ਪ੍ਰਭੂ ਦੇ ਚਰਨਾਂ ਵਿਚ ਜੁੜ ਕੇ) ਆਪਣਾ ਹੀ ਘਰ ਲੱਭ ਲਿਆ ਹੈ, ਤੇ ਮੈਂ ਆਪਣੇ ਹਿਰਦੇ ਵਿਚ ਹੀ ਉਸ ਪਰਮਾਤਮਾ ਨੂੰ (ਬੈਠਾ) ਪਛਾਣ ਲਿਆ ਹੈ:

**ਪਾਈ ਜੋਰਿ ਬਾਤ ਇਕ ਕੀਨੀ, ਤਹ ਤਾਂਤੀ ਮਨੁ ਮਾਨਾਂ॥**
**ਜੋਲਾਹੇ ਘਰੁ ਅਪਨਾ ਚੀਨ੍ਹਾਂ ਘਟ ਹੀ ਰਾਮੁ ਪਛਾਨਾਂ॥**

*(ਆਸਾ ਕਬੀਰ ਜੀ, ਪੰਨਾ 484)*

ਜਦੋਂ ਉਹ ਜੁਲਾਹ-ਪ੍ਰਭੂ ਇਸ ਜਗਤ ਰੂਪ ਕੰਘੀ ਨੂੰ ਤੋੜ ਦੇਂਦਾ ਹੈ ਤਾਂ ਸੂਤਰ ਵਿਚ ਸੂਤਰ ਰਲਾ ਦੇਂਦਾ ਹੈ, ਭਾਵ, ਸਾਰੇ ਜਗਤ ਨੂੰ ਆਪਣੇ ਵਿਚ ਮਿਲਾ ਲੈਂਦਾ ਹੈ :

**ਕਹਤੁ ਕਬੀਰੁ ਕਾਰਗਹ ਤੋਰੀ॥**
**ਸੂਤੈ ਸੂਤ ਮਿਲਾਏ ਕੋਰੀ॥** *(ਆਸਾ ਕਬੀਰ ਜੀ, ਪੰਨਾ 484)*

ਪਰ, ਓਹੀ ਭਗਤ ਕਬੀਰ, ਜਦੋਂ ਪਰਮਾਤਮਾ ਤੇ ਸ੍ਰਿਸ਼ਟੀ ਦੇ ਆਪਸੀ ਸੰਬੰਧ ਦਾ ਵਰਣਨ ਕਰਦੇ ਹਨ, ਤਾਂ ਆਖਦੇ ਹਨ ਕਿ ਪ੍ਰਭੂ ਜੀ ਸ੍ਰਿਸ਼ਟੀ ਅੰਦਰ ਸਭ ਥਾਈਂ ਨਟਾਂ ਦੇ ਭੇਸਾਂ ਵਾਂਗ ਖੇਡ ਰਿਹਾ ਹੈ: "ਨਟ ਵਟ ਖੇਲੈ ਸਾਰਿਗਪਾਨਿ॥" ਇਹਨਾਂ ਬਚਨਾਂ ਦਾ ਪਿਛੋਕੜ ਵਰਣਨ ਕਰਨ ਵਾਲੇ ਸਾਖੀਕਾਰਾਂ ਲਿਖਿਆ ਹੈ ਕਿ ਬਨਾਰਸੀ ਬ੍ਰਾਹਮਣਾਂ ਅੰਦਰ ਈਰਖਾ ਦਾ ਇਤਨਾ ਸਾੜ ਪੈਦਾ ਹੋ ਗਿਆ ਕਿ ਇਕ ਵੇਲੇ ਉਹ ਭਗਤ ਜੀ ਦੀ ਝੁੱਗੀ ਨੂੰ ਅੱਗ ਲਾ ਕੇ ਉਹਨਾਂ ਨੂੰ ਰਾਤੀਂ ਸੁੱਤਿਆਂ ਹੀ ਪਰਿਵਾਰ ਸਮੇਤ ਸਾੜਨ ਲਈ ਤਿਆਰ ਹੋ ਗਏ, ਕਿਉਂਕਿ ਉਹਨਾਂ ਦੀ ਦ੍ਰਿਸ਼ਟੀ ਵਿਚ ਭਗਤ ਜੀ ਪਰਮਾਤਮਾ ਦਾ ਭਜਨ ਸਿਮਰਨ ਕਰਨ ਕਰਕੇ, ਬ੍ਰਾਹਮਣੀ ਮਰਿਆਦਾ ਦਾ ਉਲੰਘਣ ਕਰ ਰਹੇ ਸਨ।

ਕਿਸੇ ਹਿਤੂ ਸੱਜਣ ਨੂੰ ਜਦੋਂ ਅਜਿਹੀ ਸੂਹ ਲੱਗੀ ਤਾਂ ਉਹ ਦੌੜਦਾ ਹੋਇਆ ਭਗਤ ਜੀ ਪਾਸ ਆਇਆ ਤੇ ਅਖੌਤੀ ਬ੍ਰਾਹਮਣਾਂ ਦੀ ਇਸ ਦੁਸ਼ਟਤਾ ਭਰੀ ਨੀਚ ਸਲਾਹ ਬਾਰੇ ਦੱਸਿਆ। ਐਸੀ ਖ਼ੌਫ਼ਨਾਕ ਖ਼ਬਰ ਸੁਣ ਕੇ ਭਗਤ ਜੀ ਘਬਰਾਏ ਨਹੀਂ, ਸਗੋਂ ਉਹਨਾਂ ਧੀਰਜ ਸਹਿਤ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ, ਜਿਸ ਦਾ ਸਾਰ ਅੰਸ਼ ਹੈ ਕਿ ਪਰਮੇਸ਼ਰ ਦੇ ਸਿਮਰਨ ਵਿਚ ਜੀਉਂਦਿਆਂ ਜੇ ਸਰੀਰ ਵੀ ਸੜ ਜਾਏ ਤਾਂ ਕੋਈ ਪ੍ਰਵਾਹ ਨਹੀਂ। "ਨਟ ਵਟ ਖੇਲੈ ਸਾਰਿਗਪਾਨਿ" ਦੀ ਉਪਰੋਕਤ ਪੰਕਤੀ ਵੀ ਇਸੇ ਸ਼ਬਦ ਦਾ ਹੀ ਇਕ ਭਾਗ ਹੈ, ਕਿਉਂਕਿ ਸਿਮਰਨ ਦੀ ਬਰਕਤ ਨਾਲ ਉਹਨਾਂ ਅੰਦਰ ਐਸਾ ਯਕੀਨ ਬਣ ਗਿਆ ਸੀ ਕਿ ਜਦੋਂ ਪ੍ਰਭੂ ਆਪ ਹੀ ਸਵਾਂਗੀ ਦੇ ਸਵਾਂਗ ਰਚਣ ਵਾਂਗ ਸਭ ਰੂਪਾਂ ਵਿਚ ਖੇਲ ਰਿਹਾ ਹੈ, ਤਾਂ ਫਿਰ ਹੋਰ ਕੋਈ ਕਿਸੇ ਦਾ ਕੁਝ ਵੀ ਵਿਗਾੜ ਨਹੀਂ ਸਕਦਾ। ਅਸਲ ਵਿਚ ਇਹੀ ਸਿਮਰਨ ਹੀ ਉਹਨਾਂ ਨੂੰ ਨਿਰਭਉ, ਨਿਰਵੈਰ ਤੇ ਈਰਖਾ ਰਹਿਤ ਹੋ ਕੇ ਵਿਚਰਨ ਵਿਚ ਸਹਾਇਕ ਹੋ ਰਿਹਾ ਸੀ। ਸ਼ਬਦ ਦੀਆਂ ਸੰਪੂਰਨ ਪੰਕਤੀਆਂ ਤੇ ਅਰਥ ਇਸ ਪ੍ਰਕਾਰ ਹਨ :

**ਆਪੇ ਪਾਵਕੁ ਆਪੇ ਪਵਨਾ॥**
**ਜਾਰੈ ਖਸਮੁ ਤ ਰਾਖੈ ਕਵਨਾ॥੧॥**
**ਰਾਮ ਜਪਤ ਤਨੁ ਜਰਿ ਕੀ ਨ ਜਾਇ॥**
**ਰਾਮ ਨਾਮ ਚਿਤੁ ਰਹਿਆ ਸਮਾਇ॥੧॥ਰਹਾਉ॥**
**ਕਾ ਕੋ ਜਰੈ ਕਾਹਿ ਹੋਇ ਹਾਨਿ॥**
**ਨਟ ਵਟ ਖੇਲੈ ਸਾਰਿਗਪਾਨਿ॥੨॥**

**ਕਹੁ ਕਬੀਰ ਅਖਰ ਦੁਇ ਭਾਖਿ ॥**
**ਹੋਇਗਾ ਖਸਮੁ ਤ ਲੇਇਗਾ ਰਾਖਿ ॥੩॥** *(ਆਸਾ ਕਬੀਰ ਜੀ, ਪੰਨਾ 329)*

[*ਅਰਥ :* (ਜਿਸ ਮਨੁੱਖ ਦਾ) ਮਨ ਪ੍ਰਭੂ ਦੇ ਨਾਮ ਵਿਚ ਜੁੜ ਰਿਹਾ ਹੈ, ਪ੍ਰਭੂ ਦਾ ਸਿਮਰਨ ਕਰਦਿਆਂ (ਉਸ ਦਾ) ਸਰੀਰ ਵੀ ਭਾਵੇਂ ਸੜ ਜਾਏ (ਉਹ ਰਤਾ ਪ੍ਰਵਾਹ ਨਹੀਂ ਕਰਦਾ)।੧।ਰਹਾਉ।

(ਕਿਉਂਕਿ) ਖ਼ਸਮ (ਪ੍ਰਭੂ) ਆਪ ਹੀ ਅੱਗ ਹੈ, ਆਪ ਹੀ ਹਵਾ ਹੈ। ਜੇ ਉਹ ਆਪ ਹੀ (ਜੀਵ) ਨੂੰ ਸਾੜਨ ਲੱਗੇ, ਤਾਂ ਕੌਣ ਬਚਾ ਸਕਦਾ ਹੈ ?।੧।

(ਦੂਜੀ ਗੱਲ, ਬੰਦਗੀ ਕਰਨ ਵਾਲੇ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ) ਨਾ ਕਿਸੇ ਦਾ ਕੁਝ ਸੜਦਾ ਹੈ ਤੇ ਨਾ ਹੀ ਕਿਸੇ ਦਾ ਕੋਈ ਨੁਕਸਾਨ ਹੁੰਦਾ ਹੈ; ਪ੍ਰਭੂ ਆਪ ਹੀ (ਸਭ ਥਾਈਂ) ਨਟਾਂ ਦੇ ਭੇਸਾਂ ਵਾਂਗ ਖੇਡ ਰਿਹਾ ਹੈ (ਭਾਵ, ਕਿਤੇ ਆਪ ਹੀ ਨੁਕਸਾਨ ਕਰ ਰਿਹਾ ਹੈ ਤੇ ਕਿਤੇ ਆਪ ਹੀ ਨੁਕਸਾਨ ਸਹਿ ਰਿਹਾ ਹੈ)।੨।

(ਇਸ ਵਾਸਤੇ) ਹੇ ਕਬੀਰ! (ਤੂੰ ਤਾਂ) ਇਹ ਨਿੱਕੀ ਜਿਹੀ ਗੱਲ ਚੇਤੇ ਰੱਖ ਕਿ ਜੇ ਖ਼ਸਮ ਨੂੰ ਮਨਜ਼ੂਰ ਹੋਏਗਾ ਤਾਂ (ਜਿਥੇ ਕਿਤੇ ਲੋੜ ਪਏਗੀ, ਆਪ ਹੀ) ਬਚਾ ਲਏਗਾ।]

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵੀ ਜਗਤ ਰੂਪ ਤਮਾਸ਼ੇ ਦੀ ਅਨੇਕਤਾ ਵਿੱਚੋਂ ਏਕੰਕਾਰੀ-ਏਕਤਾ ਦੀ ਝਲਕ ਦਿਖਾਵਣ ਹਿੱਤ ਤਾਂ ਭਾਵੇਂ ਬਾਜ਼ੀਗਰ ਦੀ ਬਾਜ਼ੀ ਦਾ ਅਲੰਕਾਰ ਵਰਤ ਕੇ ਸਮਝਾਇਆ ਹੈ ਕਿ ਜਿਵੇਂ ਕੋਈ ਬਾਜ਼ੀਗਰ ਬਾਜ਼ੀ ਪਾਉਣ ਸਮੇਂ ਕਈ ਕਿਸਮਾਂ ਦੇ ਰੂਪ ਤੇ ਭੇਖ ਵਿਖਾਂਦਾ ਹੈ, ਇਸੇ ਤਰ੍ਹਾਂ ਪਰਮਾਤਮਾ ਨੇ ਇਹ ਜਗਤ-ਤਮਾਸ਼ਾ ਰਚਿਆ ਹੋਇਆ ਹੈ ਅਤੇ ਇਸ ਵਿਚ ਇਕ ਉਹ ਆਪ ਹੀ ਅਨੇਕਾਂ ਰੂਪ ਤੇ ਭੇਖ ਵਿਖਾ ਰਿਹਾ ਹੈ। ਜਦੋਂ ਪ੍ਰਭੂ ਆਪਣੀ ਇਹ ਜਗਤ-ਰੂਪ ਨਕਲੀ ਸ਼ਕਲ ਲਾਹ ਕੇ ਖੇਡ ਦਾ ਖਿਲਾਰਾ ਰੋਕ ਦੇਂਦਾ ਹੈ, ਤਦੋਂ ਇਕ ਆਪ ਹੀ ਆਪ ਰਹਿ ਜਾਂਦਾ ਹੈ। ਜਿਵੇਂ :

**ਬਾਜੀਗਰਿ ਜੈਸੇ ਬਾਜੀ ਪਾਈ ॥**
**ਨਾਨਾ ਰੂਪ ਭੇਖ ਦਿਖਲਾਈ ॥**
**ਸਾਂਗੁ ਉਤਾਰਿ ਥੰਮਿ੍ਓ ਪਾਸਾਰਾ ॥**
**ਤਬ ਏਕੋ ਏਕੰਕਾਰਾ ॥੧॥** *(ਸੂਹੀ ਮ: ੫, ਪੰਨਾ 736)*

ਪਰੰਤੂ, ਜਦੋਂ ਗੁਰਦੇਵ ਜੀ ਨੇ ਨਿਰੰਕਾਰ ਦੀ ਸੰਸਾਰ ਵਿਚ ਵਿਆਪਕਤਾ ਅਤੇ ਸੰਸਾਰ ਦੀ ਨਿਰੰਕਾਰ ਨਾਲ ਅਭੇਦਤਾ ਪ੍ਰਗਟਾਉਣ ਦਾ ਯਤਨ ਕੀਤਾ, ਤਾਂ ਉਨ੍ਹਾਂ ਨੇ ਵੀ ਨਿਰਤਕਾਰੀ ਦਾ ਹੀ ਦ੍ਰਿਸ਼ਟਾਂਤ ਚੁਣਿਆ ਹੈ। ਕੁਦਰਤੀ ਨਿਜ਼ਾਮ ਦੀ ਨਿਰੰਤਰ ਚੱਲ ਰਹੀ ਸਾਰੀ ਕਾਰ ਨੂੰ ਨਿਰਤਕਾਰ-ਪ੍ਰਭੂ ਦੀ ਨਿਰਤਕਾਰੀ (ਨਾਚ) ਹੀ ਆਖਿਆ ਹੈ। ਦੱਸਿਆ ਹੈ ਕਿ ਇਸ ਨਾਚ ਦੇ ਸਾਰੇ ਸਾਜ਼-ਸ਼ਿੰਗਾਰ ਨੂੰ, ਭਾਵੇਂ, ਜੀਵਾਂ ਵਿਚ ਵਿਆਪਕ ਹੋ ਕੇ ਵੇਖਣ ਤੇ ਮਾਨਣ ਵਾਲਾ ਵੀ ਪ੍ਰਭੂ ਆਪ ਹੀ ਹੈ, ਪਰੰਤੂ ਗੁਰੂ ਗਿਆਨ ਤੋਂ ਸੱਖਣੀ ਲੋਕਾਈ ਇਸ ਹਕੀਕਤ ਨੂੰ ਨਾ ਸਮਝਦੀ ਹੋਈ ਕੁਦਰਤੀ ਅਨੇਕਤਾ ਵਿਚ ਭਟਕ ਕੇ ਅਤੇ ਮਾਇਕ ਪਦਾਰਥਾਂ 'ਤੇ ਮੋਹਿਤ ਹੋ ਕੇ ਇਸੇ ਮਸਤੀ ਵਿਚ ਹੀ ਆਪਣੀ ਜ਼ਿੰਦਗੀ ਵਿਅਰਥ ਗਵਾ ਦਿੰਦੀ ਹੈ।

ਨਿਰਤਕਾਰ ਦੇ ਰੂਪ ਵਿਚ ਰਮਤ-ਰਾਮ ਦੀ ਇਸ ਕੁਦਰਤੀ ਰਾਸ ਤੇ ਨਾਚ ਦਾ

ਜੋ ਅਤਿ-ਸੁੰਦਰ, ਅਲੰਕਾਰਕ ਤੇ ਮਨੋਹਰ ਚਿੱਤਰ ਚਿਤਰਿਆ ਹੈ, ਉਹ ਕਾਵਿ-ਕਲਾ ਦਾ ਵੀ ਇਕ ਵਿਸਮਾਦ-ਜਨਕ ਸਿਖਰ ਹੈ। ਲਉ ਜੀ! ਕਰੋ ਦਰਸ਼ਨ :

**ਰਾਮ ਕੋ ਨਿਰਤਿਕਾਰੀ ॥**
**ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥੧॥**

*(ਰਾਮਕਲੀ ਮ: ੫, ਪੰਨਾ 884)*

[*ਅਰਥ :* (ਹੇ ਭਾਈ! ਜਗਤ ਵਿਚ) ਪਰਮਾਤਮਾ (ਦੀ ਰਚੀ ਰਚਨਾ) ਦਾ ਨਾਚ ਹੋ ਰਿਹਾ ਹੈ। (ਇਸ ਨਾਚ ਨੂੰ) ਵੇਖਣ ਦੀ ਸਮਰੱਥਾ ਵਾਲਾ ਦਇਆਵਾਨ ਪ੍ਰਭੂ (ਸਾਰਿਆਂ ਵਿਚ ਵਿਆਪਕ ਹੋ ਕੇ ਨਾਚ ਦੇ) ਇਸ ਸਾਰੇ ਸਾਜ਼ ਸ਼ਿੰਗਾਰ ਨੂੰ ਆਪ ਵੇਖ ਰਿਹਾ ਹੈ।]

**ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥**
**ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥**
**ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥**
**ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥**

*(ਵਾਰ ਆਸਾ ਮ: ੧, ਪੰਨਾ 465)*

[*ਅਰਥ :* ਇਸ ਸ਼ਬਦ ਵਿਚ ਬ੍ਰਾਹਮਣੀ-ਮਤ ਅਨੁਸਾਰ ਦੁਆਪਰ ਯੁਗ ਦੇ ਅਵਤਾਰ ਮੰਨੇ ਜਾਂਦੇ ਸ੍ਰੀ ਕ੍ਰਿਸ਼ਨ ਜੀ ਦੀ ਜੀਵਨ ਲੀਲ੍ਹਾ 'ਤੇ ਆਧਾਰਿਤ ਪੈਣ ਵਾਲੀ ਰਾਸ ਨੂੰ ਆਧਾਰ ਬਣਾ ਕੇ ਗੁਰਦੇਵ ਜੀ ਨੇ ਦ੍ਰਿਸ਼ਟਮਾਨ ਜਗਤ ਦੀ ਸਾਰੀ ਰਚਨਾ ਨੂੰ ਪਰਮਾਤਮਾ ਦੀ ਰਾਸ ਦਾ ਰੂਪ ਦਿੰਦਿਆਂ ਅਤਿ ਸੁੰਦਰ ਨਕਸ਼ਾ ਖਿੱਚਿਆ ਹੈ।]

'ਰਾਸ' ਦਾ ਅਰਥ ਹੈ 'ਨਾਟਕ' ਅਥਵਾ 'ਖੇਲ'। ਸਤਿਗੁਰੂ ਜੀ ਕਹਿੰਦੇ ਹਨ ਕਿ ਮੰਨ ਲਉ ਸਮੇਂ ਦੀ ਵੰਡ ਮੁਤਾਬਿਕ ਸਾਰੀਆਂ ਘੜੀਆਂ ਗੋਪੀਆਂ ਹਨ; (ਦਿਨ ਦੇ ਸਾਰੇ ਪਹਿਰ ਮਾਨੋ) ਕਾਨ੍ਹ ਹਨ; ਪਉਣ ਪਾਣੀ ਤੇ ਅੱਗ, (ਮਾਨੋ) ਗਹਿਣੇ ਹਨ (ਜੋ ਉਹਨਾਂ ਗੋਪੀਆਂ ਨੇ ਪਾਏ ਹੋਏ ਹਨ)। (ਰਾਸਾਂ ਵਿਚ ਰਾਸਧਾਰੀਏ ਅਵਤਾਰਾਂ ਦਾ ਸਾਂਗ ਬਣਾ ਕੇ ਗਾਉਂਦੇ ਹਨ, ਕੁਦਰਤ ਦੀ ਇਸ ਰਾਸ ਵਿਚ) ਚੰਦਰਮਾ ਤੇ ਸੂਰਜ (ਮਾਨੋ) ਦੋ ਅਵਤਾਰ ਹਨ। ਸਾਰੀ ਧਰਤੀ (ਰਾਸ ਪਾਉਣ ਲਈ) ਮਾਲ ਧਨ ਹੈ ਅਤੇ (ਜਗਤ ਦੇ ਧੰਧੇ) ਰਾਸ ਦਾ ਵਰਤਣ ਵਲੇਵਾ ਹਨ। (ਜਗਤ ਰੂਪ ਮਾਇਆ ਦੀ ਇਸ ਰਾਸ ਵਿਚ ਗੁਰੂ) ਗਿਆਨ ਤੋਂ ਸੱਖਣੀ ਦੁਨੀਆ ਠੱਗੀ ਜਾ ਰਹੀ ਹੈ ਤੇ ਇਸ ਨੂੰ ਜਮਕਾਲ ਖਾਈ ਜਾ ਰਿਹਾ ਹੈ।

ਕਿਉਂਕਿ, ਗੁਰੂ ਗਿਆਨ ਤੋਂ ਵਾਂਝੇ ਰਹਿਣ ਵਾਲੇ ਲੋਕਾਂ ਨੂੰ ਇਹ ਸੋਝੀ ਨਹੀਂ ਹੁੰਦੀ ਕਿ ਇਹ ਸਭ 'ਕਰਤਾ-ਪੁਰਖ' ਦਾ ਆਪਣਾ ਹੀ ਇਕ ਖੇਲ ਹੈ। ਇਹ ਸਾਰਾ ਜਗਤ ਉਸ ਦਾ ਹੀ ਰਚਿਤ ਇਕ ਤਮਾਸ਼ਾ ਹੈ ਅਤੇ ਇਸ ਵਿਚਲੇ ਵੱਖ-ਵੱਖ ਪਾਤਰਾਂ ਦੇ ਅਨੇਕ ਰੂਪਾਂ ਵਿਚ ਉਹ ਆਪ ਹੀ ਵਰਤ ਰਿਹਾ ਹੈ, ਜਿਸ ਕਾਰਨ ਅਜਿਹੇ ਅਗਿਆਨੀ ਲੋਕਾਂ ਵਿੱਚੋਂ ਕਈ ਆਪਣੇ ਆਪ ਨੂੰ ਕਰਤਾ ਮੰਨ ਕੇ ਹਉਮੈ ਦੇ ਬੰਧਨ ਵਿਚ ਬੱਝ ਜਾਂਦੇ ਹਨ ਅਤੇ ਕਈ ਇਸ ਜਗਤ-ਖਲਾਰੇ ਨੂੰ ਸੱਚ ਸਮਝ ਕੇ ਭੁਲੇਖੇ ਵਿਚ ਅਜਿਹੇ ਖੱਚਤ ਹੁੰਦੇ ਹਨ ਕਿ ਉਹਨਾਂ ਦੀ ਸਾਰੀ ਉਮਰ ਹਰਖ ਸੋਗ ਅਤੇ ਦੁੱਖ ਸੁੱਖ ਦੇ ਧੱਕੇ-ਧੋੜਿਆਂ ਵਿਚ ਹੀ ਗੁਜ਼ਰ ਜਾਂਦੀ ਹੈ।

ਜਿਸ ਪਰਮਾਤਮਾ ਨੇ ਪੈਦਾ ਕੀਤਾ ਹੈ, ਉਸ ਨਾਲ ਡੂੰਘੀ ਸਾਂਝ ਪਾਉਣ ਦੀ

ਥਾਂ ਹੋਰ ਹੋਰ ਯਤਨ ਕਰਦੇ ਰਹਿੰਦੇ ਹਨ, ਤਾਂ ਕਿ ਸੁਖੀ ਹੋ ਸਕੀਏ। ਦੁਨਿਆਵੀ ਰਸਾਂ ਦੇ ਚਸਕਿਆਂ ਕਾਰਨ ਐਸੇ ਮਨੁੱਖਾਂ ਨੂੰ ਮਨ ਦੇ ਰੋਗ, ਸਰੀਰ ਦੇ ਰੋਗ ਤੇ ਝਗੜੇ-ਝੰਬੇਲੇ ਹੀ ਚੰਬੜੇ ਰਹਿੰਦੇ ਹਨ। ਕਦੇ ਵੀ ਉਹਨਾਂ ਦੇ ਮਨ ਦਾ ਕਲੇਸ਼ ਨਹੀਂ ਮਿਟਦਾ। ਅਜਿਹੀ ਅਗਿਆਨਮਈ ਅਵਸਥਾ ਵਿਚ ਫਸਿਆ ਹੋਇਆ ਬੰਦਾ ਪੂਰਨ ਪਾਰਬ੍ਰਹਮ ਮਾਲਕ-ਪ੍ਰਭੂ ਦੇ ਪ੍ਰਤਾਪ ਨੂੰ ਨਹੀਂ ਸਮਝਦਾ। ਗੁਰਵਾਕ ਹੈ :

**ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ ॥**
**ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ ॥**
**ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ ॥**
**ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ ॥**

*(ਥਿਤੀ ਗਉੜੀ ਮ: ੫, ਪੰਨਾ 297)*

ਭਾਵੇਂ, ਅਸੀਂ ਵਧੇਰੇ ਲੋਕ ਇਸ ਸ਼੍ਰੇਣੀ ਵਿਚ ਹੀ ਗਿਣੇ ਜਾਣ ਵਾਲੇ ਹਾਂ, ਪਰੰਤੂ ਫਿਰ ਵੀ ਇਸ ਹਕੀਕਤ ਨੂੰ ਸਮਝਣ ਲਈ ਸਾਹਿਬ ਸ੍ਰੀ ਗੁਰੂ ਅੰਗਦ ਸਾਹਿਬ ਜੀ ਮਹਾਰਾਜ ਦੇ ਸਮਕਾਲੀ ਅਤੇ ਪੰਜਾਬ ਦੇ ਪ੍ਰਸਿੱਧ ਨਗਰ ਹਰੀ-ਕੇ ਅਤੇ ਖਡੂਰ ਦੇ ਦੋ ਚੌਧਰੀਆਂ ਦੇ ਜੀਵਨ-ਚਰਿੱਤਰ ਇਸ ਪੱਖੋਂ ਵਿਚਾਰੇ ਜਾ ਸਕਦੇ ਹਨ, ਕਿਉਂਕਿ ਉਹਨਾਂ ਦੀ ਅਗਿਆਨਤਾ ਤੇ ਹਉਮੈ ਭਰਪੂਰ ਜ਼ਿੰਦਗੀ ਦੀਆਂ ਘਟਨਾਵਾਂ 'ਤੇ ਹੋਈ ਖ਼ੁਆਰੀ ਦਾ ਵਰਣਨ ਗੁਰ-ਇਤਿਹਾਸ ਦਾ ਇਕ ਭਾਗ ਬਣ ਚੁੱਕਾ ਹੈ। ਐਸੇ ਲੋਕਾਂ ਨੂੰ ਪ੍ਰਾਪਤ ਹੋਈਆਂ ਮਾਇਕ ਵਡਿਆਈਆਂ, ਪਦਾਰਥਕ ਐਸ਼ਵਰਜ ਅਤੇ ਸੁੱਖਾਂ ਦੇ ਹੋਰ ਕਈ ਸਾਧਨਾਂ ਨੂੰ ਆਧਾਰ ਬਣਾ ਕੇ, ਜਦੋਂ ਕਿਧਰੇ ਦੁਨਿਆਵੀ ਦ੍ਰਿਸ਼ਟੀਕੋਣ ਤੋਂ ਦੇਖਿਆ ਜਾਂਦਾ ਹੈ ਤਾਂ ਭਾਵੇਂ ਉਹ ਬਹੁਤ ਸੁਖੀ ਜਾਪਦੇ ਹਨ, ਕਿਉਂਕਿ ਸਾਨੂੰ ਉਨ੍ਹਾਂ ਦਾ ਕੇਵਲ ਬਾਹਰੀ ਰੂਪ ਹੀ ਨਜ਼ਰੀਂ ਪੈਂਦਾ ਹੈ। ਅਸੀਂ ਉਨ੍ਹਾਂ ਦੇ ਬੁੱਲ੍ਹਾਂ ਦਾ ਹਾਸਾ ਹੀ ਦੇਖਦੇ ਹਾਂ, ਅੰਦਰਲਾ ਰੋਣਾ ਨਹੀਂ, ਪਰੰਤੂ ਗੁਰੂ-ਦ੍ਰਿਸ਼ਟੀ ਉਨ੍ਹਾਂ ਨੂੰ ਸੜੇ ਹੋਏ ਐਸੇ ਕਾਨਿਆਂ ਦੀ ਤਰ੍ਹਾਂ ਦੇਖਦੀ ਹੁੰਦੀ ਹੈ, ਜੋ ਸੂਰਜ ਦੀ ਰੌਸ਼ਨੀ ਵਿਚ ਦੂਰੋਂ ਦੇਖਣ ਨੂੰ ਤਾਂ ਬਹੁਤ ਚਮਕਦੇ ਹਨ, ਪਰ ਉਹਨਾਂ ਦੇ ਅੰਦਰ ਸੁਆਹ ਭਰੀ ਹੁੰਦੀ ਹੈ।

ਕਿਉਂਕਿ, ਆਪਣੇ ਆਪ ਨੂੰ ਚਉਧਰੀ ਤੇ ਰਾਇ ਸਾਹਿਬ ਆਦਿਕ ਅਖਵਾਉਣ ਵਾਲੇ ਬੰਦੇ ਅਭਿਮਾਨੀ ਹੋਣ ਕਰਕੇ ਸੱਚੇ ਸਾਹਿਬ ਪਰਮੇਸ਼ਰ ਨੂੰ ਭੁੱਲਣ ਕਾਰਨ, ਅੰਦਰੋਂ ਈਰਖਾ, ਵਿਰੋਧ ਤੇ ਤ੍ਰਿਸ਼ਨਾ ਦੀ ਅਗਨ ਵਿਚ ਜਲ-ਬਲਦੇ ਹਨ, ਭਾਵ, ਉਨ੍ਹਾਂ ਅੰਦਰੋਂ ਇਨਸਾਨੀਅਤ ਦੇ ਦੈਵੀ ਗੁਣਾਂ ਦਾ ਅਭਾਵ ਹੋ ਜਾਂਦਾ ਹੈ। ਗੁਰਵਾਕ ਹੈ :

**ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥**
**ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥**
**ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥੬॥**

*(ਸਿਰੀਰਾਗੁ ਮ: ੧, ਪੰਨਾ 63)*

ਭਗਤ ਕਬੀਰ ਜੀ ਭੀ ਲਿਖਦੇ ਹਨ ਕਿ ਜੇ ਸੋਨੇ ਦੇ ਲਾਲ ਜੜਾਊ ਕੁੰਡਲ ਬਣੇ ਹੋਣ ਤੇ ਇਹ ਕੁੰਡਲ ਲੋਕਾਂ ਨੇ ਕੰਨਾਂ ਵਿਚ ਪਾਏ ਹੋਣ, ਪਰ ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਨਹੀਂ ਵੱਸਦਾ, ਸਾਨੂੰ ਤਾਂ ਉਹਨਾਂ ਦੇ ਇਹ ਕੁੰਡਲ ਸੜੇ ਹੋਏ ਕਾਨਿਆਂ ਵਾਂਗ ਦਿੱਸਦੇ ਹਨ। ਉਹਨਾਂ ਦਾ ਰਚਿਤ ਸਲੋਕ ਇਸ ਪ੍ਰਕਾਰ ਹੈ :

**ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ ॥**
**ਦੀਸਹਿ ਦਾਧੇ ਕਾਨ ਜਿਉ ਜਿਨ੍ ਮਨਿ ਨਾਹੀ ਨਾਉ ॥**

*(ਸਲੋਕ ਕਬੀਰ ਜੀ, ਪੰਨਾ 1364)*

ਗੁਰ-ਇਤਿਹਾਸ ਵਿਚ ਜ਼ਿਕਰ ਹੈ ਕਿ ਸੰਨ 1547 ਦੇ ਲਗਭਗ ਸ੍ਰੀ ਗੁਰੂ ਅੰਗਦ ਸਾਹਿਬ ਜੀ ਮਹਾਰਾਜ ਨੇ ਗੁਰਗੱਦੀ ਦੀ ਬਖ਼ਸ਼ਿਸ਼ ਹੋਣ ਉਪਰੰਤ, ਕੁਝ ਕੁ ਗੁਰਸਿੱਖਾਂ ਸਮੇਤ ਇਕ ਛੋਟਾ ਜਿਹਾ ਸਫ਼ਰ ਕੀਤਾ। ਵੈਰੋਵਾਲ ਦੇ ਨੇੜਿਓਂ ਬਿਆਸਾ ਪਾਰ ਕਰ ਕੇ ਗੁਰੂ ਕੀ ਨਗਰੀ ਸੁਲਤਾਨਪੁਰ ਦੇ ਦਰਸ਼ਨ ਕੀਤੇ ਅਤੇ ਉਥੋਂ ਦੀ ਧੂੜ ਆਪਣੇ ਮੁਖ-ਮਸਤਕ ਨੂੰ ਲਾਈ। ਕੁਝ ਦਿਹਾੜੇ ਏਥੇ ਟਿਕ ਕੇ ਸਤਿਸੰਗ ਕਰਦੇ ਰਹੇ।

ਇਸ ਪ੍ਰਕਾਰ ਗੁਰੂ ਨਾਨਕ ਸਾਹਿਬ ਜੀ ਦੀ ਵਿਚਾਰਧਾਰਾ ਦਾ ਪ੍ਰਕਾਸ਼ ਕਰਦੇ ਹੋਏ ਸਤਲੁਜ ਨੂੰ ਪਾਰ ਕਰ ਕੇ ਗੁਰੂ ਸਰੂਪ ਵਿਚ ਪਹਿਲੀ ਵਾਰ ਆਪਣੀ ਜਨਮ ਭੂਮੀ, ਸ੍ਰੀ ਮੁਕਤਸਰ ਦੇ ਨੇੜੇ 'ਮੱਤੇ ਦੀ ਸਰਾਂ' ਪਹੁੰਚੇ। ਹੁਣ ਇਸ ਪਿੰਡ ਦਾ ਨਾਮ 'ਨਾਂਗੇ ਦੀ ਸਰਾਂ' ਹੈ ਅਤੇ ਇਹ ਜ਼ਿਲ੍ਹਾ ਮੁਕਤਸਰ ਵਿਚ ਹੈ। ਸ੍ਰੀ ਗੁਰੂ ਅੰਗਦ ਸਾਹਿਬ ਜੀ ਮਹਾਰਾਜ ਦੇ ਜਨਮ-ਸਥਾਨ ਅਤੇ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੀ ਆਮਦ ਨਾਲ ਸੰਬੰਧਿਤ ਗੁਰਦੁਆਰੇ ਵੀ ਇੱਥੇ ਸਥਾਪਤ ਹੋ ਚੁੱਕੇ ਹਨ।

ਗੁਰਦੇਵ ਜੀ ਨੇ ਦੇਖਿਆ ਕਿ ਉਹਨਾਂ ਦੇ ਬਜ਼ੁਰਗਾਂ ਵੇਲੇ ਦਾ ਘੁੱਗ ਵੱਸਦਾ ਨਗਰ ਹੁਣ ਇਕ ਉਜੜਿਆ ਹੋਇਆ ਥੇਹ ਬਣਿਆ ਪਿਆ ਹੈ, ਕਿਉਂਕਿ ਚੌਧਵੀਂ ਸਦੀ ਦੇ ਅਖ਼ੀਰ ਵਿਚ ਤੈਮੂਰ ਤੇ ਫਿਰ ਸੋਲ੍ਹਵੀਂ ਸਦੀ ਦੇ ਆਰੰਭਕ ਦੌਰ ਵਿਚ ਬਾਬਰ ਦੇ ਹਮਲਿਆਂ ਸਮੇਂ ਬਲੋਚਾਂ ਤੇ ਪਚਾਧਿਆਂ (ਪੱਛਮੀ ਲੋਕ) ਨੇ ਲੁੱਟ-ਮਾਰ ਕਰ ਕੇ ਇਸ ਪਿੰਡ ਨੂੰ ਢਹਿ ਢੇਰੀ ਕਰ ਦਿੱਤਾ ਸੀ, ਪਰ ਐਸਾ ਦੇਖ ਕੇ ਗੁਰਦੇਵ ਜੀ ਨਿਰਾਸਤਾ ਭਰੀ ਉਦਾਸੀ ਦੀ ਦਿਸ਼ਾ ਵਿਚ ਨਹੀਂ ਗਏ, ਸਗੋਂ ਕਿਸੇ ਵੈਰਾਗੀਆ-ਚਾਉ ਵਿਚ ਭਰ ਕੇ ਕਰਤਾ-ਪੁਰਖ ਦੀ ਅਥਾਹ ਸ਼ਕਤੀ ਤੇ ਸਮਰੱਥਾ ਨੂੰ ਪ੍ਰਗਟਾਉਂਦਾ ਹੋਇਆ ਗੁਰੂ-ਬਾਬੇ ਨਾਨਕ ਦਾ ਉਚਾਰਨ ਕੀਤਾ, ਹੇਠ ਲਿਖਿਆ ਸ਼ਬਦ ਗਾਇਆ ਅਤੇ ਫਿਰ ਗੁਰੂ ਦਰਸ਼ਨ ਦੀ ਅਭਿਲਾਖਾ ਰੱਖ ਕੇ ਮਿਲਣ ਆਏ ਸ਼ਰਧਾਲੂਆਂ ਨੂੰ ਇਸ ਸ਼ਬਦ ਦੇ ਅਰਥ-ਭਾਵ ਵੀ ਸਮਝਾਏ :

**ਸੀਹਾ ਬਾਜਾ ਚਰਗਾ, ਕੁਹੀਆ ਏਨਾ ਖਵਾਲੇ ਘਾਹ ॥**
**ਘਾਹੁ ਖਾਨਿ ਤਿਨਾ ਮਾਸੁ ਖਵਾਲੇ, ਏਹਿ ਚਲਾਏ ਰਾਹ ॥**
**ਨਦੀਆ ਵਿਚਿ ਟਿਬੇ ਦੇਖਾਲੇ, ਥਲੀ ਕਰੇ ਅਸਗਾਹ ॥**
**ਕੀੜਾ ਥਾਪਿ ਦੇਇ ਪਾਤਿਸਾਹੀ, ਲਸਕਰ ਕਰੇ ਸੁਆਹ ॥**
**ਜੇਤੇ ਜੀਅ ਜੀਵਹਿ ਲੈ ਸਾਹਾ, ਜੀਵਾਲੇ ਤਾ ਕਿ ਅਸਾਹ ॥**
**ਨਾਨਕ ਜਿਉ ਜਿਉ ਸਚੇ ਭਾਵੈ, ਤਿਉ ਤਿਉ ਦੇਇ ਗਿਰਾਹ ॥**

*(ਵਾਰ ਮਾਝ, ਮ: ੧, ਪੰਨਾ 144)*

[*ਅਰਥ :* ਸ਼ੇਰਾਂ, ਬਾਜ਼ਾਂ, ਚਰਗਾਂ ਤੇ ਕੁਹੀਆਂ (ਆਦਿਕ, ਜਿਹੜੇ ਮਾਸਾਹਾਰੀ ਜੀਵ ਹਨ, ਜੇ ਨਿਰੰਕਾਰ ਨੂੰ ਭਾਵੇ ਤਾਂ ਉਹ) ਇਹਨਾਂ ਨੂੰ ਘਾਹ ਖਵਾ ਦਿੰਦਾ ਹੈ (ਭਾਵ, ਉਹਨਾਂ ਦੀ ਮਾਸ ਖਾਣ ਦੀ ਵਾਦੀ ਤਬਦੀਲ ਕਰ ਦੇਂਦਾ ਹੈ)। ਜੋ ਘਾਹ ਖਾਂਦੇ ਹਨ, ਉਹਨਾਂ ਨੂੰ ਮਾਸ ਖਵਾ ਦਿੰਦਾ ਹੈ। ਸੋ, ਪ੍ਰਭੂ ਇਹੋ ਜਿਹੇ ਰਾਹ ਤੋਰ ਦੇਂਦਾ ਹੈ।

ਪ੍ਰਭੂ (ਵਗਦੀਆਂ) ਨਦੀਆਂ ਵਿਚ ਟਿੱਬੇ ਵਿਖਾਲ ਦੇਂਦਾ ਹੈ ਤੇ ਰੇਤਲੇ ਥਾਵਾਂ ਨੂੰ ਡੂੰਘੇ ਪਾਣੀ (ਸਮੁੰਦਰ) ਬਣਾ ਦੇਂਦਾ ਹੈ। ਕੀੜੇ ਨੂੰ ਬਾਦਸ਼ਾਹੀ (ਤਖ਼ਤ) ਉੱਤੇ ਬਿਠਾ ਦੇਂਦਾ ਹੈ ਤੇ ਬਾਦਸ਼ਾਹੀ ਲਸ਼ਕਰਾਂ ਨੂੰ ਸੁਆਹ ਕਰ ਦਿੰਦਾ ਹੈ। ਜਿਤਨੇ ਵੀ ਜੀਵ ਸੰਸਾਰ ਵਿਚ ਜੀਉਂਦੇ ਹਨ, ਸਾਰੇ ਸਾਹ ਲੈ ਕੇ ਜੀਉਂਦੇ ਹਨ (ਭਾਵ, ਤਦ ਤਕ ਜੀਉਂਦੇ ਹਨ, ਜਦ ਤਕ ਸਾਹ ਲੈਂਦੇ ਹਨ); (ਪਰ ਜੇ ਪ੍ਰਭੂ ਜੀਉਂਦੇ ਰੱਖਣੇ ਚਾਹੇ, ਤਾਂ ਸਾਹ ਦੀ ਭੀ ਕੀਹ ਮੁਥਾਜੀ ਹੈ ? ਹੇ ਨਾਨਕ ! ਜਿਵੇਂ ਜਿਵੇਂ ਪ੍ਰਭੂ ਦੀ ਰਜ਼ਾ ਹੈ, ਤਿਵੇਂ ਤਿਵੇਂ ਜੀਵਾਂ ਨੂੰ ਰੋਜ਼ੀ ਦੇਂਦਾ ਹੈ।]

ਸਤਿਗੁਰੂ ਜੀ ਵਲੋਂ ਸ਼ਬਦ ਦੇ ਅਰਥ-ਭਾਵ ਸਮਝਾਉਣ ਦਾ ਮਕਸਦ ਤਾਂ ਇਹੋ ਸੀ ਕਿ ਸੁਣਨ ਵਾਲੇ ਕਰਤਾਰ ਦੇ ਨਿਰਮਲ-ਭਉ ਵਿਚ ਵਿਚਰਨ ਅਤੇ ਉਹਨਾਂ ਅੰਦਰੋਂ ਕਰਤਾ-ਪਨ ਦੀ ਹਉਮੈ ਮਿਟੇ। ਉਹ ਨਿਮਰਤਾ ਤੇ ਸੁਖ-ਸਹਜ-ਸੇਤੀ ਜੀਉਣ ਅਤੇ ਦੂਜਿਆਂ ਨੂੰ ਵੀ ਸੁਖੀ ਜੀਉਣ ਦੇਣ, ਕਿਉਂਕਿ ਜਦੋਂ ਕੋਈ ਮਨੁੱਖ ਦਾਤਾਰ-ਕਰਤੇ ਨੂੰ ਭੁੱਲਦਾ ਹੈ, ਤਦੋਂ ਹੀ ਉਸ ਵਿਚ ਸੁਆਰਥ ਵਧਦਾ ਹੈ ਅਤੇ ਉਹ ਸਰੀਰਕ ਬਲ, ਪਦ-ਪਦਵੀ ਤੇ ਧਨ-ਪਦਾਰਥ ਦੇ ਮਾਣ ਵਿਚ ਦੂਜਿਆਂ ਨਾਲ ਆਕੜ ਭਰਿਆ ਵਰਤਾਰਾ ਵਰਤਦਾ ਹੈ।

ਕੁਸ਼ਤੀਆਂ ਆਦਿਕ ਦੇ ਸੁੰਦਰ ਅਖਾੜੇ ਰਚ ਕੇ ਆਪਣੀ ਸਰੀਰਕ ਸ਼ਕਤੀ ਦਾ ਪ੍ਰਦਰਸ਼ਨ ਕਰਦਾ ਹੈ। ਰਣਭੂਮੀ ਵਿਚ ਜਾ ਕੇ ਝਗੜੇ ਲੜਾਈਆਂ ਜਿੱਤਦਾ ਅਤੇ ਹੰਕਾਰ ਵਿਚ ਆਪਣੇ ਮੂੰਹੋਂ ਬਕੜਵਾਹ ਕਰਦਾ ਹੋਇਆ ਆਖਦਾ ਹੈ ਕਿ ਮੈਨੂੰ ਤੁਸੀਂ ਜਾਣਦੇ ਨਹੀਂ ਓਇ ? ਮੈਂ ਆਪਣੇ ਵੈਰੀਆਂ ਨੂੰ ਮਾਰ ਸਕਦਾ ਹਾਂ। ਯਾਦ ਰੱਖੋ ! ਮੈਂ ਉਹਨਾਂ ਨੂੰ ਕੈਦ ਕਰ ਸਕਦਾ ਹਾਂ ਤੇ ਮੇਰਾ ਜੀਅ ਚਾਹੇ ਤਾਂ ਮੈਂ ਉਹਨਾਂ ਨੂੰ ਕੈਦ 'ਚੋਂ ਛੱਡ ਵੀ ਸਕਦਾ ਹਾਂ। ਨਿਜੀ ਸੁਆਰਥ ਵਿਚ ਫਸੇ ਅਤੇ ਹੰਕਾਰ ਵਿਚ ਆਫਰੇ ਐਸੇ ਮਨੁੱਖ ਨੂੰ ਆਪਣਾ ਮਰਨਾ ਵੀ ਭੁੱਲ ਜਾਂਦਾ ਹੈ।

ਉਸ ਨੂੰ ਇਹ ਖ਼ਿਆਲ ਵੀ ਨਹੀਂ ਰਹਿੰਦਾ ਕਿ ਕਰਤੇ ਦੀ ਕਲਾ ਤੋਂ ਬਗ਼ੈਰ ਮੈਂ ਕੁਝ ਭੀ ਨਹੀਂ ਕਰ ਸਕਦਾ ਅਤੇ ਫਿਰ ਕਰਤਾਰ ਦਾ ਹੁਕਮ ਹੋਣ 'ਤੇ ਜਦੋਂ ਕਾਲ ਨੇ ਆਣ ਦਬੋਚਿਆ ਤਾਂ ਇਹ ਦੁਨਿਆਵੀ ਧਨ-ਪਦਾਰਥ ਤੇ ਮਾਣ ਵਡਿਆਈ ਸਭ ਕੁਛ ਇਥੇ ਹੀ ਰਹਿ ਜਾਣੇ ਹਨ। ਅਸਲ ਵਿਚ ਗੁਰੂ ਕੀ ਜਨਮ ਭੂਮੀ ਦਾ ਉਜਾੜਾ ਭੀ ਐਸੀ ਮਨੋਬ੍ਰਿਤੀ ਦੇ ਅਧੀਨ ਹੀ ਹੋਇਆ ਸੀ। ਗੁਰਬਾਣੀ, ਮਨੁੱਖ ਦੀ ਇਸ ਹੰਕਾਰੀ-ਮਨੋਬ੍ਰਿਤੀ ਨੂੰ ਇਉਂ ਚਿਤਰਦੀ ਹੈ :

**ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ ॥**
**ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ ॥**
**ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ ॥**

*(ਆਸਾ ਮ: ੫, ਪੰਨੇ 379-80)*

ਐਸੀ ਬ੍ਰਿਤੀ ਦਾ ਮਾਲਕ ਸੀ, ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸਮਕਾਲੀ ਤੇ ਜੁਆਨੀ ਦਾ ਹਾਣੀ ਹਰੀ-ਕਿਆਂ ਦਾ ਚੌਧਰੀ 'ਬਖ਼ਤਾਵਰ', ਜਿਹੜਾ ਉਸ ਸਮੇਂ ਲਗਭਗ 70-72 ਪਿੰਡਾਂ ਦਾ ਮਾਮਲਾ ਭਰਦਾ ਸੀ।

ਬਹੁਤ ਧਨੀ ਸੀ, ਪਰ ਬਦ-ਕਿਸਮਤੀ ਨਾਲ ਚੌਧਰਤਾ ਤੇ ਐਸ਼ਵਰਜ ਦੇ ਮਾਣ

ਵਿਚ ਪਰਮੇਸ਼ਰ ਨੂੰ ਭੁੱਲਿਆ ਫਿਰਦਾ ਸੀ। ਹਉਮੈ ਅਧੀਨ ਛੇੜੇ ਕਈ ਪ੍ਰਕਾਰ ਦੇ ਝਗੜਿਆਂ ਕਾਰਨ, ਜਿਥੇ ਇਹ ਮਾਨਸਿਕ ਤੌਰ 'ਤੇ ਰੋਗੀ ਹੋ ਗਿਆ, ਉਥੇ ਇੰਦ੍ਰਾਦਿਕ ਤੇ ਪਦਾਰਥਕ ਰਸਾਂ-ਕਸਾਂ ਵਿਚ ਪਲਚ ਕੇ ਕਈ ਤਰ੍ਹਾਂ ਦੇ ਸਰੀਰਕ ਰੋਗ ਵੀ ਸਹੇੜ ਬੈਠਾ। 'ਹਰੀ-ਕੇ' ਇਕ ਪਿੰਡ ਦਾ ਨਾਮ ਹੈ, ਜੋ ਬਿਆਸਾ ਤੇ ਸਤਲੁਜ ਦੇ ਸੰਗਮ ਸਥਾਨ ਉੱਤੇ, ਪਤਣ ਦੇ ਨੇੜੇ ਵੱਸਿਆ ਹੈ। ਇਥੇ ਵੱਸਣ ਵਾਲੇ ਵਧੇਰੇ ਕਰਕੇ ਹਰੀ-ਕੇ ਗੋਤ ਦੇ ਸਿੱਧੂ ਜੱਟ ਸਨ, ਜਿਹੜੇ 'ਮੱਤੇ ਕੀ ਸਰਾਂ' ਦੇ ਉਜਾੜੇ ਪਿੱਛੋਂ ਇਥੇ ਆਣ ਵੱਸੇ ਸਨ। ਇਸ ਲਈ ਪਿੰਡ ਦਾ ਨਾਮ ਵੀ ਹਰੀ-ਕੇ ਪ੍ਰਸਿੱਧ ਹੋਇਆ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਪੂਜਯ-ਪਿਤਾ ਬਾਬਾ 'ਫੇਰੂ ਮੱਲ' ਜੀ ਵੀ ਕੁਝ ਸਮਾਂ ਪਰਿਵਾਰ ਸਮੇਤ ਇਥੇ ਵੱਸ ਕੇ ਸ਼ਾਹੂਕਾਰਾ ਕਰਦੇ ਰਹੇ ਸਨ। ਇਸ ਲਈ ਹੁਣ ਸਤਿਗੁਰੂ, ਜਦ ਆਪਣੀ ਜਨਮ-ਭੂਮੀ 'ਮੱਤੇ ਕੀ ਸਰਾਂ' ਨੂੰ ਭਾਗ ਲਾ ਕੇ ਵਾਪਸ ਪਰਤੇ ਤਾਂ ਉਹ ਸਿੱਧੇ ਹਰੀ-ਕੇ ਪਿੰਡ ਆਏ, ਕਿਉਂਕਿ ਇਸ ਧਰਤੀ ਨਾਲ ਭੀ ਉਹਨਾਂ ਦੀ ਜੁਆਨੀ ਦੀਆਂ ਕਈ ਯਾਦਾਂ ਜੁੜੀਆਂ ਹੋਈਆਂ ਸਨ।

ਇਸ ਸਮੇਂ ਬਹੁਤ ਸਾਰੀ ਸਿੱਖ ਸੰਗਤ ਭਾਵੇਂ ਪਿੱਛੋਂ ਵੀ ਗੁਰੂ ਜੀ ਮਹਾਰਾਜ ਦੇ ਨਾਲ ਆ ਰਹੀ ਸੀ, ਪਰ ਹੁਣ ਇਥੋਂ ਦੇ ਲੋਕ ਭੀ ਬੜੇ ਚਾਅ ਨਾਲ ਮਿਲਣ ਲਈ ਆਏ, ਕਿਉਂਕਿ ਜਿਥੇ ਉਹਨਾਂ ਵਿੱਚੋਂ ਬਹੁਤ ਸਾਰੇ ਗੁਰੂ ਜੀ ਦੇ ਪੁਰਾਣੇ ਜਾਣੂ ਤੇ ਮੇਲੀ ਸਨ, ਉਥੇ ਉਹਨਾਂ ਲਈ ਇਹ ਵੀ ਖ਼ੁਸ਼ਖ਼ਬਰੀ ਸੀ ਕਿ ਸਾਡਾ ਪੇਂਡੂ ਤੇ ਸਾਥੀ ਜਗਤ-ਗੁਰ-ਬਾਬਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੀ ਗੱਦੀ ਦਾ ਵਾਰਸ ਬਣਿਆ ਹੈ। *ਗੁਰਪ੍ਰਤਾਪ ਸੂਰਜ* ਦੇ ਕਰਤਾ ਭਾਈ ਸੰਤੋਖ ਸਿੰਘ ਨੇ ਲਿਖਿਆ ਹੈ:

> ਦੋਹਰਾ: ਏਕ ਬਾਰ ਸ੍ਰੀ ਗੁਰ ਗਏ ਗ੍ਰਾਮ ਹਰੀਕੇ ਥਾਨ।
> ਪ੍ਰਿਥਮ ਬਾਸ ਤਹਿ ਕੁਛ ਕਿਯੋ ਪਹੁੰਚੇ ਮੇਲੀ ਜਾਨ।੧। *(ਰਾਸਿ 1, ਅੰਸੂ 13)*

ਲਿਖਿਆ ਹੈ ਕਿ ਗੁਰੂ ਕੀ ਮਹਿਮਾ ਸੁਣ ਕੇ ਹਰੀ-ਕਿਆਂ ਦੇ ਚੌਧਰੀ 'ਬਖ਼ਤਾਵਰ' ਨੇ ਵੀ ਗੁਰੂ ਜੀ ਨੂੰ ਮਿਲਣ ਦਾ ਮਨ ਬਣਾ ਲਿਆ। ਇਸ ਨੇ ਗੁਰੂ ਜੀ ਨੂੰ ਸੁਨੇਹਾ ਘੱਲਿਆ ਕਿ ਮੈਂ ਤੁਹਾਨੂੰ ਮਿਲਣ ਆ ਰਿਹਾ ਹਾਂ। ਗੁਰਦੇਵ ਜੀ ਸਮਝ ਗਏ ਕਿ 'ਬਖ਼ਤਾਵਰ' ਦੇ ਮਨ ਵਿਚ ਚੌਧਰੀ ਤੇ ਸ਼ਾਹੂਕਾਰ ਹੋਣ ਦਾ ਅਭਿਮਾਨ ਹੈ। ਇਸ ਲਈ ਉਹਨਾਂ ਨੇ ਚੌਧਰੀ ਦੇ ਸਤਿਕਾਰ ਲਈ ਬੈਠਣ ਵਾਸਤੇ ਇਕ ਵਿਸ਼ੇਸ਼ ਮੂੜ੍ਹਾ ਵੀ ਡਹਾਇਆ।

ਜਦੋਂ ਇਹ ਆਪਣੇ ਕੁਝ ਟਹਿਲੀਆਂ ਤੇ ਕੁਝ ਹੋਰ ਖ਼ਾਸ ਖ਼ਾਸ ਬੰਦਿਆਂ ਨੂੰ ਨਾਲ ਲੈ ਕੇ ਪਹੁੰਚਿਆ ਤਾਂ ਇਸ ਦੇ ਹੋਰ ਸਾਥੀਆਂ ਨੇ ਗੁਰਦੇਵ ਜੀ ਨੂੰ ਨਮਸ਼ਕਾਰ ਕੀਤੀ ਅਤੇ ਸੰਗਤ ਵਿਚ ਮਿਲ ਬੈਠੇ, ਪਰੰਤੂ ਚੌਧਰੀ ਨੇ ਨਾ ਸਿਰ ਝੁਕਾਇਆ, ਨਾ ਮੂੜ੍ਹੇ ਵੱਲ ਤੱਕਿਆ, ਸਗੋਂ ਇਹ ਸਿੱਧਾ ਹੀ ਗੁਰੂ ਜੀ ਦੇ ਪਲੰਘ ਦੇ ਸਿਰਹਾਣੇ ਵੱਲ ਜਾ ਬੈਠਾ:

> ਜਾਇ ਸਿਰ੍ਹਾਨੇ ਕੀ ਦਿਸ਼ ਬੈਠਾ।
> ਸਰਦਾਰੀ ਕੋ ਮਾਨ ਅਮੈਠਾ।
> ਮੂਰਖ ਨਹਿੰ ਜਾਨੀ ਬਡਿਆਈ।
> ਮੈਂ ਸਰਦਾਰ—ਲਖਹਿ ਗਰਬਾਈ॥੮॥

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 1, ਅੰਸੂ 13)*

ਸਹਿਨਸ਼ੀਲਤਾ ਦੀ ਮੂਰਤਿ ਗੁਰਦੇਵ ਜੀ ਨੇ ਆਖਿਆ—ਆਉ ਭਾਈ ਚਉਧਰੀ! ਜੀਉ ਆਇਆਂ ਨੂੰ। ਰਾਜ਼ੀ ਖ਼ੁਸ਼ ਹੋ? ਸਭ ਪਰਿਵਾਰ ਅਨੰਦ ਪ੍ਰਸੰਨ ਹੈ? ਇਉਂ ਕਹਿ ਕੇ ਜਦੋਂ ਚਉਧਰੀ ਨੇ ਸਤ-ਸੰਗੀਆਂ ਵੱਲ ਦੇਖਿਆ ਤਾਂ ਉਹਨਾਂ ਦੇ ਚਿਹਰਿਆਂ ਦੇ ਹਾਵ-ਭਾਵ ਤੱਕ ਕੇ, ਇਸ ਨੇ ਮਹਿਸੂਸ ਕੀਤਾ ਕਿ ਸੰਗਤ ਨੇ ਉਸ ਦੇ ਆਉਣ ਅਤੇ ਪਲੰਘ ਉੱਤੇ ਬੈਠਣ ਦੇ ਵਰਤਾਰੇ ਨੂੰ ਸਤਿਗੁਰੂ ਜੀ ਦੀ ਬੇ-ਅਦਬੀ ਜਾਣਿਆ ਹੈ।

ਐਸਾ ਸਮਝ ਕੇ, ਮਾਇਆ ਮੱਦ-ਮੱਤਾ ਚਉਧਰੀ ਆਪੇ ਹੀ ਬੋਲ ਉਠਿਆ—ਕਿਉਂ ਵੇਂਹਦੇ ਹੋ ਮੇਰੇ ਵੱਲ ਘੂਰ ਘੂਰ ਕੇ? ਕੀ ਹੋ ਗਿਆ ਹੈ ਜੇ ਮੈਂ ਪਲੰਘ ਉੱਤੇ ਬੈਠ ਗਿਆ ਹਾਂ ਤਾਂ, ਕਿਉਂਕਿ ਜੇ ਇਹ ਗੁਰੂ ਹੈ ਤਾਂ ਮੈਂ ਭੀ ਚਉਧਰੀ ਹਾਂ ਬਹੱਤਰ ਪਿੰਡਾਂ ਦਾ। ਕੁਝ ਉਮਰਾ ਵਿਚ ਵੀ ਇਨ੍ਹਾਂ ਤੋਂ ਵਡੇਰਾ ਹੀ ਹੋਵਾਂਗਾ। ਦੂਜੀ ਵੱਡੀ ਗੱਲ ਇਹ ਹੈ ਕਿ ਅਸੀਂ ਬੇਲੀ ਹਾਂ ਦੋਵੇਂ ਛੋਟੀ ਉਮਰਾ ਦੇ। ਕਿਉਂ ਜੀ?

ਐਸਾ ਸੁਣ ਕੇ ਸਤਿਗੁਰੂ ਜੀ ਖਿੜ-ਖਿੜਾ ਕੇ ਹੱਸੇ, ਪਰ ਸਾਰੀ ਸੰਗਤ ਚੁੱਪ ਹੀ ਰਹੀ। ਗੁਰੂ ਜੀ ਕੁਝ ਮੁਸਕਰਾਉਂਦੇ ਹੋਏ ਸਭਾ ਨੂੰ ਸੰਬੋਧਿਤ ਹੋ ਕੇ ਬੋਲੇ—ਭਾਈ! ਚਉਧਰੀ ਜੋ ਕਹਿ ਰਿਹਾ ਹੈ, ਬਿਲਕੁਲ ਸਤਿ ਹੈ। ਇਹ ਸਚਮੁੱਚ ਹੀ ਸਾਡਾ ਬਾਲ ਸਖਾਈ ਹੈ। ਗੁਰੂ ਜੀ ਵਲੋਂ ਹਾਮੀ ਭਰਨ 'ਤੇ ਚਉਧਰੀ ਹੁਣ ਕੁਝ ਹੋਰ ਚੌੜਾ ਹੋਇਆ ਤੇ ਆਪਣੇ ਖੁੱਲ੍ਹੇ-ਡੁੱਲ੍ਹੇ ਸੁਭਾ ਅਤੇ ਕੁਝ ਸਤਿਸੰਗੀਆਂ ਦੇ ਪ੍ਰਭਾਵ ਅਧੀਨ ਫਿਰ ਬੋਲਿਆ—ਦਾਤੇ ਨੇ ਬਹੁਤ ਕੁਝ ਦਿੱਤਾ ਹੈ। ਬਹੁਤੇ ਤੋਂ ਵੀ ਵਧੇਰੇ। ਜੋ ਮਾਣ ਸਤਿਕਾਰ ਤੇ ਧਨ-ਪਦਾਰਥ ਵਿਰਸੇ ਵਿਚ ਮਿਲਿਆ ਸੀ, ਉਸ ਨੂੰ ਹੋਰ ਪਿਆ ਵਧਾਂਦਾ ਹਾਂ। ਸੁਣਿਆ ਹੈ ਕਿ ਤੁਹਾਨੂੰ ਵੀ ਕੁਝ ਲੱਭਾ ਹੈ, ਜੋ ਲੋਕਾਂ ਨੂੰ ਵੰਡਦੇ ਪਏ ਹੋ, ਕੁਛ ਗੱਫਾ ਸਾਨੂੰ ਵੀ ਦੇ ਦਿਉ ਆਪਣੇ ਬਚਪਨ ਦੇ ਯਾਰਾਂ ਨੂੰ, ਹੈਂ! ਕੀ ਖ਼ਿਆਲ ਹੈ?

ਸਤਿਗਰੂ ਜੀ ਬੋਲੇ—ਸੱਜਣਾ! ਖ਼ਿਆਲ ਵਿਚ ਤਾਂ ਇਕ ਨਿਰੰਕਾਰ ਹੈ। ਸ਼ੁਕਰ ਹੈ ਤੈਨੂੰ ਵੀ ਦਾਤੇ ਦੀ ਯਾਦ ਹੈ, ਕਿਉਂਕਿ ਆਮ ਕਰਕੇ ਤਾਂ ਬੰਦੇ ਦਾਤਾਂ ਨੂੰ ਪਾ ਕੇ ਕੇਵਲ ਦਾਤਾਰ ਨੂੰ ਹੀ ਨਹੀਂ ਭੁੱਲਦੇ, ਸਗੋਂ ਮਰਣਾ ਵੀ ਭੁੱਲ ਜਾਂਦੇ ਹਨ। ਇਹੀ ਹੈ ਮਨੁੱਖ ਦੀ ਬਦ-ਕਿਸਮਤੀ। ਭਾਈ! ਮੈਨੂੰ ਤਾਂ ਭਟਕਦੇ ਭਟਕਾਂਦੇ ਨੂੰ ਇਕ ਰੱਬ-ਰੂਪ 'ਗੁਰੂ ਨਾਨਕ' ਲੱਭਾ ਹੈ, ਜੋ ਉਪਦੇਸ਼ ਰੂਪ ਵਿਚ ਮੇਰੇ ਹਿਰਦੇ ਵਿਖੇ ਵੱਸ ਗਿਆ ਹੈ। ਜਿਸ ਤੋਂ ਇਹ ਸੋਝੀ ਮਿਲੀ ਕਿ ਜਦ ਤਕ ਕੋਈ ਮਨੁੱਖ ਅਕਾਲ ਪੁਰਖ ਨੂੰ ਨਹੀਂ ਪਛਾਣਦਾ, ਤਦੋਂ ਤਕ ਉਸ ਦਾ ਜਨਮ ਵਿਅਰਥ ਹੈ, ਪਰੰਤੂ ਗੁਰੂ ਕਿਰਪਾ ਸਦਕਾ ਜਿਹੜੇ ਬੰਦੇ ਨਾਮ ਵਿਚ ਜੁੜਦੇ ਹਨ, ਉਹ ਸੰਸਾਰ-ਸਮੁੰਦਰ ਤੋਂ ਪਾਰ ਹੋ ਜਾਂਦੇ ਹਨ।

ਇਸ ਲਈ ਮਨੁੱਖ ਨੂੰ ਲੋੜੀਂਦਾ ਹੈ ਕਿ ਉਹ ਸੰਸਾਰ ਵਿਚ ਵਿਚਰਦਾ ਹੋਇਆ ਹਰ ਵੇਲੇ ਮਾਲਕ ਪ੍ਰਭੂ ਨੂੰ ਆਪਣੇ ਧਿਆਨ ਵਿਚ ਟਿਕਾਈ ਰੱਖੇ, ਜੋ ਸਾਰੇ ਜਗਤ ਦਾ ਮੂਲ ਅਤੇ ਸਭ ਕੁਝ ਕਰਨ-ਯੋਗ ਹੈ। ਜਿਸ ਕਰਤਾਰ ਦੇ ਵੱਸ ਵਿਚ ਹੈ ਜਗਤ ਦਾ ਬਨਾਣਾ ਅਤੇ ਜਿਸ ਨੇ ਸਾਰੇ ਜਗਤ ਵਿਚ ਆਪਣੀ ਸੱਤ੍ਹਾ ਟਿਕਾਈ ਹੋਈ ਹੈ।

ਐਸਾ ਗੁਰ-ਉਪਦੇਸ਼ ਹੀ ਮੇਰੀ ਨਾ ਨਿਖੁਟਣ ਵਾਲੀ ਰਾਸ-ਪੂੰਜੀ ਹੈ, ਜੋ ਮੈਨੂੰ ਗੁਰੂ ਪਾਸੋਂ ਪ੍ਰਾਪਤ ਹੋਈ ਹੈ ਅਤੇ ਇਹੀ ਮੈਂ ਲੋਕਾਈ ਨੂੰ ਵੰਡ ਰਿਹਾ ਹਾਂ, ਕਿਉਂਕਿ

ਇਸ ਉਪਦੇਸ਼ 'ਤੇ ਤੁਰ ਕੇ ਮੈਂ ਐਸੀ ਉੱਚ-ਆਤਮਿਕ ਅਵਸਥਾ ਵਿਚ ਟਿਕ ਗਿਆ ਹਾਂ, ਜਿਥੇ ਦੁਨਿਆਵੀ ਵਿਕਾਰਾਂ ਦੀ ਹੁਣ ਕੋਈ ਪਹੁੰਚ ਨਹੀਂ ਰਹੀ।

ਸਤਿਗੁਰੂ ਜੀ ਨੇ ਦੁਨੀਆ ਦੇ ਵਿਕਾਰਾਂ ਦੇ ਮੁਕਾਬਲੇ ਵਿਚ, ਮੇਰੀ ਇੱਜ਼ਤ ਰੱਖ ਲਈ ਹੈ। ਜਿਵੇਂ ਕਿਸੇ ਕਿਸਮ ਦਾ ਕੋਈ ਰੋਗੀ, ਜਿਸ ਦਵਾਈ ਦੁਆਰਾ ਰਾਜ਼ੀ ਹੋਇਆ ਹੋਵੇ, ਉਹ ਫਿਰ ਉਸ ਕਿਸਮ ਦੇ ਦੂਜੇ ਰੋਗੀਆਂ ਨੂੰ ਵੀ ਓਹੀ ਦਵਾਈ ਖਾਣ ਦੀ ਸਲਾਹ ਦੇਂਦਾ ਹੈ। ਸੋ ਇਸੇ ਤਰ੍ਹਾਂ ਮੈਂ ਵੀ ਹੁਣ ਲੋਕਾਈ ਨੂੰ ਇਹੀ ਕੂਕ-ਕੂਕ ਸੁਣਾਂਦਾ ਹਾਂ :

**ਨਿਹਫਲੰ ਤਸਿ ਜਨਮਸਿ, ਜਾਵਤੁ ਬ੍ਰਹਮ ਨ ਬਿੰਦਤੇ॥**
**ਸਾਗਰੰ ਸੰਸਾਰਸਿ, ਗੁਰ ਪਰਸਾਦੀ ਤਰਹਿ ਕੇ॥**
**ਕਰਣ ਕਾਰਣ ਸਮਰਥੁ ਹੈ, ਕਹੁ ਨਾਨਕ ਬੀਚਾਰਿ॥**
**ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਖੀ ਧਾਰਿ॥**

*(ਵਾਰ ਮਾਝ, ਮ: ੨, ਪੰਨਾ 148)*

[*ਅਰਥ :* ਜਦ ਤਕ (ਮਨੁੱਖ) ਅਕਾਲ ਪੁਰਖ ਨੂੰ ਨਹੀਂ ਪਛਾਣਦਾ, ਤਦ ਤਕ ਉਸ ਦਾ ਜਨਮ ਵਿਅਰਥ ਹੈ, ਪਰ ਗੁਰੂ ਦੀ ਕਿਰਪਾ ਨਾਲ ਜੋ ਬੰਦੇ (ਨਾਮ ਵਿਚ ਜੁੜਦੇ ਹਨ ਉਹ) ਸੰਸਾਰ ਦੇ ਸਮੁੰਦਰ ਤੋਂ ਤਰ ਜਾਂਦੇ ਹਨ।

ਹੇ ਨਾਨਕ! ਜੋ ਪ੍ਰਭੂ ਜਗਤ ਦਾ ਮੂਲ ਸਭ ਕੁਝ ਕਰਨ-ਯੋਗ ਹੈ, ਜਿਸ ਕਰਤਾਰ ਦੇ ਵੱਸ ਜਗਤ ਦਾ ਬਨਾਣਾ ਹੈ, ਜਿਸ ਨੇ (ਸਾਰੇ ਜਗਤ ਵਿਚ) ਆਪਣੀ ਸੱਤਿਆ ਟਿਕਾਈ ਹੋਈ ਹੈ, ਉਸ ਦਾ ਧਿਆਨ ਧਰ।੨।]

ਚਉਧਰੀ ਜੀ! ਜਿਸ ਸੁਭਾਗੀ ਘੜੀ ਸੱਚ-ਖੰਡ ਸਰੂਪ ਧਰਮਸ਼ਾਲ ਸ੍ਰੀ ਕਰਤਾਰ-ਪੁਰ ਵਿਚ ਪਹਿਲੀ ਵਾਰ ਹਜ਼ੂਰ ਗੁਰੂ ਨਾਨਕ ਸਾਹਿਬ ਜੀ ਦੀ ਚਰਨ ਸ਼ਰਨ ਪਹੁੰਚਿਆ, ਸਫਲ ਗੁਰ-ਦਰਸ਼ਨ ਹੋਏ, ਉਸ ਸਮੇਂ ਅਰਦਾਸ-ਮਈ ਜਿਹੜੇ ਅੰਮ੍ਰਿਤ ਬਚਨ ਮੇਰੇ ਕੰਨੀਂ ਪਏ, ਉਹ ਕੁਝ ਇਸ ਪ੍ਰਕਾਰ ਸਨ : 'ਉਂਜ ਤਾਂ ਸੁਲਤਾਨ ਹੋਣ, ਖ਼ਾਨ ਹੋਣ, ਬਾਦਸ਼ਾਹ ਹੋਣ, ਕਿਸੇ ਨੇ ਭੀ ਇਥੇ ਸਦਾ ਟਿਕੇ ਨਹੀਂ ਰਹਿਣਾ, ਪਰ ਪਰਮਾਤਮਾ ਦੇ ਨਾਮ ਤੋਂ ਜੋ ਜੋ ਖੁੰਝਦਾ ਹੈ, ਉਹ ਜਮ ਦਾ ਦੁੱਖ ਸਹਾਰਦਾ ਹੈ, ਭਾਵ, ਉਹ ਆਪਣੀ ਆਤਮਿਕ ਮੌਤ ਭੀ ਸਹੇੜ ਲੈਂਦਾ ਹੈ। ਇਸੇ ਕਰਕੇ ਮੈਂ ਆਖਦਾ ਹਾਂ—ਹੇ ਪ੍ਰਭੂ! ਮੈਨੂੰ ਤੇਰਾ ਨਾਮ ਹੀ ਸਹਾਰਾ ਹੈ। ਮੈਂ ਹਰ ਵੇਲੇ ਇਹੀ ਅਰਦਾਸ ਕਰਦਾ ਹਾਂ ਕਿ ਜਿਵੇਂ ਹੋ ਸਕੇ, ਮੈਨੂੰ ਆਪਣੇ ਨਾਮ ਵਿਚ ਜੋੜੀ ਰੱਖ, ਮੈਂ ਤੇਰੇ ਨਾਮ ਵਿਚ ਹੀ ਟਿਕਿਆ ਰਹਾਂ।' ਉਸ ਵੇਲੇ ਗੁਰਦੇਵ ਜੀ ਦੇ ਮੁਖੋਂ ਧੁਰ ਕੀ ਬਾਣੀ ਇਉਂ ਪ੍ਰਗਟ ਹੋਈ :

**ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ॥**
**ਨਾਮਹੁ ਭੂਲੈ ਜਮ ਕਾ ਦੁਖੁ ਸਹਨਾ॥**
**ਮੈ ਧਰ ਨਾਮੁ ਜਿਉ ਰਾਖਹੁ ਰਹਨਾ॥** *(ਗਉੜੀ ਮ: ੧, ਪੰਨਾ 227)*

ਦੂਜਾ ਬਚਨ ਸੁਣਿਆ; ਚਉਧਰੀ ਹੋਣ, ਰਾਜੇ ਹੋਣ, ਇਥੇ ਕਿਸੇ ਦਾ ਭੀ ਪੱਕਾ ਡੇਰਾ ਨਹੀਂ ਹੈ, ਪਰ ਜਿਹੜੇ ਸ਼ਾਹ ਨਿਰੀ ਮਾਇਆ ਹੀ ਜੋੜਦੇ ਹਨ, ਨਿਰੇ ਪੈਸੇ ਹੀ ਇਕੱਠੇ ਕਰਦੇ ਹਨ, ਉਹ ਆਤਮਿਕ ਮੌਤੇ ਮਰ ਜਾਂਦੇ ਹਨ। ਇਸ ਲਈ ਮੈਂ ਤਾਂ ਇਹੀ

ਬੇਨਤੀ ਕਰਦਾ ਹਾਂ ਕਿ ਹੇ ਹਰੀ! ਮੈਨੂੰ ਆਤਮਿਕ ਜੀਵਨ ਦੇਣ ਵਾਲਾ ਆਪਣਾ ਨਾਮ ਧਨ ਬਖ਼ਸ਼। ਗੁਰਬਾਣੀ ਧੁੰਨਿ ਉੱਠੀ:

**ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ॥**
**ਸਾਹ ਮਰਹਿ ਸੰਚਹਿ ਮਾਇਆ ਦਾਮ ॥**
**ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥** *(ਗਉੜੀ ਮ: ੧, ਪੰਨਾ 227)*

ਚਉਧਰੀ ਜੀ! ਮੈਂ ਸਤਿਗੁਰੂ ਜੀ ਨੂੰ ਅਦਬ ਸਹਿਤ ਡੰਡਉਤ ਬੰਦਨਾ ਕਰ ਕੇ ਸਹਿਜ ਸੇਤੀ ਸਭਾ ਵਿਚ ਬੈਠ ਗਿਆ। ਗੁਰਦੇਵ ਜੀ ਦਾ ਵਖਿਆਨ ਜਾਰੀ ਰਿਹਾ। ਆਖ਼ਿਰ ਸਮਾਪਤੀ 'ਤੇ ਉਨ੍ਹਾਂ ਆਖਿਆ—ਭਾਈ! ਇਹ ਜਗਤ ਕਰਤਾਰ ਦਾ ਰਚਿਆ ਹੋਇਆ ਇਕ ਖੇਲ ਅਖਾੜਾ ਹੈ। ਇਸ ਵਿਚ ਛਾਲਾਂ ਤਾਂ ਅਸੀਂ ਸਾਰੇ ਹੀ ਬੜੀਆਂ ਮਾਰਦੇ ਹਾਂ, ਮੋਹ-ਮਾਇਆ ਦੇ ਅਧੀਨ ਆਪਣਾ ਆਪਣਾ ਜ਼ੋਰ ਤਾਂ ਅਸੀਂ ਸਾਰੇ ਹੀ ਬੜਾ ਲਗਾਂਦੇ ਹਾਂ, ਪਰ ਹੁੰਦੀ ਗੱਲ ਓਹੀ ਹੈ ਜੋ ਕਰਤਾਰ ਕਰਦਾ ਹੈ।

ਸੋ ਜੇਕਰ ਸਾਨੂੰ ਨਿਸਚੇ ਹੋ ਜਾਵੇ ਕਿ ਗੱਲ ਓਹੀ ਹੋਣੀ ਹੈ, ਜੋ ਸੰਸਾਰ ਅਖਾੜੇ ਲਈ ਸਿਰਜਨਹਾਰ ਕਰਤੇ ਵਲੋਂ ਨਿਯਤ ਹੋ ਚੁੱਕੀ ਹੈ, ਤਾਂ ਫਿਰ ਅਸੀਂ ਆਪਣੀ ਜ਼ੋਰ-ਅਜ਼ਮਾਈ ਛੱਡ ਕੇ ਸ਼ਾਂਤ ਹੋ ਸਕਦੇ ਹਾਂ। ਭਾਈ! ਯਕੀਨ ਕਰਿਓ, ਰੱਬੀ ਦਰਗਾਹ ਵ੍ਹਿਚ ਨਾ ਕਿਸੇ ਦੀ ਉੱਚੀ ਜਾਤ ਦਾ ਜ਼ੋਰ ਚੱਲਦਾ ਹੈ ਅਤੇ ਨਾ ਹੀ ਕਿਸੇ ਹੋਰ ਕਿਸਮ ਦਾ ਕੋਈ ਧੱਕਾ, ਕਿਉਂਕਿ ਅੱਗੇ ਜਿਨ੍ਹਾਂ ਨਾਲ ਵਾਹ ਪੈਣਾ ਹੈ, ਉਹ ਨਵੇਂ ਹਨ, ਉਹ ਨਹੀਂ ਪਛਾਣਦੇ ਕਿ ਤੁਸੀਂ ਕੌਣ ਹੋ, ਉੱਚ ਜਾਤੀਏ ਧਨੀ-ਸ਼ਾਹ ਹੋ ਕਿ ਚਉਧਰੀ ਰਾਜੇ ਹੋ।

ਓਥੇ ਤਾਂ ਭਾਈ! ਕੇਵਲ ਉਹੀ ਮਨੁੱਖ ਚੰਗੇ ਮੰਨੇ ਜਾਂਦੇ ਹਨ, ਜਿਨ੍ਹਾਂ ਨੂੰ ਸਾਡੇ ਸਾਰਿਆਂ ਅੰਦਰ ਕਚਹਿਰੀ ਲਾਈ ਬੈਠੇ ਪ੍ਰਭੂ ਦੇ ਸੱਚੇ ਦਰਬਾਰ ਵਿਚ ਕਰਮਾਂ ਦਾ ਲੇਖਾ ਹੋਣ ਸਮੇਂ ਆਦਰ ਮਿਲਦਾ ਹੈ, ਭਾਵ, ਜਿਨ੍ਹਾਂ ਨੇ ਜਗਤ ਅਖਾੜੇ ਵਿਚ ਕੋਈ ਭਲੇ ਕੰਮ ਕੀਤੇ ਹਨ। ਹਜ਼ੂਰ ਸੱਚੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਸ ਭਾਵ ਦਾ ਸਲੋਕ ਭੀ ਸੁਣਾਇਆ, ਜੋ ਇਸ ਪ੍ਰਕਾਰ ਹੈ:'

**ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ ॥**
**ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥**
**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥**

*(ਵਾਰ ਆਸਾ, ਮ: ੧, ਪੰਨਾ 469)*

"ਸਾਹ ਮਰਹਿ ਸੰਚਹਿ ਮਾਇਆ ਦਾਮ," ਵਾਲਾ ਗੁਰਵਾਕ ਸੁਣ ਕੇ ਤਾਂ ਮੇਰੇ ਅੰਦਰ ਪਹਿਲਾਂ ਹੀ ਹਲ-ਚਲ ਮੱਚੀ ਹੋਈ ਸੀ, ਕਿਉਂਕਿ ਅਸੀਂ ਵੀ ਤਾਂ ਪਿਉ ਦਾਦੇ ਦੇ ਵੇਲੇ ਤੋਂ ਸ਼ਾਹੂਕਾਰਾ ਕਰ ਰਹੇ ਸਾਂ ਅਤੇ ਮੈਂ ਵੀ ਹੁਣ ਓਹੀ ਰਾਹ ਅਪਣਾਈ ਬੈਠਾ ਸਾਂ ਤੇ ਸ਼ਾਹੂਕਾਰੇ ਦਾ ਮਾਣ ਵੀ ਬੜਾ ਸੀ। ਚਉਧਰੀ ਜੀ ਦੇ ਬਾਪ ਨਾਲ ਵੀ ਤਾਂ ਪਿਤਾ ਜੀ ਦੀ ਇਥੇ ਸ਼ਾਹੂਕਾਰੇ ਦੀ ਹੀ ਸਾਂਝ-ਭਿਆਲੀ ਸੀ, ਜਿਸ ਸਦਕਾ ਸਾਡੀ ਇਕ ਦੂਜੇ ਨਾਲ ਕੁਝ ਜਾਣ-ਪਛਾਣ ਬਣੀ ਹੋਈ ਹੈ।

ਪਰ, ਜਦੋਂ ਮੈਂ ਇਹ ਅੰਮ੍ਰਿਤ ਬਚਨ ਸੁਣਿਆ ਕਿ "ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ," ਫਿਰ ਤਾਂ ਮੈਂ ਆਪਣੇ ਆਪ ਨੂੰ ਸੰਭਾਲ ਨਾ ਸਕਿਆ। ਮੈਂ ਹੱਥ ਜੋੜ ਖੜਾ ਹੋਇਆ ਅਤੇ ਸ੍ਵਾਂਤੀ ਬੂੰਦ ਲਈ ਪਿਆਸ ਵਿਚ ਤੜਪ ਰਹੇ ਪਪੀਹੇ ਵਾਂਗ ਮੇਰੇ ਹਿਰਦੇ ਵਿੱਚੋਂ ਬੇ-ਮੁਹਾਰੇ ਹੀ ਤਰਲੇ ਭਰੀ ਇਹ ਪੁਕਾਰ ਨਿਕਲਣ ਲੱਗੀ—"ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ॥"..."ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ॥"

ਮਿਹਰਬਾਨ ਸਤਿਗੁਰੂ ਸਿੰਘਾਸਨ ਤੋਂ ਉੱਠ ਕੇ ਦਾਸਰੇ ਨੂੰ ਗਲਵਕੜੀ ਵਿਚ ਲੈਣ ਹੀ ਵਾਲੇ ਸਨ ਕਿ ਮੈਂ ਉਹਨਾਂ ਦੇ ਚਰਨ-ਕਮਲਾਂ 'ਤੇ ਢਹਿ ਪਿਆ। ਸਮਰੱਥ ਸਤਿਗੁਰੂ ਜੀ ਦਾ ਮਿਹਰਾਂ ਭਰਿਆ ਹੱਥ ਮੇਰੇ ਸੀਸ 'ਤੇ ਟਿਕ ਗਿਆ। ਉਹ ਰਸ, ਉਹ ਸੁੱਖ, ਉਹ ਨਜ਼ਾਰਾ ਵਰਣਨ ਕਰ ਸਕਣਾ ਅਸੰਭਵ ਹੈ। ਮੇਰੇ ਨੈਣ ਮੁੰਦੇ ਗਏ ਅਤੇ ਰੋਮ-ਰੋਮ ਵਿਚ ਰੱਬੀ ਪਿਆਰ ਦੀਆਂ ਕੋਈ ਇਲਾਹੀ ਝਰਨਾਟਾਂ ਛਿੜ ਗਈਆਂ।

ਮੈਨੂੰ ਇਉਂ ਜਾਪਿਆ ਜਿਵੇਂ ਮੇਰੇ ਹਿਰਦੇ ਵਿਚ ਨਾਮ-ਅੰਮ੍ਰਿਤ ਛਹਿਬਰ ਲਾ ਕੇ ਵੱਸ ਪਿਆ ਹੋਵੇ, ਜਿਸ ਦੀ ਬਰਕਤ ਸਦਕਾ ਦੇਵਤੇ, ਮਨੁੱਖ, ਗਣ ਤੇ ਰਿਸ਼ੀ ਮੁਨੀ ਪ੍ਰਤੱਖ ਤੌਰ 'ਤੇ ਭਿੱਜ ਰਹੇ ਹੋਣ।

ਧੰਨ ਧੰਨ ਸ੍ਰੀ ਗੁਰੂ ਅੰਗਦ ਸਾਹਿਬ ਜੀ ਮਹਾਰਾਜ ਦੀ ਮੁਬਾਰਿਕ ਰਸਨਾ ਤੋਂ ਗੁਰੂ ਮਿਲਾਪ ਦੀ ਗਾਥਾ ਅਤੇ ਹੋਰ ਅੰਮ੍ਰਿਤ ਬਚਨ ਸੁਣ ਕੇ ਸਚਿਆਰ ਸਤਿਸੰਗੀ ਤਾਂ ਗਦ-ਗਦ ਹੋ ਰਹੇ ਸਨ, ਪਰ ਚਉਧਰੀ 'ਬਖ਼ਤਾਵਰ' ਲਈ ਬੈਠਣਾ ਮੁਸ਼ਕਲ ਹੋ ਰਿਹਾ ਸੀ। ਪ੍ਰਤੀਤ ਹੋ ਰਿਹਾ ਸੀ ਕਿ ਸੱਚ ਦੇ ਵਰਤਾਰੇ ਕਾਰਨ ਉਸ ਦਾ ਚਿੱਤ ਉਦਾਸ ਹੋ ਰਿਹਾ ਹੈ, ਕਿਉਂਕਿ ਗੁਰੂ-ਮੇਘ ਦੀ ਉਪਦੇਸ਼ ਰੂਪ ਅੰਮ੍ਰਿਤ ਵਰਖਾ, ਚਉਧਰੀ ਦੇ ਉਸਾਰੇ ਹੋਏ ਕੂੜੇ ਮਾਇਆਵੀ-ਮਹੱਲਾਂ ਨੂੰ ਢਾਹ ਰਹੀ ਜਾਪਦੀ ਸੀ।

ਇਸ ਲਈ ਆਖ਼ਿਰ ਉਹ ਭਾਗ-ਹੀਣ ਵਿੱਚੋਂ ਹੀ ਬੋਲ ਪਿਆ, ਛੱਡੋ ਜੀ! ਕਿਹੜੀ ਰਾਮ ਕਹਾਣੀ ਛੇੜ ਲਈ ਜੇ? ਦੇਖੀ ਜਾਏਗੀ, ਜਦੋਂ ਅੱਗੇ ਜਾਵਾਂਗੇ। ਇਹ ਜਗ ਮਿੱਠਾ ਅਗਲਾ ਕਿੰਨ ਡਿੱਠਾ। ਮੈਂ ਤਾਂ ਸੁਭਾਵਿਕ ਥੋਨੂੰ ਮਿਲਣ ਆਇਆ ਸੀ।

ਗੁਰੂ ਦਰਸ਼ਨ ਤੇ ਸੰਗਤ ਦੀ ਮਹਿਮਾ ਤੋਂ ਕੋਰਾ ਚਉਧਰੀ, ਗੁਰੂ ਜੀ ਵੱਲ ਕੁਝ ਰੁਖ਼ ਕਰਕੇ 'ਹੱਛਾ ਫਿਰ' ਕਹਿੰਦਿਆਂ ਉਠਿਆ ਤੇ ਸਾਥੀਆਂ ਨੂੰ ਇਸ਼ਾਰੇ ਨਾਲ ਬੁਲਾ ਕੇ ਬੁੜ-ਬੁੜਾਂਦਾ ਹੋਇਆ ਤੁਰ ਗਿਆ। 'ਮੈਂ ਸਭ ਸਮਝਦਾ ਹਾਂ, ਕਹਿਣਾ ਧੀ ਨੂੰ, ਸੁਣਾਨਾਂ ਨੂੰਹ ਨੂੰ'। ਇਹਨਾਂ ਲੋਗਾਂ ਦਾ ਤਾਂ ਇਹੀ ਹਾਲ ਹੈ, ਨਾ ਆਪ ਕੋਈ ਦੁਨਿਆਵੀ ਰੰਗ ਮਾਨਣਾ ਤੇ ਨਾ ਹੀ ਦੂਜਿਆਂ ਨੂੰ ਮਾਨਣ ਦੇਣਾ।'

ਚਉਧਰੀ ਦੇ ਉਥੋਂ ਚਲੇ ਜਾਣ ਉਪਰੰਤ ਸੰਗਤ ਵਿੱਚੋਂ ਕਈਆਂ ਨੇ ਆਖਿਆ—ਮਹਾਰਾਜ! ਇਹ ਤਾਂ ਬੜਾ ਮੂਰਖ ਹੈ। ਭਲਿਆਈ ਦੀ ਗੱਲ ਵੀ ਇਸ ਨੂੰ ਬੁਰੀ ਲੱਗੀ ਹੈ। ਇਸ ਨੂੰ ਪਤਾ ਹੀ ਨਹੀਂ ਵੱਡਿਆਂ ਦਾ, ਮਹਾਂਪੁਰਸ਼ਾਂ ਦਾ ਆਦਰ ਕਿਵੇਂ ਕਰੀਦਾ ਹੈ। ਵਰਜਦਿਆਂ ਵਰਜਦਿਆਂ ਹੀ ਆਪ ਜੀ ਦੇ ਸਿਰਹਾਣੇ ਜਾ ਬੈਠਾ।

ਇਕ ਸਤਿਸੰਗੀ ਬੋਲਿਆ—ਕੇਵਲ ਮੂਰਖ ਹੀ ਨਹੀਂ, ਬਦਕਿਸਮਤ ਵੀ ਹੈ। ਜਿਵੇਂ, ਮੀਂਹ ਵਰ੍ਹਨ 'ਤੇ ਟਿੱਬਾ ਸੁੱਕਾ ਹੀ ਰਹਿ ਜਾਂਦਾ ਹੈ, ਇਸ ਦਾ ਹਾਲ ਤਾਂ ਓਹੀ ਹੋਇਆ ਹੈ। ਗੁਰੂ ਬਖ਼ਸ਼ਿਸ਼ ਦਾ ਪਾਤਰ ਨਹੀਂ ਬਣ ਸਕਿਆ। ਸਤਿਗੁਰੂ ਜੀ ਨੇ ਤਾਂ

ਆਪਣੇ ਬਿਰਦ ਦੀ ਪਾਲਣਾ ਕਰਦਿਆਂ ਉਸ ਦਾ ਹੰਕਾਰ ਨਿਵਾਰਣ ਦਾ ਬਹੁਤ ਯਤਨ ਕੀਤਾ ਹੈ, ਪਰ ਪ੍ਰਤੀਤ ਹੁੰਦਾ ਹੈ ਕਿ ਮਾਇਆ ਮੱਦ ਵਿਚ ਅੰਨ੍ਹੇ-ਬੋਲ਼ੇ ਨੂੰ ਨਾ ਤਾਂ ਗੁਰ ਦਰਸ਼ਨ ਹੋਏ ਹਨ ਅਤੇ ਨਾ ਹੀ ਉਸ ਨੇ ਕੋਈ ਗੁਰ-ਸ਼ਬਦ ਸੁਣੇ ਹਨ।

*ਗੁਰ ਪ੍ਰਤਾਪ ਸੂਰਜ ਗ੍ਰੰਥ* ਦੇ ਕਰਤਾ ਭਾਈ ਸੰਤੋਖ ਸਿੰਘ ਦੀ ਲਿਖਤੀ ਗਵਾਹੀ ਇਸ ਪ੍ਰਕਾਰ ਹੈ:

ਬੈਠਿ ਘਰੀ ਘਰ ਗਮਨਜੋ ਮੂਢ।
ਮਹਿਮਾ ਲਖੀ ਨ ਗੁਨ ਗਨ ਗੂਢ॥੯॥
ਪੀਛੇ ਸਿੱਖਜਨ ਗੁਰ ਸੰਗਿ ਕਹਜੋ।
'ਇਹੁ ਤੋ ਅਤਿ ਮੂਰਖ ਹੀ ਲਹਜੋ।...
ਬਰਜਤਿ ਬਰਜਤਿ ਜਾਇ ਸਿਰਾਨੇ।
ਬੈਠਜੋ, ਕੁਛ ਨ ਅਦਾਇਬ ਜਾਨੇ'।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 1, ਅੰਸੂ 13)*

ਸਤਿਗੁਰੂ ਜੀ ਚਉਧਰੀ ਦੇ ਮਾਇਆ-ਮੱਦ ਮੱਤੇ ਵਿਉਹਾਰ ਨੂੰ ਅਣਡਿੱਠ ਅਤੇ ਗੁਸਤਾਖ਼ੀ ਭਰੇ ਬੋਲਾਂ ਨੂੰ ਅਣਸੁਣਿਆ ਜਿਹਾ ਕਰਦਿਆਂ ਬੜੇ ਸਹਿਜ ਵਿਚ ਬੋਲੇ—ਛੱਡੋ, ਭਾਈ! ਇਸ 'ਤੇ ਕਾਹਨੂੰ ਰੋਸ ਕਰਦੇ ਹੋ। ਇਸ ਵਿਚਾਰੇ ਦੇ ਕੀ ਵੱਸ ਹੈ, ਮਾਇਆ ਮੋਹ ਦਾ ਪ੍ਰਭਾਵ ਹੀ ਬੜਾ ਪ੍ਰਬਲ ਹੈ। ਇਸ ਤੋਂ ਤਾਂ ਭਗਤ ਕਬੀਰ ਸਾਹਿਬ ਵਰਗੇ ਵੀ ਤੌਬਾ-ਤੌਬਾ ਕਰ ਉੱਠੇ ਸਨ।

ਮੈਨੂੰ ਉਹਨਾਂ ਦਾ ਇਕ ਬਚਨ ਯਾਦ ਆ ਰਿਹਾ ਹੈ, ਜਿਸ ਵਿਚ ਉਹ ਆਖਦੇ ਹਨ: 'ਹੇ ਜਗਤ ਦੇ ਮਾਲਕ! ਹੇ ਜਗਤ ਦੇ ਖ਼ਸਮ! ਤੇਰੀ ਪੈਦਾ ਕੀਤੀ ਹੋਈ ਇਸ ਮਾਇਆ ਨੇ ਅਸਾਂ ਜੀਵਾਂ ਦੇ ਦਿਲਾਂ ਵਿੱਚੋਂ ਤੇਰੇ ਚਰਨਾਂ ਦੀ ਯਾਦ ਭੁਲਾ ਦਿੱਤੀ ਹੈ। ਜੀਵ ਵਿਚਾਰੇ ਕੀ ਕਰਨ? ਇਸ ਮਾਇਆ ਦੇ ਕਾਰਨ ਜੀਵਾਂ ਦੇ ਅੰਦਰ ਤੇਰੇ ਚਰਨਾਂ ਦਾ ਰਤਾ ਭਰ ਵੀ ਪਿਆਰ ਪੈਦਾ ਨਹੀਂ ਹੁੰਦਾ।' ਉਹਨਾਂ ਦੇ ਉਚਾਰਨ ਕੀਤੇ ਅੰਮ੍ਰਿਤ ਬਚਨ ਇਸ ਪ੍ਰਕਾਰ ਹਨ:

**ਇਨਿ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ॥**
**ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ॥**

*(ਬਿਲਾਵਲੁ ਕਬੀਰ ਜੀ, ਪੰਨਾ 857)*

ਮਿਹਰ ਭਰੀ ਲੰਮੀ ਨਦਰ ਦੇ ਮਾਲਕ ਸਤਿਗੁਰੂ ਗੁਰ ਨਾਨਕ ਸਾਹਿਬ ਜੀ ਤਾਂ ਪਹਿਲਾਂ ਹੀ ਫ਼ੈਸਲਾ ਦੇ ਗਏ ਹਨ ਕਿ ਚਉਧਰੀ ਵਰਗੇ ਮਾਇਆ-ਧਾਰੀ ਮਨੁੱਖ ਦੇ ਸਿਰ ਦੋਸ਼ ਨਾ ਥੱਪੋ, ਕਿਉਂਕਿ ਮਾਇਆ ਦਾ ਮੋਹ ਉਸ ਨੂੰ ਸਦਾ ਮਾਇਆ ਵਿਚ ਹੀ ਜਕੜੀ ਰੱਖਦਾ ਹੈ। ਐਸਾ ਮਾਇਆ-ਵੇੜ੍ਹਿਆ ਮਨੁੱਖ ਜਦੋਂ ਬੁੱਢਾ ਹੋ ਜਾਂਦਾ ਹੈ, ਤਦੋਂ ਤਾਂ ਫਿਰ ਉਸ ਦੀ ਅਕਲ ਪਰਮਾਰਥ ਵਾਲੇ ਪਾਸੇ ਕੰਮ ਕਰਨੋਂ ਉੱਕਾ ਹੀ ਰਹਿ ਜਾਂਦੀ ਹੈ। ਭਾਈ! ਅੰਨ੍ਹੇ ਮਨੁੱਖ ਨੇ ਤਾਂ ਟੋਇਆਂ ਟਿੱਬਿਆਂ ਵਿਚ ਹੀ ਡਿੱਗਣਾ ਹੁੰਦਾ ਹੈ, ਭਾਵ, ਜਿਸ ਮਨੁੱਖ ਨੂੰ ਆਤਮਿਕ ਜੀਵਨ ਵਾਲਾ ਰਸਤਾ ਦਿਸੇ ਹੀ ਨਾ, ਉਸ ਨੇ ਤਾਂ ਮੋਹ ਦੇ ਠੇਡੇ ਖਾ ਖਾ ਕੇ ਦੁੱਖਾਂ ਵਿਚ ਹੀ ਪਏ ਰਹਿਣਾ ਹੋਇਆ।

ਸਤਿਗੁਰੂ ਜੀ ਦੇ ਨਿਰਣਾਇਕ ਬਚਨ ਹਨ:

**ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ॥**
**ਗਲਾਂ ਕਰੇ ਘਣੇਰੀਆ ਤਾਂ ਅੰਨ੍ੇ ਪਵਣਾ ਖਾਤੀ ਟੋਵੈ॥**

*(ਸਲੋਕ ਮ: ੧, ਪੰਨਾ 1412)*

ਸੋ, ਇਸ ਲਈ ਪਿਆਰਿਓ! ਰੋਸ ਨਾ ਕਰੋ, ਸਗੋਂ ਸਾਰੇ ਚਉਧਰੀ 'ਤੇ ਤਰਸ ਖਾਓ ਅਤੇ ਮਿਲ ਕੇ ਅਰਦਾਸ ਕਰੋ ਕਿ ਨਿਰੰਕਾਰ ਉਸ ਨੂੰ ਸੁਮੱਤਿ ਬਖ਼ਸ਼ੇ, ਕਿਉਂਕਿ ਉਸ ਦੇ ਲੱਛਣਾਂ ਤੋਂ ਜਾਪਦਾ ਹੈ ਕਿ ਉਹਦਾ ਭਵਿੱਖ ਵਧੇਰੇ ਉਜਲਾ ਨਹੀਂ ਹੈ। ਭਾਈ! ਦੁਨਿਆਵੀ ਪਦ ਪਦਵੀਆਂ ਤੇ ਮਾਇਆ ਦਾ ਮਾਣ ਬਹੁਤ ਬੁਰਾ ਹੈ।

ਇਹ ਵਿਚਾਰਾ ਤਾਂ ਕੀ, ਇਸ ਅਹੰਕਾਰ ਨੇ ਤਾਂ 'ਰਾਵਣ' ਤੇ 'ਦੁਰਜੋਧਨ' ਵਰਗਿਆਂ ਨੂੰ ਤਬਾਹ ਕਰ ਦਿੱਤਾ। ਹਜ਼ੂਰ ਸੱਚੇ ਪਾਤਸ਼ਾਹ ਨੇ ਇਕ ਪੂਰਾ ਸ਼ਬਦ ਹੀ ਐਸਾ ਉਚਾਰਨ ਕੀਤਾ ਹੈ, ਜਿਸ ਵਿਚ ਇਸ ਪ੍ਰਕਾਰ ਦੇ ਹੰਕਾਰੀਆਂ ਦੀ ਹੋਈ ਖ਼ੁਆਰੀ ਦਾ ਵਰਣਨ ਕਰਕੇ ਸਮਝਾਇਆ ਹੈ ਕਿ ਭਾਈ! ਹੰਕਾਰ ਬਹੁਤ ਬੁਰਾ ਹੈ ਅਤੇ ਇਸ ਮਾਰ ਤੋਂ ਬਚਣ ਦਾ ਇੱਕੋ-ਇਕ ਢੰਗ ਸਤਿਗੁਰੂ ਦੀ ਸ਼ਰਣ ਹੈ। ਗੁਰ-ਸ਼ਬਦ ਦੇ ਕੁਝ ਵਾਕ ਇਸ ਪ੍ਰਕਾਰ ਹਨ:

**ਭੂਲੋ ਰਾਵਣੁ ਮੁਗਧੁ ਅਚੇਤਿ॥**
**ਲੂਟੀ ਲੰਕਾ ਸੀਸ ਸਮੇਤਿ॥**
**ਗਰਬਿ ਗਇਆ ਬਿਨੁ ਸਤਿਗੁਰ ਹੇਤਿ॥** *(ਗਉੜੀ ਮ: ੧, ਪੰਨਾ 224)*

ਦੇਖੋ! 'ਰਾਵਣ' ਸੰਸਕ੍ਰਿਤ ਦਾ ਪੰਡਿਤ ਅਤੇ ਜਾਤਿ ਕਰਕੇ ਬ੍ਰਾਹਮਣ ਸੀ, ਪਰ ਆਪਣੇ ਹੰਕਾਰੀ ਤੇ ਕਰੂਰ ਸੁਭਾਉ ਕਰਕੇ ਇਹ ਵੀ ਰਾਖਸ਼ ਪ੍ਰਸਿੱਧ ਹੋਇਆ। ਗੁਰਦੇਵ ਜੀ ਦੱਸਦੇ ਹਨ ਕਿ ਮੂਰਖ ਰਾਵਣ ਬੇ-ਸਮਝੀ ਵਿਚ ਕੁਰਾਹੇ ਪੈ ਗਿਆ। ਸਿੱਟਾ ਇਹ ਨਿਕਲਿਆ ਕਿ ਉਸ ਦੀ ਲੰਕਾ ਵੀ ਲੁੱਟੀ ਗਈ ਤੇ ਸਿਰ ਵੀ ਕੱਟਿਆ ਗਿਆ। ਅਹੰਕਾਰ ਦੇ ਕਾਰਨ ਗੁਰੂ ਦੀ ਸ਼ਰਣ ਵੀ ਨਾ ਪੈ ਸਕਿਆ ਤੇ ਇਸ ਤਰ੍ਹਾਂ ਅਹੰਕਾਰ ਦੇ ਮਦ ਵਿਚ ਹੀ ਤਬਾਹ ਹੋ ਗਿਆ।

**ਬੂਡਾ ਦੁਰਜੋਧਨੁ ਪਤਿ ਖੋਈ॥**
**ਰਾਮੁ ਨ ਜਾਨਿਆ ਕਰਤਾ ਸੋਈ॥**
**ਜਨ ਕਉ ਦੂਖਿ ਪਚੈ ਦੁਖੁ ਹੋਈ॥** *(ਗਉੜੀ ਮ: ੧, ਪੰਨਾ 225)*

'ਦੁਰਜੋਧਨ' ਰਾਜਾ ਧ੍ਰਿਤਰਾਸ਼ਟਰ ਦਾ ਵੱਡਾ ਪੁੱਤਰ ਸੀ, ਜੋ ਸੁਭਾਅ ਕਰਕੇ ਬੜਾ ਅਹੰਕਾਰੀ ਤੇ ਲੋਭੀ ਸੀ। ਇਸ ਨੇ ਪਾਂਡਵਾਂ ਤੋਂ ਜੂਏ ਵਿਚ ਦਗ਼ੇ-ਫ਼ਰੇਬ ਨਾਲ ਰਾਜ ਖੋਹਿਆ ਅਤੇ ਆਖ਼ਰ ਉਹਨਾਂ ਹੱਥੋਂ ਹੀ ਯੁੱਧ ਵਿਚ ਮਰਿਆ। ਇਸ ਬਾਰੇ ਗੁਰਦੇਵ ਜੀ ਲਿਖਦੇ ਹਨ ਕਿ ਦੁਰਜੋਧਨ ਅਹੰਕਾਰ ਵਿਚ ਡੁੱਬਿਆ ਤੇ ਆਪਣੀ ਇੱਜ਼ਤ ਗਵਾ ਬੈਠਾ। ਅਹੰਕਾਰ ਵਿਚ ਆਣ ਕੇ ਉਸ ਨੇ ਪਰਮਾਤਮਾ ਨੂੰ, ਕਰਤਾਰ ਨੂੰ ਚੇਤੇ ਨਾ ਰੱਖਿਆ। ਇਥੋਂ ਤਕ ਨਿਘਰਿਆ ਕਿ ਅਨਾਥ ਦ੍ਰੋਪਤੀ ਦੀ ਬੇ-ਪਤੀ ਕਰਨ 'ਤੇ ਉਤਰ

ਆਇਆ, ਪਰ ਜਿਹੜਾ ਮਨੁੱਖ ਪਰਮਾਤਮਾ ਦੇ ਦਾਸ ਨੂੰ ਦੁੱਖ ਦੇਂਦਾ ਹੈ, ਉਸ ਨੂੰ ਆਪ ਹੀ ਉਹ ਦੁੱਖ ਮਾਰੂ ਹੋ ਢੁੱਕਦਾ ਹੈ।

ਲੇਖਕ ਨੇ 'ਹਰੀ-ਕੇ' ਨਗਰ ਦੇ ਬਜ਼ੁਰਗਾਂ ਪਾਸੋਂ ਸੁਣਿਆ ਹੈ ਕਿ ਚਉਧਰੀ ਬਖ਼ਤਾਵਰ ਦਾ ਵੀ ਇਹੀ ਹਾਲ ਹੋਇਆ। ਚਉਧਰਤਾ ਦਾ ਹੰਕਾਰ ਇਸ ਨੂੰ ਲੈ ਡੁੱਬਿਆ। ਪਦਾਰਥਕ ਭੋਗਾਂ ਦੇ ਸੁਆਦਾਂ ਵਿਚ ਪਲਚ ਕੇ ਰੋਗੀ ਵੀ ਹੋ ਗਿਆ ਅਤੇ ਹੰਕਾਰ ਵਿਚ ਕਈ ਪ੍ਰਕਾਰ ਦੇ ਅਣਹੋਂਦੇ ਝਗੜੇ ਖੜੇ ਕਰਕੇ ਚਉਧਰਤਾ ਵੀ ਗਵਾ ਬੈਠਾ। ਪਛਤਾਵੇ ਵਿਚ ਹਉਕੇ ਲੈਂਦਾ ਤੇ ਝੂਰਦਾ ਹੋਇਆ ਮਰਿਆ। ਆਸ ਪਾਸ ਦੇ ਨਗਰਾਂ ਵਿਚ ਹੁਣ ਤਕ ਚਰਚਾ ਹੈ :

ਕਰਨਿ ਬਿਅਦਬੀ ਬਡਿਅਨਿ ਕੇਰੀ।
ਨਾਸ਼ ਦੇਤਿ ਕਰਿ ਬਡਿਹੁ ਬਡੇਰੀ॥੧੨॥
ਬਡਿਅੰਨਿ ਕੌ ਠਾਨਹਿ ਸਨਮਾਨਾ।
ਸੋ ਜਾਨਹੁ ਇਹੁ ਹੋਇ ਮਹਾਨਾ।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 1, ਅੰਸੂ 13)*

ਪਰ, ਇਸ ਪ੍ਰਕਾਰ ਦੇ ਗੁਰੂ-ਬੇਮੁਖਤਾ ਭਰੇ ਜੀਵਨ ਵਿਉਹਾਰ ਦੇ ਉਲਟ ਜਿਹੜਾ ਵਡਭਾਗੀ ਮਨੁੱਖ ਗੁਰੂ ਕਿਰਪਾ ਦਾ ਪਾਤਰ ਬਣ ਕੇ ਇਹ ਸੋਝੀ ਹਾਸਿਲ ਕਰ ਲੈਂਦਾ ਹੈ ਕਿ ਸੰਸਾਰ ਕਰਤਾਰ ਦਾ ਰਚਿਤ ਇਕ ਖੇਲ ਹੈ, ਇਕ ਨ੍ਰਿਤ ਹੈ, ਉਹ ਫਿਰ ਕਰਤਾ-ਪੁਰਖ ਦੀ ਨਾਟਕ ਤੇ ਨ੍ਰਿਤ-ਕਲਾ ਦੇ ਕਮਾਲ ਨੂੰ ਜਾਣ ਕੇ ਵਿਸਮਾਦਤ ਹੁੰਦਾ ਹੋਇਆ 'ਵਾਹ! ਵਾਹ!' ਦੀ ਧੁਨੀ ਵਿਚ ਲੀਨ ਰਹਿੰਦਾ ਹੈ। ਉਸ ਨੂੰ ਮਾਨਸਿਕ ਖ਼ੁਸ਼ੀ ਲਈ ਮਨੋਰੰਜਨ ਦੇ ਬਾਹਰੀ ਸਾਧਨਾਂ ਦੀ ਲੋੜ ਨਹੀਂ ਰਹਿ ਜਾਂਦੀ ਅਤੇ ਨਾ ਹੀ ਉਤਸਵ ਮਨਾਉਣ ਲਈ ਦੀਵਾਲੀ, ਲੋਹੜੀ ਤੇ ਹੋਲੀ ਵਰਗੇ ਕਈ ਹੋਰ ਵਿਸ਼ੇਸ਼ ਦਿਨ ਦਿਹਾੜਿਆਂ ਤੇ ਤਿਉਹਾਰਾਂ ਦੀ ਉਡੀਕ ਕਰਨੀ ਪੈਂਦੀ ਹੈ।

ਉਸ ਨੂੰ ਸਤਿਸੰਗ ਛੱਡ ਕੇ ਵਿਖਾਵੇ ਦੀਆਂ ਮਨੋਰੰਜਕ ਪਾਰਟੀਆਂ ਤੇ ਕਲੱਬਾਂ ਵਿਚ ਜਾਣ ਦੀ ਵੀ ਲੋੜ ਨਹੀਂ ਭਾਸਦੀ, ਕਿਉਂਕਿ ਉਹ ਤਾਂ ਅਨੰਦੀ ਪ੍ਰਭੂ ਦੇ ਨਿਰੰਤਰ ਚੱਲ ਰਹੇ ਜਗਤ-ਰੂਪ ਅਨੰਦਮਈ ਖੇਲ ਦਾ ਇਕ ਪਾਤਰ ਹੋਣ ਕਰਕੇ ਕੇਵਲ ਉਸ ਨੂੰ ਵੇਖ ਵੇਖ ਕੇ ਹੀ ਅਨੰਦਤ ਨਹੀਂ ਹੋ ਰਿਹਾ ਹੁੰਦਾ, ਸਗੋਂ ਰਮਤ-ਰਾਮ ਦੀ ਇਸ ਅਨਹਦ-ਨ੍ਰਿਤਕਾਰੀ ਵਿਚ, ਉਹ ਆਪਣੇ-ਆਪ ਨੂੰ ਵੀ ਅੱਠੇ ਪਹਿਰ ਇਕ ਨ੍ਰਿਤ-ਕਾਰ ਵਾਂਗ ਨ੍ਰਿਤ ਕਰ ਰਿਹਾ ਹੀ ਮਹਿਸੂਸ ਕਰਦਾ ਹੈ।

ਪਰੰਤੂ, ਗੁਰ-ਸ਼ਬਦ ਵਿਚਾਰ ਦੁਆਰਾ ਪੈਦਾ ਹੋਈ ਜਾਗਰੂਕਤਾ ਕਾਰਨ ਅਸਲੀਅਤ ਨੂੰ ਸਮਝਣ ਕਰਕੇ ਇਸ ਵਿਚ ਵਾਪਰਦੀਆਂ ਘਟਨਾਵਾਂ ਤੋਂ ਪ੍ਰਭਾਵਤ ਹੋ ਕੇ ਉਹਨਾਂ ਦੇ ਨਾਲ ਨਾ ਤਾਂ ਉਹ ਖ਼ੁਸ਼ੀ ਗ਼ਮੀ ਦੇ ਵਹਿਣ ਵਿਚ ਵਹਿੰਦਾ ਹੈ ਅਤੇ ਨਾ ਹੀ ਇਸ ਦੇ ਸਾਜ਼-ਸ਼ਿੰਗਾਰ ਤੇ ਚਮਕ ਦਮਕ ਉੱਤੇ ਮੋਹਿਤ ਹੋ ਕੇ ਇਤਨਾ ਬੇਹੋਸ਼ ਹੋ ਜਾਂਦਾ ਹੈ ਕਿ ਸਰੀਰਕ ਤੇ ਪਦਾਰਥਕ ਰਸ-ਕਸ ਮਾਨਣ ਲਈ ਵਧੇਰੇ ਜੀਵਨ ਦੀ ਆਸ ਵਿਚ ਆਪਣੇ ਜੀਵਨ ਮਨੋਰਥ ਤੋਂ ਭਟਕ ਕੇ ਪਰਮੇਸ਼ਰ ਨੂੰ ਹੀ ਭੁੱਲ ਜਾਵੇ।

ਕਿਉਂਕਿ, ਜਿਥੇ ਉਹ ਇਸ ਪੱਖੋਂ ਸੁਚੇਤ ਹੁੰਦਾ ਹੈ ਕਿ ਇਹ ਸੰਸਾਰ

ਪ੍ਰਭੂ-ਬਾਜ਼ੀਗਰ ਦਾ ਰਚਿਆ ਹੋਇਆ ਇਕ ਤਮਾਸ਼ਾ ਹੈ। ਇਸ ਲਈ ਇਹ ਬਹੁਤ ਸਮਾਂ ਟਿਕਿਆ ਰਹਿਣ ਵਾਲਾ ਨਹੀਂ। ਜਿਵੇਂ, ਗੁਰ-ਫ਼ੁਰਮਾਨ ਹੈ:

**ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ॥**
**ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ॥** *(ਆਸਾ ਮ: ੧, ਪੰਨਾ 422)*

ਉਥੇ ਉਹ ਗੁਰੂ-ਨਾਨਕ ਦੇ ਦਰ ਤੋਂ ਵਰੋਸਾਏ ਭੱਟ 'ਗਯੰਦ' ਜੀ ਵਾਂਗ ਇਹ ਵੀ ਪਛਾਣ ਰਿਹਾ ਹੁੰਦਾ ਹੈ ਕਿ ਇਸਤਰੀ ਪੁਰਸ਼ ਦੇ ਰੂਪ ਵਿਚ ਇਸ ਖੇਲ ਦਾ ਕੋਈ ਪਾਤਰ ਹੱਸ ਰਿਹਾ ਜਾਂ ਰੋ ਰਿਹਾ ਹੈ, ਕੋਈ ਜਿੱਤ ਰਿਹਾ ਹੈ ਜਾਂ ਹਾਰ ਰਿਹਾ ਹੈ, ਕੋਈ ਕੁਝ ਚਿੰਤਨ ਕਰ ਰਿਹਾ ਹੈ ਜਾਂ ਕੋਈ ਕੁਛ ਸਮਝਾ ਰਿਹਾ ਹੈ ਅਤੇ ਜਾਂ ਕੁਦਰਤ ਦੇ ਬਾਕੀ ਅੰਗਾਂ ਵਿੱਚੋਂ ਸੂਰਜ ਤੇ ਚੰਦਰਮਾ ਦੇ ਵਾਂਗ ਚਾਨਣ ਆਦਿਕ ਦੇਣ ਦੀ ਕੋਈ ਹੋਰ ਕਿਰਿਆ ਕਰ ਰਿਹਾ ਹੈ। ਇਹਨਾਂ ਸਾਰੇ ਰੂਪਾਂ ਵਿਚ ਪ੍ਰਭੂ ਆਪ ਹੀ ਵਰਤ ਰਿਹਾ ਹੈ।

ਅਸਲ ਵਿਚ ਐਸੀ ਜਾਗਰੂਕਤਾ ਤੇ ਐਸੇ ਵਿਸ਼ਵਾਸ ਵਿਚ ਭਰ ਕੇ ਜੀਉਣਾ ਹੀ ਪ੍ਰਭੂ-ਭਗਤੀ ਹੈ। ਗੁਰੂ ਬਖ਼ਸ਼ੇ ਗਿਆਨ ਸਦਕਾ ਅਨੰਦਤ ਤੇ ਵਿਸਮਾਦਤ ਹੋਇਆ ਭੱਟ 'ਗਯੰਦ' ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੂੰ ਸਰਬ-ਵਿਆਪਕ ਪ੍ਰਭੂ ਦਾ ਰੂਪ ਜਾਣ ਕੇ ਗੁਰੂ ਉਸਤਤ ਕਰਦਾ ਹੋਇਆ, ਜਗਤ-ਤਮਾਸ਼ੇ ਵਿਚਲੇ ਇਸ ਰੱਬੀ ਵਰਤਾਰੇ ਨੂੰ ਕੁਝ ਇਉਂ ਪ੍ਰਗਟ ਕਰ ਰਿਹਾ ਹੈ:

**ਵਾਹੁ ਵਾਹੁ ਕਾ ਬਡਾ ਤਮਾਸਾ॥**
**ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ॥**
**ਆਪੇ ਜਲੁ ਆਪੇ ਥਲੁ ਥੰਮ੍ਨੁ ਆਪੇ ਕੀਆ ਘਟਿ ਘਟਿ ਬਾਸਾ॥**
**ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ॥**
**ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਬਡਾ ਤਮਾਸਾ॥੨॥**
*(ਸਵਈਏ ਮਹਲੇ ਚਉਥੇ ਕੇ, ਪੰਨਾ 1403)*

[*ਅਰਥ:* ਅਸਚਰਜ ਸਰੂਪ ਪ੍ਰਭੂ ਦੇ ਰੂਪ ਗੁਰੂ (ਰਾਮਦਾਸ ਜੀ) ਦਾ (ਸੰਸਾਰ-ਰੂਪ ਇਹ) ਵੱਡਾ ਖੇਲ ਹੋ ਰਿਹਾ ਹੈ। (ਸਰਬ-ਵਿਆਪਕ ਪ੍ਰਭੂ ਦਾ ਰੂਪ ਗੁਰੂ) ਆਪ ਹੀ ਹੱਸ ਰਿਹਾ ਹੈ, ਆਪ ਹੀ ਵਿਚਾਰ ਰਿਹਾ ਹੈ, ਆਪ ਹੀ ਚੰਦ ਤੇ ਸੂਰਜ ਨੂੰ ਚਾਨਣ ਦੇ ਰਿਹਾ ਹੈ।

(ਉਹ ਗੁਰੂ) ਆਪ ਹੀ ਜਲ ਹੈ, ਆਪ ਹੀ ਧਰਤੀ ਹੈ, ਆਪ ਹੀ ਆਸਰਾ ਹੈ ਤੇ ਉਸ ਨੇ ਆਪ ਹੀ ਹਰੇਕ ਸਰੀਰ ਵਿਚ ਨਿਵਾਸ ਕੀਤਾ ਹੋਇਆ ਹੈ। (ਇਸ ਲਈ ਉਹ ਪ੍ਰਭੂ) ਆਪ ਹੀ ਮਨੁੱਖ ਹੈ ਅਤੇ ਆਪ ਹੀ ਇਸਤਰੀ ਹੈ; ਆਪ ਹੀ ਨਰਦ ਹੈ ਤੇ ਆਪ ਹੀ ਚੌਪੜ ਹੈ।

ਗੁਰਮੁਖੋ! ਸੰਗਤਿ ਵਿਚ ਮਿਲ ਕੇ ਸਾਰੇ ਵਿਚਾਰ ਕਰੋ (ਤੇ ਸਮਝੋ ਕਿ) ਅਸਚਰਜ ਸਰੂਪ ਪ੍ਰਭੂ ਦੇ ਰੂਪ ਗੁਰੂ (ਰਾਮਦਾਸ ਜੀ) ਦਾ (ਸੰਸਾਰ-ਰੂਪ ਇਹ) ਵੱਡਾ ਖੇਲ ਹੋ ਰਿਹਾ ਹੈ।]

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਵਲੋਂ 'ਸਭਾ-ਸੀਗਾਰ' ਕਹਿ ਕੇ ਸਨਮਾਨੇ ਹੋਏ ਕਥਾਕਾਰ ਤੇ ਵਿਦਵਾਨ ਸੇਵਕ ਸਿੱਖ ਭਾਈ ਕਿਸ਼ਨਾ ਜੀ ਨੇ ਅਦਬ ਤੇ ਪਿਆਰ ਸਹਿਤ ਪੁੱਛਿਆ ਕਿ ਮਹਾਰਾਜ! ਖਿਮਾਂ ਕਰਨਾ, ਤੁਸੀਂ ਸਾਡੀ ਤਰ੍ਹਾਂ ਕੇਵਲ ਛੋਟੇ ਜਿਹੇ ਪਰਿਵਾਰ ਵਾਲੇ ਗ੍ਰਿਹਸਥੀ ਹੀ ਨਹੀਂ, ਸਗੋਂ ਬ੍ਰਹਮ ਗਿਆਨ ਵਾਲੀ

ਦਿੱਬ-ਦ੍ਰਿਸ਼ਟੀ ਦੇ ਮਾਲਕ ਹੋਣ ਕਰਕੇ ਵਡ-ਪਰਿਵਾਰੀ ਹੋ, ਕਿਉਂਕਿ ਤੁਸੀ ਤਾਂ ਸਾਰੀ ਮਾਨਵਤਾ ਦਾ ਭਾਰ ਚੁੱਕੀ ਬੈਠੇ ਹੋ। 'ਸੁਖਮਨੀ' ਵਿਚ ਤੁਸੀਂ ਆਪ ਹੀ ਫ਼ੁਰਮਾਇਆ ਹੈ:

**ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥**
**ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥** *(ਗਉੜੀ ਸੁਖਮਨੀ ਮ: ੫, ਪੰਨਾ 273)*

ਇਸ ਲਈ ਤੁਹਾਨੂੰ ਪਰਿਵਾਰਕ, ਸਮਾਜਿਕ ਤੇ ਕੇਵਲ ਧਾਰਮਿਕ ਰੁਝੇਵਿਆਂ ਤੇ ਉਲਝਣਾਂ ਵਿੱਚੋਂ ਹੀ ਨਹੀਂ ਗੁਜ਼ਰਨਾ ਪੈਂਦਾ, ਸਗੋਂ ਸੁਆਰਥੀ ਤੇ ਸੰਪ੍ਰਦਾਇਕ ਆਗੂਆਂ ਅਤੇ ਰਾਜਨੀਤਕ ਜਰਵਾਨਿਆਂ ਵਲੋਂ ਪੈਦਾ ਕੀਤੀਆਂ ਮੁਸੀਬਤਾਂ ਦਾ ਵੀ ਟਾਕਰਾ ਕਰਨਾ ਪੈਂਦਾ ਹੈ, ਪਰ ਅਸੀਂ ਦੇਖਦੇ ਹਾਂ ਕਿ ਤੁਸੀਂ ਹਮੇਸ਼ਾ ਅਡੋਲ ਤੇ ਇਕ-ਰਸ ਅਨੰਦਤ ਅਵਸਥਾ ਵਿਚ ਰਹਿੰਦੇ ਹੋ। ਕਿਰਪਾ ਕਰਕੇ ਸਮਝਾਉਣ ਦੀ ਖੇਚਲ ਕਰੋਗੇ ਕਿ ਇਸ ਵਿਚ ਕੀ ਰਾਜ਼ ਹੈ?

ਕਹਿੰਦੇ ਹਨ ਕਿ ਗੁਰਦੇਵ ਜੀ ਨੇ ਆਪਣੇ ਰੱਬੀ ਰੰਗ ਵਾਲੀ ਅਨੰਦ ਭਰੀ ਵਿਸਮਾਦਤ ਅਵਸਥਾ ਵਿਚ ਬੜੇ ਧਿਆਨ ਪੂਰਵਕ ਸੇਵਕ ਸਿੱਖ ਦੀ ਬੇਨਤੀ ਸੁਣੀ ਅਤੇ ਫਿਰ ਕੁਝ ਛਿਨ ਨੇਤ੍ਰ ਮੁੰਦ ਕੇ ਖੋਲ੍ਹੇ ਤੇ ਬੜੇ ਵਜਦ ਵਿਚ ਭਰ ਕੇ ਰਾਗ ਆਸਾ ਵਿਖੇ "ਹਰਖ ਸੋਗ ਬੈਰਾਗ ਅਨੰਦੀ ਖੇਲੁ ਰੀ ਦਿਖਾਇਓ" ਦੀ ਟੇਕ 'ਤੇ ਆਧਾਰਿਤ ਸੰਪੂਰਨ ਸ਼ਬਦ ਗਾਇਨ ਕੀਤਾ।

ਇਸ ਉਪਰੰਤ ਬੋਲੇ—ਹੇ ਮੇਰੀ ਸਤਿਸੰਗਣ ਸਹੇਲੀ! ਹੇ ਮੇਰੇ ਸਤਿਸੰਗੀ ਮਿੱਤਰ! ਹੁਣ ਜ਼ਰਾ ਧਿਆਨ ਨਾਲ ਸੁਣ। ਤੂੰ ਕਿਧਰੇ ਨਾਟਕ ਅਖਾੜੇ ਵਿਚ ਜਾ ਕੇ ਰਾਸ-ਲੀਲ੍ਹਾ ਆਦਿਕ ਨਾਟਕ ਦੇਖਿਆ ਹੀ ਹੋਏਗਾ। ਤੂੰ ਜਾਣਦਾ ਹੈਂ ਕਿ ਉਸ ਵਿਚ ਕਈ ਵਾਰ ਇਕ ਹੀ ਵਿਅਕਤੀ ਕਈ ਤਰ੍ਹਾਂ ਦੀ ਪਾਤਰਤਾ ਨਿਭਾਉਂਦਾ ਹੈ। ਵੱਖ-ਵੱਖ ਰੂਪਾਂ ਵਿਚ ਆਉਂਦਾ ਹੈ। ਕਿਧਰੇ ਉਹ ਜੁਝਾਰੂ ਤਲਵਾਰੀਏ ਦੇ ਰੂਪ ਵਿਚ ਯੁੱਧ ਮਚਾ ਰਿਹਾ ਹੁੰਦਾ ਹੈ, ਕਿਧਰੇ ਉਹ ਜੋਗੀ ਬਣ ਕੇ ਜੋਗ-ਸਾਧਨਾ ਕਰ ਰਿਹਾ ਹੁੰਦਾ ਹੈ ਅਤੇ ਕਿਧਰੇ ਓਹੀ ਬੰਦਾ ਧੂਣੀ ਰਮਾ ਕੇ ਤਪੱਸਵੀ ਬਣਿਆ ਬੈਠਾ ਹੁੰਦਾ ਹੈ।

ਇਸ ਪ੍ਰਕਾਰ ਦੇ ਖੇਲ ਵਿਚ ਕਿਧਰੇ ਕੋਈ ਖ਼ੁਸ਼ੀ ਦਾ ਨਜ਼ਾਰਾ, ਨਾਚ-ਰੰਗ ਦੇਖਣ ਨੂੰ ਮਿਲਦਾ ਹੈ ਅਤੇ ਕਿਧਰੇ ਕੋਈ ਗ਼ਮਗੀਨ ਜਾਂ ਵੈਰਾਗਮਈ ਦ੍ਰਿਸ਼ ਵੀ ਦੇਖੇ ਜਾਂਦੇ ਹਨ, ਕਿਉਂਕਿ ਖੇਲ ਦਾ ਸੰਤੁਲਨ ਬਣਾਈ ਰੱਖਣ ਲਈ ਅਜਿਹਾ ਮਾਹੌਲ ਸਿਰਜਨਾ ਜ਼ਰੂਰੀ ਹੈ। ਇਹ ਤਰੀਕਾ ਅਪਨਾਏ ਤੋਂ ਬਿਨਾਂ ਕੋਈ ਖੇਲ ਚੱਲ ਹੀ ਨਹੀਂ ਸਕਦਾ। ਜੇ ਖੇਲ ਵਿਚ ਇਕ ਹੀ ਤਰ੍ਹਾਂ ਦੇ ਦ੍ਰਿਸ਼ ਦਿਖਾਏ ਜਾਣ ਤਾਂ ਦਰਸ਼ਕਾਂ ਨੂੰ ਲੰਮਾ ਸਮਾਂ ਦੇਖਣਾ ਹੀ ਮੁਸ਼ਕਲ ਹੋ ਜਾਵੇਗਾ। ਇਸ ਲਈ ਸਫਲ ਨਾਟਕਕਾਰ ਓਹੀ ਗਿਣਿਆ ਜਾਂਦਾ ਹੈ, ਜੋ ਵੱਖ-ਵੱਖ ਤਰ੍ਹਾਂ ਦੇ ਪਾਤਰਾਂ ਤੇ ਦ੍ਰਿਸ਼ਾਂ ਦੁਆਰਾ ਦਰਸ਼ਕਾਂ ਨੂੰ ਰੀਝਾਉਣ ਵਿਚ ਸਫਲ ਹੋ ਸਕੇ।

ਹੁਣ ਤੂੰ ਇਹ ਸਮਝ ਕਿ ਦ੍ਰਿਸ਼ਟਮਾਨ ਜਗਤ ਵੀ ਕਰਤਾ-ਪੁਰਖ ਦਾ ਰਚਿਆ ਹੋਇਆ ਇਕ ਖੇਲ ਹੈ। ਅਸਲ ਵਿਚ ਇਹੀ ਹੈ ਸਾਰੇ ਰਮ ਰਹੇ 'ਰਾਮ' ਦੀ 'ਰਾਮ ਲੀਲ੍ਹਾ',

ਜਿਸ ਵਿਚ ਕਿਤੇ ਭੂਚਾਲ ਆਦਿਕ ਦੀ ਕੋਈ ਭਿਆਨਕ ਘਟਨਾ ਘਟਦੀ ਹੈ ਤਾਂ ਇਕ ਪਲ ਵਿਚ ਅਨੇਕਾਂ ਡਰ ਆਣ ਘੇਰਦੇ ਹਨ ਅਤੇ ਕਿਤੇ ਕੋਈ ਮਹਾਂਭਾਰਤ ਵਿਚਲੇ ਸ੍ਰੀ 'ਕ੍ਰਿਸ਼ਨ' ਵਲੋਂ ਆਪਣੇ ਸ਼ਿਸ਼ 'ਅਰਜਨ' ਨੂੰ ਸਮਝਾ ਕੇ ਨਿਡਰ ਕਰਨ ਦੀ ਤਰ੍ਹਾਂ, ਸੰਸਾਰਕ ਘਟਨਾਵਾਂ ਦੀ ਅਸਲੀਅਤ ਤੋਂ ਜਾਣੂ ਕਰਵਾ ਦਿੰਦਾ ਹੈ ਤਾਂ ਨਿਡਰਤਾ ਛਾ ਜਾਂਦੀ ਹੈ।

ਕਿਧਰੇ ਅਸੀਂ ਦੇਖਦੇ ਹਾਂ, ਕੋਈ ਦੁਨੀਆ ਦੇ ਪਦਾਰਥਾਂ ਵੱਲ ਉੱਠ ਭੱਜਦਾ ਹੈ, ਕਿਤੇ ਇਕ ਪਲ ਵਿਚ ਸੁਆਦਲੇ ਪਦਾਰਥ ਭੋਗੇ ਜਾ ਰਹੇ ਹਨ ਅਤੇ ਕਿਤੇ ਕੋਈ ਇਕ ਪਲ ਵਿਚ ਇਹਨਾਂ ਭੋਗਾਂ ਨੂੰ ਤਿਆਗ ਜਾਂਦਾ ਹੈ। ਕਿਤੇ ਜੋਗ-ਸਾਧਨ ਕੀਤੇ ਜਾ ਰਹੇ ਹਨ, ਕਿਤੇ ਧੂਣੀਆਂ ਤਪਾਈਆਂ ਜਾ ਰਹੀਆਂ ਹਨ ਅਤੇ ਕਿਧਰੇ ਅਨੇਕ ਪ੍ਰਕਾਰ ਦੀ ਦੇਵ ਪੂਜਾ ਹੋ ਰਹੀ ਹੈ। ਕਿਧਰੇ ਲੋਕ ਹੋਰ ਕਈ ਤਰ੍ਹਾਂ ਦੀਆਂ ਭਟਕਣਾਂ ਵਿਚ ਭਟਕ ਰਹੇ ਹਨ ਅਤੇ ਕਿਤੇ ਕਈ ਲੋਕ ਸਾਧ ਸੰਗਤ ਵਿਚ ਟਿੱਕ ਕੇ ਰੱਬੀ ਮੇਹਰ ਦੇ ਪਾਤਰ ਬਣਦੇ ਹੋਏ ਉਸ ਦੇ ਪ੍ਰੇਮ-ਰੰਗ ਵਿਚ ਰੰਗੇ ਜਾ ਰਹੇ ਹਨ।

ਭਾਈ! ਇਹ ਸਾਰੀ ਵਿਚਾਰ ਪਹਿਲਾਂ ਗਾਇਨ ਕੀਤੇ ਜਾ ਚੁੱਕੇ ਸ਼ਬਦ ਵਿਚਲੇ ਦੋ ਪਦਿਆਂ 'ਤੇ ਹੀ ਆਧਾਰਿਤ ਹੈ, ਜਿਨ੍ਹਾਂ ਦਾ ਪਾਠ ਦਰਸ਼ਨ ਇਸ ਪ੍ਰਕਾਰ ਹੈ:

**ਖਿਨਹੂੰ ਭੈ, ਨਿਰਭੈ ਖਿਨਹੂੰ, ਖਿਨਹੂ ਉਠਿ ਧਾਇਓ॥**
**ਖਿਨਹੂੰ ਰਸ ਭੋਗਨ ਖਿਨਹੂੰ, ਖਿਨਹੂ ਤਜਿ ਜਾਇਓ॥੧॥**

*(ਆਸਾ ਮ: ੫, ਪੰਨਾ 409)*

ਹੁਣ ਭਾਈ ਕਿਸ਼ਨਾ ਜੀ ਵਲੋਂ ਹੁੰਗਾਰਾ ਮਿਲਣ 'ਤੇ ਸਤਿਗੁਰੂ ਜੀ ਬੋਲੇ—ਭਾਈ! ਤੂੰ ਤਾਂ ਇਕ ਸੂਝਵਾਨ ਵਿਦਵਾਨ ਸੱਜਣ ਹੈਂ। ਨਾਟਕੀ ਖੇਲ ਦੇਖਣ ਸਮੇਂ ਤੂੰ ਕਈ ਵਾਰ ਇਹ ਵੀ ਦੇਖਿਆ ਹੋਏਗਾ ਕਿ ਜਿਹੜੇ ਸੂਝਵਾਨ ਦਰਸ਼ਕ ਨਾਟਕ-ਕਲਾ ਦੇ ਭੇਦ ਨੂੰ ਸਮਝਣ ਵਾਲੇ ਹੁੰਦੇ ਹਨ, ਉਹ ਤਾਂ ਨਾਟਕ ਨੂੰ ਕੁਝ ਸੀਮਤ ਸਮੇਂ ਲਈ ਮਨੋਰੰਜਨ ਦਾ ਇਕ ਸਾਧਨ ਸਮਝਦੇ ਹਨ। ਨਾਟਕੀ ਕਹਾਣੀ 'ਚੋਂ ਕੋਈ ਸੇਧ ਲੈਣ ਦਾ ਯਤਨ ਕਰਦੇ ਹਨ। ਨਾਟਕੀ ਕਲਾ ਨੂੰ ਸਲਾਹੁੰਦੇ ਹੋਏ ਵਾਹ-ਵਾਹ ਕਹਿ ਉਠਦੇ ਹਨ।

ਪਰੰਤੂ ਕਈ ਐਸੇ ਦਰਸ਼ਕ, ਜੋ ਨਾਟਕ ਦੀ ਅਸਲੀਅਤ ਤੋਂ ਅਨਜਾਣ ਹੁੰਦੇ ਹਨ, ਜਿਨ੍ਹਾਂ ਨੂੰ ਇਹ ਸੋਝੀ ਨਹੀਂ ਹੁੰਦੀ ਕਿ ਇਹ ਸਾਰਾ ਇਕ ਤਮਾਸ਼ਾ ਹੈ। ਉਹ ਸੱਜਣ ਮੰਚ 'ਤੇ ਦਰਸਾਏ ਜਾ ਰਹੇ ਦ੍ਰਿਸ਼ਾਂ ਦੇ ਰੰਗਾਂ ਤੋਂ ਪ੍ਰਭਾਵਤ ਹੋ ਕੇ ਉਸੇ ਰੰਗ ਵਿਚ ਹੀ ਰੁੜ੍ਹ ਜਾਂਦੇ ਹਨ। ਕਈ ਗ਼ਮਗੀਨ ਹੋ ਜਾਂਦੇ ਹਨ, ਕਈ ਰੋਣ ਲੱਗ ਪੈਂਦੇ ਹਨ ਅਤੇ ਕਿਸੇ ਜੰਗ-ਯੁੱਧ ਦੇ ਦ੍ਰਿਸ਼ ਨੂੰ ਦੇਖ ਕੇ ਭੈ-ਭੀਤ ਹੁੰਦੇ ਹੋਏ ਉਥੋਂ ਕਈ ਭੱਜ ਵੀ ਪੈਂਦੇ ਹਨ।

ਉਸ ਵੇਲੇ ਉਥੇ ਹੀ ਸਭਾ ਵਿਚ ਬੈਠੇ ਇਕ ਦੁਕਾਨਦਾਰ ਸਿੱਖ ਭਾਈ ਤੀਰਥਾ ਜੀ ਬੋਲੇ—ਮਹਾਰਾਜ! ਮੁਆਫ਼ ਕਰਨਾ, ਮੈਂ ਵਿੱਚੋਂ ਹੀ ਬੋਲਣ ਦੀ ਗੁਸਤਾਖ਼ੀ ਕਰ ਰਿਹਾ ਹਾਂ। ਅਕਾਲਪੁਰਖ ਦੀ ਕਿਰਪਾ ਸਦਕਾ ਜਦੋਂ ਤੋਂ ਤੁਹਾਡੀ ਸੰਗਤ ਨਸੀਬ ਹੋਈ ਹੈ ਅਤੇ 'ਧੁਰ ਕੀ ਬਾਣੀ' ਵਿਚਲੇ ਇਸ ਭਾਵ ਦੇ ਬਚਨ ਸੁਣੇ ਹਨ ਕਿ ਸਦੀਵੀ ਸੁੱਖ ਤਾਂ ਸਾਧ-ਸੰਗਤ ਵਿਚ ਮਿਲ ਕੇ ਨਿਰੰਕਾਰ ਦੇ ਚਿੰਤਨ ਵਿੱਚੋਂ ਹੀ ਪ੍ਰਾਪਤ ਹੋ ਸਕਦਾ ਹੈ, ਧਨ-ਪਦਾਰਥ ਜਾਂ ਕਿਸੇ ਹੋਰ ਦੁਨਿਆਵੀ ਸਾਧਨ ਦੁਆਰਾ ਨਹੀਂ।

ਨ੍ਰਿਤ-ਨਾਟਕਾਂ ਰਾਹੀਂ ਅਸੀਂ ਕੁਝ ਥੋੜ੍ਹੇ ਸਮੇਂ ਲਈ ਦੁੱਖ ਨੂੰ ਭੁੱਲ ਸਕਦੇ ਹਾਂ, ਪਰ ਅੰਦਰੋਂ ਸੁਖੀ ਨਹੀਂ ਹੋ ਸਕਦੇ। ਇਹ ਤਾਂ ਸਭ ਇਉਂ ਹੈ ਜਿਵੇਂ ਕੋਈ ਆਪਣੇ ਸਰੀਰ 'ਤੇ ਹੋਏ ਫੋੜੇ ਆਦਿਕ ਨੂੰ ਕਪੜੇ ਦੀ ਪੱਟੀ ਦੁਆਰਾ ਢੱਕ ਲਏ, ਉਹ ਫਿਰ ਦਿੱਸਦਾ ਤਾਂ ਭਾਵੇਂ ਨਹੀਂ, ਪਰ ਅੰਦਰ ਓਵੇਂ ਹੀ ਕਾਇਮ ਰਹਿੰਦਾ ਹੈ। ਤੁਹਾਡੀ ਮੁਬਾਰਿਕ ਰਸਨਾ ਤੋਂ ਹੀ ਉਚਾਰਨ ਕੀਤੇ ਹੋਏ ਅੰਮ੍ਰਿਤ ਬਚਨ ਹਨ:

**ਸੁਖੁ ਨਾਹੀ ਬਹੁਤੈ ਧਨਿ ਖਾਟੇ ॥**
**ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥**
**ਸੁਖੁ ਨਾਹੀ ਬਹੁ ਦੇਸ ਕਮਾਏ ॥**
**ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧॥**
**ਸੂਖ ਸਹਜ ਆਨੰਦ ਲਹਹੁ ॥**
**ਸਾਧਸੰਗਤਿ ਪਾਈਐ ਵਡਭਾਗੀ, ਗੁਰਮੁਖਿ ਹਰਿ ਹਰਿ ਨਾਮੁ ਕਹਹੁ ॥੧॥ਰਹਾਉ॥**
*(ਭੈਰਉ ਮ: ੫, ਪੰਨਾ 1147)*

ਤਦੋਂ ਤੋਂ ਸਤਿਸੰਗ ਛੱਡ ਕੇ ਕਿਧਰੇ ਹੋਰ ਜਾਣ ਨੂੰ ਦਿਲ ਮੰਨਦਾ ਹੀ ਨਹੀਂ। ਸੱਚ ਜਾਣੋ! ਹੁਣ ਤਾਂ ਇਸ ਪ੍ਰਕਾਰ ਦੇ ਨ੍ਰਿਤ-ਨਾਟਕਾਂ ਦੀ ਲੋੜ ਹੀ ਨਹੀਂ ਭਾਸਦੀ, ਪਰੰਤੂ ਤੁਹਾਡਾ ਸੰਗ ਮਿਲਣ ਤੋਂ ਪਹਿਲਾਂ ਮੈਂ ਕਈ ਪ੍ਰਕਾਰ ਦੇ ਨਾਟਕ ਅਖਾੜਿਆਂ ਵਿਚ ਜਾਂਦਾ ਰਿਹਾ ਹਾਂ ਅਤੇ ਪਹਿਲਾਂ ਪਹਿਲਾਂ ਕਈ ਵਾਰ ਮੇਰੇ ਆਪਣੇ ਨਾਲ ਵੀ ਐਸੀ ਘਟਨਾ ਘਟਦੀ ਰਹੀ ਹੈ। ਜਿਵੇਂ ਕੋਈ ਅਤਿ ਦਰਦਨਾਕ ਦ੍ਰਿਸ਼ ਦੇਖ ਕੇ ਗ਼ਮਗੀਨ ਹੋ ਜਾਣਾ, ਕਈ ਵਾਰ ਰੋ ਵੀ ਪੈਣਾ। ਪਰ, ਜਿਉਂ ਜਿਉਂ ਖੇਲ ਦੀ ਅਸਲੀਅਤ ਦਾ ਭੇਦ ਲੱਗਾ, ਤਿਉਂ ਤਿਉਂ ਦੇਖਣ ਦਾ ਢੰਗ ਬਦਲਦਾ ਗਿਆ।

ਮਹਾਰਾਜ ਜੀ! ਹੁਣ ਤਾਂ ਇਸ ਪ੍ਰਕਾਰ ਦੇ ਪ੍ਰਭਾਵੀ ਦਰਸ਼ਕਾਂ ਨੂੰ ਦੇਖ ਕੇ ਸਮਝਾਉਂਦਾ ਵੀ ਹਾਂ ਕਿ ਨਾਟਕ ਨੂੰ ਨਾਟਕ ਦੀ ਤਰ੍ਹਾਂ ਹੀ ਦੇਖੋ। ਭਾਈ! ਨਾਟਕਕਾਰ ਨੇ ਤਾਂ ਨਕਲ ਨੂੰ ਅਸਲ ਦਿਖਾ ਕੇ ਆਪਣੀ ਕਲਾ ਦੁਆਰਾ ਸਾਨੂੰ ਪ੍ਰਭਾਵਤ ਕਰਨਾ ਹੁੰਦਾ ਹੈ ਅਤੇ ਉਸ ਦੀ ਸਫਲਤਾ ਵੀ ਇਸੇ ਵਿਚ ਮੰਨੀ ਜਾਂਦੀ ਹੈ, ਪਰ ਇਹ ਤਾਂ ਹੁਣ ਸਾਡਾ ਫ਼ਰਜ਼ ਹੈ ਕਿ ਅਸੀਂ ਉਹ ਦ੍ਰਿਸ਼ ਦੇਖਦੇ ਹੋਏ ਸੁਚੇਤ ਰਹੀਏ ਕਿ ਇਹ ਹਕੀਕਤ ਨਹੀਂ ਹੈ। ਇਹ ਤਾਂ ਕੇਵਲ ਸਾਡੇ ਮਨੋਰੰਜਨ ਲਈ ਜਾਂ ਮਨੋਰੰਜਨ ਦੇ ਸਹਾਰੇ ਸਾਨੂੰ ਕੋਈ ਸੰਦੇਸ਼ ਦੇਣ ਲਈ ਤਮਾਸ਼ਾ-ਰੂਪ ਇਕ ਸਾਧਨ ਹੈ। ਇਸ ਨੂੰ ਕੇਵਲ ਦੇਖੋ, ਸਮਝੋ ਤੇ ਮੌਜ ਮਾਣੋ।

ਭਾਈ ਤੀਰਥਾ ਜੀ ਦੀ ਗੱਲ ਪੂਰੀ ਹੋਣ 'ਤੇ ਗੁਰਦੇਵ ਜੀ ਨੇ ਭਾਈ ਕਿਸ਼ਨਾ ਜੀ ਵੱਲ ਰੁਖ਼ ਕਰ ਕੇ ਆਖਿਆ—ਸੱਜਣਾ! ਠੀਕ ਇਸੇ ਤਰ੍ਹਾਂ ਜਦੋਂ ਤੋਂ ਅਨੰਦ-ਸਰੂਪ ਪ੍ਰਭੂ ਨੇ ਕਿਰਪਾ ਕਰਕੇ ਸਤਿਗੁਰੂ ਰਾਹੀਂ ਆਪਣੇ ਜਗਤ ਰੂਪ ਤਮਾਸ਼ੇ ਦੀ ਅਸਲੀਅਤ ਤੋਂ ਚੰਗੀ ਤਰ੍ਹਾਂ ਜਾਣੂ ਕਰਵਾ ਦਿੱਤਾ ਹੈ, ਸਾਨੂੰ ਸੋਝੀ ਹੋ ਗਈ ਹੈ ਕਿ ਜਗਤ-ਰੂਪ ਅਖਾੜੇ ਵਿਚਲੇ ਜੀਵਾਂ ਨੂੰ ਰੀਝਾਈ ਰੱਖਣ ਅਤੇ ਇਹਨਾਂ ਦੁਆਰਾ ਖੇਲ ਨੂੰ ਚਲਾਈ ਰੱਖਣ ਲਈ, ਪ੍ਰਭੂ ਜੀ ਆਪ ਹੀ ਇਹ ਸਾਰੀ ਪਾਤਰਾਂ ਵਾਲੀ ਕਲਾ ਨਿਭਾ ਰਹੇ ਹਨ।

ਇਸ ਵਿਚ ਖੇਲ ਦਾ ਸੰਤੁਲਨ ਬਣਾਈ ਰੱਖਣ ਲਈ ਕਿਧਰੇ ਖ਼ੁਸ਼ੀ ਹੈ, ਕਿਧਰੇ

ਗ਼ਮੀ ਹੈ ਅਤੇ ਕਿਤੇ ਵੈਰਾਗ। ਗਾਇਨ ਕੀਤੇ ਸ਼ਬਦ ਦੀ ਅਸਥਾਈ ਦੇ ਇਹੀ ਅਰਥ-ਭਾਵ ਹਨ, ਜਿਸ ਦਾ ਪਾਠ ਹੈ:

**ਹਰਖ ਸੋਗ ਬੈਰਾਗ ਅਨੰਦੀ ਖੇਲੁ ਰੀ ਦਿਖਾਇਓ ॥੧॥ਰਹਾਉ॥**

*(ਆਸਾ ਮ: ੫, ਪੰਨਾ 409)*

ਇਹੀ ਕਾਰਨ ਹੈ ਕਿ ਅਸੀਂ ਹੁਣ ਦੁਨਿਆਵੀ ਘਟਨਾਵਾਂ ਤੋਂ ਪ੍ਰਭਾਵਿਤ ਹੋ ਕੇ ਇਸ ਤਮਾਸ਼ੇ ਵਿਚ ਤਮਾਸ਼ਾ ਨਹੀਂ ਬਣਦੇ, ਸਗੋਂ ਨਿਰਲੇਪ ਜਿਹੇ ਰਹਿੰਦੇ ਹੋਏ ਦੇਖ ਦੇਖ ਕੇ ਅਨੰਦਤ ਹੁੰਦੇ ਚਾਉ ਵਿਚ ਭਰੇ ਰਹਿੰਦੇ ਹਾਂ। ਕਰਤਾ ਪੁਰਖ ਦੀ ਜਗਤ-ਰਚਨਾ ਦਾ ਕਮਾਲ ਦੇਖ ਕੇ ਵਿਸਮਾਦਤ ਹੁੰਦੇ ਹੋਏ 'ਵਾਹੁ-ਵਾਹੁ' ਦੀ ਧੁਨੀ ਵਿਚ ਲੀਨ ਰਹਿੰਦੇ ਹਾਂ, ਕਿਉਂਕਿ ਗੁਰ-ਸ਼ਬਦ ਦੀ ਰੌਸ਼ਨੀ ਵਿਚ ਜਗਤ-ਤਮਾਸ਼ੇ ਦੀ ਹਰ ਘਟਨਾ ਪਿੱਛੇ ਅਨੰਦੀ ਪ੍ਰਭੂ ਦਾ ਹੱਥ ਨਜ਼ਰੀਂ ਆਉਂਦਾ ਹੈ ਅਤੇ ਹਰੇਕ ਜੀਵ ਰੂਪ ਪਾਤਰ ਵਿੱਚੋਂ ਉਸੇ ਦਾ ਹੀ ਝਲਕਾਰਾ ਵੱਜਦਾ ਹੈ।

ਪਰ, ਇਸ ਅਨੰਦ ਭਰਪੂਰ ਵਿਸਮਾਦਤ ਅਵਸਥਾ ਵਿਚ ਵਿਚਰਦਿਆਂ ਅੰਦਰ ਇਹ ਖ਼ਿਆਲ ਵੀ ਟਿਕਿਆ ਰਹਿੰਦਾ ਹੈ ਕਿ ਇਹ ਸਾਰੀ ਨਿਰੰਕਾਰ ਦੀ ਬਖ਼ਸ਼ਿਸ਼ ਹੈ। ਉਹ ਸੱਚਾ ਪ੍ਰਭੂ ਆਪ ਹੀ ਗੁਰ-ਸ਼ਬਦ ਦੁਆਰਾ ਸੋਝੀ ਬਖ਼ਸ਼ ਕੇ ਬੰਦੇ ਪਾਸੋਂ 'ਵਾਹੁ-ਵਾਹੁ' ਅਖਵਾਉਂਦਾ ਹੈ, ਭਾਵ, ਆਪਣੀ ਸਿਫ਼ਤਿ-ਸਾਲਾਹ ਕਰਾਂਦਾ ਹੈ। ਇਹ ਵੀ ਹਕੀਕਤ ਹੈ ਕਿ ਗੁਰੂ ਦੇ ਸਨਮੁਖ ਹੋਏ ਪ੍ਰਾਣੀ ਨੂੰ ਹੀ ਇਹ ਪ੍ਰਤੀਤ ਬਣਦੀ ਹੈ ਕਿ 'ਵਾਹੁ-ਵਾਹੁ' ਕਹਿਣਾ ਪਰਮਾਤਮਾ ਦੀ ਸਿਫ਼ਤਿ-ਸਲਾਹ ਕਰਨੀ ਹੈ:

**ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ ॥**
**ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ ॥**

*(ਵਾਰ ਗੂਜਰੀ, ਮ: ੩, ਪੰਨਾ 514)*

ਮੁੱਕਦੀ ਗੱਲ ਇਹ ਹੈ ਕਿ ਜਿਹੜਾ ਤੁਸੀਂ ਸਾਡੇ ਅੰਦਰ ਹਰ ਵੇਲੇ ਤੇ ਨਿਰੰਤਰ ਕੋਈ ਵਿਸਮਾਦੀ ਖੇੜਾ ਤੇ ਚਾਉ ਮਹਿਸੂਸ ਕਰਦੇ ਹੋ ਜਾਂ ਇਉਂ ਕਹੀਏ ਕਿ ਅਸੀਂ ਤੁਹਾਨੂੰ ਜ਼ਿੰਦਗੀ ਦੇ ਹਰੇਕ ਖੇਤਰ ਵਿਚ ਅਨੰਦਤ ਰਹਿੰਦੇ ਜਾਪਦੇ ਹਾਂ, ਇਹ ਸਭ ਨਿਰੰਕਾਰ ਦੀ ਮੇਹਰ ਸਦਕਾ ਗੁਰੂ ਚਰਨਾਂ ਵਿਚ ਜੁੜੇ ਰਹਿਣ ਦਾ ਪ੍ਰਤਾਪ ਹੈ, ਭਾਵ, ਗੁਰ-ਉਪਦੇਸ਼ ਦੀ ਪਾਲਣਾ ਕਰਨ ਦਾ ਸਿੱਟਾ ਹੈ, ਕਿਉਂਕਿ "ਜੇਤਾ ਕੀਤਾ ਤੇਤਾ ਨਾਉ॥"[3] ਦੀ ਗੁਰੂ ਬਖ਼ਸ਼ੀ ਸੋਝੀ ਕਾਰਨ ਪਰਮਾਤਮਾ ਦਾ ਨਾਮ ਮੇਰੀ ਜ਼ਿੰਦਗੀ ਦਾ ਸਹਾਰਾ ਬਣ ਗਿਆ ਹੈ, ਹਰਿ-ਨਾਮ ਹੀ ਮੇਰਾ ਹਰ ਵੇਲੇ ਦਾ ਗੀਤ ਹੈ ਅਤੇ ਹਰਿ-ਨਾਮ ਹੀ ਮੇਰੀ ਸੁਰਤਿ ਦਾ ਨਿਸ਼ਾਨਾ ਬਣ ਚੁੱਕਾ ਹੈ:

**ਆਨਦ ਰੰਗ ਬਿਨੋਦ ਹਮਾਰੈ ॥**
**ਨਾਮੋ ਗਾਵਨੁ ਨਾਮੁ ਧਿਆਵਨੁ ਨਾਮੁ ਹਮਾਰੇ ਪ੍ਰਾਨ ਅਧਾਰੈ ॥**

*(ਕਾਨੜਾ ਮ: ੫, ਪੰਨਾ 1302)*

ਬ੍ਰਾਹਮਣੀ ਸਮਾਜ ਦਾ ਅੰਗ ਬਣ ਕੇ ਜੀਉਂਦਿਆਂ ਅਤੇ ਬ੍ਰਾਹਮਣੀ ਗ੍ਰੰਥਾਂ ਦੇ

---

3. ਜਪੁ ਜੀ, ਪੰਨਾ 4.

ਗਿਆਤਾ ਹੁੰਦਿਆਂ, ਗੁਰਮਤਿ ਵਿਚਾਰਧਾਰਾ ਦੀ ਵਿਸ਼ੇਸ਼ਤਾ ਤੇ ਮਹੱਤਵ ਨੂੰ ਸਮਝ ਕੇ ਸ੍ਰੀ ਗੋਇੰਦਵਾਲ ਵਿਖੇ ਗੁਰੂ ਕੀ ਚਰਨ-ਸ਼ਰਨ ਆਉਣ ਵਾਲੇ ਭੱਟ-ਜਨਾਂ ਦੀ ਮੁੱਢਲੀ ਮਾਨਸਿਕ ਅਵਸਥਾ ਅਤੇ ਫਿਰ ਗੁਰੂ-ਸੰਗਤ ਦੇ ਪ੍ਰਤਾਪ ਸਦਕਾ ਉਹਨਾਂ ਦੀ ਜ਼ਿੰਦਗੀ ਵਿਚ ਆਏ ਪਰੀਵਰਤਨ ਤੋਂ ਵੀ ਗੁਰ-ਉਪਦੇਸ਼ ਤੋਂ ਹੀਣੇ ਅਤੇ ਗੁਰਮਤਿ ਮਾਰਗ ਦੇ ਪੰਧਾਊ ਸੱਜਣਾਂ ਦੇ ਜੀਵਨ ਵਿਚਲੇ ਅੰਤਰ ਤੇ ਇਸ ਰਹਸਮਈ ਸੱਚ ਨੂੰ ਸਹਿਜੇ ਹੀ ਸਮਝਿਆ ਜਾ ਸਕਦਾ ਹੈ।

ਕਿਉਂਕਿ, ਉਹਨਾਂ ਦਾ ਸਾਥੀ 'ਕੀਰਤ' ਸਤਿਗੁਰੂ ਜੀ ਅੱਗੇ ਅਰਦਾਸ ਕਰਦਾ ਹੋਇਆ 'ਗੁਰੂ ਰਾਮਦਾਸ ਰਾਖਹੁ ਸਰਨਾਈ' ਦੀ ਗੁਹਾਰ ਲਗਾਂਦਾ ਆਖਦਾ ਹੈ ਕਿ "ਅਸੀਂ ਅਉਗਣਾਂ ਨਾਲ ਭਰੇ ਹੋਏ ਹਾਂ, ਸਾਡੇ ਵਿਚ ਇਕ ਭੀ ਗੁਣ ਨਹੀਂ ਹੈ, ਅੰਮ੍ਰਿਤ ਛੱਡ ਕੇ ਅਸਾਂ ਨਿਰੀ ਵਿਹੁ ਹੀ ਖਾਧੀ ਹੈ। ਮਾਇਆ ਦੇ ਮੋਹ ਅਤੇ ਭਰਮਾਂ ਵਿਚ ਪੈ ਕੇ ਅਸੀਂ ਸਹੀ ਜੀਵਨ-ਰਾਹ ਤੋਂ ਭੁੱਲੇ ਹੋਏ ਹਾਂ, ਤੇ ਪੁੱਤਰ ਇਸਤਰੀ ਨਾਲ ਅਸਾਂ ਪਿਆਰ ਪਾਇਆ ਹੋਇਆ ਹੈ। ਅਸਾਂ ਸਤਿਗਰੂ ਦੀ ਸੰਗਤ ਵਾਲਾ ਇਕ ਉੱਤਮ ਰਾਹ ਸੁਣਿਆ ਹੈ, ਤਿਸ ਵਿਚ ਮਿਲ ਕੇ ਅਸਾਂ ਜਮਾਂ ਦਾ ਡਰ ਮਿਟਾ ਲਿਆ ਹੈ। 'ਕੀਰਤ' ਭੱਟ ਦੀ ਹੁਣ ਇਕ ਬੇਨਤੀ ਹੈ ਕਿ ਹੇ ਗੁਰੂ ਰਾਮਦਾਸ ਜੀ! ਆਪਣੀ ਸਰਨੀ ਰੱਖੋ।" ਉਸ ਦਾ ਰਚਿਤ ਇਹ ਬੇਨਤੀ-ਵਾਚਕ ਸਵੱਈਆ ਇਸ ਪ੍ਰਕਾਰ ਹੈ:

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥**
**ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥**
**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥**
**ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1406)*

ਭੱਟ 'ਮਥੁਰਾ' ਜੀ ਨੇ ਵੀ ਪ੍ਰਵਾਨ ਕੀਤਾ ਹੈ ਕਿ ਜਦ ਤਾਈਂ ਸਾਡੇ ਮੱਥੇ ਦੇ ਭਾਗ ਨਹੀਂ ਸਨ ਜਾਗੇ, ਤਦ ਤਾਈਂ ਬਹੁਤ ਭਟਕਦੇ ਤੇ ਭੱਜਦੇ ਫਿਰਦੇ ਸਾਂ। ਕਲਜੁਗ ਦੇ ਡਰਾਉਣੇ ਸਮੁੰਦਰ ਵਿਚ ਡੁੱਬ ਰਹੇ ਸਾਂ ਤੇ ਪਛੋਤਾਵਾ ਕਿਸੇ ਵੇਲੇ ਮਿਟਦਾ ਨਹੀਂ ਸੀ।

**ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ॥**
**ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ॥**

*(ਸਵਈਏ ਮਹਲੇ ਪੰਜਵੇ ਕੇ, ਪੰਨਾ 1409)*

ਸਪੱਸ਼ਟ ਹੈ ਕਿ ਗੁਰਮਤੀ ਜੀਵਨ-ਜੁਗਤਿ ਅਪਨਾਉਣ ਤੋਂ ਪਹਿਲਾਂ ਕਈ ਪ੍ਰਕਾਰ ਦੇ ਕਲੇਸ਼ਾਂ ਕਰਕੇ ਭੱਟਾਂ ਦੀ ਮਾਨਸਿਕ ਸਥਿਤੀ ਦੁਖਦਾਈ ਸੀ। ਮਾਇਆ ਮੋਹ ਦੀ ਭਟਕਣਾ ਕਾਰਨ ਹਿਰਦਾ ਪ੍ਰਭੂ ਪਿਆਰ ਤੋਂ ਸੱਖਣਾ ਸੀ। ਬਿਖਿਆ ਦੇ ਵਪਾਰੀ ਬਣ ਕੇ ਆਤਮਿਕ ਮੌਤ ਸਹੇੜੀ ਬੈਠੇ ਸਨ। ਧੀਆਂ ਪੁੱਤਰ ਤੇ ਪਤਨੀ ਆਦਿਕ ਪਰਿਵਾਰ ਵੀ ਇਹਨਾਂ ਲਈ ਬੰਧਨ ਬਣ ਚੁੱਕਾ ਸੀ। ਜੀਵਨ ਅਵਗੁਣਾਂ ਭਰਪੂਰ ਸੀ। ਜਮਾਂ ਦਾ ਡਰ ਭੈ-ਭੀਤ ਕਰ ਰਿਹਾ ਸੀ। ਸੰਸਾਰ-ਸਮੁੰਦਰ ਵਿਚ ਗੋਤੇ ਖਾ ਰਹੇ ਸਨ ਤੇ ਪਛੋਤਾਵਾ ਬਣਿਆ ਰਹਿੰਦਾ ਸੀ।

ਪਰੰਤੂ, ਜਿਉਂ ਹੀ ਉਹ ਗੁਰੂ-ਪੰਥ ਦੀ ਉੱਤਮਤਾ ਤੇ ਮਹੱਤਤਾ ਨੂੰ ਸਮਝ ਕੇ

ਇਸ ਦੇ ਪਾਂਧੀ ਬਣੇ, ਤਿਉਂ ਹੀ ਉਹਨਾਂ ਦੇ ਜੀਵਨ ਵਿੱਚੋਂ ਜਮਾਂ ਦਾ ਡਰ ਜਾਂਦਾ ਰਿਹਾ। ਉਹਨਾਂ ਅੰਦਰ ਸਦੀਵੀ-ਅਨੰਦ ਤੇ ਬਸੰਤੀ-ਖੇੜਾ ਪਸਰ ਗਿਆ, ਕਿਉਂਕਿ ਭੱਟ 'ਗਯੰਦ' ਜੀ ਦੇ ਉਪਰੋਕਤ ਕਥਨ "ਵਾਹੁ ਵਾਹੁ ਕਾ ਬਡਾ ਤਮਾਸਾ ॥ ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ ॥"[4] ਮੁਤਾਬਿਕ, ਜਗਤ ਤਮਾਸ਼ੇ ਵਿਚਲੀ ਪ੍ਰਭੂ-ਵਿਆਪਕਤਾ ਤੇ ਵਰਤਾਰੇ ਦਾ ਬੋਧ ਹੋਣ ਸਦਕਾ ਉਹਨਾਂ ਦਾ ਸੰਸਾਰ ਨੂੰ ਦੇਖਣ ਵਾਲਾ ਦ੍ਰਿਸ਼ਟੀਕੋਣ ਹੀ ਬਦਲ ਗਿਆ ਸੀ।

ਜਿਵੇਂ, ਜਿਸ ਰੰਗ ਦੀ ਐਨਕ ਲਗਾ ਕੇ ਵਸਤੂਆਂ ਵੱਲ ਦੇਖਿਆ ਜਾਏ, ਉਹ ਵੀ ਉਸੀ ਰੰਗ ਦੀਆਂ ਦਿੱਸਣ ਲੱਗਦੀਆਂ ਹਨ, ਤਿਵੇਂ ਹੀ ਖ਼ਾਨਦਾਨੀ ਬਿਪਰਵਾਦੀ ਸੋਚ ਅਨੁਸਾਰ ਜਿਹੜੇ ਭੱਟ ਸੰਸਾਰ ਨੂੰ ਪਹਿਲਾਂ ਦੁੱਖਾਂ ਦਾ ਘਰ ਅਤੇ ਅਧਿਆਤਮਕ ਵਿਕਾਸ ਲਈ ਬੰਧਨ-ਰੂਪ ਮੰਨਦੇ ਸਨ, ਹੁਣ ਉਹਨਾਂ ਨੂੰ ਸੰਸਾਰ ਅਨੰਦੀ ਤੇ ਰੰਗ-ਰੱਤੜੇ ਪ੍ਰਭੂ ਦਾ ਰੂਪ ਅਤੇ ਉਸ ਦਾ ਇਕ ਅਨੰਦਮਈ ਖੇਲ ਨਜ਼ਰੀ ਆਉਣ ਲੱਗਾ, ਜਿਸ ਸਦਕਾ ਜੀਵਨ ਵਿੱਚੋਂ ਦੁਖ ਦੂਰ ਹੋ ਗਏ ਤੇ ਉਹਨਾਂ ਦੀ ਥਾਂ ਅੰਦਰ ਸੁੱਖਾਂ ਦਾ ਡੇਰਾ ਲੱਗ ਗਿਆ।

ਕਿਉਂਕਿ, ਜਮ-ਰੂਪ ਦਿੱਸਣ ਵਾਲੇ ਰਾਮ-ਰੂਪ ਦਿੱਸਣ ਲੱਗੇ। ਜਿਨ੍ਹਾਂ ਨੂੰ ਇਹ ਵੈਰੀ ਸਮਝੇ ਬੈਠੇ ਸਨ, ਉਹ ਉਲਟ ਕੇ ਸੱਜਣ ਬਣ ਗਏ, ਭਾਵ, ਜਿਹੜੇ ਸਰੀਰਕ ਇੰਦ੍ਰੇ ਪਹਿਲਾਂ ਵਿਕਾਰਾਂ ਵੱਲ ਲੈ ਜਾ ਕੇ ਵੈਰੀਆਂ ਵਾਲੇ ਕੰਮ ਕਰਦੇ ਸਨ, ਹੁਣ ਉਹ ਮਨ ਨੂੰ ਭਲੇ ਪਾਸੇ ਲਾਉਣ ਵਿਚ ਸਹਾਇਕ ਹੋਣ ਲੱਗੇ। ਜਿਹੜੇ ਰੰਗ, ਰੂਪ ਤੇ ਪਦਾਰਥ ਮਨ ਨੂੰ ਭਟਕਾਉਣ ਦਾ ਕਾਰਨ ਬਣ ਰਹੇ ਸਨ, ਉਹ ਸਾਰੇ ਦਾਤਾਰ ਕਰਤੇ ਦੀਆਂ ਦਾਤਾਂ ਤੇ ਕਿਰਤਾਂ ਦੇ ਰੂਪ ਵਿਚ ਨਿਸ਼ਾਨੀਆਂ ਬਣ ਕੇ ਉਸ ਨਾਲ ਜੋੜਨ ਦਾ ਸਬੱਬ ਬਣਨ ਲੱਗ ਪਏ।

ਕਹਿੰਦੇ ਹਨ ਕਿ ਗੁਰੂ ਸੰਗਤ ਦੇ ਪ੍ਰਤਾਪ ਤੇ ਗੁਰਬਾਣੀ ਤੋਂ ਪ੍ਰਾਪਤ ਹੋਏ ਬੋਧ ਸਦਕਾ ਅਨੰਦਤ ਤੇ ਵਿਸਮਾਦਤ ਹੋਏ ਭੱਟ ਗਯੰਦ ਜੀ ਇਕ ਦਿਹਾੜੇ 'ਵਾਹਿ ਗੁਰੂ, ਵਾਹਿ ਗੁਰੂ, ਵਾਹਿ ਗੁਰੂ, ਵਾਹਿ ਜੀਉ' ਦੀ ਮਿੱਠੀ ਮਿੱਠੀ ਧੁੰਨਿ ਲਗਾਂਦੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਨਮੁਖ ਹੋਏ, ਦੀਦਾਰ ਕੀਤਾ, ਡੰਡੌਤ ਬੰਦਨਾ ਕੀਤੀ ਤੇ ਭੇਟਾ ਅਰਪਨ ਕਰ ਕੇ ਹੱਥ ਜੋੜ ਅਦਬ ਸਹਿਤ ਪਿੱਛੇ ਹੋ ਕੇ ਚੁੱਪ ਕਰ ਕੇ ਬੈਠ ਗਏ।

ਜਿਵੇਂ ਕੋਈ ਪਿਆਸਾ ਪਪੀਹਾ ਅਕਾਸ਼ ਵੱਲ ਦੇਖਦਾ ਹੈ ਕਿ ਕਦੋਂ ਕੋਈ ਸਵਾਂਤੀ ਬੂੰਦ ਗਿਰੇ ਤੇ ਮੈਂ ਆਪਣੀ ਪਿਆਸ ਬੁਝਾਵਾਂ, ਤਿਵੇਂ ਹੀ ਗਯੰਦ ਜੀ ਗੁਰਦੇਵ ਜੀ ਮਹਾਰਾਜ ਵੱਲ ਟਿਕ-ਟਿਕੀ ਲਗਾ ਕੇ ਦੇਖਦੇ ਹੋਏ ਉਡੀਕਣ ਲੱਗੇ ਕਿ ਕਦੋਂ ਉਹਨਾਂ ਦੇ ਮੁੱਖੋਂ ਕੋਈ ਅੰਮ੍ਰਿਤ ਬਚਨ ਨਿਕਲੇ, ਕਿਉਂਕਿ ਉਸ ਸਮੇਂ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਸੇਵਾ ਚੱਲ ਰਹੀ ਸੀ ਤੇ ਸਤਿਗੁਰੂ ਜੀ ਇਕਾਂਤ ਵਿਚ ਬੈਠੇ ਭਾਈ ਸਾਲ੍ਹੋ ਜੀ ਪਾਸੋਂ ਕੀਤੇ ਖ਼ਰਚੇ ਦਾ ਹਿਸਾਬ ਕਿਤਾਬ ਸਮਝ ਰਹੇ ਸਨ।

---

4. ਸਵਈਏ ਮਹਲੇ ਚਉਥੇ ਕੇ, ਪੰਨਾ 1403.

*ਗੁਰਪ੍ਰਤਾਪ ਸੂਰਜ ਗ੍ਰੰਥ* ਦੇ ਕਰਤਾ ਨੇ ਲਿਖਿਆ ਹੈ ਕਿ 'ਲੈਬੋ ਦੈਬੋ ਆਵਨ ਜਾਨਾ। ਦਰਬ ਸੰਭਾਰ ਖ਼ਰਚ ਕਰ ਨਾਨਾ।' ਭਾਵ, ਗੁਰੂ ਕੇ ਖ਼ਜ਼ਾਨੇ ਦੀ ਸੇਵਾ-ਸੰਭਾਲ ਅਤੇ ਲੈਣ ਦੇਣ ਦਾ ਹੋਰ ਸਾਰਾ ਵਿਉਹਾਰ ਮਾਇਆ ਵਿਚ ਨਿਰਲੇਪ ਰਹਿਣ ਵਾਲੇ ਇਸੇ ਸੇਵਕ ਸਿੱਖ ਦੇ ਹੱਥੀਂ ਹੁੰਦਾ ਸੀ।

ਸਤਿਗੁਰੂ ਜੀ ਜਿਉਂ ਹੀ ਇਧਰੋਂ ਵਿਹਲੇ ਹੋਏ, ਤਿਉਂ ਹੀ ਉਹਨਾਂ ਨੇ 'ਗਯੰਦ' ਜੀ ਨੂੰ ਨੇੜੇ ਬੁਲਾਇਆ ਤੇ ਉਸ ਦੇ ਚਿਹਰੇ ਦੇ ਹਾਵ-ਭਾਵ ਪੜ੍ਹ ਕੇ ਬਹੁਤ ਪਿਆਰ ਭਰੀ ਤੱਕਣੀ ਤੇ ਮੁਸਕ੍ਰਾਹਟ ਸਹਿਤ ਬੋਲੇ, "ਭਾਈ ਭੱਟ-ਜਨੋਂ! ਇਉਂ ਜਾਪਦਾ ਹੈ ਕਿ ਜਿਵੇਂ ਕੋਈ ਬੜੀ ਰਹੱਸ ਭਰੀ ਗੱਲ ਕਰਨਾ ਚਾਹੁੰਦੇ ਹੋ?"

ਗਯੰਦ ਜੀ ਨੇ ਸੀਸ ਝੁਕਾਇਆ ਤੇ ਆਖਿਆ, "ਜੀ! ਹਾਂ, ਪਰ ਹਿੰਮਤ ਨਹੀਂ ਪੈਂਦੀ। ਮਹਾਰਾਜ! ਆਪਣੇ ਸਾਥੀ ਕੀਰਤ ਜੀ ਦੇ ਸ਼ਬਦਾਂ ਵਿਚ ਇਹੀ ਕਹਿ ਸਕਦਾ ਹਾਂ: "ਚਿਤਿ ਚਿਤਵਉ ਅਰਦਾਸਿ ਕਹਉ, ਪਰੁ ਕਹਿ ਭਿ ਨ ਸਕਉ॥ ਸਰਬ ਚਿੰਤ ਤੁਝੁ ਪਾਸਿ ਸਾਧਸੰਗਤਿ ਹਉ ਤਕਉ॥"[5]

ਭੱਟ ਦੀ ਅਦਬ ਭਰੀ ਝਿਜਕ ਤੇ ਸ਼ਰਧਾ ਭਰਪੂਰ ਬੇਨਤੀ ਸੁਣ ਕੇ ਗੁਰਦੇਵ ਜੀ ਨੇ ਉਸ ਨੂੰ ਬਾਹੋਂ ਫੜਿਆ ਤੇ ਆਪਣੀ ਗਲਵਕੜੀ ਵਿਚ ਲੈ ਲਿਆ। ਹੁਣ 'ਗਯੰਦ' ਜੀ ਨੇ ਸਹਿਜੇ ਸਹਿਜੇ ਆਪਣਾ ਉਪਰੋਕਤ ਰੱਬੀ ਅਨੁਭਵ ਸਾਂਝਾ ਕੀਤਾ ਤੇ ਆਖਿਆ, "ਮਹਾਰਾਜ! ਤੁਸੀਂ ਧੰਨ ਹੋ, ਤੁਸੀਂ ਧੰਨ ਹੋ। ਇਹ ਸਭ ਤੁਹਾਡੀ ਬਖ਼ਸ਼ਿਸ਼ ਹੈ। ਇਹ ਸਭ ਤੁਹਾਡੇ ਸਦਕਾ ਹੈ। ਸੱਚ ਜਾਣਿਓ, ਮੇਰੀ ਤਾਂ ਇਸ ਵੇਲੇ ਓਹੀ ਹਾਲਤ ਹੈ, ਜਿਵੇਂ ਕੋਈ ਲੰਮੇ ਸਮੇਂ ਦਾ ਦੀਰਘ ਰੋਗੀ ਅਰੋਗ ਹੋਇਆ ਹੋਵੇ ਅਤੇ ਉਹ ਚਾਈਂ ਚਾਈਂ ਆਪਣਾ ਹਾਲ ਦਵਾ-ਦਾਰੂ ਕਰਨ ਵਾਲੇ ਵੈਦ ਨੂੰ ਸੁਣਾਵੇ ਜੀ।"

ਦੱਸਦੇ ਹਨ ਕਿ ਉਸ ਨੇ ਗੁਰਦੇਵ ਜੀ ਦੇ ਚਰਨਾਂ 'ਤੇ ਸਿਰ ਧਰ ਕੇ ਕਈ ਵਾਰ ਆਖਿਆ—'ਵਾਹ ਗੁਰੂ! ਤੇਰਾ ਸਭੁ ਸਦਕਾ॥ ਵਾਹ ਗੁਰੂ! ਤੇਰਾ ਸਭੁ ਸਦਕਾ॥ ਵਾਹ ਗੁਰੂ! ਤੇਰਾ ਸਭੁ ਸਦਕਾ।' ਹੁਣ ਗੁਰਦੇਵ ਜੀ ਨੇ ਆਪਣੇ ਮੁਬਾਰਕ ਹਸਤ-ਕਮਲਾਂ ਦੁਆਰਾ ਉਸ ਦਾ ਸਿਰ ਉਪਰ ਉਠਾਇਆ ਤੇ ਮੁੱਖੋਂ ਬੋਲੇ—ਭਲਿਆ! ਉੱਠ, ਕਰਤਾਰ ਚਿੱਤ ਆਵੇ। ਅਸੀਂ ਕੀ ਕਰਨ ਜੋਗੇ ਹਾਂ।

ਕਰਨ ਕਰਾਵਨ ਹਾਰ 'ਕਰਤਾ-ਪੁਰਖ' ਆਪ ਹੀ ਹੈ "ਆਦਿ ਪੁਰਖ ਕਰਤਾਰ, ਕਰਣ ਕਾਰਣ ਸਭ ਆਪੇ॥ ਸਰਬ ਰਹਿਓ ਭਰਪੂਰਿ, ਸਗਲ ਘਟ ਰਹਿਓ ਬਿਆਪੇ॥"[6] ਇਸ ਲਈ ਉਹੀ ਮਨੁੱਖ ਪ੍ਰਭੂ ਦਾ ਨਾਮ ਜਪਦਾ ਹੈ, ਜਿਸ ਪਾਸੋਂ ਉਹ ਆਪ ਜਪਾਉਂਦਾ ਹੈ। ਉਹੀ ਮਨੁੱਖ ਹਰੀ ਦੇ ਗੁਣ ਗਾਉਂਦਾ ਹੈ, ਜਿਸ ਨੂੰ ਗਾਵਣ ਲਈ ਆਪ ਪ੍ਰੇਰਦਾ ਹੈ। ਪ੍ਰਭੂ ਜੀ ਦੀ ਮੇਹਰ ਨਾਲ ਮਨ ਵਿਚ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਅਤੇ ਉਸ ਦੀ ਦਇਆ ਨਾਲ ਹੀ ਹਿਰਦੇ ਰੂਪੀ ਕਉਲ ਫੁੱਲ ਖਿਲਦਾ ਹੈ। ਇਹ ਸੱਚ 'ਧੁਰ ਕੀ ਬਾਣੀ' ਵਿਚ ਇਉਂ ਪ੍ਰਗਟ ਹੋਇਆ ਹੈ:

---

5. ਸਵਈਏ ਮਹਲੇ ਤੀਜੇ ਕੇ, ਪੰਨਾ 1395.
6. ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫, ਪੰਨਾ 1385.

**ਆਪਿ ਜਪਾਏ ਜਪੈ ਸੋ ਨਾਉ ॥**
**ਆਪਿ ਗਾਵਾਏ ਸੁ ਹਰਿ ਗੁਨ ਗਾਉ ॥**
**ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥**
**ਪ੍ਰਭੂ ਦਇਆ ਤੇ ਕਮਲ ਬਿਗਾਸੁ ॥** *(ਗਉੜੀ ਸੁਖਮਨੀ ਮ: ੫, ਪੰਨਾ 270)*

ਇਸ ਲਈ ਤੂੰ ਇਹ ਸਮਝ ਕਿ ਕਰਤਾਰ ਤੇਰਾ ਆਪ ਮਦਦਗਾਰ ਬਣਿਆ ਹੈ, ਕਿਉਂਕਿ ਜਿਸ ਮਨੁੱਖ ਦਾ ਉਹ ਆਪ ਸਹਾਈ ਹੁੰਦਾ ਹੈ, ਉਸ ਦੇ ਲਈ ਸੰਸਾਰ-ਸਮੁੰਦਰ ਆਤਮਿਕ ਮੌਤ ਮਾਰਨ ਵਾਲਾ ਨਹੀਂ, ਸਗੋਂ ਆਤਮਿਕ ਜੀਵਨ ਦੇਣ ਵਾਲਾ ਜਲ ਬਣ ਜਾਂਦਾ ਹੈ। ਉਸ ਦੇ ਵਾਸਤੇ ਆਤਮਿਕ ਮੌਤ ਮਾਰਨ ਵਾਲੀ ਮਾਇਆ ਦੇ ਮੋਹ ਰੂਪੀ ਜ਼ਹਿਰ ਖਾਣ ਵਾਲੇ ਦਿਨ ਬੀਤ ਜਾਂਦੇ ਹਨ। ਉਸ ਦੀ ਭਟਕਣਾ ਮੁੱਕ ਜਾਂਦੀ ਹੈ। ਉਹਦੇ ਅੰਦਰੋਂ ਮੋਹ ਤੇ ਵਿਕਾਰ ਨਾਸ ਹੋ ਜਾਂਦੇ ਹਨ ਅਤੇ ਇਸ ਤਰ੍ਹਾਂ ਉਸ ਦੇ ਜਨਮਾਂ ਦੇ ਗੇੜ ਮੁੱਕ ਜਾਂਦੇ ਹਨ।

ਭਾਈ! ਜਿਹੜਾ ਮਨੁੱਖ ਗੁਰੂ ਦਾ ਪੱਲਾ ਪਕੜੀ ਰੱਖਦਾ ਹੈ, ਵਿਕਾਰਾਂ ਦੀ ਅੱਗ ਨਾਲ ਭਰਿਆ ਹੋਇਆ ਸੰਸਾਰ-ਸਮੁੰਦਰ ਉਸ ਵਾਸਤੇ ਠੰਡਾ-ਠਾਰ ਹੋ ਜਾਂਦਾ ਹੈ। (ਗੁਰਦੇਵ ਜੀ ਨੇ ਆਖਿਆ ਕਿ ਭਾਈ! ਇਹੀ ਕਾਰਨ ਹੈ ਕਿ ਮੈਂ ਭੀ ਆਪਣੇ ਆਪ ਨੂੰ ਇਉਂ ਸਮਝਾਉਂਦਾ ਰਹਿੰਦਾ ਹਾਂ ਕਿ) ਹੇ ਨਾਨਕ! ਗੁਰੂ ਦੀ ਸ਼ਰਨ ਪੈ ਕੇ ਗੋਵਿੰਦ, ਗੁਪਾਲ ਦਇਆਲ ਤੇ ਸਰਬ ਕਲਾ ਸਮਰੱਥ ਪਰਮਾਤਮਾ ਦੀ ਜੈ-ਜੈਕਾਰ ਕਰਦਾ ਰਿਹਾ ਕਰ।

ਕਿਉਂਕਿ, ਗੁਰੂ ਦੀ ਸੰਗਤ ਵਿਚ ਰਹਿ ਕੇ ਪੂਰਨ ਪਰਮਾਤਮਾ ਦਾ ਨਾਮ ਸਿਮਰਦਿਆਂ ਸਭ ਤੋਂ ਉੱਚੀ ਆਤਮਿਕ ਅਵਸਥਾ ਪ੍ਰਾਪਤ ਕਰ ਲਈਦੀ ਹੈ। (ਜੈਸਾ ਕਿ ਭਾਈ! ਤੂੰ ਆਪਣਾ ਅਨੁਭਵ ਦੱਸ ਰਿਹਾ ਸੈਂ) ਸਤਿਗੁਰੂ ਜੀ ਨੇ ਧੁਰ ਕੀ ਬਾਣੀ ਵਿੱਚੋਂ ਅਜਿਹੇ ਭਾਵ-ਅਰਥ ਰੱਖਦਾ ਹੇਠ ਲਿਖਿਆ ਪਦਾ ਵੀ ਉਹਨਾਂ ਦੀ ਦ੍ਰਿਸ਼ਟੀ ਗੋਚਰ ਕੀਤਾ:

**ਅੰਮ੍ਰਿਤ ਬਨੁ ਸੰਸਾਰੁ ਸਹਾਈ ਆਪਿ ਭਏ ॥**
**ਰਾਮ ਨਾਮੁ ਉਰ ਹਾਰੁ ਬਿਖੁ ਕੇ ਦਿਵਸ ਗਏ ॥**
**ਗਤੁ ਭਰਮ ਮੋਹ ਬਿਕਾਰ ਬਿਨਸੇ, ਜੋਨਿ ਆਵਣ ਸਭ ਰਹੇ ॥**
**ਅਗਨਿ ਸਾਗਰ ਭਏ ਸੀਤਲ, ਸਾਧ ਅੰਚਲ ਗਹਿ ਰਹੇ ॥**
**ਗੋਵਿੰਦ ਗੁਪਾਲ ਦਇਆਲ ਸੰਮ੍ਰਿਥ, ਬੋਲਿ ਸਾਧੂ ਹਰਿ ਜੈ ਜਏ ॥**
**ਨਾਨਕ, ਨਾਮੁ ਧਿਆਇ ਪੂਰਨ, ਸਾਧਸੰਗਿ ਪਾਈ ਪਰਮ ਗਤੇ ॥**

*(ਆਸਾ ਮ: ੫, ਪੰਨਾ 458)*

ਗੁਰਦੇਵ ਜੀ ਨੇ 'ਗਯੰਦ' ਜੀ ਨੂੰ ਪਿਆਰ ਭਰਿਆ ਦਿਲਾਸਾ ਦਿੰਦਿਆਂ ਉਸ ਦਾ ਹੌਸਲਾ ਵਧਾਇਆ ਅਤੇ ਇਹ ਵੀ ਬਚਨ ਕੀਤੇ—ਭਾਈ! ਗੁਰਬਾਣੀ ਮਨੁੱਖੀ ਜੀਵਨ ਨੂੰ ਸੇਧ ਵਿਚ ਰੱਖਣ ਲਈ ਜਿਥੇ ਰੌਸ਼ਨ ਮੁਨਾਰਾ ਹੈ, ਉਥੇ ਆਪਣੀ ਆਤਮਿਕ ਅਵਸਥਾ ਨੂੰ ਮਾਪਣ ਲਈ ਪੈਮਾਨਾ ਵੀ ਹੈ।

ਗੁਰੂ ਨਾਨਕ ਦ੍ਰਿਸ਼ਟੀਕੋਣ ਤੋਂ ਤੁਹਾਡਾ ਅਨੁਭਵ ਬਿਲਕੁਲ ਸਹੀ ਹੈ। ਭਾਈ!

ਮੈਂ ਤਾਂ ਜਿਧਰ ਦੇਖਦਾ ਹਾਂ, ਉਧਰ ਹੀ ਮੇਰੇ ਨਾਲ ਮੈਨੂੰ ਇਕ ਪਰਮਾਤਮਾ ਹੀ ਮੌਜੂਦ ਦਿੱਸਦਾ ਹੈ, ਕਿਉਂਕਿ ਹਰ ਪਾਸੇ ਪਰਮਾਤਮਾ ਦਾ ਹੀ ਪਸਾਰਾ ਹੈ, ਪਰਮਾਤਮਾ ਦੀ ਹੀ ਰਚੀ ਹੋਈ ਖੇਡ ਹੋ ਰਹੀ ਹੈ। ਪਾਣੀ, ਧਰਤੀ ਤੇ ਪੁਲਾੜ ਵਿਚ, ਕੀੜੀ ਤੋਂ ਹਾਥੀ ਤਕ ਹਰੇਕ ਸਰੀਰ ਵਿਚ ਉਹਦਾ ਇੱਕੋ ਜਿਹਾ ਨਿਵਾਸ ਹੈ, ਜਿਹੜਾ ਕਿ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ, ਪਰ ਕਿਸੇ ਵਿਰਲੇ ਸੇਵਕ ਨੇ ਹੀ ਉਸ ਨੂੰ ਜਪਿਆ ਹੈ, ਭਾਵ, ਇਸ ਹਕੀਕਤ ਨੂੰ ਕਿਸੇ ਵਿਰਲੇ ਨੇ ਹੀ ਸਮਝਿਆ ਹੈ।

ਸਤਿਗੁਰੂ ਜੀ ਨੇ 'ਧੁਰ ਕੀ ਬਾਣੀ' ਵਿੱਚੋਂ ਆਪਣੇ ਜੀਵਨ ਵਿਚ ਹੰਢਾਇਆ ਇਹ ਛੰਦ ਵੀ ਸੁਣਾਇਆ :

**ਜਹ ਦੇਖਉ ਤਹ ਸੰਗਿ, ਏਕੋ ਰਵਿ ਰਹਿਆ॥**
**ਘਟ ਘਟ ਵਾਸੀ ਆਪਿ, ਵਿਰਲੈ ਕਿਨੈ ਲਹਿਆ॥**
**ਜਲਿ ਥਲਿ ਮਹੀਅਲਿ ਪੂਰਿ ਪੂਰਨ, ਕੀਟ ਹਸਤਿ ਸਮਾਨਿਆ॥**
**ਆਦਿ ਅੰਤੇ ਮਧਿ ਸੋਈ, ਗੁਰ ਪ੍ਰਸਾਦੀ ਜਾਨਿਆ॥**
**ਬ੍ਰਹਮੁ ਪਸਰਿਆ ਬ੍ਰਹਮ ਲੀਲਾ, ਗੋਵਿੰਦ ਗੁਣ ਨਿਧਿ ਜਨਿ ਕਹਿਆ॥**
**ਸਿਮਰਿ ਸੁਆਮੀ ਅੰਤਰਜਾਮੀ, ਹਰਿ ਏਕੁ ਨਾਨਕ ਰਵਿ ਰਹਿਆ॥**

*(ਆਸਾ ਮ: ੫, ਪੰਨਾ 458)*

ਸਪੱਸ਼ਟ ਹੈ ਕਿ ਮਨ, ਬਚਨ ਤੇ ਕਰਮ ਕਰਕੇ ਗੁਰ-ਸ਼ਬਦ ਦੇ ਉਪਰੋਕਤ ਪ੍ਰਗਾਸ ਵਿਚ ਜੀਉਣਾ ਹੀ ਨਿਰੰਕਾਰ ਨੂੰ ਪਾਉਣਾ ਹੈ। ਐਸੀ ਸੂਝ ਦੀ ਨਿਰੰਤਰਤਾ ਵਿਚ ਜੀਵਨ ਵਿਉਹਾਰ ਕਰਨਾ ਹੀ ਉਸ ਨੂੰ ਸਿਮਰਨਾ ਤੇ ਜਪਣਾ ਹੈ। "ਵਿਰਲੈ ਕਿਨੈ ਲਹਿਆ" ਅਤੇ "ਗੋਵਿੰਦ ਗੁਣ ਨਿਧਿ ਜਨ ਕਹਿਆ" ਗੁਰ-ਵਾਕਾਂ ਦੇ ਇਹੀ ਭਾਵ-ਅਰਥ ਹਨ। ਇਸ ਪ੍ਰਕਾਰ ਦੀਆਂ ਅਧਿਆਤਮਕ ਸਚਾਈਆਂ ਤੇ ਰਹੱਸ ਪ੍ਰਗਟ ਕਰਦਿਆਂ ਗੁਰਦੇਵ ਜੀ ਨੇ ਭੱਟ-ਜਨਾਂ ਨੂੰ ਪ੍ਰਾਪਤ ਹੋਈ ਅਨੰਦਮਈ ਆਤਮਿਕ ਅਵਸਥਾ, ਪ੍ਰਭੂ ਵਿਆਪਕਤਾ 'ਤੇ ਅਧਾਰਤ ਸਮਦ੍ਰਿਸ਼ਟੀ ਅਤੇ ਜੀਵਨ-ਵਿਹਾਰ ਵਿਚ ਆਏ ਹੋਰ ਪਰਿਵਰਤਨ ਪ੍ਰਤੀ ਉਹਨਾਂ ਦੀ ਦ੍ਰਿੜ੍ਹਤਾ ਨੂੰ ਵਧੇਰੇ ਕਾਇਮ ਕਰਨ ਹਿੱਤ ਭਗਤ ਕਬੀਰ ਜੀ ਦਾ ਅਨੁਭਵ ਵੀ ਸਾਂਝਾ ਕੀਤਾ।

ਦੱਸਿਆ ਕਿ ਜਦੋਂ ਭਗਤ ਕਬੀਰ ਜੀ ਨੂੰ ਤੁਹਾਡੇ ਵਾਂਗ ਹਰੀ-ਮਿਲਾਪ ਦੀ ਉੱਚ-ਆਤਮਿਕ ਅਵਸਥਾ ਪ੍ਰਾਪਤ ਹੋਈ, ਤਾਂ ਉਹਨਾਂ ਵੀ ਆਖਿਆ ਸੀ ਕਿ "ਜਦੋਂ ਤੋਂ ਮੈਂ ਗੋਬਿੰਦ ਨੂੰ ਜਾਣਿਆ ਹੈ, ਭਾਵ, ਮੇਰੀ ਪਰਮਾਤਮਾ ਨਾਲ ਸਾਂਝ ਬਣੀ ਹੈ, ਹੁਣ ਮੈਨੂੰ ਸਾਰੇ ਸੁਖ ਅਨੰਦ ਪ੍ਰਤੀਤ ਹੋ ਰਹੇ ਹਨ। ਮੇਰੇ ਅੰਦਰ ਠੰਡ ਪੈ ਗਈ ਹੈ," ਕਿਉਂਕਿ ਜਦੋਂ ਗੁਰ-ਸ਼ਬਦ ਦੀ ਸੋਝੀ ਅਤੇ ਉਸ ਸੋਝੀ ਦੇ ਸਿਮਰਨ ਦੀ ਨਿਰੰਤਰਤਾ ਸਦਕਾ ਕਿਸੇ ਵਡਭਾਗੀ ਦਾ ਚਿੱਤ ਪ੍ਰਭੂ ਚਰਨਾਂ ਵਿਚ ਜੁੜਦਾ ਹੈ ਤਾਂ ਉਹਦਾ ਜੀਉ ਸੁਖੀ ਹੋ ਜਾਂਦਾ ਹੈ।

ਮਨ ਮਾਇਆ ਦੇ ਵਿਕਾਰਾਂ ਵਲੋਂ ਹਟ ਜਾਂਦਾ ਹੈ ਤੇ ਮਾਇਆ ਵਿਚ ਵਰਤਦਾ ਹੋਇਆ ਵੀ ਮਾਇਆ ਦੇ ਮੋਹ ਵਿਚ ਨਹੀਂ ਫਸਦਾ। ਨਾ ਉਹ ਕਿਸੇ ਤੋਂ ਡਰਦਾ ਹੈ ਅਤੇ ਨਾ ਕਿਸੇ ਨੂੰ ਹੀ ਡਰਾਉਂਦਾ ਹੈ। ਭਗਤ ਜੀ ਦਾ ਅਜਿਹੇ ਭਾਵ ਰੱਖਦਾ ਪੂਰਾ ਸ਼ਬਦ ਇਸ ਪ੍ਰਕਾਰ ਹੈ :

**ਜਮ ਤੇ ਉਲਟਿ ਭਏ ਹੈ ਰਾਮ ॥**
**ਦੂਖ ਬਿਨਸੇ ਸੁਖ ਕੀਓ ਬਿਸਰਾਮ ॥**
**ਬੈਰੀ ਉਲਟਿ ਭਏ ਹੈ ਮੀਤਾ ॥**
**ਸਾਕਤ ਉਲਟਿ ਸੁਜਨ ਭਏ ਚੀਤਾ ॥੧॥**
**ਅਬ ਮੋਹਿ ਸਰਬ ਕੁਸਲ ਕਰਿ ਮਾਨਿਆ ॥**
**ਸਾਂਤਿ ਭਈ ਜਬ ਗੋਬਿਦੁ ਜਾਨਿਆ ॥੧॥ਰਹਾਉ॥**
**ਤਨ ਮਹਿ ਹੋਤੀ ਕੋਟਿ ਉਪਾਧਿ ॥**
**ਉਲਟਿ ਭਈ ਸੁਖ ਸਹਜਿ ਸਮਾਧਿ ॥**
**ਆਪੁ ਪਛਾਨੈ ਆਪੈ ਆਪ ॥**
**ਰੋਗੁ ਨ ਬਿਆਪੈ ਤੀਨੌ ਤਾਪ ॥੨॥**
**ਅਬ ਮਨੁ ਉਲਟਿ ਸਨਾਤਨੁ ਹੂਆ ॥**
**ਤਬ ਜਾਨਿਆ ਜਬ ਜੀਵਤ ਮੂਆ ॥**
**ਕਹੁ ਕਬੀਰ ਸੁਖਿ ਸਹਜਿ ਸਮਾਵਉ ॥**
**ਆਪਿ ਨ ਡਰਉ ਨ ਅਵਰ ਡਰਾਵਉ ॥੩॥** *(ਗਉੜੀ ਕਬੀਰ ਜੀ, ਪੰਨਾ 326)*

[*ਅਰਥ :* ਹੁਣ ਮੈਨੂੰ ਸਾਰੇ ਸੁੱਖ ਆਨੰਦ ਪ੍ਰਤੀਤ ਹੋ ਰਹੇ ਹਨ; ਜਦੋਂ ਦਾ ਮੈਂ ਪ੍ਰਭੂ ਨੂੰ ਪਛਾਣ ਲਿਆ ਹੈ, (ਭਾਵ, ਪ੍ਰਭੂ ਜੀ ਨਾਲ ਸਾਂਝ ਪਾ ਲਈ ਹੈ) ਤਦੋਂ ਦੀ ਮੇਰੇ ਅੰਦਰ ਠੰਡ ਵਰਤ ਗਈ ਹੈ।੧।ਰਹਾਉ।

ਜਮਾਂ ਤੋਂ ਬਦਲ ਕੇ ਪ੍ਰਭੂ ਦਾ ਰੂਪ ਹੋ ਗਏ ਹਨ (ਭਾਵ, ਪਹਿਲਾਂ ਜੋ ਮੈਨੂੰ ਜਮ ਰੂਪ ਦਿੱਸਦੇ ਸਨ, ਉਹ ਪ੍ਰਭੂ ਦਾ ਰੂਪ ਦਿਖਾਈ ਦੇਂਦੇ ਹਨ), ਮੇਰੇ ਦੁੱਖ ਦੂਰ ਹੋ ਗਏ ਹਨ ਤੇ ਸੁੱਖਾਂ ਨੇ ਮੇਰੇ ਅੰਦਰ ਡੇਰਾ ਆਣ ਜਮਾਇਆ ਹੈ। ਜੋ ਪਹਿਲਾਂ ਵੈਰੀ ਸਨ, ਹੁਣ ਉਹ ਸੱਜਣ ਬਣ ਗਏ ਹਨ। (ਭਾਵ, ਜੋ ਇੰਦ੍ਰੇ ਪਹਿਲਾਂ ਵਿਕਾਰਾਂ ਵੱਲ ਲੈ ਜਾ ਕੇ ਵੈਰੀਆਂ ਵਾਲਾ ਕੰਮ ਕਰ ਰਹੇ ਸਨ, ਹੁਣ ਉਹ ਭਲ਼ੇ ਪਾਸੇ ਲਿਆ ਰਹੇ ਹਨ); ਪਹਿਲਾਂ ਇਹ ਰੱਬ ਨਾਲੋਂ ਟੁੱਟੇ ਹੋਏ ਸਨ, ਹੁਣ ਉਹ ਉਲਟ ਕੇ ਅੰਤਰ-ਆਤਮੇ ਗੁਰਮੁਖ ਬਣ ਗਏ ਹਨ।੧।

ਮੇਰੇ ਸਰੀਰ ਵਿਚ ਵਿਕਾਰਾਂ ਦੇ ਕ੍ਰੋੜਾਂ ਬਖੇੜੇ ਸਨ; ਪ੍ਰਭੂ ਦੇ ਨਾਮ-ਰਸ ਵਿਚ ਜੁੜੇ ਰਹਿਣ ਕਰਕੇ ਉਹ ਸਾਰੇ ਪਲਟ ਕੇ ਸੁੱਖ ਬਣ ਗਏ ਹਨ। ਮੇਰੇ ਮਨ ਨੇ ਆਪਣੇ ਅਸਲ ਸਰੂਪ ਨੂੰ ਪਛਾਣ ਲਿਆ ਹੈ। (ਹੁਣ ਇਸ ਨੂੰ) ਪ੍ਰਭੂ ਹੀ ਪ੍ਰਭੂ ਦਿੱਸ ਰਿਹਾ ਹੈ; ਰੋਗ ਤੇ ਤਿੰਨੇ ਤਾਪ ਹੁਣ ਪੋਹ ਨਹੀਂ ਸਕਦੇ।੨।

ਹੁਣ ਮੇਰਾ ਮਨ (ਆਪਣੇ ਪਹਿਲੇ ਵਿਕਾਰਾਂ ਵਾਲੇ ਸੁਭਾਉ ਵਲੋਂ) ਹਟ ਕੇ ਪ੍ਰਭੂ ਦਾ ਰੂਪ ਹੋ ਗਿਆ ਹੈ; (ਇਸ ਗੱਲ ਦੀ) ਤਦੋਂ ਸਮਝ ਆਈ ਹੈ ਜਦੋਂ (ਇਹ ਮਨ) ਮਾਇਆ ਵਿਚ ਵਿਚਰਦਾ ਹੋਇਆ ਭੀ ਮਾਇਆ ਦੇ ਮੋਹ ਤੋਂ ਉੱਚਾ ਹੋ ਗਿਆ ਹੈ। ਹੇ ਕਬੀਰ! (ਹੁਣ ਬੇਸ਼ੱਕ) ਆਖ—ਮੈਂ ਆਤਮਿਕ ਅਨੰਦ ਵਿਚ ਅਡੋਲ ਅਵਸਥਾ ਵਿਚ ਜੁੜਿਆ ਹਾਂ; ਨਾ ਮੈਂ ਆਪ ਕਿਸੇ ਹੋਰ ਪਾਸੋਂ ਡਰਦਾ ਹਾਂ ਅਤੇ ਨਾ ਹੀ ਹੋਰਨਾਂ ਨੂੰ ਡਰਾਉਂਦਾ ਹਾਂ।੩।]

ਸਤਿਗੁਰੂ ਜੀ ਨੇ ਭਗਤ ਜੀ ਦਾ ਉਪਰੋਕਤ ਸ਼ਬਦ ਬੜੀ ਮੌਜ ਵਿਚ ਗਾ ਕੇ ਸੁਣਾਇਆ। ਸ਼ਬਦ ਅਜੇ ਪੂਰਾ ਨਹੀਂ ਸੀ ਹੋਇਆ ਕਿ ਇਤਨੇ ਨੂੰ ਭੱਟ ਭਿਖਾ ਤੇ ਹਰਿਬੰਸ ਜੀ ਵੀ ਪਹੁੰਚ ਗਏ। ਵਿਚਾਰ-ਚਰਚਾ ਚੱਲਦੀ ਹੋਣ ਕਰਕੇ ਉਹ ਸਹਿਜੇ

ਸਹਿਜੇ ਕਦਮ ਰੱਖਦੇ ਹੋਏ ਹੱਥ ਜੋੜੀ ਅਦਬ ਸਹਿਤ ਅੱਗੇ ਵਧੇ ਤੇ ਡੰਡਉਤ-ਬੰਦਨਾ ਕਰ ਕੇ ਕੁਝ ਪਿੱਛੇ ਹੋ ਕੇ ਬੈਠ ਗਏ।

ਜਿਵੇਂ ਕੋਈ ਕਿਸੇ ਡਾਕਟਰ ਵਲੋਂ ਦਿੱਤੀ ਦਵਾਈ ਵਰਤ ਰਿਹਾ ਰੋਗੀ, ਜਦੋਂ ਕਿਧਰੇ ਮੁੜ ਉਸ ਡਾਕਟਰ ਦੇ ਪਾਸ ਜਾਂਦਾ ਹੈ ਤਾਂ ਉਹ ਪੁੱਛਦਾ ਹੈ ਕਿ ਭਾਈ! ਸਿਹਤ ਦਾ ਹੁਣ ਕੀ ਹਾਲ ਹੈ? ਕੀ ਪਹਿਲਾਂ ਨਾਲੋਂ ਕੁਝ ਫ਼ਰਕ ਹੈ? ਇਸੇ ਤਰ੍ਹਾਂ ਸੁਵੈਦ-ਸਤਿਗੁਰੂ ਜੀ ਦੀ ਜਦੋਂ ਮਿਹਰਾਂ ਭਰੀ ਦ੍ਰਿਸ਼ਟੀ ਝੱਟ ਹਰਿਬੰਸ ਜੀ 'ਤੇ ਪਈ ਤਾਂ ਉਹਨਾਂ ਵੀ ਪਿਆਰ ਨਾਲ ਪੁੱਛਿਆ, "ਭਾਈ ਜਨੋਂ! ਮਨੂਏਂ ਦਾ ਕੀ ਹਾਲ ਹੈ। ਜੀਉ ਸੁਖੀ ਹੈ? ਤੁਸੀਂ ਪਹਿਲਾਂ ਤਾਂ ਆਖਦੇ ਸੋ ਕਿ ਹਉਮੈ ਖਹਿੜਾ ਨਹੀਂ ਛੱਡਦੀ। ਕਿਰਤ-ਕਾਰ ਤੇ ਪਰਿਵਾਰ ਭਗਤੀ-ਸਾਧਨਾ ਵਿਚ ਬਹੁਤ ਬੜਾ ਬੰਧਨ ਹਨ, ਪਰ ਦੱਸੋ ਕਿ ਹੁਣ ਕੈਸਾ ਮਹਿਸੂਸ ਕਰ ਰਹੇ ਹੋ?"

ਉੱਤਰ ਵਿਚ ਹਰਿਬੰਸ ਜੀ ਨੇ ਸਿਰ ਝੁਕਾਇਆ ਤੇ ਆਖਿਆ, "ਮਹਾਰਾਜ! ਆਪ ਜੀ ਦੀ ਅਪਾਰ ਬਖ਼ਸ਼ਿਸ਼ ਹੋਈ ਹੈ। ਮਹਾਰਾਜ! ਜਿਵੇਂ ਆਪ ਜੀ ਦੇ ਪਿਤਾ ਗੁਰਦੇਵ, ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਹਰੀ-ਸਰੂਪ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਵਲੋਂ ਆਪਣੇ 'ਤੇ ਕੀਤੇ ਉਪਕਾਰਾਂ ਤੇ ਮਿਹਰਬਾਨੀ ਨੂੰ ਧਿਆਨ ਵਿਚ ਲਿਆਉਂਦਿਆਂ ਕਿਹਾ ਸੀ ਕਿ "ਮੇਰੇ ਸਤਿਗੁਰੂ ਜੀ! ਮੈਂ ਨਾਚੀਜ਼ ਤੁਹਾਡੇ ਕਿਹੜੇ ਕਿਹੜੇ ਗੁਣਾਂ ਦਾ ਵਰਣਨ ਕਰਾਂ।"

ਮਹਾਰਾਜ! ਜਦੋਂ ਭੀ ਤੁਹਾਡੇ ਵੱਲ ਧਿਆਨ ਜਾਂਦਾ ਹੈ, ਤੁਹਾਡਾ ਨਾਮ ਰਸਨਾ 'ਤੇ ਆਉਂਦਾ ਹੈ, ਸੱਚ ਪੁੱਛੋ! ਮੇਰੀ ਤਾਂ ਅਸਚਰਜ ਆਤਮਿਕ ਹਾਲਤ ਬਣ ਜਾਂਦੀ ਹੈ। ਮੇਰੇ ਅੰਦਰ ਤਾਂ ਇਕ ਵਿਸਮਾਦ ਛਾ ਜਾਂਦਾ ਹੈ, ਕਿਉਂਕਿ ਸਤਿਗੁਰੂ ਜੀ ਸਾਡੇ ਵਰਗੇ ਪਾਪੀਆਂ ਨੂੰ ਜਿਵੇਂ ਆਪ ਜੀ ਨੇ ਰੱਖਿਆ ਹੈ, ਵਿਕਾਰਾਂ ਦੇ ਪੰਜੇ 'ਚੋਂ ਛੁਡਾਇਆ ਹੈ, ਹੋਰ ਕੌਣ ਇਸ ਤਰ੍ਹਾਂ ਬਚਾ ਸਕਦਾ ਹੈ? ਹੇ ਹਰੀ! ਤੂੰ ਹੀ ਮੇਰਾ ਗੁਰੂ ਹੈਂ, ਮੇਰਾ ਪਿਤਾ ਹੈਂ, ਮੇਰਾ ਰਿਸ਼ਤੇਦਾਰ ਤੇ ਮਿੱਤਰ ਹੈਂ।"

ਸਤਿਗੁਰੂ ਜੀ ਮਹਾਰਾਜ! ਤੁਹਾਡੇ ਸਨਮੁਖ ਇਸ ਦਾਸਰੇ ਦੀ ਹਾਲਤ ਭੀ ਕੁਝ ਐਸੀ ਹੀ ਹੈ। ਇਸ ਲਈ ਅੱਛਾ ਰਹੇਗਾ ਕਿ ਮੈਂ ਕੋਈ ਆਪਣੇ ਲਫ਼ਜ਼ ਵਰਤਣ ਦੀ ਥਾਂ, ਉਪਰੋਕਤ ਅਰਥ-ਭਾਵ ਰੱਖਣ ਵਾਲਾ ਗੁਰਬਾਣੀ ਦਾ ਉਹ ਵੈਰਾਗਮਈ ਪਦਾ ਹੀ ਆਪਦੀ ਭੇਟਾ ਕਰਾਂ, ਜੋ ਤੁਸੀਂ ਆਪਣੇ ਚੌਥੇ ਸਰੂਪ ਵਿਖੇ ਰਾਗ ਗਉੜੀ ਬੈਰਾਗਣਿ ਵਿਚ ਇਉਂ ਉਚਾਰਿਆ ਹੈ:

**ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ, ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ ॥**
**ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ, ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥**
**ਤੂੰ ਗੁਰੁ ਪਿਤਾ, ਤੂੰਹੈ ਗੁਰੁ ਮਾਤਾ, ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥**
*(ਗਉੜੀ ਬੈਰਾਗਣਿ ਮ: ੪, ਪੰਨਾ 167)*

ਮਹਾਰਾਜ! ਆਪ ਜੀ ਦੀ ਬਖ਼ਸ਼ਿਸ਼ ਗੁਰ-ਸ਼ਬਦ ਵਿਚਾਰ ਦੀ ਬਦੌਲਤ ਸਾਡੇ ਅੰਦਰ ਪੈਦਾ ਹੋਈ ਜਾਗਰੂਕਤਾ ਨੇ ਸਾਨੂੰ ਨਿਸਚੇ ਕਰਾ ਦਿੱਤਾ ਹੈ ਕਿ 'ਕਰਤਾ ਪੁਰਖ' ਆਪ ਹੀ ਸਾਡੇ ਜੀਵਾਂ ਰਾਹੀਂ ਸਭ ਕੁਝ ਕਰਨ ਵਾਲਾ ਹੈ। ਉਹ ਆਪ ਹੀ ਸਾਰੇ ਜੀਆਂ

ਦਾ ਪ੍ਰੇਰਕ ਤੇ ਪ੍ਰਤਿਪਾਲਕ ਹੈ। ਉਹ ਆਪ ਹੀ ਸਾਡੇ ਅੰਦਰ ਬੈਠ ਕੇ ਪਦਾਰਥਾਂ ਨੂੰ ਭੋਗਣ ਵਾਲਾ ਹੈ ਅਤੇ ਉਹ ਆਪ ਹੀ ਇੰਦਰਾਰਕ ਤੇ ਪਦਾਰਥਕ ਭੋਗਾਂ ਪ੍ਰਤਿ ਪ੍ਰਹੇਜ਼ ਕਰਨ ਵਾਲਾ ਹੈ, ਕਿਉਂਕਿ ਉਹ ਸਾਰਿਆਂ ਵਿਚ ਵਿਆਪਕ ਹੈ। ਇਸ ਲਈ ਉਹਦੀ ਰਜ਼ਾ ਦੇ ਵਿਰੁੱਧ ਕੁਝ ਵੀ ਨਹੀਂ ਕੀਤਾ ਜਾ ਸਕਦਾ।

ਐਸੇ ਅਰਥ-ਭਾਵ ਰੱਖਦੇ ਅਨੇਕਾਂ ਗੁਰਵਾਕ ਸਾਡੀ ਅਗਵਾਈ ਕਰਨ ਲੱਗੇ ਹਨ। ਜਿਵੇਂ:

**ਕਰਨ ਕਰਾਵਨ ਕਰਨੈ ਜੋਗੁ ॥**
**ਜੋ ਤਿਸੁ ਭਾਵੈ ਸੋਈ ਹੋਗੁ ॥** *(ਗਉੜੀ ਸੁਖਮਨੀ ਮ: ੫, ਪੰਨਾ 276)*

**ਇਸ ਕਾ ਬਲੁ ਨਾਹੀ ਇਸੁ ਹਾਥ ॥**
**ਕਰਨ ਕਰਾਵਨ ਸਰਬ ਕੋ ਨਾਥ ॥** *(ਗਉੜੀ ਸੁਖਮਨੀ ਮ: ੫, ਪੰਨਾ 277)*

**ਆਪੇ ਕਰਤਾ ਆਪੇ ਭੁਗਤਾ ॥**
**ਆਪੇ ਸੰਜਮੁ ਆਪੇ ਜੁਗਤਾ ॥**
**ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ ਜਿਸ ਦਾ ਹੁਕਮੁ ਨ ਮੇਟਿਆ ਜਾਈ ਹੇ ॥**
*(ਮਾਰੂ ਮ: ੩, ਪੰਨਾ 1047)*

ਗੁਰਦੇਵ ਜੀ! ਇਕ ਦਿਹਾੜੇ ਅਸੀਂ ਆਪ ਜੀ ਦੇ ਅਨਿੰਨ ਸੇਵਕ ਸਿੱਖ ਭਾਈ ਗੁਰਦਾਸ ਜੀ ਪਾਸੋਂ ਗੁਰਬਾਣੀ ਵਿਆਖਿਆ ਵੇਲੇ ਸੁਣਿਆ ਸੀ ਕਿ ਨਾਮ ਦੇ ਪ੍ਰਤਾਪ ਸਦਕਾ ਜਦੋਂ ਭਗਤ ਕਬੀਰ ਜੀ ਦੀ ਜੈ-ਜੈਕ਼ਾਰ ਹੋਈ ਤਾਂ ਉਹਨਾਂ ਦੇ ਇਕ ਸਤਿਸੰਗੀ ਪ੍ਰਸੰਸਕ ਨੇ ਆਖਿਆ ਕਿ ਮਹਾਰਾਜ! ਭਗਤੀ ਸਾਧਨਾ ਦੇ ਖੇਤਰ ਵਿਚ ਤਾਂ ਆਪ ਜੀ ਨੇ ਕਮਾਲ ਕਰ ਵਿਖਾਈ ਹੈ। ਇਕ ਗ਼ਰੀਬ ਪਰਿਵਾਰ ਵਿਚ ਪੈਦਾ ਹੋ ਕੇ ਅਤੇ ਫਿਰ ਕਿਰਤ-ਕਾਰ ਕਰਦਿਆਂ ਜਿਸ ਢੰਗ ਨਾਲ ਤੁਸੀਂ ਕਾਮਾਦਿਕ ਵਿਕਾਰਾਂ ਨੂੰ ਪਛਾੜ ਕੇ ਪ੍ਰਭੂ ਜੀ ਦੇ ਚਰਨ-ਕਮਲਾਂ ਵਿਚ ਜੁੜੇ ਹੋ, ਉਹ ਵੀ ਲੋਕਾਈ ਲਈ ਇਕ ਮਿਸਾਲ ਬਣ ਗਈ ਹੈ। ਮਹਾਰਾਜ! ਹੁਣ ਤਾਂ ਸਭ ਪਾਸੇ ਤੇ ਸਾਰਿਆਂ ਦੀ ਜ਼ੁਬਾਨ 'ਤੇ ਇਹੀ ਸ਼ਬਦ ਸੁਣਦੇ ਹਾਂ: 'ਧੰਨ ਭਗਤ ਕਬੀਰ ਜੀ! ਧੰਨ ਭਗਤ ਕਬੀਰ ਜੀ!'

ਐਸਾ ਸੁਣ ਕੇ ਭਗਤ ਜੀ ਹੋਰੀਂ ਬੋਲੇ—ਭਾਈ! ਤੁਹਾਨੂੰ ਭੁਲੇਖਾ ਹੈ। ਇਹ ਮੇਰੀ ਹਿੰਮਤ ਨਹੀਂ ਸੀ ਕਿ ਕਾਮਾਦਿਕ ਵਿਕਾਰਾਂ ਦੀ ਮਾਰ ਤੋਂ ਬਚ ਕੇ ਮੈਂ ਪ੍ਰਭੂ-ਚਰਨਾਂ ਵਿਚ ਲੀਨ ਹੋ ਸਕਦਾ। ਅਗਾਂਹ ਨੂੰ ਭੀ ਮੇਰੇ ਵਿਚ ਇਹ ਤਾਕਤ ਨਹੀਂ ਆ ਸਕਦੀ ਕਿ ਖ਼ੁਦ ਇਹਨਾਂ ਵਿਕਾਰਾਂ ਦਾ ਟਾਕਰਾ ਕਰਾਂ, ਮੇਰਾ ਇਹ ਸਰੀਰ ਇਤਨੇ ਜੋਗਾ ਹੈ ਹੀ ਨਹੀਂ। ਅਸਲ ਗੱਲ ਤਾਂ ਇਹ ਹੈ ਕਿ ਕਾਮਾਦਿਕਾਂ ਨੂੰ ਜਿੱਤ ਕੇ ਜੋ ਥੋੜੀ ਬਹੁਤੀ ਭਗਤੀ ਮੈਥੋਂ ਹੋਈ ਹੈ, ਇਹ ਸਭ ਕੁਝ ਪ੍ਰਭੂ ਨੇ ਆਪ ਹੀ ਕੀਤਾ ਹੈ ਤੇ ਉਸ ਦੀ ਮਿਹਰ ਨਾਲ ਹੀ ਕਬੀਰ ਇਕ ਭਗਤ ਦੇ ਰੂਪ ਵਿਚ ਮਸ਼ਹੂਰ ਹੋ ਗਿਆ ਹੈ।

ਸਤਿਗੁਰੂ ਜੀ ਮਹਾਰਾਜ ਆਪ ਜੀ ਵਲੋਂ ਤਿਆਰ ਕੀਤੇ ਜਾ ਰਹੇ ਪੋਥੀ ਰੂਪ

ਗੁਰਬਾਣੀ ਸੰਗ੍ਰਹਿ ਵਿੱਚੋਂ, ਭਾਈ ਜੀ ਹੁਰਾਂ ਭਗਤ ਜੀ ਦਾ ਉਪਰੋਕਤ ਭਾਵ ਰੱਖਦਾ ਇਕ ਸਲੋਕ ਵੀ ਸੁਣਾਇਆ ਸੀ, ਜੋ ਇਸ ਪ੍ਰਕਾਰ ਹੈ:

**ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥**
**ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥**

*(ਸਲੋਕ ਕਬੀਰ ਜੀ, ਪੰਨਾ 1367)*

ਮਹਾਰਾਜ! ਹਰ ਪ੍ਰਕਾਰ ਦੀ ਕਿਰਤ-ਕਾਰ ਤੇ ਸਤਿਸੰਗ ਕਰਦਿਆਂ, ਜਿਥੇ, ਭਗਤ ਕਬੀਰ ਸਾਹਿਬ ਜੀ ਹੁਰਾਂ ਦੇ ਇਹ ਹਉਮੈ ਰਹਿਤ ਤੇ ਨਿਮਰਤਾ ਭਰਪੂਰ ਸ਼ਬਦ ਦਾਸਰਿਆਂ ਦੇ ਕੰਨਾਂ ਵਿਚ ਗੂੰਜਦੇ ਰਹਿੰਦੇ ਹਨ, ਉਥੇ ਆਪ ਜੀ ਵਲੋਂ ਪਹਿਲੇ ਸਰੂਪ ਵਿਚ ਪ੍ਰਭੂ-ਕੰਤ ਨੂੰ ਸੰਬੋਧਨ ਕਰ ਕੇ ਕਹੇ ਹੋਏ ਇਸ ਭਾਵ ਦੇ ਬਚਨ ਵੀ ਹਮੇਸ਼ਾ ਸਾਡੇ ਧਿਆਨ ਵਿਚ ਰਹਿੰਦੇ ਹਨ ਕਿ ਹੇ ਕੰਤ ਪ੍ਰਭੂ! ਜਦੋਂ ਹਉਮੈ ਦੂਰ ਹੋਵੇ ਤਦੋਂ ਹੀ ਤੇਰੇ ਚਰਨਾਂ ਵਿਚ ਲੀਨਤਾ ਹੋ ਸਕਦੀ ਹੈ। ਤਦੋਂ ਹੀ, ਹੇ ਪਿਆਰੇ! ਜੀਵ-ਇਸਤਰੀ ਤੈਨੂੰ ਨੌ ਖ਼ਜ਼ਾਨਿਆਂ ਦੇ ਸੋਮੇ ਨੂੰ ਮਿਲ ਸਕਦੀ ਹੈ। ਜਿਵੇਂ ਗੁਰਵਾਕ ਹੈ:

**ਹਉਮੈ ਜਾਈ ਤਾ ਕੰਤ ਸਮਾਈ ॥**
**ਤਉ ਕਾਮਣਿ ਪਿਆਰੇ ਨਵ ਨਿਧਿ ਪਾਈ ॥** *(ਸੂਹੀ ਮ: ੧, ਪੰਨਾ 750)*

ਮਹਾਰਾਜ! ਆਪ ਜੀ ਵਲੋਂ ਪ੍ਰਾਪਤ ਇਸ ਤਰ੍ਹਾਂ ਦੇ ਉੱਤਮ ਉਪਦੇਸ਼ ਦੁਆਰਾ, ਜਿਥੇ ਸਾਡੇ ਅੰਦਰੋਂ ਕਰਤਾ-ਪਨ ਦੀ ਹਉਮੈ ਮਿਟ ਰਹੀ ਹੈ ਅਤੇ ਸਾਨੂੰ ਰਜ਼ਾ ਵਿਚ ਰਾਜ਼ੀ ਹੋ ਕੇ ਜੀਉਣ ਦੀ ਸੇਧ ਪ੍ਰਾਪਤ ਹੋਈ ਹੈ, ਉਥੇ ਕਿਰਤ-ਕਾਰ ਕਰਦਿਆਂ 'ਕਰਤਾ ਪੁਰਖ' ਨਾਲ ਜੁੜੇ ਰਹਿਣ ਦਾ ਸਾਨੂੰ ਨਵਾਂ ਅਨੁਭਵ ਵੀ ਪ੍ਰਾਪਤ ਹੋਇਆ ਹੈ ਅਤੇ ਮਾਇਆ ਵਿਚ ਨਿਰਲੇਪ ਰਹਿਣ ਦੀ ਸੁਚੱਜੀ ਜੀਵਨ-ਜੁਗਤਿ ਭੀ ਮਿਲੀ ਹੈ। ਹੁਣ ਸਾਨੂੰ ਸਮਝ ਆ ਰਹੀ ਹੈ ਕਿ "ਕੁਦਰਤਿ ਕਰਿ ਕੈ ਵਸਿਆ ਸੋਇ॥"[7] ਜਾਂ "ਕਰਿ ਕਰਿ ਦੇਖੈ ਕੀਤਾ ਆਪਣਾ... ॥"[8] ਦੇ ਗੁਰਵਾਕਾਂ ਅਨੁਸਾਰ ਜਦੋਂ ਕਰਤਾ-ਪ੍ਰਭੂ ਆਪਣੀ ਕੁਦਰਤ ਰੂਪ ਕਿਰਤ ਵਿਚ ਆਪ ਵੱਸ ਰਿਹਾ ਹੈ ਅਤੇ ਕਦੇ ਉਸ ਤੋਂ ਵੱਖ ਨਹੀਂ ਹੋ ਰਿਹਾ ਤਾਂ ਅਸੀਂ ਉਸ ਦੀ ਭਾਲ ਵਿਚ ਕਿਰਤ-ਕਾਰ ਕਿਉਂ ਛੱਡੀਏ?

ਜਦੋਂ, ਸਾਹਿਬ-ਪ੍ਰਭੂ ਆਪ ਸਰਬ-ਸਾਂਝੇ ਬਾਪ ਦੇ ਰੂਪ ਵਿਚ ਆਪਣੇ ਸੰਸਾਰ ਰੂਪੀ ਪਰਿਵਾਰ ਵਿਚ ਟਿਕ ਕੇ ਉਸ ਦੀ ਸੰਭਾਲ ਕਰ ਰਿਹਾ ਹੈ ਤਾਂ ਅਸੀਂ ਉਹਨੂੰ ਭਾਲਣ ਲਈ ਘਰ-ਬਾਰ ਤੇ ਪਰਿਵਾਰ ਕਿਉਂ ਤਿਆਗੀਏ?

ਸਤਿਗੁਰੂ ਜੀ! ਦਾਸਰਿਆਂ ਨੂੰ ਇਹ ਲਫ਼ਜ਼ ਕਹਿੰਦਿਆਂ ਸੰਗ ਤਾਂ ਬਹੁਤ ਆ ਰਹੀ ਹੈ, ਪਰ ਆਪ ਜੀ ਤੋਂ ਜੀਵਨ-ਸੇਧ ਹਾਸਿਲ ਕਰਨ ਲਈ ਆਪਣੀ ਮਾਨਸਿਕ ਹਾਲਤ ਪ੍ਰਤਿ ਵਿਚਾਰਾਂ ਦੀ ਸਾਂਝ ਪਾਉਣੀ ਵੀ ਆਵਸ਼ਕ ਹੈ। ਮਹਾਰਾਜ! ਤੁਹਾਡੀ ਐਸੀ ਕਿਰਪਾ ਹੋਈ ਹੈ ਕਿ ਹੁਣ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਅਸੀਂ ਗ੍ਰਿਹਸਥੀ ਹੁੰਦੇ ਹੋਏ ਵੀ ਸੰਨਿਆਸੀ ਹਾਂ। ਪ੍ਰਭੂ ਮਿਲਾਪ ਵਾਲੀ ਉੱਚ-ਆਤਮਿਕ ਅਵਸਥਾ ਵਿਚ

---

7. ਵਾਰ ਸਿਰੀਰਾਗ, ਮ: ੧, ਪੰਨਾ 83.
8. ਆਸਾ ਮ: ੧, ਪੰਨਾ 9.

ਜੀਉਣ ਲਈ ਪਰਿਵਾਰ ਤੇ ਕਿਰਤ-ਕਾਰ ਸਾਡੇ ਉਹਨਾਂ ਲਈ ਹੁਣ ਕੋਈ ਰੁਕਾਵਟ ਨਹੀਂ ਰਹੇ, ਸਗੋਂ ਸਹਾਇਕ ਜਾਪਣ ਲੱਗੇ ਹਨ।

ਕਿਉਂਕਿ, "ਮਾਤ ਪਿਤਾ ਸੁਤ ਬੰਧਪ ਭਾਈ॥ ਨਾਨਕ ਹੋਆ ਪਾਰਬ੍ਰਹਮੁ ਸਹਾਈ॥"[9] ਦੇ ਗੁਰਵਾਕ ਦੀ ਰੌਸ਼ਨੀ ਵਿਚ ਅਸਾਂ ਦੇਖਿਆ ਹੈ ਕਿ ਮਾਤਾ-ਪਿਤਾ, ਭੈਣ-ਭਰਾਵਾਂ, ਪਤੀ-ਪਤਨੀ ਅਤੇ ਧੀਆਂ-ਪੁੱਤਰਾਂ ਤੇ ਦੋਸਤਾਂ ਦੇ ਰੂਪ ਵਿਚ ਪਾਰਬ੍ਰਹਮ ਆਪ ਹੀ ਸਾਡਾ ਸਹਾਇਕ ਹੋ ਰਿਹਾ ਹੈ। ਮਾਂ ਬਣ ਕੇ ਉਸ ਨੇ ਸਾਨੂੰ ਜੰਮਿਆ ਹੈ, ਪਿਤਾ ਦੇ ਰੂਪ ਵਿਚ ਪਾਲਿਆ ਹੈ, ਧੀਆਂ ਪੁੱਤਰਾਂ ਦੇ ਰੂਪ ਵਿਚ ਬੁਢੇਪੇ ਦੀ ਡੰਗੋਰੀ ਬਣ ਰਿਹਾ ਹੈ ਅਤੇ ਸੰਬੰਧੀਆਂ ਦੇ ਰੂਪ ਵਿਚ ਉਹੀ ਦੁੱਖ ਸੁੱਖ ਦੇ ਸਮੇਂ ਸਾਡਾ ਸਾਥ ਨਿਭਾ ਰਿਹਾ ਹੈ।

ਮਹਾਰਾਜ! ਆਪ ਜੀ ਨੇ ਅੰਮ੍ਰਿਤ ਬਾਣੀ ਵਿਚ ਇਕ ਥਾਂ ਫ਼ੁਰਮਾਇਆ ਹੈ ਕਿ ਗੁਰੂ ਮਨੁੱਖ ਦੇ ਮਾਇਕ ਬੰਧਨ ਤੋੜ ਕੇ ਉਸ ਦੇ ਅੰਦਰ ਪ੍ਰਭੂ ਜੀ ਦੇ ਸੋਹਣੇ ਚਰਨ ਪੱਕੇ ਤੌਰ 'ਤੇ ਟਿਕਾਅ ਦੇਂਦਾ ਹੈ, ਭਾਵ, ਐਸੀ ਗੁਰੂ ਕਿਰਪਾ ਦਾ ਪਾਤਰ ਮਨੁੱਖ ਗੁਰ-ਸ਼ਬਦ ਦੁਆਰਾ ਇਕ ਪ੍ਰਭੂ ਵਿਚ ਹੀ ਸੁਰਤ ਜੋੜੀ ਰੱਖਦਾ ਹੈ।

ਆਪ ਜੀ ਨੇ ਇਹ ਵੀ ਸਾਖੀ ਭਰੀ ਹੈ ਕਿ ਜਿਹੜਾ ਵੀ ਮਨੁੱਖ ਗੁਰੂ ਦੀ ਸ਼ਰਨ ਪਿਆ, ਗੁਰੂ ਨੇ ਉਸ ਨੂੰ ਸਦਾ-ਥਿਰ ਪ੍ਰਭੂ ਦੇ ਨਾਮ ਵਿਚ ਜੋੜ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਲਿਆ, ਭਾਵ, ਪੁੱਤਰ, ਇਸਤਰੀ ਤੇ ਹੋਰ ਹਰ ਪ੍ਰਕਾਰ ਦੀ ਬਲਵਾਨ ਮਾਇਆ ਦੇ ਮੋਹ ਰੂਪੀ ਜਾਲ ਵਿੱਚੋਂ ਕੱਢ ਲਿਆ। ਹਜ਼ੂਰ ਦੇ ਅੰਮ੍ਰਿਤ ਬਚਨ ਹਨ:

**ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ॥**
**ਅੰਧ ਕੂਪ ਬਿਖਿਆ ਤੇ ਕਾਢਿਓ ਸਾਚ ਸਬਦਿ ਬਣਿ ਆਈ॥...**
**ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ ਗੁਰਿ ਸਾਚੈ ਲਾਇ ਤਰਾਈ॥**

*(ਰਾਮਕਲੀ ਮ: ੫, ਪੰਨੇ 915-16)*

ਗੁਰੂ ਜੀ ਮਹਾਰਾਜ! ਸੱਚ ਜਾਣਿਓ; ਆਪ ਜੀ ਦੀ ਬਖ਼ਸ਼ੀ ਸੋਧ ਸਦਕਾ ਗੁਰੂ ਕਿਰਪਾ ਦਾ ਇਹ ਸੱਚ ਅਸੀਂ ਆਪਣੇ ਜੀਵਨ ਵਿਚ ਹੰਢਾ ਰਹੇ ਹਾਂ। ਤੁਹਾਡੇ ਇਸ ਗੁਰਮਤੀ ਵਰਤਾਰੇ ਨੇ ਸਾਡੇ ਜੀਵਨ ਵਿੱਚੋਂ ਕੱਚ ਵਾਲੀ ਕੱਚਿਆਈ ਤੇ ਆਕੜ ਕੱਢ ਕੇ ਕੰਚਨ ਵਾਲੀ ਚਮਕ, ਪਕਿਆਈ, ਲਚਕ ਤੇ ਸ਼ੁੱਧਤਾ ਭਰ ਦਿੱਤੀ ਹੈ। ਸਾਡੇ ਜ਼ਹਿਰ-ਮਈ ਜੀਵਨ ਨੂੰ ਅੰਮ੍ਰਿਤ ਵਿਚ ਬਦਲ ਦਿੱਤਾ ਹੈ। ਅਸੀਂ ਤਾਂ ਮਾਨੋ ਲੋਹੇ ਤੋਂ ਲਾਲ ਅਤੇ ਪੱਥਰਾਂ ਤੋਂ ਕੀਮਤੀ ਮਾਣਕ ਬਣ ਗਏ ਹਾਂ।

ਮਹਾਰਾਜ ਜੀ! ਸਾਡੇ ਸਾਥੀ ਭੱਟ ਨਲ੍ਹ ਨੇ ਇਵੇਂ ਨਹੀਂ ਆਖਿਆ ਕਿ "ਜਿਸ ਮਨੁੱਖ ਨੇ ਗੁਰੂ ਦਾ ਸ਼ਬਦ ਕੰਨਾਂ ਨਾਲ ਸੁਣਿਆ ਹੈ, ਉਹ ਮਾਨੋ ਕੱਚ ਤੋਂ ਸੋਨਾ ਹੋ ਗਿਆ ਹੈ। ਜਿਸ ਨੇ ਸਤਿਗੁਰੂ ਦਾ ਨਾਮ ਮੂੰਹੋਂ ਉਚਾਰਿਆ ਹੈ, ਉਹ ਵਿਹੁ ਤੋਂ ਅੰਮ੍ਰਿਤ ਬਣ ਗਿਆ ਹੈ। ਜੇ ਸਤਿਗੁਰੂ ਮਿਹਰ ਦੀ ਨਜ਼ਰ ਕਰੇ ਤਾਂ ਜੀਵ ਲੋਹੇ ਤੋਂ ਲਾਲ ਬਣ ਜਾਂਦਾ ਹੈ। ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਦੱਸੇ ਗਿਆਨ ਨੂੰ ਵਿਚਾਰ ਕੇ ਜਪਿਆ ਹੈ,

9. ਬਿਲਾਵਲੁ ਮ: ੫, ਪੰਨਾ 805.

ਉਹਨਾਂ ਨੂੰ ਗੁਰੂ ਮਾਨੋ ਪੱਥਰਾਂ ਤੋਂ ਮਾਣਕ ਬਣਾ ਦਿੰਦਾ ਹੈ।" ਉਸ ਦੇ ਸ਼ਰਧਾ ਭਿੱਜੇ ਬੋਲ ਹਨ :

**ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥**
**ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥**
**ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥**
**ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1399)*

ਹੁਣ ਭੱਟ ਭਿਖਾ ਜੀ ਨੇ ਗੁਰਦੇਵ ਜੀ ਨੂੰ ਸਿਰ ਝੁਕਾਇਆ ਤੇ ਆਖਿਆ— ਗ਼ਰੀਬ ਨਿਵਾਜ਼ ਜੀ ! ਸਾਡੇ ਧੰਨ ਭਾਗ ਹਨ ਕਿ ਦਇਆ ਦੇ ਸੋਮੇ ਪ੍ਰਭੂ ਨੇ ਤੁਹਾਡਾ ਮੇਲ ਕਰਵਾ ਦਿੱਤਾ ਹੈ। ਭਾਈ ਹਰਿਬੰਸ ਜੀ ਜੋ ਕਹਿ ਰਹੇ ਸਨ, ਮਹਾਰਾਜ ! ਮੈਂ ਸਮਝਦਾ ਹਾਂ ਕਿ ਇਹ ਸਾਰਾ ਪ੍ਰਤਾਪ ਤੁਹਾਡੀ ਪ੍ਰੇਰਨਾ ਸਦਕਾ 'ਗੁਰ ਕਹਿਅਉ' ਵਿਚਾਰਨ ਦਾ ਹੀ ਸਿੱਟਾ ਹੈ।

ਤੁਸਾਂ ਕਿਰਪਾ ਕੀਤੀ, ਸਾਨੂੰ ਗੁਰਬਾਣੀ ਨਾਲ ਜੋੜਿਆ। ਸਰੀਰਕ ਦਰਸ਼ਨ ਦਾ ਮਹੱਤਵ ਦਰਸਾਉਣ ਦੀ ਥਾਂ ਗੁਰ-ਸ਼ਬਦ ਨੂੰ ਵਿਚਾਰਨ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ। ਤੁਸੀਂ ਕੇਵਲ ਗੁਰ-ਸ਼ਬਦ ਨੂੰ ਹੀ ਪ੍ਰਭੂ ਮਿਲਾਪ ਦਾ ਸਾਧਨ ਦਰਸਾਇਆ। ਇਸ ਤਰ੍ਹਾਂ ਗੁਰਬਾਣੀ ਅਤੇ ਗੁਰਬਾਣੀ-ਸੱਚ ਉੱਤੇ ਮੋਹਰ ਲਗਾਉਂਦਾ ਹੋਇਆ ਤੁਹਾਡਾ ਜੀਵਨ ਵਿਉਹਾਰ ਸਾਡੇ ਲਈ ਚਾਨਣ ਮੁਨਾਰਾ ਬਣੇ।

ਮਹਾਰਾਜ ! ਇਹ ਵਡਿਆਈ ਵੀ ਕੇਵਲ ਤੁਹਾਡੇ ਹੀ ਹਿੱਸੇ ਆਈ ਹੈ, ਕਿਉਂਕਿ ਕਰਣੀ ਤੇ ਕਥਨੀ ਦਾ ਇਹ ਸੁੰਦਰ ਸੁਮੇਲ ਸਾਨੂੰ ਹੋਰ ਕਿਧਰੇ ਭੀ ਨਜ਼ਰੀਂ ਨਹੀਂ ਪਿਆ। ਤੁਹਾਡਾ ਇਹ ਦਾਸ ਆਪਣੇ ਸਾਥੀਆਂ ਸਮੇਤ ਸੰਤਾਂ ਦੀ ਭਾਲ ਵਿਚ, ਇਕ ਸਾਲ ਫਿਰਦਾ ਰਿਹਾ ਹੈ। ਮੈਨੂੰ ਬਹੁਤ ਸਾਰੇ ਸੰਨਿਆਸੀ ਤੇ ਤਪੱਸਵੀ ਸਾਧ ਵੀ ਮਿਲੇ ਹਨ ਤੇ ਮੁੱਖੋਂ ਮਿੱਠੇ ਪੰਡਤ ਭੀ, ਪਰ ਮੇਰੀ ਕਿਸੇ ਪਾਸੋਂ ਨਿਸ਼ਾ ਨਹੀਂ ਹੋਈ। ਸਾਰੇ ਹੋਰਨਾਂ ਨੂੰ ਉਪਦੇਸ਼ ਕਰਦੇ ਹੀ ਸੁਣੇ ਹਨ, ਪਰ ਕਿਸੇ ਦੀ ਰਹਿਤ ਵੇਖ ਕੇ ਮੈਨੂੰ ਅਨੰਦ ਨਹੀਂ ਆਇਆ।

ਮਹਾਰਾਜ ! ਆਪ ਜੀ ਦੇ ਸਨਮੁਖ, ਆਪ ਜੀ ਦੇ ਹੀ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੀ ਉਸਤਤ ਕਰਦਿਆਂ ਤਦੇ ਹੀ ਮੇਰੇ ਮੂੰਹੋਂ ਬੇ-ਮੁਹਾਰੇ ਇਹ ਸ਼ਬਦ ਨਿਕਲੇ ਸਨ ਕਿ ਉਹਨਾਂ ਲੋਕਾਂ ਦੀਆਂ ਮੈਂ ਕੀ ਸਿਫ਼ਤਾਂ ਕਰਾਂ, ਜਿਹੜੇ ਹਰੀ ਨਾਮ ਨੂੰ ਛੱਡ ਕੇ ਮਾਇਆ ਪਿੱਛੇ ਲੱਗੇ ਹੋਏ ਹਨ। ਉਹ ਲਫ਼ਜ਼ ਅੱਜ ਮੈਂ ਫਿਰ ਦੁਹਰਾਂਦਾ ਹਾਂ :

**ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥**
**ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥**
**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**
**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥**
**ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ ॥**
**ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥**

*(ਸਵਈਏ ਮਹਲੇ ਤੀਜੇ ਕੇ, ਪੰਨੇ 1395-96)*

ਮਹਾਰਾਜ! ਸਾਡਾ ਜੀਉ ਕਿਤਨਾ ਸੁਖੀ ਹੋਇਆ ਹੈ ਅਤੇ ਇਸ ਦੀ ਬਦੌਲਤ ਸਾਡੀ ਗੁਰੂ-ਨਾਨਕ ਦੇ ਦਰ ਪ੍ਰਤਿ ਕਿਤਨੀ ਦ੍ਰਿੜ੍ਹਤਾ ਭਰਪੂਰ ਸ਼ਰਧਾ ਬਣੀ ਹੈ, ਇਸ ਪ੍ਰਤਿ ਕੁਝ ਦਿਹਾੜੇ ਪਹਿਲਾਂ ਘਟੀ ਇਕ ਘਟਨਾ ਦਾ ਇਥੇ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ।

ਮਹਾਰਾਜ! ਕਿਸੇ ਤਰਕਵਾਦੀ ਸੱਜਣ ਨੇ ਸਾਡੇ ਸਾਥੀ ਨਲ੍ਹ ਜੀ ਨੂੰ ਪੁੱਛਿਆ ਕਿ ਮੈਂ ਸੁਣਿਆ ਹੈ ਕਿ ਤੁਸੀਂ ਆਪਣਾ ਪ੍ਰਵਾਰਿਕ ਤੇ ਸਨਾਤਨ ਬ੍ਰਾਹਮਣੀ-ਮਤ ਤਿਆਗ ਕੇ ਅਜੇ ਕੱਲ ਪੈਦਾ ਹੋਏ ਗੁਰੂ-ਨਾਨਕ-ਮਤ ਨੂੰ ਇਸ ਵਿਸ਼ਵਾਸ ਅਧੀਨ ਅਖ਼ਤਿਆਰ ਕੀਤਾ ਹੈ ਕਿ ਸਾਡੇ ਕਲ-ਕਲੇਸ਼ ਮਿੱਟ ਜਾਣਗੇ। ਵਿਕਾਰਾਂ ਤੋਂ ਖਹਿੜਾ ਛੁੱਟ ਜਾਏਗਾ। ਕੀ ਹੁਣ ਤੁਹਾਡੇ ਕਲੇਸ਼ ਮਿਟ ਗਏ ਹਨ?

ਕੀ ਹੁਣ ਤੁਹਾਨੂੰ ਕਾਮ, ਕ੍ਰੋਧ ਆਦਿਕ ਵਿਕਾਰ ਨਹੀਂ ਸਤਾਂਦੇ? ਤਾਂ ਭਾਈ ਨਲ੍ਹ ਨੇ ਧੀਰਜ ਸਹਿਤ ਸਾਰੀ ਗੱਲ ਸੁਣ ਕੇ ਅਦਬ ਤੇ ਭਰੋਸੇ ਭਰਪੂਰ ਪ੍ਰਸ਼ਨ ਰੂਪ ਵਿਚ ਜੋ ਉੱਤਰ ਦਿੱਤਾ ਹੈ, ਬਸ ਕੇਵਲ ਓਹੀ ਬਹੁਤ ਹੈ, ਸਾਡੇ ਭੱਟਾਂ ਅੰਦਰ ਪੈਦਾ ਹੋਈ ਗੁਰੂ ਲਈ ਅਟੁੱਟ ਸ਼ਰਧਾ, ਗੁਰਮਤਿ ਵਿਚਾਰਧਾਰਾ ਪ੍ਰਤਿ ਦ੍ਰਿੜ੍ਹਤਾ ਤੇ ਪ੍ਰਾਪਤ ਹੋਏ ਆਤਮਿਕ ਅਨੰਦ ਨੂੰ ਪ੍ਰਗਟਾਉਣ ਲਈ।

ਸਤਿਗੁਰੂ ਜੀ ਤੁਹਾਡੇ ਸੇਵਕ ਨਲ੍ਹ ਦੇ ਪ੍ਰਤੀਤ ਭਰੇ ਬੋਲ ਹਨ:

**ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜ੍ਹੁ,**
**ਤਿਨ੍ਹ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ॥**
**ਤਾਰਣ ਤਰਣ ਖਿਨ ਮਾਤ੍ਰ ਜਾ ਕਉ ਦ੍ਰਿਸ੍ਟਿ ਧਾਰੈ,**
**ਸਬਦੁ ਰਿਦ ਬੀਚਾਰੈ ਕਾਮੁ ਕ੍ਰੋਧੁ ਖੋਵੈ ਜੀਉ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1398)*

[*ਅਰਥ:* ਜੋ ਜੋ ਮਨੁੱਖ ਸਤਿਗੁਰੂ ਦਾ ਨਾਮ ਬ੍ਰਿਤੀ ਜੋੜ ਕੇ ਮਨ ਵਿਚ ਸ਼ਰਧਾ ਨਾਲ ਜਪਦਾ ਹੈ, ਦੱਸੋ ਜੀ! ਉਹਨਾਂ ਨੂੰ ਕਲੇਸ਼ ਤੇ ਪਾਪ ਕਦੋਂ ਪੋਹ ਸਕਦਾ ਹੈ? (ਸਤਿਗੁਰੂ, ਜੋ) ਜਗਤ ਨੂੰ ਤਾਰਨ ਲਈ (ਮਾਨੋ) ਜਹਾਜ਼ ਹੈ, ਜਿਸ ਮਨੁੱਖ ਉੱਤੇ ਖਿਨ ਭਰ ਲਈ ਭੀ ਮਿਹਰ ਦੀ ਨਜ਼ਰ ਕਰਦਾ ਹੈ, ਉਹ ਮਨੁੱਖ (ਗੁਰੂ ਦੇ) ਸ਼ਬਦ ਨੂੰ ਹਿਰਦੇ ਵਿਚ ਵਿਚਾਰਦਾ ਹੈ ਤੇ (ਆਪਣੇ ਅੰਦਰੋਂ) ਕਾਮ ਕ੍ਰੋਧ ਨੂੰ ਦੂਰ ਕਰ ਲੈਂਦਾ ਹੈ।]

ਸਤਿਗੁਰੂ ਜੀ! ਖਿਮਾ ਕਰਨਾ। ਅਸੀਂ ਬਹੁਤ ਬੋਲ ਗਏ ਹਾਂ। (ਹੱਸ ਕੇ) ਹਜ਼ੂਰ! ਭੱਟ ਜੁ ਹੋਏ, ਪਰ ਮੈਂ ਸਮਝਦਾ ਹਾਂ ਕਿ ਮਹਾਰਾਜ! ਇਹ ਹੌਸਲਾ ਵੀ ਤੁਸੀਂ ਹੀ ਬਖ਼ਸ਼ਿਆ ਹੈ, ਕਿਉਂਕਿ ਤੁਸੀਂ ਪਿਆਰ ਨਾਲ ਪੁੱਛਿਆ ਸੀ ਕਿ ਤੁਹਾਡਾ ਕੀ ਹਾਲ ਹੈ? ਜੀਉ ਸੁਖੀ ਹੈ? ਇਸ ਲਈ ਦਾਸਰਿਆਂ ਦਾ ਫ਼ਰਜ਼ ਬਣ ਗਿਆ ਸੀ ਕਿ ਤੁਹਾਡੀ ਮਿਹਰ ਸਦਕਾ ਜੋ ਜੀਵਨ ਵਿਚ ਪਰਿਵਰਤਨ ਹੋਇਆ ਹੈ, ਜੋ ਆਪ ਜੀ ਦੀ ਬਖ਼ਸ਼ਿਸ਼ ਹੋਈ ਹੈ, ਜਿਵੇਂ ਠੰਡ ਪਈ ਹੈ, ਛਾਤੀ ਸੀਤਲ ਤੇ ਮਨ ਸੁਖੀ ਹੋਇਆ ਹੈ, ਗੋਬਿੰਦ ਦੇ ਗੁਣ ਗਾਉਂਦਿਆਂ, ਉਸ ਦਾ ਅਸੀਂ ਵਿਸਥਾਰ ਪੂਰਵਕ ਵਰਣਨ ਕਰੀਏ।

ਮੇਰੇ ਕਈ ਸਤਿਸੰਗੀ ਵੀਰਾਂ ਨੂੰ ਇਉਂ ਜਾਪਿਆ ਹੋਏਗਾ ਕਿ ਭੱਟ ਤਾਂ ਆਪਣੇ ਮੂੰਹੋਂ ਮੀਆਂ ਮਿੱਠੂ ਬਣ ਰਹੇ ਹਨ, ਪਰ ਅਸਲੀਅਤ ਇਹ ਹੈ ਕਿ ਅਸੀਂ ਚਾਹੁੰਦੇ ਹਾਂ

ਕਿ ਗੁਰੂ ਨਾਨਕ-ਦਰਸ਼ਨ ਦੀ ਉੱਤਮਤਾ ਦਾ ਸੱਚ ਸਾਰੇ ਸੰਸਾਰ ਵਿਚ ਪ੍ਰਗਟ ਹੋਵੇ। ਸਾਨੂੰ ਪ੍ਰਾਪਤ ਹੋਈ ਤਨ ਮਨ ਦੀ ਅਰੋਗਤਾ ਦਾ ਹਾਲ ਸੁਣ ਕੇ ਸਾਡੇ ਵਰਗੇ ਭੁੱਲੇ-ਭਟਕੇ ਹੋਰ ਲੋਕ ਭੀ, ਇਸ ਉੱਤਮ-ਪੰਥ ਦੇ ਪਾਂਧੀ ਬਣ ਆਪਣਾ ਜੀਵਨ ਸਫਲਾਉਣ।

ਹੋਰ ਮਹਾਰਾਜ! ਸਾਡੇ ਲਈ ਤਾਂ ਤੁਸੀਂ ਹੀ ਰੱਬ ਹੋ। ਅਸੀਂ ਤਾਂ ਨਿਰੰਕਾਰ ਨੂੰ ਤੁਹਾਡੇ ਸਰੂਪ ਵਿਚ ਹੀ ਦੇਖਦੇ ਹਾਂ। ਸੱਚ ਪੁੱਛੋ ਤਾਂ ਮੇਰਾ ਦਿਲ ਕਰਦਾ ਹੈ ਕਿ ਢੋਲ ਗਲ ਵਿਚ ਪਾਵਾਂ ਤੇ ਭਾਈ ਮਥੁਰਾ ਜੀ ਦੇ ਇਹ ਬੋਲ ਗਲੀਆਂ ਵਿਚ ਉੱਚੀ ਉੱਚੀ ਕੂਕ ਕੇ ਸੁਣਾਵਾਂ, ਜੋ ਇਸ ਪ੍ਰਕਾਰ ਹਨ:

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥**
**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ ॥**

*(ਸਵਈਏ ਮਹਲੇ ਪੰਜਵੇ ਕੇ, ਪੰਨਾ 1409)*

[*ਅਰਥ:* (ਹਰੀ ਸਰੂਪ ਗੁਰੂ ਅਰਜੁਨ ਹੀ) ਜੋਤਿ-ਰੂਪ ਹੋ ਕੇ ਧਰਤੀ, ਅਕਾਸ਼ ਤੇ ਨੌ ਖੰਡਾਂ ਵਿਚ ਵਿਆਪ ਰਿਹਾ ਹੈ। ਹੇ ਮਥੁਰਾ! ਆਖਿ—'ਗੁਰੂ ਅਰਜੁਨ ਸਾਖਿਆਤ ਅਕਾਲ ਪੁਰਖ ਹੈ। ਕੋਈ ਫ਼ਰਕ ਨਹੀਂ ਹੈ'।]

ਸਤਿਗੁਰੂ ਜੀ ਭੱਟਾਂ ਦੀ ਸਾਰੀ ਗੱਲਬਾਤ ਚੁੱਪ-ਚਾਪ ਧਿਆਨ ਪੂਰਵਕ ਸੁਣ ਰਹੇ ਸਨ, ਪਰ ਜਿਉਂ ਹੀ ਭਿੱਖਾ ਜੀ ਨੇ ਆਪਣੇ ਸਾਥੀ 'ਮਥੁਰਾ' ਜੀ ਦੇ ਉਪਰੋਕਤ ਸ਼ਬਦ ਬੋਲੇ ਤਾਂ ਗੁਰਦੇਵ ਜੀ ਨੇ ਉਸ ਦੇ ਮੂੰਹ ਉਪਰ ਹੱਥ ਧਰਿਆ ਤੇ ਆਖਿਆ, "ਬਸ! ਭਾਈ ਬਸ! ਤੇਰੀ ਸ਼ਰਧਾ ਮੁਬਾਰਕ, ਪਰ ਅੱਗੇ ਨਹੀਂ ਬੋਲਣਾ।"

ਭਾਈ! ਪਰਮਾਤਮਾ ਦੇ ਕਿਸੇ ਭਗਤ ਦੀ ਰੱਬੀ ਅਭੇਦਤਾ ਨੂੰ ਦੇਖ ਕੇ ਤਾਂ ਅਜਿਹੇ ਸ਼ਬਦ ਕਹੇ ਜਾ ਸਕਦੇ ਹਨ, ਪਰ ਯਾਦ ਰੱਖੋ ਕਿ ਅਕਾਲ-ਪੁਰਖ ਇੱਕੋ ਹੀ ਹੈ। ਉਸ ਜੇਵਡ ਹੋਰ ਦੂਜਾ ਕੋਈ ਨਹੀਂ ਹੋ ਸਕਦਾ। "ਤਿਸਹਿ ਸਰੀਕੁ ਨਾਹੀ ਰੇ ਕੋਈ॥"[10] ਉਸ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ।

ਮੈਂ ਤਾਂ ਮਾਲਕ-ਪ੍ਰਭੂ ਦਾ ਮੁੱਲ ਖ਼ਰੀਦਿਆ ਗ਼ੁਲਾਮ ਹਾਂ, ਕਿਉਂਕਿ ਮੇਰੀ ਇਹ ਜਿੰਦ, ਮੇਰਾ ਇਹ ਸਰੀਰ ਤੇ ਹੋਰ ਸਭ ਕੁਝ ਉਸ ਮਾਲਕ ਪ੍ਰਭੂ ਦਾ ਹੀ ਦਿੱਤਾ ਹੋਇਆ ਹੈ:

**ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ॥**
**ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ॥** *(ਆਸਾ ਮ: ੫, ਪੰਨਾ 396)*

ਭਾਈ ਗੁਰਮੁਖੋ! ਹੋਰ ਸੁਣੋ: ਜਦੋਂ ਪ੍ਰਭੂ ਜੀ ਸਾਡੇ ਸਾਰਿਆਂ ਦਾ ਕਰਤਾ ਹੈ ਤੇ ਅਸੀਂ ਉਸ ਦੀ ਕਿਰਤ ਹਾਂ ਤਾਂ ਫਿਰ ਕੋਈ ਕਿਰਤ, ਕਰਤੇ ਦੀ ਬਰਾਬਰੀ ਦਾ ਜਾਂ ਕਿਸੇ ਹੋਰ ਪ੍ਰਕਾਰ ਦਾ ਮਾਣ ਕਿਵੇਂ ਕਰ ਸਕਦੀ ਹੈ? ਰੱਬ ਦਾ ਪੈਦਾ ਕੀਤਾ ਹੋਇਆ ਕੋਈ ਜੀਵ, ਰੱਬ ਹੋਣ ਦਾ ਦਾਅਵਾ ਕਿਵੇਂ ਕਰ ਸਕਦਾ ਹੈ? ਕਿਉਂਕਿ, ਜੀਵ ਰੂਪ ਕਰਤੇ ਦੀ ਕਿਰਤ ਨੂੰ ਜੋ ਜ਼ਿੰਦਗੀ ਮਿਲੀ ਹੈ, ਜੋ ਧਨ-ਪਦਾਰਥ ਪ੍ਰਾਪਤ ਹੋਇਆ ਹੈ, ਉਹ ਸਭ ਕੁਛ ਉਸ ਦਾਤਾਰ ਕਰਤੇ ਦਾ ਦਿੱਤਾ ਹੋਇਆ ਹੈ। ਉਸ ਦੀ ਮਰਜ਼ੀ ਹੈ

10. ਮਾਰੂ ਸੋਲਹੇ ਮ: ੫, ਪੰਨਾ 1082.

ਸਵਾਸ ਜਾਂ ਧਨ-ਪਦਾਰਥ ਦੇਵੇ ਜਾਂ ਨਾ ਦੇਵੇ। ਪੈਦਾ ਕੀਤੇ ਜੀਵ ਦੇ ਆਖਿਆਂ ਕੁਝ ਨਹੀਂ ਬਣ ਸਕਦਾ। ਜੀਵਨ ਦਾ ਇਹ ਗਹਿਰਾ ਰਾਜ਼ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਾਨੂੰ ਇੰਜ ਸਮਝਾਇਆ ਹੈ :

**ਕੀਤਾ ਕਹਾ ਕਰੇ ਮਨਿ ਮਾਨੁ ॥**
**ਦੇਵਣਹਾਰੇ ਕੈ ਹਥਿ ਦਾਨੁ ॥**
**ਭਾਵੈ ਦੇਇ ਨ ਦੇਈ ਸੋਇ ॥**
**ਕੀਤੇ ਕੈ ਕਹਿਐ ਕਿਆ ਹੋਇ ॥** *(ਸਿਰੀਰਾਗੁ ਮ: ੧, ਪੰਨਾ 25)*

ਇਹੀ ਕਾਰਨ ਹੈ ਕਿ ਮੇਰੇ ਅੰਦਰੋਂ ਸਦਾ ਹੀ ਇਸ ਭਾਵ ਦੇ ਸ਼ਬਦ ਨਿਕਲਦੇ ਰਹਿੰਦੇ ਹਨ ਕਿ ਹੇ ਪ੍ਰਭੂ! ਤੂੰ ਮੇਰਾ ਮਾਲਕ ਹੈਂ ਤੇ ਮੈਂ ਤੇਰਾ ਪੈਦਾ ਕੀਤਾ ਹੋਇਆ ਸੇਵਕ। ਇਹ ਜਿੰਦ, ਇਹ ਸਰੀਰ ਸਭ ਕੁਝ ਤੇਰਾ ਬਖ਼ਸ਼ਿਆ ਹੋਇਆ ਹੈ। ਹੇ ਪ੍ਰਭੂ! ਜਗਤ ਵਿਚ ਸਭ ਕੁਝ ਕਰਨ ਵਾਲਾ ਤੂੰ ਹੀ ਹੈਂ ਤੇ ਜੀਵਾਂ ਪਾਸੋਂ ਕਰਾਉਣ ਵਾਲਾ ਭੀ ਤੂੰ। ਤੁਹਾਡੇ ਸਨਮੁਖ ਅਸਾਂ ਜੀਵਾਂ ਦਾ ਕੋਈ ਜ਼ੋਰ ਨਹੀਂ ਚੱਲ ਸਕਦਾ। ਜਿਵੇਂ :

**ਤੂ ਸਾਹਿਬੁ, ਹਉ ਸੇਵਕੁ ਕੀਤਾ ॥**
**ਜੀਉ ਪਿੰਡੁ ਸਭੁ ਤੇਰਾ ਦੀਤਾ ॥**
**ਕਰਨ ਕਰਾਵਨ ਸਭੁ ਤੂਹੈ ਤੂਹੈ, ਹੈ ਨਾਹੀ ਕਿਛੁ ਅਸਾੜਾ ॥**
*(ਮਾਰੂ ਸੋਲਹੇ ਮ: ੫, ਪੰਨਾ 1081)*

ਭੱਟ ਹਰਿਬੰਸ ਜੀ ਬੋਲੇ—ਮਹਾਰਾਜ! ਇਹੀ ਤਾਂ ਤੁਹਾਡੀ ਵਿਸ਼ੇਸ਼ ਖ਼ੂਬੀ ਹੈ। ਤੁਹਾਡੀ ਇਸ ਨਿਮਰਤਾ ਤੇ ਸੇਵਕ ਭਾਵਨਾ ਨੇ ਹੀ ਤਾਂ ਸਾਡਾ ਮਨ ਮੋਹਿਆ ਹੈ। ਅੱਜ ਸਾਨੂੰ ਹੋਰ ਨਿਸਚੇ ਹੋ ਗਿਆ ਹੈ ਕਿ ਕਰਤਾ ਪੁਰਖ ਦੇ ਫ਼ਲਸਫ਼ੇ ਨੂੰ ਸਮਝਣ ਵਾਲਾ, ਕਰਤੇ ਦਾ ਜਾਪ ਕਰਨ ਵਾਲਾ, ਸਦਾ ਨਿਮਰਤਾ ਵਿਚ ਵਿਚਰਦਾ ਹੈ। ਉਹ ਕਿਸੇ ਪ੍ਰਕਾਰ ਦਾ ਕਰਾਮਾਤੀ-ਦਾਅਵਾ ਕਰ ਕੇ ਪਰਮਾਤਮਾ ਦਾ ਸ਼ਰੀਕ ਬਣਨ ਵਾਲਾ ਕੋਝਾ ਯਤਨ ਨਹੀਂ ਕਰਦਾ, ਕਿਉਂਕਿ ਉਹ ਸਮਝਦਾ ਹੈ ਕਿ "ਕੀਤੇ ਕੈ ਕਹਿਐ ਕਿਆ ਹੋਇ ॥"[11] ਭਾਵ, ਮੇਰੇ ਕਹਿਣ ਨਾਲ ਕੁਝ ਭੀ ਹੋਣ ਵਾਲਾ ਨਹੀਂ ਤੇ ਹੋਣਾ ਓਹੀ ਹੈ, ਜੋ ਪ੍ਰਭੂ ਨੂੰ ਚੰਗਾ ਲੱਗਣਾ ਹੈ। ਮਹਾਰਾਜ! ਸਾਨੂੰ ਤਾਂ ਇਉਂ ਜਾਪਦਾ ਹੈ ਕਿ ਐਸਾ ਕਹਿਣਾ ਕਿ ਅਸੀਂ ਆਪਣੇ ਆਪ ਕੁਝ ਕਰ ਸਕਦੇ ਹਾਂ, ਕੇਵਲ ਆਪਣੇ ਆਪ ਨੂੰ ਖ਼ੁਆਰ ਕਰਨ ਵਾਲੀ ਹੀ ਗੱਲ ਹੈ।

ਗੁਰਦੇਵ ਜੀ ਬੋਲੇ—ਹਾਂ! ਇਹ ਬਿਲਕੁਲ ਸੱਚ ਹੈ। ਜ਼ਿੰਦਗੀ ਵਿਚ ਵਾਪਰਨ ਵਾਲੀਆਂ ਘਟਨਾਵਾਂ ਮੌਤ ਅਤੇ ਦੁੱਖ ਸੁੱਖ ਆਦਿਕ ਕਰਤਾਰ ਨੇ ਆਪ ਹੀ ਜੀਵਾਂ ਦੇ ਲੇਖਾਂ ਵਿਚ ਲਿਖ ਕੇ ਰੱਖ ਦਿੱਤੇ ਹਨ। ਨਾ ਇਹ ਵਧਾਇਆਂ ਰਤਾ ਭਰ ਵਧਦੇ ਹਨ ਅਤੇ ਨਾ ਹੀ ਇਹ ਘਟਾਇਆਂ ਰਤਾ ਭਰ ਘਟਦੇ ਹਨ, ਭਾਵ, ਕਾਦਰ-ਕਰਤੇ ਦੇ ਕਾਇਮ ਕੀਤੇ ਕੁਦਰਤੀ ਨਿਯਮਾਂ ਵਿਚ ਕੋਈ ਵਾਧਾ-ਘਾਟਾ ਨਹੀਂ ਹੋ ਸਕਦਾ। ਭਾਈ! ਜੋ ਕੁਝ ਕਰਤਾਰ ਨੂੰ ਚੰਗਾ ਲੱਗਦਾ ਹੈ, ਓਹੀ ਹੁੰਦਾ ਹੈ। ਇਹ ਆਖ ਕੇ ਕਿ

---

11. ਸਿਰੀਰਾਗ ਮ: ੧, ਪੰਨਾ 25.

ਅਸੀਂ ਆਪਣੇ ਆਪ ਕੁਝ ਕਰ ਸਕਦੇ ਹਾਂ, ਆਪਣੇ ਆਪ ਨੂੰ ਖ਼ੁਆਰ ਹੀ ਕਰਨਾ ਹੁੰਦਾ ਹੈ। 'ਧੁਰ ਕੀ ਬਾਣੀ' ਵਿਚ ਇਹ ਸਚਾਈ ਇਉਂ ਪ੍ਰਗਟ ਹੋ ਚੁੱਕੀ ਹੈ:

**ਮਿਰਤੁ ਦੂਖ ਸੂਖ ਲਿਖਿ ਪਾਏ॥**
**ਤਿਲੁ ਨਹੀ ਬਧਹਿ ਘਟਹਿ ਨ ਘਟਾਏ॥**
**ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵਞਾਵਣਾ॥**

*(ਮਾਰੂ ਮ: ੫, ਪੰਨਾ 1086)*

ਭਾਈ! ਇਸ ਨਿਸਚੇ ਦੀ ਦ੍ਰਿੜ੍ਹਤਾ ਲਈ ਭਗਤ ਬਾਬਾ ਨਾਮਦੇਵ ਜੀ ਵਲੋਂ ਦਿੱਲੀ ਦੀ ਕਤਲਗਾਹ ਵਿਚ ਦਿੱਲੀ ਦੇ ਸੁਲਤਾਨ ਨੂੰ ਕਹੇ ਹੋਏ ਨਿਰਭੈਤਾ ਭਰੇ ਬਚਨ ਭੀ ਯਾਦ ਰੱਖਣ ਯੋਗ ਹਨ। ਉਹਨਾਂ ਦੀ ਆਪਣੀ ਲਿਖਤ ਹੈ ਕਿ ਬਾਦਸ਼ਾਹ (ਮੁਹੰਮਦ-ਬਿਨ-ਤੁਗ਼ਲਕ) ਨੇ ਮੈਨੂੰ (ਨਾਮੇ ਨੂੰ) ਬੰਨ੍ਹ ਲਿਆ (ਤੇ ਆਖਣ ਲੱਗਾ—) ਮੈਂ ਤੇਰਾ ਹਰੀ, ਤੇਰਾ ਬੀਠੁਲ ਵੇਖਣਾ ਚਾਹੁੰਦਾ ਹਾਂ। ਹੇ ਨਾਮੇ! ਸੁਣ, ਮੈਂ ਤੇਰੇ ਰਾਮ ਦੇ ਕੰਮ ਵੇਖਣੇ ਚਾਹੁੰਦਾ ਹਾਂ।

(ਰਾਜੇ ਨੇ ਕਤਲਗਾਹ ਵਿਚ ਇਕ ਮਰੀ ਹੋਈ ਗਾਂ ਸੁੱਟ ਕੇ ਆਖਿਆ ਕਿ ਮੇਰੀ ਇਹ) ਮੋਈ ਹੋਈ ਗਾਂ ਜਿਵਾਲ ਦੇਹ, ਨਹੀਂ ਤਾਂ ਤੈਨੂੰ ਭੀ ਇਥੇ ਹੀ (ਹੁਣੇ ਹੀ) ਮਾਰ ਦਿਆਂਗਾ। ਭਗਤ ਜੀ ਨੇ ਬਾਦਸ਼ਾਹ ਦੇ ਰਾਜ-ਮੱਦ-ਮੱਤੇ ਬੋਲਾਂ ਨੂੰ ਇਉਂ ਕਲਮ-ਬੰਦ ਕੀਤਾ ਹੈ:

**ਸੁਲਤਾਨੁ ਪੂਛੈ, ਸੁਨੁ ਬੇ ਨਾਮਾ॥**
**ਦੇਖਉ ਰਾਮ ਤੁਮ੍ਹਾਰੇ ਕਾਮਾ॥੧॥**
**ਨਾਮਾ, ਸੁਲਤਾਨੇ ਬਾਧਿਲਾ॥**
**ਦੇਖਉ, ਤੇਰਾ ਹਰਿ ਬੀਠੁਲਾ॥੧॥ਰਹਾਉ॥**
**ਬਿਸਮਿਲਿ ਗਊ ਦੇਹੁ ਜੀਵਾਇ॥**
**ਨਾਤਰੁ ਗਰਦਨਿ ਮਾਰਉ ਠਾਂਇ॥੨॥** *(ਭੈਰਉ ਨਾਮਦੇਵ ਜੀ, ਪੰਨਾ 1165)*

(ਬਾਬਾ ਨਾਮਦੇਵ ਜੀ ਲਿਖਦੇ ਹਨ ਕਿ ਉੱਤਰ ਵਿਚ ਮੈਂ ਆਖਿਆ—) ਬਾਦਸ਼ਾਹ! ਅਜਿਹੀ ਗੱਲ ਕਿਵੇਂ ਹੋ ਸਕਦੀ ਹੈ? ਕਦੇ ਕੋਈ ਮੋਇਆ ਹੋਇਆ ਮੁੜ ਨਹੀਂ ਜੀਵਿਆ। (ਤੇ ਇਕ ਹੋਰ ਗੱਲ ਭੀ ਹੈ) ਉਹੀ ਕੁਝ ਹੁੰਦਾ ਹੈ ਜੋ ਪਰਮਾਤਮਾ ਕਰਦਾ ਹੈ, ਮੇਰਾ ਕੀਤਾ ਕੁਝ ਨਹੀਂ ਹੋ ਸਕਦਾ। ਬਾਬਾ ਜੀ ਦੇ ਬੋਲ ਇਸ ਪ੍ਰਕਾਰ ਹਨ:

**ਬਾਦਿਸਾਹ, ਐਸੀ ਕਿਉ ਹੋਇ॥**
**ਬਿਸਮਿਲਿ ਕੀਆ ਨ ਜੀਵੈ ਕੋਇ॥੩॥**
**ਮੇਰਾ ਕੀਆ ਕਛੂ ਨ ਹੋਇ॥**
**ਕਰਿ ਹੈ ਰਾਮੁ ਹੋਇ ਹੈ ਸੋਇ॥੪॥** *(ਭੈਰਉ ਨਾਮਦੇਵ ਜੀ, ਪੰਨਾ 1165)*

ਭੱਟ ਹਰਿਬੰਸ ਜੀ ਨੇ ਸੀਸ ਝੁਕਾਇਆ ਤੇ ਹੱਥ ਜੋੜ ਆਖਿਆ—ਮਹਾਰਾਜ ਇਹੀ ਕਾਰਨ ਹੈ ਕਿ ਆਪ ਜੀ ਦੇ ਸੇਵਕ ਸਿੱਖ ਵਰ ਸਰਾਪ ਤੋਂ ਉਚੇਰੇ ਹੋ ਕੇ ਵਿਚਰਦੇ

ਹਨ, ਕਿਉਂਕਿ ਉਹਨਾਂ ਨੂੰ ਯਕੀਨ ਹੋ ਗਿਆ ਹੈ ਕਿ "ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ॥"[12] ਪਰ, ਹਜ਼ੂਰ! ਦਾਸਾਂ ਦੀ ਇਕ ਹੋਰ ਬੇਨਤੀ ਹੈ ਕਿ ਆਪ ਕਿਰਪਾ ਕਰ ਕੇ ਹੁਣ ਇਹ ਦੱਸੋ ਤੇ ਸੋਧ ਬਖ਼ਸ਼ੋ ਕਿ ਕਿਰਤ-ਕਾਰ ਤੇ ਗ੍ਰਿਹਸਥੀ ਜੀਵਨ ਬਾਰੇ, ਤੁਹਾਡੀ ਸੰਗਤ ਕਰਦਿਆਂ ਤੇ ਗੁਰਬਾਣੀ ਨੂੰ ਵਿਚਾਰਦਿਆਂ ਜੋ ਅਸੀਂ ਅਨੁਭਵ ਕੀਤਾ ਹੈ, ਕੀ ਉਹ ਹਜ਼ੂਰ ਦੀ ਦ੍ਰਿਸ਼ਟੀ ਵਿਚ ਸਹੀ ਹੈ? ਕੀ ਕਿਧਰੇ ਕੋਈ ਸਾਡਾ ਕਦਮ ਗ਼ਲਤ ਤਾਂ ਨਹੀਂ ਪੁੱਟਿਆ ਜਾ ਰਿਹਾ?

ਸੁਵੈਦ-ਸਤਿਗੁਰੂ ਜੀ ਨੇ ਭੱਟ ਗਯੰਦ ਜੀ ਨੂੰ ਸਮਝਾਉਣ ਦੀ ਤਰ੍ਹਾਂ, ਇਹਨਾਂ ਨੂੰ ਵੀ ਹੌਸਲਾ ਦਿੰਦਿਆਂ ਬਚਨ ਕੀਤੇ ਕਿ ਮੈਨੂੰ ਖ਼ੁਸ਼ੀ ਹੈ ਕਿ ਤੁਸੀਂ ਥੋੜੇ ਚਿਰ ਵਿਚ ਹੀ ਹਜ਼ੂਰ ਗੁਰੂ ਨਾਨਕ ਸਾਹਿਬ ਦੇ ਦਰਸਾਏ ਜੀਵਨ ਮਾਰਗ ਨੂੰ ਗੁਰਬਾਣੀ ਵਿਚਾਰ ਦੁਆਰਾ ਬੜੀ ਗਹਿਰਾਈ ਵਿਚ ਸਮਝਿਆ ਹੈ ਅਤੇ ਉਸ ਮਾਰਗ ਦੇ ਪਾਂਧੀ ਵੀ ਬਣੇ ਹੋ। ਭਾਈ ਗੁਰਮੁਖੋ! ਗੁਰੂ ਨਾਨਕ ਦ੍ਰਿਸ਼ਟੀਕੋਣ ਤੋਂ ਤੁਹਾਡਾ ਜੀਵਨ-ਅਨੁਭਵ, ਬਿਲਕੁਲ ਸਹੀ ਹੈ।

ਕਿਉਂਕਿ, 'ਕਰਤਾ-ਪੁਰਖ' ਸ਼ਬਦ ਵਿਚਲੀ ਰਮਜ਼ ਤੇ ਰਹੱਸ ਨੂੰ ਸਮਝ ਕੇ ਜੀਉਣ ਵਾਲਾ ਮਨੁੱਖ ਨਾ ਤਾਂ ਰਾਜਾ ਬਣ ਕੇ ਰਾਜ-ਪ੍ਰਬੰਧ ਸੰਭਾਲਣ ਤੋਂ ਡਰਦਾ ਹੈ ਅਤੇ ਨਾ ਹੀ ਕੋਈ ਹੋਰ ਵੱਡਾ ਸਿਰਦਾਰ ਤੇ ਜ਼ਿਮੀਂਦਾਰ ਬਣਨ ਤੋਂ। ਨਾ ਹੀ ਉਹ ਝਕਦਾ ਹੈ ਸਵੈ-ਸੁਰੱਖਿਆ ਤੇ ਗ਼ਰੀਬ ਮਜ਼ਲੂਮਾਂ ਦੀ ਖ਼ਾਤਿਰ ਜੰਗ ਯੁੱਧ ਵਿਚ ਸੂਰਮਿਆਂ ਦੀ ਤਰ੍ਹਾਂ ਜੂਝਣ ਤੋਂ ਅਤੇ ਨਾ ਹੀ ਉਹ ਭੱਜਦਾ ਹੈ ਗ੍ਰਿਹਸਤੀ ਬਣ ਕੇ ਦੁਨਿਆਵੀ ਭੋਗ ਭੋਗਣ ਤੋਂ। ਨਾ ਹੀ ਉਹ ਸੰਗਦਾ ਹੈ ਵਪਾਰੀ ਹੋ ਕੇ ਸ਼ਾਹੂਕਾਰ ਅਖਵਾਉਣ ਤੋਂ ਅਤੇ ਨਾ ਹੀ ਸੰਕੋਚ ਕਰਦਾ ਹੈ ਕੋਈ ਹੋਰ ਨਵੇਂ ਕੰਮ ਕਰਨ ਤੋਂ।

ਇਸ ਤਰ੍ਹਾਂ ਉਹ ਗ੍ਰਹਿਸਥੀ ਹੁੰਦਾ ਹੋਇਆ ਵੀ ਸੰਨਿਆਸੀ ਅਤੇ ਰਾਜ-ਭਾਗ ਮਾਣਦਾ ਹੋਇਆ ਵੀ ਜੋਗੀ ਬਣਿਆ ਰਹਿੰਦਾ ਹੈ। ਕਾਰਨ ਇੱਕੋ ਹੈ ਕਿ ਉਹ ਕਰਤੇ ਨੂੰ ਸਰਬ-ਵਿਆਪਕ ਵੇਖਦਾ ਹੈ। ਉਹ ਸਮਝਦਾ ਹੈ ਕਿ ਕਰਤਾ ਆਪ ਹੀ ਸਾਡੇ ਰਾਹੀਂ ਇਹ ਸਾਰੀ ਲੀਲ੍ਹਾ ਰਚਾ ਰਿਹਾ ਹੈ। ਇਸ ਪ੍ਰਕਾਰ ਸੁਭਾਵਿਕ ਹੀ ਉਹ ਹਉਮੈ ਹੰਕਾਰ ਤੋਂ ਵੀ ਬਚਿਆ ਰਹਿੰਦਾ ਹੈ।

ਸਾਡੇ ਹਿਰਦੇ ਵਿੱਚੋਂ ਵੀ ਅਕਾਲ-ਪੁਰਖ ਦੀ ਸਿਫ਼ਤਿ-ਸਾਲਾਹ ਕਰਦਿਆਂ, ਇਸ ਦ੍ਰਿਸ਼ਟੀਕੋਣ ਤੋਂ ਹੀ ਉਸਤਤ ਦੇ ਇਹ ਬਚਨ ਨਿਕਲੇ ਹਨ ਕਿ ਹੇ ਪਿਤਾ-ਕਰਤਾਰ! ਦੁਨੀਆ ਦੇ ਰਾਜਿਆਂ ਵਿਚ ਤੂੰ ਸ਼੍ਰੋਮਣੀ ਰਾਜਾ ਅਖਵਾਂਦਾ ਹੈਂ ਅਤੇ ਭੂਮੀ ਦੇ ਮਾਲਕਾਂ ਵਿੱਚੋਂ ਤੂੰ ਸਭ ਤੋਂ ਵੱਡਾ ਭੂਮੀਆ ਹੈਂ। ਹੇ ਕਰਤਾਰ! ਦੁਨੀਆ ਦੇ ਸਰਦਾਰਾਂ ਵਿਚ ਤੇਰੀ ਸਰਦਾਰੀ ਸਭ ਤੋਂ ਵੱਡੀ ਹੈ ਤੇ ਉੱਚੀ ਕੁਲ ਵਾਲਿਆਂ ਵਿਚ ਤੂੰ ਸ਼੍ਰੋਮਣੀ ਕੁਲ ਵਾਲਾ ਹੈਂ:

**ਰਾਜਨ ਮਹਿ ਤੂੰ ਰਾਜਾ ਕਹੀਅਹਿ, ਭੂਮਨ ਮਹਿ ਭੂਮਾ॥**
**ਠਾਕੁਰ ਮਹਿ ਠਕੁਰਾਈ ਤੇਰੀ, ਕੋਮਨ ਸਿਰਿ ਕੋਮਾ॥੧॥**

*(ਗੂਜਰੀ ਮ: ੫, ਪੰਨਾ 507)*

---

12. ਗਉੜੀ ਸੁਖਮਨੀ ਮ: ੫, ਪੰਨਾ 281.

ਹੇ ਕਰਤਾਰ! ਸੂਰਮਿਆਂ ਵਿਚ ਤੂੰ ਸ਼੍ਰੋਮਣੀ ਸੂਰਮਾ ਅਖਵਾਣ ਦਾ ਹੱਕਦਾਰ ਹੈਂ ਤੇ ਦੁਨੀਆ ਦੇ ਸਭ ਜੀਵਾਂ ਵਿਚ ਵਿਆਪਕ ਹੋਣ ਕਰਕੇ ਭੋਗੀਆਂ ਵਿਚ ਤੂੰ ਹੀ ਭੋਗੀ ਹੈਂ। ਗ੍ਰਿਹਸਤੀਆਂ ਵਿਚ ਤੂੰ ਸਭ ਤੋਂ ਵੱਡਾ ਗ੍ਰਿਹਸਤੀ ਹੈਂ, ਜਿਸ ਦਾ ਇਤਨਾ ਵੱਡਾ ਸੰਸਾਰ-ਟੱਬਰ ਹੈ ਤੇ ਫਿਰ ਜੋਗੀਆਂ ਵਿਚ ਤੂੰ ਸ਼੍ਰੋਮਣੀ ਜੋਗੀ ਹੈਂ, ਕਿਉਂਕਿ ਇਤਨੇ ਵੱਡੇ ਪਰਿਵਾਰ ਵਾਲਾ ਹੁੰਦਿਆਂ ਭੀ ਨਿਰਲੇਪ ਰਹਿੰਦਾ ਹੈਂ:

**ਸੂਰਨ ਮਹਿ ਸੂਰਾ ਤੂੰ ਕਹੀਅਹਿ, ਭੋਗਨ ਮਹਿ ਭੋਗੀ॥**
**ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ, ਜੋਗਨ ਮਹਿ ਜੋਗੀ॥੩॥**

*(ਗੂਜਰੀ ਮ: ੫, ਪੰਨਾ 507)*

ਹੇ ਕਰਤਾਰ! ਨਵੀਆਂ ਨਵੀਆਂ ਕਾਢਾਂ ਦੁਆਰਾ ਨਵੇਂ ਕੰਮ ਕਰਨ ਵਾਲੇ ਸਿਆਣਿਆਂ ਵਿਚ ਤੂੰ ਹੀ ਸ਼੍ਰੋਮਣੀ ਰਚਨਹਾਰ ਹੈਂ ਤੇ ਧਾਰਮਿਕ ਰਸਮਾਂ ਕਰਨ ਵਾਲਿਆਂ ਵਿਚ ਭੀ ਤੂੰ ਹੀ ਸ਼੍ਰੋਮਣੀ ਹੈਂ। ਦੁਨੀਆ ਦੇ ਸ਼ਾਹੂਕਾਰਾਂ ਵਿਚ ਤੂੰ ਹੀ ਸਦਾ ਕਾਇਮ ਰਹਿਣ ਵਾਲਾ ਸਿਰਮੌਰ ਸ਼ਾਹ ਹੈਂ ਤੇ ਵਾਪਾਰੀਆਂ ਵਿਚ ਵੱਡਾ ਵਾਪਾਰੀ ਹੈਂ, ਜਿਸ ਨੇ ਇਤਨਾ ਵੱਡਾ ਜਗਤ-ਪਸਾਰਾ ਪਸਾਰਿਆ ਹੋਇਆ ਹੈ:

**ਕਰਤਨ ਮਹਿ ਤੂੰ ਕਰਤਾ ਕਹੀਅਹਿ, ਆਚਾਰਨ ਮਹਿ ਆਚਾਰੀ॥**
**ਸਾਹਨ ਮਹਿ ਤੂੰ ਸਾਚਾ ਸਾਹਾ, ਵਾਪਾਰਨ ਮਹਿ ਵਾਪਾਰੀ॥੪॥**

*(ਗੂਜਰੀ ਮ: ੫, ਪੰਨਾ 507)*

ਇਸ ਲਈ , ਭਾਈ ਭੱਟ ਜਨੋਂ! ਤੁਹਾਡੇ ਅੰਦਰ ਪੈਦਾ ਹੋਈ ਐਸੀ ਸੂਝ ਬਿਲਕੁਲ ਸਹੀ-ਸੇਧ ਵਿਚ ਹੈ ਕਿ ਜਦੋਂ ਕਰਤਾ-ਪੁਰਖ ਆਪਣੀ ਸੰਸਾਰ-ਰੂਪੀ ਕਿਰਤ ਵਿਚ ਵਿਆਪਕ ਹੈ ਤਾਂ ਅਸੀਂ ਉਸ ਨਾਲ ਜੁੜਨ ਲਈ ਆਪਣੀ ਕਿਰਤ-ਕਾਰ ਕਿਉਂ ਛੱਡੀਏ? ਜਦੋਂ, ਉਹ ਆਪਣੇ ਸੰਸਾਰ ਰੂਪੀ ਟੱਬਰ ਵਿਚ ਰਹਿ ਕੇ ਉਸ ਨੂੰ ਸੰਭਾਲ ਰਿਹਾ ਹੈ ਤਾਂ ਅਸੀਂ ਉਸ ਦੀ ਭਾਲ ਵਿਚ ਆਪਣੇ ਪਰਿਵਾਰ ਨੂੰ ਕਿਉਂ ਤਿਆਗੀਏ?

ਕਿਉਂਕਿ, ਜੇ ਕਰਤਾਰ ਆਪਣੀ ਕਿਰਤ ਨਾਲੋਂ ਵੱਖਰਾ ਹੁੰਦਾ ਤਾਂ ਅਸੀਂ ਭੀ ਉਸ ਨੂੰ ਭਾਲਣ ਲਈ ਆਪਣੀ ਕਿਰਤ-ਕਾਰ ਤੋਂ ਵੱਖਰੇ ਹੋ ਜਾਂਦੇ, ਪਰੰਤੂ ਉਹ ਤਾਂ ਸ੍ਰਿਸ਼ਟੀ ਦਾ ਮੂਲ ਸ੍ਰੋਤ ਹੋਣ ਨਾਤੇ ਕੁਦਰਤ ਦੇ ਜ਼ੱਰੇ ਜ਼ੱਰੇ ਵਿਚ ਵਿਆਪਕ ਹੋ ਕੇ ਸਾਰਿਆਂ ਦੀ ਸੰਭਾਲ ਕਰ ਰਿਹਾ ਹੈ। ਸੰਸਾਰ ਦੇ ਸਾਰੇ ਜੀਆਂ ਨੂੰ ਸਹਾਰਾ ਵੀ ਬਖ਼ਸ਼ ਰਿਹਾ ਹੈ ਅਤੇ ਉਹਨਾਂ ਦੀਆਂ ਹਰ ਪ੍ਰਕਾਰ ਦੀਆਂ ਲੋੜਾਂ ਪੂਰੀਆਂ ਕਰ ਰਿਹਾ ਹੈ। ਉਹ ਸੰਸਾਰ ਦਾ ਕੇਵਲ ਕਰਤਾ ਹੀ ਨਹੀਂ ਸਗੋਂ ਦਾਤਾ ਵੀ ਹੈ।

ਇਸੇ ਲਈ ਹੀ 'ਧੁਰ ਕੀ ਬਾਣੀ' ਵਿਚ ਜਿਥੇ ਉਸ ਨੂੰ 'ਕਰਤਾ-ਪੁਰਖ' ਆਖਿਆ ਗਿਆ ਹੈ, ਉਥੇ ਉਸ ਦੀ ਵਿਆਪਕਤਾ ਦਰਸਾਉਂਦਿਆਂ 'ਦਾਤਾ-ਕਰਤਾ' ਵੀ ਕਿਹਾ ਹੈ। ਜਿਵੇਂ:

(ੳ) **ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥**
**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥**
**ਕਰਿ ਆਸਣੁ ਡਿਠੋ ਚਾਉ॥** *(ਵਾਰ ਆਸਾ ਮ: ੧, ਪੰਨਾ 463)*

[*ਅਰਥ:* (ਹੇ ਪ੍ਰਭੂ!) ਤੂੰ ਆਪ ਹੀ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ ਅਤੇ ਆਪ

ਹੀ ਇਹਨਾਂ ਨੂੰ ਸਾਜਣ ਵਾਲਾ ਹੈਂ। ਤੂੰ ਆਪ ਹੀ ਪ੍ਰਸੰਨ ਹੋ ਕੇ (ਜੀਵਾਂ ਨੂੰ) ਦੇਂਦਾ ਹੈਂ ਅਤੇ ਬਖ਼ਸ਼ਸ਼ ਕਰਦਾ ਹੈਂ। ਤੂੰ ਸਭਨਾਂ ਜੀਆਂ ਦੀ ਜਾਨਣਹਾਰ ਹੈਂ। ਜਿੰਦ ਅਤੇ ਸਰੀਰ ਦੇ ਕੇ (ਤੂੰ ਆਪ ਹੀ) ਲੈ ਲਵੇਂਗਾ (ਭਾਵ, ਤੂੰ ਆਪ ਹੀ ਜਿੰਦ ਤੇ ਸਰੀਰ ਦੇਂਦਾ ਹੈਂ, ਆਪ ਹੀ ਮੁੜ ਲੈਂਦਾ ਹੈਂ)। ਤੂੰ (ਕੁਦਰਤ ਵਿਚ) ਆਸਣ ਜਮਾ ਕੇ ਤਮਾਸ਼ਾ ਵੇਖ ਰਿਹਾ ਹੈਂ।]

(ਅ) **ਤੂ ਆਪੇ ਸਿਸਟਿ ਕਰਤਾ ਸਿਰਜਣਹਾਰਿਆ ॥**
**ਤੁਧੁ ਆਪੇ ਖੇਲੁ ਰਚਾਇ ਤੁਧੁ ਆਪਿ ਸਵਾਰਿਆ ॥**
**ਦਾਤਾ ਕਰਤਾ ਆਪਿ ਆਪਿ ਭੋਗਣਹਾਰਿਆ ॥** *(ਵਾਰ ਸੋਰਠਿ, ਮ: 4, ਪੰਨਾ 642)*

[*ਅਰਥ :* ਹੇ ਸਿਰਜਨਹਾਰ! ਤੂੰ ਆਪ ਹੀ ਸੰਸਾਰ ਦੇ ਰਚਨ ਵਾਲਾ ਹੈਂ। (ਸੰਸਾਰ-ਰੂਪ) ਖੇਡ ਬਣਾ ਕੇ ਤੂੰ ਆਪ ਹੀ ਇਸ ਨੂੰ ਸੋਹਣਾ ਬਣਾਇਆ ਹੈ। (ਸਰਬ-ਵਿਆਪਕ ਹੋਣ ਕਰਕੇ) ਇਸ ਨੂੰ ਦਾਤਾਂ ਬਖ਼ਸ਼ਣ ਵਾਲਾ ਵੀ ਤੂੰ ਹੀ ਹੈਂ ਅਤੇ ਤੂੰ ਆਪ ਹੀ ਉਹਨਾਂ ਨੂੰ ਭੋਗਣ ਵਾਲਾ ਹੈਂ।]

ਭਾਈ! ਇਹੀ ਕਾਰਨ ਹੈ ਕਿ ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ, ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਅਤੇ ਪੂਜਨੀਕ ਪਿਤਾ ਗੁਰਦੇਵ, ਸਾਰੇ ਹੀ ਸਫਲ ਗ੍ਰਿਹਸਥੀ ਹੋਏ ਹਨ। ਉਹ ਕਦੇ ਵੀ ਕਿਰਤ-ਕਾਰ ਤੇ ਪਰਿਵਾਰ ਨਾਲੋਂ ਵੱਖ ਨਹੀਂ ਹੋਏ। ਮਨੁੱਖਤਾ ਨੂੰ ਜੀਵਨ ਦੀ ਸਰਬਪੱਖੀ ਸੇਧ ਬਖ਼ਸ਼ਦਿਆਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੀ ਆਦਰਸ਼ਕ ਰੂਹਾਨੀ ਜ਼ਿੰਦਗੀ ਵਿਚ ਜੀਵਨ ਨਿਰਬਾਹ ਲਈ ਹਰ ਪ੍ਰਕਾਰ ਦੀ ਕਿਰਤ-ਕਾਰ ਕੀਤੀ ਹੈ।

ਭਾਈ! ਸਾਨੂੰ ਵੀ ਤਾਂ ਗੁਰੂ ਕਿਰਪਾ ਸਦਕਾ ਨਿਰੰਕਾਰ ਦੀ ਇਸ ਲੀਲ੍ਹਾ ਤੋਂ ਹੀ ਸੰਸਾਰ ਵਿਚ ਨਿਰਲੇਪ ਰਹਿਣ ਦੀ ਜੁਗਤ ਮਿਲੀ ਹੈ, ਕਿਉਂਕਿ ਜਦੋਂ ਗੁਰੂ ਬਖ਼ਸ਼ੇ ਗਿਆਨ ਦੀ ਰੌਸ਼ਨੀ ਵਿਚ 'ਰੰਗਿ-ਰਤੇ ਸਾਹਿਬੁ' ਨੂੰ ਸਾਰੀ ਸ੍ਰਿਸ਼ਟੀ ਵਿਚ ਪੂਰਨ ਤੌਰ 'ਤੇ ਵਿਆਪਕ ਦੇਖਿਆ ਤਾਂ ਸਮਝ ਪਈ ਕਿ ਪ੍ਰਭੂ ਆਪ ਹੀ ਰਸ ਭਰਿਆ ਪਦਾਰਥ ਹੈ, ਆਪ ਹੀ ਉਸ ਵਿਚ ਰਸ ਹੈ ਅਤੇ ਇਹਨਾਂ ਦੇ ਸੁਆਦਾਂ ਨੂੰ ਮਾਨਣ ਵਾਲਾ ਵੀ ਓਹੀ ਹੈ। ਇਥੋਂ ਤਕ ਕਿ ਪ੍ਰਭੂ ਆਪ ਹੀ (ਚੋਲੜਾ) ਇਸਤਰੀ ਬਣਦਾ ਹੈ, ਆਪ ਹੀ ਸੇਜ ਤੇ ਆਪ ਹੀ (ਫਿਰ ਉਸ ਨੂੰ ਮਾਨਣ ਵਾਲਾ) ਖ਼ਸਮ ਹੈ।

ਭਾਈ! ਸਾਨੂੰ ਕੋਈ ਕਿਰਤ ਮਾੜੀ ਨਹੀਂ ਲੱਗਦੀ, ਕੋਈ ਕਿਰਤੀ ਨੀਵਾਂ ਨਹੀਂ ਜਾਪਦਾ ਅਤੇ ਨਾ ਹੀ ਕਿਸੇ ਤੋਂ ਕੋਈ ਨਫ਼ਰਤ ਰਹਿ ਗਈ ਹੈ, ਕਿਉਂਕਿ ਹੁਣ ਤਾਂ ਸਾਨੂੰ ਦਰਿਆ ਵਿੱਚੋਂ ਮੱਛੀਆਂ ਪਕੜਨ ਵਾਲੇ ਮਛੇਰਿਆਂ, ਉਹਨਾਂ ਦੇ ਲਗਾਏ ਜਾਲਾਂ ਦੇ ਮਣਕੜਿਆਂ ਅਤੇ ਮੱਛੀਆਂ ਨੂੰ ਫਸਾਉਣ ਲਈ ਕੁੰਡੀਆਂ ਵਿਚ ਲਗਾਈਆਂ ਹੋਈਆਂ ਮਾਸ ਦੀਆਂ (ਲਾਲਾਂ) ਬੋਟੀਆਂ ਵਿੱਚੋਂ ਵੀ ਰੱਬੀ-ਝਲਕਾਰੇ ਪਏ ਵੱਜਦੇ ਹਨ। ਸਾਡੇ ਅੰਦਰ ਤਾਂ ਹਰ ਸਮੇਂ ਐਸਾ ਅਨਹਦ ਨਾਦ ਛਿੜਿਆ ਰਹਿੰਦਾ ਹੈ :

**ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥**
**ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥੧॥**
**ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥੧॥ਰਹਾਉ॥**

**ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥**
**ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥੨॥**

*(ਸਿਰੀਰਾਗੁ ਮ: ੧, ਪੰਨਾ 23)*

ਭਾਈ! ਜਿਸ ਮਨੁੱਖ ਨੂੰ ਇਹ ਸੋਝੀ ਪੈ ਜਾਂਦੀ ਹੈ ਕਿ ਸਾਰੀ ਸ੍ਰਿਸ਼ਟੀ ਦਾ ਸਿਰਜਨਹਾਰ ਇਕ ਕਰਤਾਰ ਹੈ ਅਤੇ ਸਰਬ-ਵਿਆਪਕ ਹੋਣ ਦੇ ਨਾਤੇ ਓਹੀ ਸਾਡੇ ਸਾਰਿਆਂ ਦਾ ਮਾਲਕ ਹੈ ਤਾਂ ਉਸ ਅੰਦਰ ਇਹ ਅਹਿਸਾਸ ਭੀ ਜਾਗ ਪੈਂਦਾ ਹੈ ਕਿ ਜਗਤ ਵਿਚ ਓਹੀ ਕੁਝ ਹੁੰਦਾ ਹੈ, ਜੋ ਕਰਤਾ-ਪੁਰਖ ਨੂੰ ਪਸੰਦ ਹੋਵੇ। ਜ਼ਿੰਦਗੀ ਵਿਚ ਸਾਨੂੰ ਵੀ ਓਹੀ ਕੁਝ ਮਿਲਣਾ ਹੈ, ਜੋ ਉਹ ਦੇਣਾ ਚਾਹੇ। ਇਸ ਤਰ੍ਹਾਂ ਸੁਭਾਵਿਕ ਹੀ ਮਨੁੱਖ ਦੇ ਅੰਦਰੋਂ, ਜਿਥੇ ਹਰ ਕਿਸਮ ਦੀ ਹਉਮੈ ਮਿਟਦੀ ਹੈ ਅਤੇ ਉਹ ਨਿਰੰਕਾਰ ਦੇ ਨਿਰਮਲ ਭਉ ਵਿਚ ਵਿਚਰਦਾ ਹੋਇਆ ਮੰਦ-ਕਰਮਾਂ ਤੋਂ ਬਚਿਆ ਰਹਿੰਦਾ ਹੈ, ਉਥੇ ਉਹ ਪ੍ਰਭੂ ਦੀ ਰਜ਼ਾ ਵਿਚ ਵੀ ਰਾਜ਼ੀ ਹੋ ਕੇ ਹਰ ਪ੍ਰਕਾਰ ਦੀ ਈਰਖਾ-ਦ੍ਵੈਖ ਅਤੇ ਝੋਰੇ ਤੋਂ ਰਹਿਤ ਅਤਿ ਨਿਮਰਤਾ ਸਹਿਤ ਸੰਤੋਖੀ ਜੀਵਨ ਜੀਉਣ ਲੱਗਦਾ ਹੈ।

ਕਿਉਂਕਿ, ਉਹਦੇ ਅੰਦਰ ਨਿਰੰਤਰ ਇਕ ਨਿਸਚਾ ਬਣਿਆ ਰਹਿੰਦਾ ਹੈ ਕਿ ਕਰਤਾ-ਪ੍ਰਭੂ ਸਾਨੂੰ ਪੈਦਾ ਕਰਨ ਉਪਰੰਤ ਸਾਰਿਆਂ ਵਿਚ ਵਿਆਪਕ ਹੋ ਕੇ ਸਾਡੀ ਸੰਭਾਲ ਵੀ ਕਰ ਰਿਹਾ ਹੈ ਅਤੇ ਉਹ ਸਾਡੇ ਸਾਰਿਆਂ ਦੇ ਦਿਲ ਦੀ ਜਾਣਦਾ ਹੈ। ਓਹੀ ਕੁਝ ਹੋਣਾ ਹੈ, ਜੋ ਉਸ ਨੂੰ ਭਾਉਣਾ ਹੈ। ਅਸਲ ਵਿਚ ਅਜਿਹੀ ਦ੍ਰਿੜ੍ਹਤਾ ਕਾਇਮ ਹੋਣੀ ਹੀ, ਹਿਰਦੇ ਵਿਚ ਕਰਤਾ-ਪੁਰਖ ਦਾ ਪ੍ਰਗਟ ਹੋਣਾ ਹੈ।

ਪਿਤਾ ਗੁਰਦੇਵ ਜੀ ਵਲੋਂ ਕਰਤੇ ਨੂੰ ਸੰਬੋਧਨ ਕਰਦਿਆਂ ਉਚਾਰਨ ਕੀਤੇ ਕੁਝ ਅੰਮ੍ਰਿਤ ਬਚਨ ਇਸ ਪੱਖੋਂ ਵਿਚਾਰਨਯੋਗ ਹਨ। ਜਿਵੇਂ :

(ੳ) **ਤੂੰ ਕਰਤਾ ਸਚਿਆਰੁ, ਮੈਡਾ ਸਾਂਈ ॥**
**ਜੋ ਤਉ ਭਾਵੈ ਸੋਈ ਥੀਸੀ, ਜੋ ਤੂੰ ਦੇਹਿ ਸੋਈ ਹਉ ਪਾਈ ॥**

*(ਆਸਾ ਮ: ੪, ਪੰਨਾ 11)*

[*ਅਰਥ :* (ਹੇ ਪ੍ਰਭੂ) ਤੂੰ ਸਭ ਦਾ ਪੈਦਾ ਕਰਨ ਵਾਲਾ ਹੈਂ, ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਹੀ ਮੇਰਾ ਖ਼ਸਮ ਹੈਂ। (ਜਗਤ ਵਿਚ) ਓਹੀ ਕੁਝ ਹੁੰਦਾ ਹੈ, ਜੋ ਤੈਨੂੰ ਭਾਉਂਦਾ ਹੈ। ਜੋ ਕੁਝ ਤੂੰ ਦੇਵੇਂ, ਮੈਂ ਓਹੀ ਕੁਝ ਪ੍ਰਾਪਤ ਕਰ ਸਕਦਾ ਹਾਂ।]

(ਅ) **ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥**
**ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥**
**ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥**
**ਜਨ ਨਾਨਕ, ਗੁਰਮੁਖਿ ਪਰਗਟੁ ਹੋਇ ॥** *(ਆਸਾ ਮ: ੪, ਪੰਨਾ 12)*

[*ਅਰਥ :* (ਹੇ ਪ੍ਰਭੂ) ਤੂੰ ਆਪ ਹੀ ਸਭ ਕੁਝ ਪੈਦਾ ਕਰਨ ਵਾਲਾ ਹੈਂ, ਸਭ ਕੁਝ ਤੇਰਾ ਕੀਤਾ ਹੀ ਹੁੰਦਾ ਹੈ। ਤੈਥੋਂ ਬਿਨਾਂ (ਤੇਰੇ ਵਰਗਾ) ਹੋਰ ਕੋਈ ਨਹੀਂ ਹੈ। ਜੀਵ ਪੈਦਾ ਕਰਕੇ ਉਹਨਾਂ ਦੀ ਸੰਭਾਲ ਭੀ ਤੂੰ ਆਪ ਹੀ ਕਰਦਾ ਹੈਂ, ਤੇ ਹਰੇਕ ਦਿਲ ਦੀ ਸਾਰ ਜਾਣਦਾ ਹੈਂ। ਹੇ ਦਾਸ ਨਾਨਕ! ਜੋ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ਉਸ ਅੰਦਰ ਪਰਮਾਤਮਾ ਪ੍ਰਗਟ ਹੋ ਜਾਂਦਾ ਹੈ।]

(ੲ) **ਤੂ ਕਰਤਾ ਪੁਰਖੁ ਅਗੰਮੁ ਹੈ, ਕਿਸੁ ਨਾਲਿ ਤੂ ਵੜੀਐ ॥**
**ਤੁਧੁ ਜੇਵਡੁ ਹੋਇ ਸੁ ਆਖੀਐ, ਤੁਧੁ ਜੇਹਾ ਤੂਹੈ ਪੜੀਐ ॥**

**ਤੂ ਘਟਿ ਘਟਿ ਇਕੁ ਵਰਤਦਾ, ਗੁਰਮੁਖਿ ਪਰਗੜੀਐ॥**
**ਤੂ ਸਚਾ ਸਭਸ ਦਾ ਖਸਮੁ ਹੈ, ਸਭ ਦੂ ਤੂ ਚੜੀਐ॥**
**ਤੂ ਕਰਹਿ ਸੁ ਸਚੇ ਹੋਇਸੀ, ਤਾ ਕਾਇਤੁ ਕੜੀਐ॥**

*(ਵਾਰ ਗਉੜੀ ਮ: ੪, ਪੰਨਾ 301)*

[*ਅਰਥ:* ਹੇ ਪ੍ਰਭੂ! ਤੂੰ (ਸਾਰੀ ਸ੍ਰਿਸ਼ਟੀ ਦਾ) ਰਚਨ ਵਾਲਾ ਹੈਂ, (ਸ੍ਰਿਸ਼ਟੀ ਵਿਚ) ਵਿਆਪਕ ਹੈਂ (ਤੇ ਫੇਰ ਭੀ) ਪਹੁੰਚ ਤੋਂ ਪਰੇ ਹੈਂ। ਕਿਸੇ ਦੇ ਨਾਲ ਤੈਨੂੰ ਤੁਲਨਾ ਨਹੀਂ ਦੇ ਸਕੀਦੀ। ਕਿਸ ਦਾ ਨਾਮ ਲਈਏ? ਤੇਰੇ ਜੇਡਾ ਹੋਰ ਕੋਈ ਨਹੀਂ, ਤੈਨੂੰ ਹੀ ਤੇਰੇ ਜਿਹਾ ਆਖ ਸਕਦੇ ਹਾਂ। (ਹੇ ਹਰੀ!) ਤੂੰ ਹਰ ਇਕ ਸਰੀਰ ਵਿਚ ਵਿਆਪਕ ਹੈਂ, (ਪਰ ਇਹ ਗੱਲ) ਉਹਨਾਂ 'ਤੇ ਪ੍ਰਗਟ (ਹੁੰਦੀ ਹੈ) ਜੋ ਸਤਿਗੁਰੂ ਦੇ ਸਨਮੁਖ (ਹੁੰਦੇ ਹਨ)। (ਹੇ ਪ੍ਰਭੂ!) ਤੂੰ ਸਦਾ-ਥਿਰ ਰਹਿਣ ਵਾਲਾ ਸਭ ਦਾ ਮਾਲਕ ਹੈਂ ਤੇ ਸਭ ਤੋਂ ਸੁੰਦਰ (ਸ੍ਰੇਸ਼ਟ) ਹੈਂ। ਹੇ ਸੱਚੇ (ਹਰੀ!) (ਜੇ ਸਾਨੂੰ ਇਹ ਨਿਸਚਾ ਹੋ ਜਾਏ ਕਿ) ਜੋ ਤੂੰ ਕਰਦਾ ਹੈਂ ਸੋਈ ਹੁੰਦਾ ਹੈ, ਤਾਂ ਅਸੀਂ ਕਿਉਂ ਝੁਰੀਏ?]

ਸੋ ਇਸ ਪ੍ਰਕਾਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਵਲੋਂ ਆਪਣੇ ਮੁੱਢਲੇ ਉਪਦੇਸ਼ ਵਿਚ ਸ੍ਰਿਸ਼ਟੀ ਦੇ ਮੂਲ ਨਿਰੰਕਾਰ (੧ਓ) ਲਈ 'ਕਰਤਾ' ਅਤੇ 'ਪੁਰਖੁ' ਦੇ ਗੁਣਵਾਚਕ ਰੱਬੀ-ਨਾਵਾਂ ਨੂੰ ਸੰਯੁਕਤ ਸਰੂਪ ਵਿਚ ਵਰਤਣ ਅਤੇ ਇਸ ਨੂੰ ਹਿਰਦੇ ਵਿਚ ਵਸਾ ਕੇ ਜੀਉਣ ਦੀ ਪ੍ਰੇਰਨਾ ਦੁਆਰਾ, ਜਿਥੇ ਅਧਿਆਤਮਕ ਦ੍ਰਿਸ਼ਟੀਕੋਣ ਤੋਂ ਮਨੁੱਖਾਂ ਅੰਦਰੋਂ ਸਾਰੇ ਬੰਧਨਾਂ ਦਾ ਮੂਲ ਮੰਨੀ ਜਾਣ ਵਾਲੀ ਕਰਤਾ-ਪਨ ਦੀ ਹਉਮੈ ਦਾ ਅਭਾਵ ਹੋਇਆ, ਉਥੇ ਮਾਨਵੀ ਸਮਾਜ ਵਿੱਚੋਂ ਪ੍ਰਭੂ-ਇਕਸੁਰਤਾ ਦੇ ਮਨੋਰਥ ਦੀ ਪੂਰਤੀ ਅਤੇ ਮਰਣ ਉਪਰੰਤ ਮੁਕਤੀ ਦੀ ਲਾਲਸਾ ਪਿੱਛੇ ਕਿਰਤ-ਕਾਰ ਤੇ ਪਰਿਵਾਰ ਤੋਂ ਭਗੌੜੇ ਹੋਣ ਦੀਆਂ ਰੁਚੀਆਂ ਨੂੰ ਵੀ ਠੱਲ੍ਹ ਪਈ। ਲੋਕ ਕਹਿ ਉੱਠੇ; ਪ੍ਰਭੂ ਜੀ! "ਤੁਝ ਹੀ ਕੀਆ ਜੰਮਣ ਮਰਣਾ॥ ਗੁਰ ਤੇ ਸਮਝ ਪੜੀ ਕਿਆ ਡਰਣਾ॥"[13]

ਇਸ ਤੋਂ ਇਲਾਵਾ ਸਭ ਤੋਂ ਵੱਡਾ ਲਾਭ ਇਹ ਹੋਇਆ ਕਿ ਜ਼ਿੰਦਗੀ ਦੇ ਹਰੇਕ ਖੇਤਰ ਵਿਚ ਸਮਾਨਤਾ ਦਿੱਸਣ ਨਾਲ ਇਕ ਦੂਜੇ ਪ੍ਰਤਿ ਅਦਬ ਸਤਿਕਾਰ ਦੀ ਭਾਵਨਾ ਨੇ ਜਨਮ ਲਿਆ ਅਤੇ ਊਚ-ਨੀਚ ਦੇ ਵਿਤਕਰਿਆਂ ਸਦਕਾ ਪੈਦਾ ਹੋਣ ਵਾਲੀ ਹੀਣ-ਭਾਵਨਾ ਵੀ ਮਿਟਣ ਲੱਗੀ। ਮਾਨਵੀ ਸੋਚ ਜ਼ਾਤੀ, ਪ੍ਰਾਂਤਿਕ ਤੇ ਰਾਸ਼ਟਰੀ ਏਕਤਾ ਦੀਆਂ ਹੱਦਾਂ ਨੂੰ ਪਾਰ ਕਰਦੀ ਹੋਈ ਮਾਨਵ-ਏਕਤਾ ਦੇ ਸਹਾਰੇ ਵਿਸ਼ਵ ਏਕਤਾ ਦੇ ਸੁਪਨੇ ਦੇਖਣ ਲੱਗੀ। ਪੀਰਾਂ ਫ਼ਕੀਰਾਂ ਤੇ ਡੇਰੇਦਾਰਾਂ ਦੇ ਸਰਾਪੀ ਦੱਬਕੇ ਅਤੇ ਜੋਤਸ਼ੀਆਂ ਦੇ ਮਨ-ਭਰਮਾਊ ਲਾਰੇ ਤੇ ਲਾਲਚੀ ਡਰਾਵੇ ਪ੍ਰਭਾਵਹੀਨ ਹੋਣ ਲੱਗੇ, ਕਿਉਂਕਿ ਲੋਕਾਂ ਨੂੰ ਵਿਸ਼ਵਾਸ ਹੋ ਗਿਆ ਕਿ ਕਿਸੇ ਵੀ ਵਿਅਕਤੀ ਵਲੋਂ ਕਰਤੇ ਦੇ ਕੁਦਰਤੀ ਨਿਯਮਾਂ ਨੂੰ ਬਦਲਣਾ ਅਸੰਭਵ ਹੈ। ਇਥੇ ਓਹੀ ਕੁਝ ਹੋਣਾ ਹੈ, ਜੋ ਕਰਤਾਰ ਨੂੰ ਭਾਉਣਾ ਹੈ। ਸ੍ਰਿਸ਼ਟੀ ਰਚਨਾ ਲਈ ਨਾ ਉਹ ਮਾਇਆ ਦਾ ਮੁਥਾਜ ਹੈ ਅਤੇ ਨਾ ਹੀ ਵਿਸ਼ਕਰਮਾ ਵਰਗੇ ਕਿਸੇ ਪੁਰਾਣਿਕ ਮਿਸਤਰੀ ਦੇਵਤੇ ਦਾ, ਕਿਉਂਕਿ ਸਮਝ ਪੈ ਗਈ ਕਿ ਸਾਰੇ ਸਬੱਬ ਅਥਵਾ ਵਸੀਲੇ ਬਨਾਉਣ ਵਾਲਾ ਵੀ ਪ੍ਰਭੂ ਆਪ ਹੈ: 'ਕਾਰਣੁ ਕਰਤੈ ਜੋ ਕੀਆ ਸੋਈ ਹੈ ਕਰਣਾ॥"[14]

---

13. ਮਾਰੂ ਮ: ੧, ਪੰਨਾ 1022.
14. ਵਾਰ ਮਾਰੂ ਮ: ੫, ਪੰਨਾ 1102.

ਇਸ ਤਰ੍ਹਾਂ ਮਨੁੱਖੀ ਚੇਤਨਾ ਅੰਦਰ 'ਢਹਿੰਦੀ-ਕਲਾ' ਦੇ ਧੁੰਦਲੇਪਨ ਦੀ ਥਾਂ 'ਚੜ੍ਹਦੀ-ਕਲਾ' ਦਾ ਸੂਰਜ ਉਦੈ ਹੋਇਆ ਅਤੇ ਹਿਰਦੇ ਅੰਦਰ ਹੇਠ ਲਿਖਿਆ ਇਲਾਹੀ ਗੀਤ ਗੂੰਜਣ ਲੱਗਾ, ਜਿਸ ਦਾ ਭਾਵਾਰਥ ਹੈ ਕਿ ਗੁਰ ਉਪਦੇਸ਼ ਦੀ ਰੌਸ਼ਨੀ ਵਿਚ ਜਦੋਂ ਤੋਂ ਸ੍ਰਿਸ਼ਟੀ ਦੇ ਸਿਰਜਕ ਪ੍ਰਭੂ ਦੀ ਵਿਆਪਕਤਾ ਦਾ ਬੋਧ ਹੋਇਆ ਹੈ, ਮਾਲਕ ਪ੍ਰਭੂ ਨਾਲ ਇਸ ਪ੍ਰਕਾਰ ਦੀ ਅਨੁਭਵੀ ਸਾਂਝ ਬਣੀ ਹੈ, ਤਦੋਂ ਤੋਂ ਹੁਣ ਜ਼ਿੰਦਗੀ ਵਿਚ ਕਿਸੇ ਪ੍ਰਕਾਰ ਦਾ ਕੋਈ ਦੁੱਖ ਨਹੀਂ ਹੈ, ਸਭ ਸੁੱਖ ਹੀ ਸੁੱਖ ਹੈ। ਸਾਡੀ ਦ੍ਰਿਸ਼ਟੀ ਵਿਚ ਕੋਈ ਵੀ ਮਨੁੱਖ ਬੁਰਾ ਨਹੀਂ ਦਿੱਸਦਾ, ਸਭ ਭਲਾ ਹੀ ਭਲਾ ਜਾਪਦਾ ਹੈ। ਨਿਸਚੇ ਹੋ ਗਿਆ ਹੈ ਕਿ ਦੁਨੀਆ ਵਿਚ ਕਰਤਾਰ ਦੇ ਆਸਰੇ ਜੀਵਿਆਂ ਵਿਕਾਰਾਂ ਦੇ ਟਾਕਰੇ ਉੱਤੇ ਕਦੇ ਹਾਰ ਨਹੀਂ ਹੁੰਦੀ, ਸਗੋਂ ਸਦਾ ਜਿੱਤ ਹੀ ਚਰਨ ਚੁੰਮਦੀ ਹੈ:

**ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥**
**ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥**

*(ਕਾਨੜਾ ਮ: ੫, ਪੰਨਾ 1302)*

•

# ਨਿਰਭਉ-ਨਿਰਵੈਰੁ

ਵਿੱਦਿਆ, ਆਵਾਜਾਈ ਤੇ ਸੰਚਾਰ ਦੇ ਅਜੋਕੇ ਅਤਿ ਵਿਕਸਤ ਸਾਧਨਾਂ ਸਦਕਾ, ਹੁਣ ਤਾਂ ਭਾਵੇਂ ਸਮੁੱਚਾ ਵਿਸ਼ਵ ਇਕ ਪਿੰਡ ਬਣ ਕੇ ਰਹਿ ਗਿਆ ਹੈ ਅਤੇ ਖ਼ੁਸ਼ੀ ਦੀ ਗੱਲ ਹੈ ਕਿ ਵਿਸ਼ਵ ਦੇ ਬਹੁਤ ਸਾਰੇ ਅਜਿਹੇ ਦੇਸ਼ ਹਨ, ਜਿਥੇ ਲਗਭਗ ਸਾਰੇ ਮੁਲਕਾਂ, ਮਜ਼ਹਬਾਂ ਤੇ ਸਾਰੀਆਂ ਸਭਿਅਤਾਵਾਂ ਦੇ ਲੋਕ ਇਕੱਠੇ ਵੱਸ ਰਹੇ ਹਨ, ਪਰ ਸੰਸਾਰ ਦੇ ਇਤਿਹਾਸ ਵਿਚ ਭਾਰਤ ਵਰਸ਼ ਹੀ ਇਕ ਅਜਿਹਾ ਪਹਿਲਾ ਦੇਸ਼ ਹੈ, ਜਿਹੜਾ ਰਾਜਨੀਤਕ ਉੱਥਲ-ਪੁੱਥਲ ਦੇ ਅਧੀਨ ਪੰਦਰ੍ਹਵੀਂ ਤੇ ਸੋਲ੍ਹਵੀਂ ਸਦੀ ਵਿਚ ਵਿਸ਼ਵ ਦੀਆਂ ਤਿੰਨ ਵੱਡੀਆਂ ਤਹਿਜ਼ੀਬਾਂ ਦਾ ਕੇਂਦਰੀ ਸੰਗਮ ਬਣਿਆ।

ਹਿੰਦੂ ਸਭਿਅਤਾ ਨੇ ਭਾਰਤ ਵਿਚ ਬ੍ਰਾਹਮਣ ਮਤ, ਜੈਨ ਮਤ ਤੇ ਬੁੱਧ ਮਤ ਨੂੰ ਜਨਮ ਦਿੱਤਾ, ਪਰ ਬ੍ਰਾਹਮਣੀ ਮਤ ਦੇ ਬਹੁ-ਦੇਵਵਾਦ ਤੇ ਵਰਣ-ਵੰਡ ਕਾਰਨ ਪੈਦਾ ਹੋਈ ਸਮਾਜਿਕ ਫੁੱਟ ਅਤੇ ਜੈਨ ਮਤ ਤੇ ਬੁੱਧ ਮਤ ਦੇ 'ਅਹਿੰਸਾ ਪਰਮੋ ਧਰਮਾ' ਦੇ ਨਾਅਰੇ ਸਦਕਾ ਪੈਦਾ ਹੋਈ ਕੌਮੀ ਨਪੁੰਸਕਤਾ ਕਾਰਨ, ਰਾਜਨੀਤਕ ਤੌਰ 'ਤੇ ਕਮਜ਼ੋਰ ਹੋਇਆ ਇਹ ਦੇਸ਼ ਛੇਤੀ ਹੀ ਗ਼ੁਲਾਮੀ ਦਾ ਸ਼ਿਕਾਰ ਹੋ ਗਿਆ। ਯਹੂਦੀ ਸਭਿਅਤਾ ਦੀ ਉਪਜ ਮੁਸਲਮਾਨ ਹਮਲਾਵਰ ਜਦੋਂ ਇਸ ਦੇਸ਼ ਦੇ ਹਾਕਮ ਬਣੇ ਤਾਂ ਇਸਲਾਮ ਦਾ ਬੋਲ-ਬਾਲਾ ਹੋਣ ਨਾਲ ਈਸਾਈ ਮਤ ਤੇ ਯਹੂਦੀ ਮਤ ਦਾ ਵੀ ਪੈਰ ਧਰਾਵਾ ਹੋ ਗਿਆ। ਦੱਖਣ ਦੇ ਈਸਾਈ ਆਉਣ ਨਾਲ ਯੂਨਾਨੀ ਸਭਿਅਤਾ ਵੀ ਪ੍ਰਵੇਸ਼ ਹੋਣ ਲੱਗ ਪਈ।

ਇਸ ਪ੍ਰਕਾਰ ਪੂਰਬ ਤੇ ਪੱਛਮ ਇਕ ਥਾਂ ਇਕੱਠੇ ਤਾਂ ਹੋਏ, ਜੋ ਮਾਨਵ ਏਕਤਾ ਅਤੇ ਦੇਸ਼ ਦੇ ਵਿਕਾਸ ਹਿੱਤ ਲਾਭਦਾਇਕ ਘਟਨਾ ਸੀ, ਪਰ ਸਭਿਅਤਾਵਾਂ ਦਾ ਇਹ ਸੰਗਮ ਪ੍ਰੇਮ ਪਿਆਰ ਤੋਂ ਸੱਖਣਾ ਤੇ ਹੁਣ ਦੀ ਤਰ੍ਹਾਂ ਵਿਦਿਅਕ, ਸਭਿਅਕ ਤੇ ਮਾਨਵੀ ਹੱਕਾਂ ਦੀ ਅਜ਼ਾਦੀ 'ਤੇ ਆਧਾਰਿਤ ਨਾ ਹੋਣ ਕਰਕੇ ਕੌਮਾਂ ਦੀ ਆਪਸੀ ਖਹਿਬਾਜ਼ੀ ਦਾ ਕਾਰਨ ਬਣ ਗਿਆ, ਕਿਉਂਕਿ ਇਕ ਧਿਰ ਆਪਣੇ ਆਪ ਨੂੰ ਹਾਕਮ ਸਮਝਦੀ ਹੋਈ ਹਮਲਾਵਰ ਰੁਖ਼ ਅਖ਼ਤਿਆਰ ਕਰ ਕੇ ਸਭ ਕੁਝ ਹੜੱਪਣ ਦੀ ਨੀਤ ਧਾਰੀ ਬੈਠੀ ਸੀ ਅਤੇ ਦੂਜੀ ਆਪਣੇ ਆਪ ਨੂੰ ਬੇਵੱਸ, ਲਾਚਾਰ ਤੇ ਗ਼ੁਲਾਮ ਸਮਝਦੀ ਹੋਈ ਅੰਦਰੇ-ਅੰਦਰ ਕ੍ਰਿਝ ਰਹੀ ਸੀ।

ਮੁਸਲਮਾਨ ਹਿੰਦੂਆਂ ਨੂੰ ਕਾਫ਼ਰ ਮੰਨ ਕੇ ਦੁਰਵਿਹਾਰ ਕਰ ਰਹੇ ਸਨ ਅਤੇ ਹਿੰਦੂ ਮੁਸਲਮਾਨਾਂ ਦੇ ਜ਼ਾਲਮਾਨਾ ਰਵੱਈਏ ਨੂੰ ਦੇਖਦੇ ਹੋਏ ਨ਼ਫ਼ਰਤ ਵਿਚ ਭਰ ਕੇ ਉਨ੍ਹਾਂ

ਨੂੰ ਮਲੇਛ ਕਹਿ ਰਹੇ ਸਨ। ਇਸ ਤਰ੍ਹਾਂ ਮਨੁੱਖ ਮਨੁੱਖ ਤੋਂ ਹੀ ਡਰ ਰਿਹਾ ਸੀ ਅਤੇ ਨਫ਼ਰਤ ਕਾਰਨ ਇਕ ਦੂਜੇ ਤੋਂ ਨੱਕ ਚੜ੍ਹਾਅ ਰਿਹਾ ਸੀ। ਰਾਜਨੀਤਕ ਧਿੰਙਾਜ਼ੋਰੀ ਤੇ ਮਜ਼ਹਬੀ ਖਿੱਚੋਤਾਣ ਕਰਕੇ ਹਰ ਪਾਸੇ ਡਰ ਭਉ ਤੇ ਵੈਰ ਵਿਰੋਧ ਦਾ ਮਾਹੌਲ ਬਣਿਆ ਹੋਇਆ ਸੀ। ਮਨੁੱਖੀ ਭਾਈਚਾਰੇ ਵਿਚ ਵਿੱਥਾਂ ਵਧ ਰਹੀਆਂ ਸਨ। ਬ੍ਰਾਹਮਣੀ ਵਿਚਾਰਧਾਰਾ ਦੀ ਵਿਭਿੰਨਤਾ, ਵਰਣ-ਵੰਡ ਤੇ ਊਚ-ਨੀਚ ਦੇ ਭਿੰਨ ਭੇਦ ਕਾਰਨ ਹਿੰਦੂ ਤਾਂ ਪਹਿਲਾਂ ਹੀ ਲੀਰੋ-ਲੀਰ ਹੋਏ ਪਏ ਸਨ ਅਤੇ ਵਿਚਾਰਧਾਰਕ ਵੱਖਰੇਵਿਆਂ ਕਾਰਨ ਇਨ੍ਹਾਂ ਵਿਚ ਦੰਗੇ ਹੋ ਰਹੇ ਸਨ, ਪਰ ਮੁਸਲਮਾਨਾਂ ਦੀ ਹਾਲਤ ਵੀ ਇਸ ਪੱਖੋਂ ਬਹੁਤ ਵਧੀਆ ਨਹੀਂ ਸੀ। ਉਹ ਵੀ ਕੌਮੀ ਤੌਰ 'ਤੇ ਬਹੱਤਰ ਹਿੱਸਿਆਂ ਵਿਚ ਵੰਡੇ ਹੋਏ ਸਨ। ਸ਼ੀਆ ਸੁੰਨੀਆਂ ਦੀ ਲੜਾਈ ਤਾਂ ਹੁਣ ਤਕ ਚੱਲ ਰਹੀ ਹੈ।

ਭਾਈ ਗੁਰਦਾਸ ਜੀ ਨੇ ਉਸ ਜ਼ਮਾਨੇ ਦੀ ਦੁਰਦਸ਼ਾ ਦਾ ਹਾਲ ਇਉਂ ਵਰਣਨ ਕੀਤਾ ਹੈ :

**ਭਈ ਗਿਲਾਨਿ ਜਗਤ ਵਿਚਿ ਚਾਰਿ ਵਰਨ ਆਸ੍ਰਮ ਉਪਾਏ॥**
**ਦਸ ਨਾਮਿ ਸੰਨਿਆਸੀਆਂ ਜੋਗੀ ਬਾਰਹ ਪੰਥਿ ਚਲਾਏ॥**
**ਜੰਗਮ ਅਤੇ ਸਰੇਵੜੇ ਦਗੇ ਦਿਗੰਬਰ ਵਾਦਿ ਕਰਾਏ॥**
**ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ॥** *(1-19)*

**ਬਹੁ ਵਾਟੀ ਜਗਿ ਚਲੀਆ ਤਬ ਹੀ ਭਏ ਮੁਹੰਮਦਿ ਯਾਰਾ॥**
**ਕਉਮਿ ਬਹਤਰਿ ਸੰਗਿ ਕਰਿ ਬਹੁ ਬਿਧਿ ਵੈਰੁ ਵਿਰੁਧ ਪਸਾਰਾ॥...**
**ਕਾਫਰ ਮੁਲਹਿਦ ਇਰਮਨੀ ਰੂਮੀ ਜੰਗੀ ਦੁਸਮਣਿ ਦਾਰਾ॥**
**ਪਾਪੇ ਦਾ ਵਰਤਿਆ ਵਰਤਾਰਾ॥** *(1-20)*

**ਚਾਰਿ ਵਰਨਿ ਚਾਰਿ ਮਜਹਬਾਂ ਜਗ ਵਿਚਿ ਹਿੰਦੂ ਮੁਸਲਮਾਣੇ॥**
**ਖੁਦੀ ਬਖੀਲਿ ਤਕਬਰੀ ਖਿੰਚੋਤਾਣ ਕਰਨਿ ਧਿਙਾਣੇ॥**
**ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ॥**
**ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ॥**
**ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ॥**
**ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ॥**
**ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ॥**
**ਸਿਰੋ ਨ ਮਿਟੇ ਆਵਣ ਜਾਣੇ॥** *(1-21)*

ਮਨੁੱਖਤਾ ਦੇ ਚੰਗੇ ਭਾਗ ਸਨ ਕਿ ਅਜਿਹੇ ਵੇਲੇ ਮਾਨਵ-ਹਿਤਕਾਰੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪ੍ਰਗਟ ਹੋ ਗਏ, ਜਿਨ੍ਹਾਂ ਦੀ ਲੰਮੀ ਨਦਰ ਨੇ ਅਨੁਭਵ ਕੀਤਾ ਕਿ ਮਨੁੱਖੀ ਭਾਈਚਾਰੇ ਦੀ ਸਮਾਜਿਕ, ਧਾਰਮਿਕ ਤੇ ਰਾਜਨੀਤਕ ਬਣਤਰ ਲਗਭਗ ਸਾਰੀ ਦੀ ਸਾਰੀ ਭੈ-ਪ੍ਰੇਰਿਤ ਹੈ ਅਤੇ ਇਸ ਭੈ ਵਿੱਚੋਂ ਹੀ ਹਰ ਤਰ੍ਹਾਂ ਦੇ ਮਜ਼ਹਬੀ ਵੈਰ-ਵਿਰੋਧ ਅਤੇ ਝਗੜੇ ਜਨਮ ਲੈ ਰਹੇ ਹਨ। ਮਾਨਵ ਜ਼ਿੰਦਗੀ ਨਰਕ ਬਣਦੀ ਜਾ ਰਹੀ ਹੈ, ਕਿਉਂਕਿ ਮਨੁੱਖੀ ਜੀਵਨ ਵਿੱਚੋਂ ਪ੍ਰੇਮ ਪਿਆਰ, ਖ਼ੁਸ਼ੀ, ਖੇੜਾ, ਆਪਸੀ ਮੇਲ-ਮਿਲਾਪ ਅਤੇ ਹਮਦਰਦੀ ਭਰੀਆਂ ਭਾਵਨਾਵਾਂ ਦਾ ਅਭਾਵ ਹੋ ਰਿਹਾ ਹੈ।

ਸਮਾਜਿਕ ਚਉਧਰੀਆਂ ਵਲੋਂ ਕਈ ਪ੍ਰਕਾਰ ਦੇ ਦੰਡ ਅਤੇ ਰਾਜਨੀਤਕ ਹਾਕਮਾਂ ਵਲੋਂ ਮਾਰਨ-ਕੁੱਟਣ, ਜੇਲ੍ਹਾਂ ਵਿਚ ਡੱਕਣ ਤੇ ਮੌਤ ਆਦਿਕ ਦੀ ਸਜ਼ਾ ਦੇਣ ਦੇ ਡਰਾਵੇ ਤਾਂ ਗੁਰਦੇਵ ਜੀ ਲਈ ਵਧੇਰੇ ਹੈਰਾਨੀਜਨਕ ਨਹੀਂ ਸਨ, ਕਿਉਂਕਿ ਉਹ ਸਮਝਦੇ ਸਨ ਕਿ ਅਜਿਹੇ ਵਿਅਕਤੀ ਆਮ ਤੌਰ 'ਤੇ ਮਾਨਵੀ-ਜੀਵਨ ਦੀ ਗਹਿਰੀ ਸੂਝ ਤੋਂ ਸੱਖਣੇ ਹੀ ਹੁੰਦੇ ਹਨ। ਉਹ ਅਹੰਕਾਰੀ ਤੇ ਸੁਆਰਥੀ ਹੋਣ ਕਰਕੇ ਦੂਜਿਆਂ ਦੇ ਮਾਨਵੀ-ਹੱਕਾਂ ਨੂੰ ਅੱਖੋਂ ਓਹਲੇ ਕਰ ਸਕਦੇ ਹਨ, ਪਰ ਹਜ਼ੂਰ ਨੂੰ ਇਸ ਪੱਖੋਂ ਬਹੁਤ ਦੁੱਖ ਲੱਗ ਰਿਹਾ ਸੀ ਕਿ ਧਾਰਮਿਕ ਰਹਿਬਰ ਵੀ ਉਪਰੋਕਤ ਢੰਗ ਹੀ ਅਪਨਾਈ ਬੈਠੇ ਹਨ।

ਬ੍ਰਾਹਮਣ ਰੱਬ ਨੂੰ ਦੇਵਤਿਆਂ ਤੇ ਅਵਤਾਰਾਂ ਦੇ ਰੂਪ ਵਿਚ ਮੰਨ ਕੇ ਉਸ ਨੂੰ ਦੈਂਤਾਂ ਦੁਸ਼ਟਾਂ ਦੀ ਦੁਸ਼ਟਾਈ ਦੂਰ ਕਰਨ ਵਾਲਾ ਮਿਹਰਵਾਨ ਸੁਧਾਰਕ ਦਰਸਾਉਣ ਦੀ ਥਾਂ ਦੁਸ਼ਟ-ਦਮਨ (ਦੁਸ਼ਟਾਂ ਦਾ ਸੰਘਾਰਕ) ਦੱਸ ਕੇ ਉਸ ਦੇ ਦੁਸ਼ਮਣ ਸਥਾਪਿਤ ਕਰ ਰਹੇ ਹਨ। ਮੁਲਾਣੇ ਰੱਬ ਨੂੰ 'ਅਲਰਹਿਮਾਨ' (ਰਹਿਮ ਕਰਨ ਵਾਲਾ) ਕਹਿੰਦੇ ਹੋਏ ਵੀ ਉਸ ਨੂੰ 'ਜਬਾਰ' (ਜਬਰ ਕਰਨ ਵਾਲਾ) ਤੇ 'ਕਹਾਰ' (ਕਹਿਰ ਕਮਾਉਣ ਵਾਲਾ) ਦੱਸ ਕੇ ਲੋਕਾਈ ਨੂੰ ਡਰਾ ਰਹੇ ਹਨ। ਇਸੇ ਤਰ੍ਹਾਂ ਕੋਈ ਰੱਬ ਨੂੰ ਨਾ ਮੰਨਣ ਦੀ ਸੂਰਤ ਵਿਚ ਇਜ਼ਰਾਈਲ ਫ਼ਰਿਸ਼ਤੇ ਵਲੋਂ ਕੋਹਲੂ ਵਿਚ ਪੀੜੇ ਜਾਣ ਤੇ ਦੋਜ਼ਖ਼ਾਂ ਦੀ ਅੱਗ ਵਿਚ ਸਾੜੇ ਜਾਣ ਦੀ ਗੱਲ ਕਰ ਰਿਹਾ ਹੈ ਅਤੇ ਕੋਈ ਭਿਆਨਕ ਜਮਦੂਤਾਂ ਵਲੋਂ ਤੱਤੇ ਥੰਮ੍ਹਾਂ ਨੂੰ ਲਾਏ ਜਾਣ ਤੇ ਨਰਕਾਂ ਵਿਚ ਗਾਲ਼ੇ ਜਾਣ ਦੇ ਡਰਾਵੇ ਦੇ ਰਿਹਾ ਹੈ।

ਮਾਨਵਤਾ ਦੀ ਅਜਿਹੀ ਦੁਰਦਸ਼ਾ ਦੇਖ ਕੇ ਗੁਰਦੇਵ ਜੀ ਨੇ ਤਰਸ ਖਾਧਾ ਅਤੇ ਉਨ੍ਹਾਂ ਨੇ ਰੱਬੀ ਏਕਤਾ 'ਤੇ ਆਧਾਰਿਤ ਮਾਨਵ-ਏਕਤਾ ਕਾਇਮ ਕਰਦਿਆਂ ਇਕ ਕਿਰਤੀ, ਸਮਦ੍ਰਿਸ਼ਟ ਤੇ ਨਿਰਭਉ ਨਿਰਵੈਰ ਸਮਾਜ ਦੀ ਸਿਰਜਨਾ ਕਰਨ ਦਾ ਇਰਾਦਾ ਬਣਾਇਆ। ਉਹ ਮਹਾਨ ਮਨੋਵਿਗਿਆਨੀ ਸਨ। ਉਹ ਭਲੀਭਾਂਤ ਜਾਣਦੇ ਸਨ ਕਿ ਡਰਾ ਕੇ ਲੋਕਾਈ ਦੇ ਸੁਧਾਰ ਦੀ ਆਸ ਰੱਖਣੀ ਤਾਂ ਇਉਂ ਹੈ ਕਿ ਜਿਵੇਂ ਕੋਈ ਜ਼ਹਿਰ ਖੁਆ ਕੇ ਲੋਕਾਂ ਨੂੰ ਜ਼ਿੰਦਾ ਰੱਖਣ ਦਾ ਯਤਨ ਕਰੇ, ਕਿਉਂਕਿ ਡਰਨਾ ਤਾਂ ਪਹਿਲਾਂ ਹੀ ਆਪਣੇ ਆਪ ਵਿਚ ਇਕ ਮਾਨਵ ਕਮਜ਼ੋਰੀ ਹੈ ਅਤੇ ਡਰਾਉਣਾ ਇਕ ਸਮਾਜਿਕ ਬੁਰਾਈ। ਉਨ੍ਹਾਂ ਨੇ ਸਮਝ ਲਿਆ ਸੀ ਕਿ ਡਰ ਦੁਆਰਾ ਅੰਦਰੋਂ ਨਸ਼ਟ ਕੁਝ ਵੀ ਨਹੀਂ ਹੁੰਦਾ। ਸਿਰਫ਼, ਕੁਝ ਸਮੇਂ ਲਈ ਦੱਬ ਜ਼ਰੂਰ ਜਾਂਦਾ ਹੈ, ਪਰ ਡਰ ਦੇ ਢੱਕਣ ਹੇਠ ਵਿਰੋਧ ਭਾਵਨਾ ਦੀ ਅੱਗ ਧੁਖਦੀ ਰਹਿੰਦੀ ਹੈ ਅਤੇ ਜਦੋਂ ਡਰ ਨਹੀਂ ਰਹਿੰਦਾ ਤਦੋਂ ਉਹ ਅੱਗ ਬਦਲੇ ਦੀ ਭਾਵਨਾ ਬਣ ਕੇ ਪ੍ਰਚੰਡ ਰੂਪ ਵਿਚ ਪ੍ਰਗਟ ਹੋਣ ਲੱਗਦੀ ਹੈ। ਡਰਿਆ ਹੋਇਆ ਹੀ ਦੂਜਿਆਂ ਨੂੰ ਡਰਾਉਂਦਾ ਹੈ ਅਤੇ ਡਰਨ ਵਾਲੇ ਦੇ ਅੰਦਰ ਵੀ ਡਰਾਉਣ ਵਾਲੇ ਪ੍ਰਤਿ ਵੈਰ ਭਾਵਨਾ ਜਨਮ ਲੈਣ ਲੱਗਦੀ ਹੈ।

ਇਹ ਪੱਖ ਵੀ ਉਨ੍ਹਾਂ ਦੇ ਸਾਹਮਣੇ ਸੀ ਕਿ ਜਿਨ੍ਹਾਂ ਦਾ ਅਹੰਕਾਰ ਕੱਚਾ ਹੁੰਦਾ ਹੈ, ਜੋ ਕੁਝ ਕਮਜ਼ੋਰ ਹੁੰਦੇ ਹਨ, ਉਨ੍ਹਾਂ ਅੰਦਰ ਤਾਂ ਡਰ ਦੇ ਕਾਰਨ ਬੁਜ਼ਦਿਲੀ ਤੇ ਕਾਇਰਤਾ ਵਧਣ ਲੱਗਦੀ ਹੈ, ਪਰ ਜਿਨ੍ਹਾਂ ਦਾ ਅਹੰਕਾਰ ਕੁੱਝ ਪੱਕਾ ਹੁੰਦਾ ਹੈ, ਜੋ ਆਪਣੇ ਆਪ ਨੂੰ ਕੁਛ ਸਮਝਦੇ ਹਨ, ਉਹ ਡਰਾਵਿਆਂ ਨੂੰ ਆਪਣੇ ਲਈ ਚੁਣੌਤੀ

ਮੰਨ ਕੇ ਉਹ ਕੰਮ ਜਾਣ-ਬੁੱਝ ਕੇ ਕਰਨ ਲੱਗਦੇ ਹਨ, ਜਿਨ੍ਹਾਂ ਤੋਂ ਉਨ੍ਹਾਂ ਨੂੰ ਰੋਕਿਆ ਜਾ ਰਿਹਾ ਹੁੰਦਾ ਹੈ। ਇਸ ਤਰ੍ਹਾਂ ਸਮਾਜ ਅੰਦਰ ਅਪਰਾਧ ਭਾਵਨਾ ਵਧਣ ਲੱਗਦੀ ਹੈ। ਜਿਵੇਂ, ਕੁੱਤੇ ਦੇ ਮੂੰਹ ਨੂੰ ਇਕ ਵਾਰ ਲਹੂ ਲੱਗ ਜਾਏ ਤਾਂ ਫਿਰ ਵੱਢਣਾ ਉਸ ਦਾ ਨਿੱਤ ਦਾ ਕਰਮ ਹੋ ਜਾਂਦਾ ਹੈ, ਤਿਵੇਂ ਲੋਕਾਂ ਨੂੰ ਡਰਾ ਧਮਕਾਅ ਕੇ ਜਦੋਂ ਕਿਸੇ ਦੀ ਸੁਆਰਥ ਪੂਰਤੀ ਹੋਣ ਲੱਗਦੀ ਹੈ, ਤਾਂ ਫਿਰ ਦੂਜਿਆਂ ਨੂੰ ਡਰਾ ਕੇ ਰੱਖਣ ਦਾ ਸੁਭਾਅ ਸਹਿਜੇ ਸਹਿਜੇ ਉਸ ਨੂੰ ਜਾਬਰ ਜਰਵਾਣਾ ਬਣਾ ਦਿੰਦਾ ਹੈ।

ਸਤਿਗੁਰੂ ਜੀ ਨੂੰ ਨਿਸਚੇ ਹੋ ਗਿਆ ਸੀ ਕਿ ਭੈ-ਭੀਤ ਕਰ ਕੇ ਰੱਖਣ ਦੀ ਉਪਰੋਕਤ ਨੀਤੀ ਕਾਰਨ ਮਨੁੱਖੀ ਭਾਈਚਾਰੇ ਦਾ ਆਤਮਿਕ ਵਿਕਾਸ ਰੁਕਿਆ ਹੋਇਆ ਹੈ, ਕਿਉਂਕਿ ਡਰ ਕੇਵਲ ਮਨੁੱਖ ਅਤੇ ਰੱਬ ਦੇ ਦਰਮਿਆਨ ਹੀ ਨਹੀਂ, ਸਗੋਂ ਮਨੁੱਖ ਮਨੁੱਖ ਦੇ ਦਰਮਿਆਨ ਵੀ ਦੀਵਾਰ ਬਣ ਕੇ ਖੜ ਗਿਆ ਹੈ। ਸਿੱਟੇ ਵਜੋਂ ਸਮਾਜ ਦਾ ਬਹੁਤ ਵੱਡਾ ਹਿੱਸਾ ਕਾਇਰ ਤੇ ਬੁਜ਼ਦਿਲ ਹੋ ਗਿਆ ਹੈ ਅਤੇ ਦੂਜਾ ਜ਼ਾਲਮ ਤੇ ਜਾਬਰ, ਕਿਉਂਕਿ ਉਸ ਵੇਲੇ ਦੇ ਭਾਰਤੀ ਸਮਾਜ ਵਿਚ ਉਨ੍ਹਾਂ ਦੇ ਸਾਹਮਣੇ ਦੋ ਹੀ ਮੁਖ ਕੌਮਾਂ ਸਨ। ਇਕ ਸੀ ਮੁਸਲਮਾਨ ਜਾਬਰ ਜਰਵਾਣੇ ਹਾਕਮਾਂ ਦੀ ਅਤੇ ਦੂਜੀ ਸੀ ਹਿੰਦੂ ਬਹੁਗਿਣਤੀ ਜਾਬਰਾਂ ਪਾਸੋਂ ਡਰਨ ਵਾਲਿਆਂ ਦੀ, ਜਿਹੜੇ ਭੈ-ਭੀਤ ਹੋਏ ਗ਼ੁਲਾਮੀ ਤੇ ਜ਼ਿੱਲਤ ਦੇ ਜੀਵਨ ਨੂੰ ਹੀ ਪ੍ਰਵਾਨ ਕਰੀ ਬੈਠੇ ਸਨ।

ਇਹੀ ਕਾਰਨ ਹੈ ਕਿ ਗੁਰਦੇਵ ਜੀ ਨੇ ਰੱਬ ਜੀ ਦਾ ਅਨੁਭਵੀ ਸਰੂਪ ਚਿਤਰਦੇ 'ੴ ਤੋਂ ਗੁਰਪ੍ਰਸਾਦਿ' ਦੇ ਮੁੱਢਲੇ ਸ੍ਰੀ ਮੁਖਵਾਕ ਵਿਚ ਮਾਨਵ-ਏਕਤਾ ਤੇ ਸਮਾਨਤਾ ਹਿੱਤ, ਜਿਥੇ ਪਹਿਲਾਂ 'ੴ' ਦੇ ਸੰਕੇਤਕ ਪਦ ਅਤੇ 'ਸਤਿ ਨਾਮੁ ਕਰਤਾ ਪੁਰਖੁ' ਦੇ ਵਿਸ਼ੇਸ਼ਣਾਂ ਦੁਆਰਾ ਰੱਬੀ ਹੋਂਦ ਦੀ ਪ੍ਰਪੱਕਤਾ, ਏਕਤਾ ਤੇ ਵਿਆਪਕਤਾ 'ਤੇ ਜ਼ੋਰ ਦਿੱਤਾ ਹੈ, ਉਥੇ ਸਮਾਜ ਨੂੰ ਨਿਰਭਉ ਨਿਰਵੈਰ ਬਣਾ ਕੇ ਪ੍ਰੇਮ-ਮਈ ਮਾਹੌਲ ਸਿਰਜਨ ਲਈ ਰੱਬ ਜੀ ਨੂੰ ਵਿਸ਼ੇਸ਼ ਤੌਰ 'ਤੇ 'ਨਿਰਭਉ ਨਿਰਵੈਰੁ' ਸਰੂਪ ਵਿਚ ਪ੍ਰਗਟ ਕੀਤਾ ਹੈ। ਕਿਉਂਕਿ, ਸਤਿਗੁਰੂ ਜੀ ਮਨੁੱਖੀ ਭਾਈਚਾਰੇ ਨੂੰ ਜਿਸ ਅਧੋਗਤੀ ਵਿੱਚੋਂ ਕੱਢਣਾ ਚਾਹੁੰਦੇ ਸਨ, ਉਸ ਲਈ ਨਿਰਭੈਤਾ ਤੇ ਨਿਰਵੈਰਤਾ ਜੋ ਹੌਸਲੇ ਤੇ ਸਹਿਨਸ਼ੀਲਤਾ ਦੇ ਗੁਣ ਮੰਨੇ ਜਾਂਦੇ ਹਨ, ਲੋਕਾਂ ਵਿਚ ਭਰਨੇ ਅਤਿਅੰਤ ਲੋੜੀਂਦੇ ਸਨ।

ਪਰ, ਉਹ ਆਪਣੇ ਵਲੋਂ ਸਥਾਪਿਤ "ਜੈਸਾ ਸੇਵੈ ਤੈਸੋ ਹੋਇ॥"[1] ਦੇ ਸੁਪ੍ਰਸਿੱਧ ਗੁਰਮਤੀ ਸਿਧਾਂਤ ਦੀ ਰੌਸ਼ਨੀ ਵਿਚ ਚੰਗੀ ਤਰ੍ਹਾਂ ਸਮਝਦੇ ਸਨ ਕਿ ਇਹ ਗੁਣ ਲੋਕਾਈ ਵਿਚ ਤਦੋਂ ਹੀ ਭਰੇ ਜਾ ਸਕਦੇ ਹਨ, ਜੇ ਪਹਿਲਾਂ ਉਸ ਰੱਬ ਵਿਚ ਮੰਨੇ ਜਾਣ, ਜਿਸ ਦਾ ਸਮੇਂ ਦੇ ਲੋਕ ਚਿੰਤਨ ਕਰਦੇ ਹਨ, ਕਿਉਂਕਿ ਰੱਬੀ ਹੋਂਦ ਵਿਚ ਵਿਸ਼ਵਾਸ ਰੱਖਣ ਵਾਲੇ ਲੋਕ, ਜੋ ਰੱਬ ਨੂੰ ਸਾਰੀ ਸ੍ਰਿਸ਼ਟੀ ਦਾ ਮੂਲ ਮੰਨਦੇ ਹਨ, ਉਨ੍ਹਾਂ ਦੀ ਦ੍ਰਿਸ਼ਟੀ ਸਾਰੇ ਗੁਣਾਂ ਦਾ ਸੋਮਾ ਵੀ ਇਕ ਰੱਬ ਨੂੰ ਹੀ ਮੰਨਿਆ ਜਾਂਦਾ ਹੈ। ਜਿਵੇਂ ਗੁਰਵਾਕ ਹਨ :

**ਸਭਿ ਗੁਣ ਤੇਰੇ ਮੈ ਨਾਹੀ ਕੋਇ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ॥** *(ਜਪੁ ਜੀ, ਪੰਨਾ 4)*

---

1. ਗਉੜੀ ਮ: ੧, ਪੰਨਾ 223.

**ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ॥**
**ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥**

*(ਵਡਹੰਸੁ ਮ: ੫, ਪੰਨਾ 577)*

ਇਸੇ ਲਈ ਗੁਰਦੇਵ ਜੀ ਨੇ ਲੋਕਾਈ ਨੂੰ ਉੱਚੀ ਅਵਾਜ਼ ਵਿਚ ਹੋਕਾ ਦਿੱਤਾ ਕਿ ਜਿਹੜੇ ਲੋਕ ਨਿਰਭਉ ਤੇ ਨਿਰਵੈਰ ਪ੍ਰਭੂ ਨੂੰ ਹਰ ਵੇਲੇ ਆਪਣੇ ਧਿਆਨ ਵਿਚ ਰੱਖਦੇ ਹਨ, ਉਹ ਵੀ ਨਿਰਭਉ ਤੇ ਨਿਰਵੈਰ ਹੋ ਜਾਂਦੇ ਹਨ। ਉਹ ਧੰਨਤਾ ਦੇ ਪਾਤਰ ਹਨ। ਪ੍ਰਭੂ ਦਾ ਸੇਵਕ ਨਾਨਕ ਐਸੇ ਵਡਭਾਗੀ ਸੱਜਣਾਂ ਤੋਂ ਬਲਿਹਾਰ ਜਾਂਦਾ ਹੈ, ਕਿਉਂਕਿ ਸਤਿਗੁਰਾਂ ਦੀ ਦ੍ਰਿਸ਼ਟੀ ਵਿਚ ਕਿਸੇ ਮਨੁੱਖ ਦਾ ਹਰ ਪੱਖੋਂ ਨਿਰਭਉ ਨਿਰਵੈਰ ਹੋ ਜਾਣਾ ਹੀ ਸੰਸਾਰ ਭਵਜਲ ਤੋਂ ਤਰਨਾ ਹੈ ਅਤੇ ਇਹੀ ਹੈ ਪ੍ਰਭੂ ਵਿਚ ਸਮਾਉਣਾ ਜਾਂ ਪ੍ਰਭੂ ਨੂੰ ਮਿਲਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਜਿਹੇ ਅਰਥ-ਭਾਵ ਵਾਲੇ ਬਹੁਤ ਸਾਰੇ ਗੁਰਵਾਕ ਹਨ। ਜਿਵੇਂ :

**ਜਿਨ ਨਿਰਭਉ, ਜਿਨ ਹਰਿ ਨਿਰਭਉ ਧਿਆਇਆ, ਜੀ,**
**ਤਿਨ ਕਾ ਭਉ ਸਭੁ ਗਵਾਸੀ ॥**
**ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ, ਜੀ,**
**ਤੇ ਹਰਿ ਹਰਿ ਰੂਪਿ ਸਮਾਸੀ ॥**
**ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ, ਜੀ,**
**ਜਨੁ ਨਾਨਕੁ ਤਿਨ ਬਲਿ ਜਾਸੀ ॥** *(ਆਸਾ ਮ: ੪, ਪੰਨਾ 11)*

**ਹਉ ਵਾਰੀ ਜੀਉ ਵਾਰੀ, ਨਿਰਭਉ ਮੰਨਿ ਵਸਾਵਣਿਆ ॥**
**ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ,**
**ਬਿਖੁ ਭਉਜਲੁ ਸਬਦਿ ਤਰਾਵਣਿਆ ॥** *(ਮਾਝ ਮ: ੩, ਪੰਨਾ 114)*

**ਵੈਰ ਵਿਰੋਧ ਮਿਟੇ, ਤਿਹ ਮਨ ਤੇ ॥**
**ਹਰਿ ਕੀਰਤਨੁ, ਗੁਰਮੁਖਿ ਜੋ ਸੁਨਤੇ ॥**
**ਵਰਨ ਚਿਹਨ ਸਗਲਹ ਤੇ ਰਹਤਾ ॥**
**ਨਾਨਕ, ਹਰਿ ਹਰਿ ਗੁਰਮੁਖਿ ਜੋ ਕਹਤਾ ॥** *(ਗਉੜੀ ਮ: ੫, ਪੰਨਾ 259)*

**ਇਸ ਤੇ ਊਪਰਿ ਨਹੀ ਬੀਚਾਰੁ ॥**
**ਜਾ ਕੈ ਮਨਿ ਬਸਿਆ ਨਿਰੰਕਾਰੁ ॥**
**ਬੰਧਨ ਤੋਰਿ ਭਏ ਨਿਰਵੈਰ ॥**
**ਅਨਦਿਨੁ ਪੂਜਹਿ ਗੁਰ ਕੇ ਪੈਰ ॥** *(ਗਉੜੀ ਸੁਖਮਨੀ ਮ: ੫, ਪੰਨਾ 292)*

'ਨਿਰਭਉ' ਦਾ ਅਰਥ ਹੈ—ਭੈ ਰਹਿਤ, ਜਿਸ ਵਿਚ ਕਿਸੇ ਕਿਸਮ ਦਾ ਡਰ ਨਹੀਂ ਹੈ, ਜੋ ਨਾ ਡਰਦਾ ਹੈ ਅਤੇ ਨਾ ਹੀ ਡਰਾਉਂਦਾ ਹੈ ਅਤੇ 'ਨਿਰਵੈਰ' ਦਾ ਅਰਥ ਹੈ—ਵੈਰ ਰਹਿਤ, ਜਿਸ ਵਿਚ ਕਿਸੇ ਪ੍ਰਕਾਰ ਦਾ ਵੈਰ ਨਹੀਂ ਹੈ। ਇਸ ਤਰ੍ਹਾਂ ਨਿਰਭਉ ਨਿਰਵੈਰ ਦਾ ਸੰਮਿਲਤ ਅਰਥ ਬਣਦਾ ਹੈ—ਪ੍ਰੇਮ ਸਰੂਪ। ਨਿਰਭੈਤਾ ਤੇ ਨਿਰਵੈਰਤਾ, ਦੋਵੇਂ ਗੁਣ ਅਨਿਖੜਵੇਂ ਹਨ। ਜੋ ਨਿਰਭਉ ਹੁੰਦਾ ਹੈ, ਉਹ ਨਿਰਵੈਰ ਵੀ ਹੁੰਦਾ ਹੈ ਅਤੇ ਜਿਹੜਾ ਨਿਰਵੈਰ ਹੈ, ਉਸ ਦਾ ਨਿਰਭਉ ਹੋਣਾ ਵੀ ਸੁਭਾਵਿਕ ਹੈ, ਕਿਉਂਕਿ

ਜਿਸ ਅੰਦਰ ਵੈਰ-ਭਾਵਨਾ ਨਹੀਂ ਹੈ, ਉਸ ਲਈ ਕੋਈ ਵੈਰੀ ਵੀ ਨਹੀਂ ਹੋ ਸਕਦਾ। ਇਸ ਲਈ ਉਸ ਨੇ ਡਰਨਾ ਕਿਸ ਤੋਂ ਅਤੇ ਡਰਾਉਣਾ ਕਿਸ ਨੂੰ ?

ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਚ ਇਹ ਦੋਵੇਂ ਰੱਬੀ ਵਿਸ਼ੇਸ਼ਣ ਕੇਵਲ '੧ੴ ਤੋਂ ਗੁਰਪ੍ਰਸਾਦਿ' ਦੇ ਮੁੱਢਲੇ ਸ੍ਰੀ ਮੁਖਵਾਕ ਵਿਚ ਹੀ ਨਹੀਂ, ਸਗੋਂ ਹੋਰ ਵੀ ਕਈ ਥਾਈਂ ਇਕੱਠੇ ਦੇਖੇ ਜਾਂਦੇ ਹਨ। ਜਿਵੇਂ :

**ਦੁਖ ਭੰਜਨ ਨਿਧਾਨ ਅਮੋਲੇ ॥**
**ਨਿਰਭਉ ਨਿਰਵੈਰ ਅਥਾਹ ਅਤੋਲੇ ॥**
**ਅਕਾਲ ਮੂਰਤਿ ਅਜੂਨੀ ਸੰਭੌ, ਮਨ ਸਿਮਰਤ ਠੰਢਾ ਥੀਵਾਂ ਜੀਉ ॥**
*(ਮਾਝ ਮ: ੫, ਪੰਨਾ 99)*

**ਹਰਿ ਸਤਿ ਨਿਰੰਜਨ ਅਮਰੁ ਹੈ, ਨਿਰਭਉ ਨਿਰਵੈਰੁ ਨਿਰੰਕਾਰੁ ॥**
*(ਗਉੜੀ ਮ: ੫, ਪੰਨਾ 302)*

**ਕਾਇਆ ਨਗਰਿ ਬਸਤ ਹਰਿ ਸੁਆਮੀ,**
**ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥** *(ਬੈਰਾੜੀ ਮ: 8, ਪੰਨਾ 720)*

ਗੁਰਮਤਿ ਪ੍ਰਕਾਸ਼ ਤੋਂ ਪਹਿਲਾਂ ਦੇ ਭਾਰਤੀ ਧਰਮ ਦਰਸ਼ਨ ਵਿਚ ਰੱਬ ਨੂੰ 'ਨਿਰਵੈਰ' ਤਾਂ ਕਿਧਰੇ ਵੀ ਨਹੀਂ ਆਖਿਆ ਜਾਪਦਾ, ਪਰ ਉਪਨਿਸ਼ਦਾਂ ਵਿਚ 'ਨਿਰਭਉ' ਜ਼ਰੂਰ ਮੰਨਿਆ ਗਿਆ ਹੈ, ਕਿਉਂਕਿ *ਬ੍ਰਹਮ ਤੇ ਸਥਾਲ ਉਪਨਿਸ਼ਦ* ਵਿਚ ਬ੍ਰਹਮ ਲਈ 'ਅਭਯੰ' ਅਤੇ *ਤੈਤਿੱਰੀਜ ਉਪਨਿਸ਼ਦ* ਵਿਚ 'ਅਭਯ' ਵਿਸ਼ੇਸ਼ਣ ਦੀ ਵਰਤੋਂ ਮਿਲਦੀ ਹੈ, ਜੋ ਲਗਭਗ ਗੁਰਬਾਣੀ ਵਿਚਲੇ 'ਨਿਰਭਉ' ਪਦ ਦੇ ਹੀ ਸਮਾਨਰਥਕ ਹਨ, ਪਰ ਪੁਰਾਣਿਕ ਜੁੱਗ ਦੇ ਗ੍ਰੰਥਾਂ ਦੇ ਰੱਬ ਵਿੱਚੋਂ ਨਿਰਭੈਤਾ ਦਾ ਗੁਣ ਵੀ ਅਲੋਪ ਹੋ ਗਿਆ, ਕਿਉਂਕਿ ਰੱਬ ਨੂੰ ਦੇਵਤਿਆਂ ਅਤੇ ਅਵਤਾਰਾਂ ਦੇ ਤੌਰ 'ਤੇ ਵਿਅਕਤੀਗਤ ਰੂਪ ਵਿਚ ਪ੍ਰਗਟ ਕੀਤਾ ਜਾਣ ਲੱਗ ਪਿਆ ਸੀ। ਜਦ ਕਿ ਕੁਦਰਤੀ ਨਿਯਮ ਅਨੁਸਾਰ ਕਿਸੇ ਵੀ ਚੇਤੰਨ ਤੇ ਸਰੀਰਕ ਹਸਤੀ ਨੂੰ ਭਉ ਅਤੇ ਵੈਰ ਦੀਆਂ ਰੁਚੀਆਂ ਤੋਂ ਪੂਰਨ ਤੌਰ 'ਤੇ ਮੁਕਤ ਨਹੀਂ ਕੀਤਾ ਜਾ ਸਕਦਾ। ਇਹੀ ਕਾਰਨ ਹੈ ਕਿ ਦੇਵਤਿਆਂ ਤੇ ਅਵਤਾਰਾਂ ਦੀਆਂ ਪੁਰਾਣਿਕ ਕਥਾਵਾਂ ਛਲ, ਡਰ, ਈਰਖਾ ਅਤੇ ਵੈਰ ਭਾਵਨਾਵਾਂ ਨਾਲ ਭਰੀਆਂ ਪਈਆਂ ਹਨ।

ਭਾਵੇਂ, ਪੂਰਨ ਤੌਰ 'ਤੇ ਤਾਂ ਇਹ ਨਹੀਂ ਕਿਹਾ ਜਾ ਸਕਦਾ ਕਿ ਹੋਰ ਮਜ਼ਹਬੀ ਗ੍ਰੰਥਾਂ ਵਿਚ ਰੱਬ ਨੂੰ 'ਨਿਰਭਉ', 'ਨਿਰਵੈਰ' ਨਹੀਂ ਮੰਨਿਆ, ਪਰ ਇਹ ਇਕ ਸਚਾਈ ਹੈ ਕਿ ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਬੁਨਿਆਦੀ ਉਪਦੇਸ਼ (ਮੂਲ-ਮਹਾਂਵਾਕ) ਵਿਚ ਇਨ੍ਹਾਂ ਦੋ ਗੁਣਾਂ ਨੂੰ ਇਕੱਠਿਆਂ ਕਰਕੇ ਰੱਖਿਆ ਗਿਆ ਹੈ ਅਤੇ ਹੋਰ ਥਾਈਂ ਬਾਣੀ ਵਿਚ ਪ੍ਰਚਾਰਿਆ ਗਿਆ ਹੈ, ਅਜਿਹੀ ਵਿਸ਼ੇਸ਼ਤਾ ਹੋਰ ਕਿਸੇ ਵੀ ਮਜ਼ਹਬੀ ਗ੍ਰੰਥ ਵਿਚ ਨਹੀਂ ਮਿਲਦੀ।

ਗੁਰੂ ਨਾਨਕ-ਦ੍ਰਿਸ਼ਟੀ ਵਿਚ ਰੱਬ ਜੀ ਦਾ 'ਨਿਰਭਉ', 'ਨਿਰਵੈਰ' ਹੋਣਾ ਵੀ ਸੁਭਾਵਿਕ ਹੈ, ਕਿਉਂਕਿ ਸੰਸਾਰ ਦੀ ਕੁਦਰਤੀ ਮਰਿਆਦਾ ਮੁਤਾਬਿਕ ਅਕਾਰਮਈ

ਹਰੇਕ ਉਹ ਹਸਤੀ ਜਿਸ ਦਾ ਆਦਿ ਹੈ, ਉਸ ਦਾ ਅੰਤ ਹੋਣਾ ਅਥਵਾ ਬਿਨਸਣਾ ਵੀ ਆਵਸ਼ਕ ਹੈ। ਇਹੀ ਕਾਰਨ ਹੈ ਕਿ ਸਾਰੇ ਚੇਤੰਨ ਪ੍ਰਾਣੀਆਂ ਅੰਦਰ ਮਰਨ ਦਾ ਡਰ ਹੈ, ਪਰ ਗੁਰੂ ਨਾਨਕ ਦਾ ਰੱਬ ਨਿਰੰਕਾਰ ਹੈ ਜੋ ਆਦਿ ਰਹਿਤ ਹੈ। ਇਸ ਲਈ ਇੱਕੋ-ਇਕ ਓਹੀ ਨਿਰੰਕਾਰੀ-ਹਸਤੀ ਹੈ, ਜਿਸ ਉੱਤੇ ਇਹ ਬਿਨਸਣ ਵਾਲੀ ਸੰਸਾਰਕ ਮਰਿਆਦਾ ਲਾਗੂ ਨਹੀਂ ਹੁੰਦੀ। ਗੁਰਵਾਕ ਹਨ:

(ੳ) **ਭੈ ਵਿਚਿ ਸਭੁ ਆਕਾਰੁ ਹੈ, ਨਿਰਭਉ ਹਰਿ ਜੀਉ ਸੋਇ॥**
*(ਵਾਰ ਵਡਹੰਸ, ਮ: ੩, ਪੰਨਾ 586)*

(ਅ) **ਸਗਲਿਆ ਭਉ ਲਿਖਿਆ ਸਿਰਿ ਲੇਖੁ॥**
**ਨਾਨਕ, ਨਿਰਭਉ ਨਿਰੰਕਾਰੁ ਸਚੁ ਏਕੁ॥** *(ਵਾਰ ਆਸਾ ਮ: ੧, ਪੰਨਾ 464)*
[*ਅਰਥ:* ਸਾਰੇ ਹੀ ਜੀਵਾਂ ਦੇ ਮੱਥੇ 'ਤੇ ਭਉ-ਰੂਪ ਲੇਖ ਲਿਖਿਆ ਹੋਇਆ ਹੈ, ਭਾਵ, ਪ੍ਰਭੂ ਦਾ ਨਿਯਮ ਹੀ ਐਸਾ ਹੈ ਕਿ ਸਾਰੇ ਉਸ ਦੇ ਭੈ ਵਿਚ ਹਨ। ਹੇ ਨਾਨਕ! ਕੇਵਲ ਇਕ ਸੱਚਾ ਨਿਰੰਕਾਰ ਹੀ ਭੈ-ਰਹਿਤ ਹੈ।੧।]

(ੲ) **ਨਾਨਕ, ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ॥**
**ਕੇਤੀਆ ਕੰਨ੍ ਕਹਾਣੀਆ, ਕੇਤੇ ਬੇਦ ਬੀਚਾਰ॥** *(ਵਾਰ ਆਸਾ ਮ: ੧, ਪੰਨਾ 464)*
[*ਅਰਥ:* ਹੇ ਨਾਨਕ! ਇਕ ਨਿਰੰਕਾਰ ਹੀ ਭੈ-ਰਹਿਤ ਹੈ, (ਅਵਤਾਰੀ) ਰਾਮ (ਜੀ) ਵਰਗੇ ਕਈ ਹੋਰ (ਉਸ ਨਿਰੰਕਾਰ ਦੇ ਸਾਮ੍ਹਣੇ) ਤੁੱਛ ਹਨ; (ਉਸ ਨਿਰੰਕਾਰ ਦੇ ਗਿਆਨ ਦੇ ਟਾਕਰੇ 'ਤੇ) ਕ੍ਰਿਸ਼ਨ (ਜੀ) ਦੀਆਂ ਕਈ ਸਾਖੀਆਂ ਤੇ ਵੇਦਾਂ ਦੇ ਕਈ ਵਿਚਾਰ ਭੀ ਤੁੱਛ ਹਨ।]

ਦੂਜੀ ਗੱਲ ਇਹ ਹੈ ਕਿ ਰੱਬ ਜੀ ਦੇ ਬਰਾਬਰ ਅਥਵਾ ਸ਼ਰੀਕ ਜਾਂ ਉਸ ਤੋਂ ਉਪਰ ਸ਼ਕਤੀਸ਼ਾਲੀ ਕੋਈ ਦੂਜੀ ਹਸਤੀ ਨਹੀਂ ਹੈ, ਜਿਸ ਤੋਂ ਡਰਿਆ ਜਾਵੇ ਅਤੇ ਉਸ ਡਰ ਦੇ ਕਾਰਨ ਰੱਬ ਜੀ ਅੰਦਰ ਕੋਈ ਵੈਰ-ਭਾਵਨਾ ਪੈਦਾ ਹੋਵੇ, ਕਿਉਂਕਿ ਦਰਅਸਲ ਡਰ ਤਾਂ ਆਪਣੇ ਨਾਲੋਂ ਵੱਡੇ ਤੇ ਸ਼ਕਤੀਸ਼ਾਲੀ ਦਾ ਹੁੰਦਾ ਹੈ ਅਤੇ ਉਸ ਡਰ ਵਿੱਚੋਂ ਹੀ ਵੈਰ-ਵਿਰੋਧ ਦਾ ਜਨਮ ਹੁੰਦਾ ਹੈ। ਪਰ ਗੁਰੂ-ਦ੍ਰਿਸ਼ਟੀ ਵਿਚ ਤਾਂ ਹਕੀਕਤ ਇਹ ਹੈ ਕਿ ਰੱਬ ਵਰਗਾ ਨਾ ਕੋਈ ਹੋਰ ਹੋਇਆ ਹੈ ਅਤੇ ਨਾ ਹੀ ਕਿਸੇ ਹੋਰ ਦੇ ਹੋਣ ਦੀ ਸੰਭਾਵਨਾ ਹੈ। ਗੁਰਵਾਕ ਹਨ:

**ਗੁਣੁ ਏਹੋ, ਹੋਰੁ ਨਾਹੀ ਕੋਇ॥**
**ਨਾ ਕੋ ਹੋਆ, ਨਾ ਕੋ ਹੋਇ॥** *(ਆਸਾ ਮ: ੧, ਪੰਨਾ 9)*

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ॥**
**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ, ਤੂੰ ਨਿਹਚਲੁ ਕਰਤਾ ਸੋਈ॥**
*(ਆਸਾ ਮ: ੪, ਪੰਨਾ 11)*

**ਤਿਸ ਕਾ ਸਰੀਕੁ ਕੋ ਨਹੀ, ਨਾ ਕੋ ਕੰਟਕੁ ਵੈਰਾਈ॥**
**ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ, ਨਾ ਆਵੈ ਨਾ ਜਾਈ॥**
*(ਵਾਰ ਵਡਹੰਸ, ਮ: ੩, ਪੰਨਾ 592)*

**ਤਿਸ ਤੇ ਊਪਰਿ ਨਾਹੀ ਕੋਇ॥**
**ਕਉਣੁ ਡਰੈ, ਡਰੁ ਕਿਸ ਕਾ ਹੋਇ॥** *(ਬਿਲਾਵਲੁ ਮ: ੩, ਪੰਨਾ 842)*

ਰੱਬ ਜੀ ਦੇ ਨਿਰਭਉ ਨਿਰਵੈਰ ਹੋਣ ਦਾ ਤੀਜਾ ਕਾਰਨ ਇਹ ਵੀ ਹੈ ਕਿ ਉਹ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ। ਜਿਵੇਂ ਕਿਸੇ ਮਾਲਾ ਦੇ ਮਣਕੇ ਉਸ ਵਿਚਲੇ ਸੂਤਰ (ਧਾਗੇ) ਦੇ ਆਸਰੇ ਟਿਕੇ ਹੁੰਦੇ ਹਨ। ਤਿਵੇਂ ਹੀ ਜਗਤ ਦੇ ਸਾਰੇ ਪਦਾਰਥ ਵੀ ਉਸ ਮਾਲਕ ਪ੍ਰਭੂ ਦੇ ਸਹਾਰੇ ਹੀ ਆਪਣੀ ਆਪਣੀ ਥਾਂ ਟਿਕੇ ਕਾਰ ਕਮਾ ਰਹੇ ਹਨ। ਸ੍ਰਿਸ਼ਟੀ ਦੀ ਸਾਰੀ ਸਮੱਗਰੀ ਉਸ ਦੀ ਆਗਿਆ ਵਿਚ ਹੀ ਵਰਤਦੀ ਹੈ। ਇਸ ਲਈ ਕਰਤੇ ਦਾ ਕਿਸੇ ਪੱਖੋਂ ਕਿਰਤ ਤੋਂ ਡਰਨਾ ਅਤੇ ਫਿਰ ਉਸ ਲਈ ਆਪਣੀ ਕਿਰਤ ਪ੍ਰਤਿ ਕਿਸੇ ਕਿਸਮ ਦਾ ਵੈਰ ਰੱਖ ਸਕਣਾ ਅਸੰਭਵ ਹੈ। ਕਰਤਾ ਤਾਂ ਹਮੇਸ਼ਾ ਹੀ ਆਪਣੀ ਕਿਰਤ ਨੂੰ ਸੰਵਾਰਦਾ ਹੈ, ਵਿਗਾੜਦਾ ਨਹੀਂ, ਕਿਉਂਕਿ ਕਿਰਤ ਤਾਂ ਅਸਲ ਵਿਚ ਕਰਤੇ ਦਾ ਆਪਣਾ ਹੀ ਪਸਾਰਾ ਹੁੰਦੀ ਹੈ।

ਜਿਵੇਂ, ਕਿਸੇ ਬੀਜ ਤੋਂ ਪੈਦਾ ਹੋਏ ਰੁੱਖ ਦੀਆਂ ਸ਼ਾਖ਼ਾਵਾਂ, ਪੱਤੇ ਅਤੇ ਫੁੱਲ ਤੇ ਫਲ ਆਦਿਕ ਸਭ ਕੁਝ ਉਸ ਬੀਜ ਦਾ ਆਪਣਾ ਹੀ ਫੈਲਾਵ ਹੁੰਦਾ ਹੈ। ਉਹ ਕਿਸ ਨਾਲ ਵੈਰ ਕਮਾਵੇ ? ਜਿਵੇਂ, ਪਾਣੀ ਤੋਂ ਪੈਦਾ ਹੋਈਆਂ ਲਹਿਰਾਂ, ਝੱਗ ਅਤੇ ਬੁਲਬੁਲੇ ਆਦਿਕ ਸਾਰੇ ਪਾਣੀ ਦੇ ਆਪਣੇ ਹੀ ਰੂਪ ਹੁੰਦੇ ਹਨ। ਉਹ ਕਿਸ ਨੂੰ ਆਪਣੇ ਆਪ ਤੋਂ ਵੱਖ ਕਰੇ ? ਅਜਿਹਾ ਹੋ ਸਕਣਾ ਅਸੰਭਵ ਹੈ, ਕਿਉਂਕਿ ਉਹ ਦ੍ਵੈਤ ਰਹਿਤ ਹੈ। ਗੁਰਵਾਕ ਹਨ :

**ਤੂ ਆਪੇ ਕਰਤਾ, ਤੇਰਾ ਕੀਆ ਸਭੁ ਹੋਇ ॥**
**ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥** *(ਆਸਾ ਮ: ੪, ਪੰਨਾ 12)*

**ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥**
**ਤੁਮ ਤੇ ਹੋਇ ਸੁ ਆਗਿਆਕਾਰੀ ॥** *(ਗਉੜੀ ਸੁਖਮਨੀ ਮ: ੫, ਪੰਨਾ 268)*

**ਤੂੰ ਪੇਡੁ, ਸਾਖ ਤੇਰੀ ਫੂਲੀ ॥**
**ਤੂੰ ਸੂਖਮੁ ਹੋਆ ਅਸਥੂਲੀ ॥**
**ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ, ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥**
**ਤੂੰ ਸੂਤੁ ਮਣੀਏ ਭੀ ਤੂੰਹੈ ॥**
**ਤੂੰ ਗੰਠੀ ਮੇਰੁ ਸਿਰਿ ਤੂੰਹੈ ॥**
**ਆਦਿ ਮਧਿ ਅੰਤਿ ਪ੍ਰਭੁ ਸੋਈ, ਅਵਰੁ ਨ ਕੋਇ ਦਿਖਾਲੀਐ ਜੀਉ ॥**
*(ਮਾਝ ਮ: ੫, ਪੰਨਾ 102)*

ਗੁਰੂ ਨਾਨਕ ਸਾਹਿਬ ਜੀ ਦਾ ਮਤ ਹੈ ਕਿ ਗਿਆਨਵਾਨ ਲੋਕ ਨਾ ਤਾਂ ਕਿਸੇ ਹੋਰ ਪਾਸੋਂ ਕਿਸੇ ਪੱਖੋਂ ਡਰਦੇ ਹਨ ਅਤੇ ਨਾ ਹੀ ਕਿਸੇ ਹੋਰ ਨੂੰ ਕਿਸੇ ਵੀ ਪੱਖੋਂ ਡਰਾਉਂਦੇ ਹਨ। ਜੋ ਜ਼ਿੰਦਗੀ ਦੇ ਕਿਸੇ ਵੀ ਪੱਖੋਂ ਭੈ-ਭੀਤ ਹਨ ਅਤੇ ਦੂਜਿਆਂ ਨੂੰ ਭੈ-ਭੀਤ ਕਰਨ ਦਾ ਯਤਨ ਕਰ ਰਹੇ ਹਨ, ਉਨ੍ਹਾਂ ਨੂੰ ਬ੍ਰਹਮ-ਗਿਆਨੀ ਨਹੀਂ ਕਿਹਾ ਜਾ ਸਕਦਾ। ਇਹ ਸਚਾਈ ਗੁਰਦੇਵ ਜੀ ਨੇ ਆਪਣੇ ਨੌਵੇਂ ਸਰੂਪ ਵਿਚ ਇਉਂ ਪ੍ਰਗਟ ਕੀਤੀ ਹੈ :

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥**
*(ਸਲੋਕ ਮ: ੫, ਪੰਨਾ 1427)*

ਡਰਨ ਡਰਾਣ ਵਾਲਾ ਕੋਈ ਵੀ ਮਨੁੱਖ, ਭਾਵੇਂ ਉਹ ਆਪਣੇ ਆਪ ਪ੍ਰਤਿ ਰੱਬੀ ਅਵਤਾਰ ਜਾਂ ਰੱਬੀ ਪੈਗ਼ੰਬਰ ਹੋਣ ਦੀਆਂ ਡੀਂਗਾਂ ਵੀ ਮਾਰੇ, ਪਰ ਗੁਰਮਤਿ ਦ੍ਰਿਸ਼ਟੀਕੋਣ ਤੋਂ ਅਜਿਹਾ ਵਿਅਕਤੀ ਰੱਬੀ ਮਿਲਾਪ ਵਾਲੀ ਆਤਮਿਕ ਅਡੋਲਤਾ ਤੇ ਅਨੰਦਮਈ ਅਵਸਥਾ ਤੋਂ ਵਾਂਝਾ ਹੁੰਦਾ ਹੈ। ਭਗਤ ਕਬੀਰ ਜੀ ਦਾ ਕਥਨ ਹੈ ਕਿ ਜਦੋਂ ਤੋਂ ਮੈਨੂੰ ਪਰਮਾਤਮਾ ਨਾਲ ਆਤਮਿਕ ਸਾਂਝ ਦੀ ਸੋਝੀ ਹੋਈ ਹੈ, ਤਦੋਂ ਤੋਂ ਮੇਰੇ ਅੰਦਰ ਠੰਡ ਪੈ ਗਈ ਹੈ। ਮੈਨੂੰ ਸਾਰੇ ਸੁੱਖ ਅਨੰਦ ਪ੍ਰਤੀਤ ਹੋ ਰਹੇ ਹਨ, ਭਾਵ, ਮਨ ਵਿਚ ਈਰਖਾ, ਵੈਰ ਵਿਰੋਧ ਅਤੇ ਤ੍ਰਿਸ਼ਨਾ ਆਦਿਕ ਦਾ ਸਾੜਾ ਤੇ ਕੋਈ ਹੋਰ ਦੁੱਖ ਨਹੀਂ ਰਿਹਾ।

ਮੈਂ ਹਰ ਸਮੇਂ ਆਤਮਿਕ ਅਡੋਲਤਾ ਤੇ ਅਨੰਦਮਈ ਅਵਸਥਾ ਵਿਚ ਟਿਕਿਆ ਰਹਿੰਦਾ ਹਾਂ। ਨਾ ਮੈਂ ਆਪ ਕਿਸੇ ਹੋਰ ਪਾਸੋਂ ਡਰਦਾ ਹਾਂ ਅਤੇ ਨਾ ਹੀ ਕਿਸੇ ਨੂੰ ਡਰਾਉਂਦਾ ਹਾਂ :

**ਅਬ ਮੋਹਿ ਸਰਬ ਕੁਸਲ ਕਰਿ ਮਾਨਿਆ॥**
**ਸਾਂਤਿ ਭਈ ਜਬ ਗੋਬਿਦੁ ਜਾਨਿਆ॥੧॥...**
**ਕਹੁ ਕਬੀਰ ਸੁਖਿ ਸਹਜਿ ਸਮਾਵਉ॥**
**ਆਪਿ ਨ ਡਰਉ, ਨ ਅਵਰ ਡਰਾਵਉ॥੩॥**

*(ਗਉੜੀ ਕਬੀਰ ਜੀ, ਪੰਨੇ 326-27)*

ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਬਾਣੀਕਾਰ ਮਹਾਂਪੁਰਖਾਂ ਦੁਆਰਾ ਨਾ ਤਾਂ ਰੱਬ ਨੂੰ ਪੱਛਮੀ ਮੱਤਾਂ ਦੀ ਤਰ੍ਹਾਂ ਇਕ-ਦੇਸ਼ੀ ਮੰਨਦਿਆਂ ਜਬਰ ਕਰਨ ਵਾਲਾ, ਕਹਿਰ ਕਮਾਉਣ ਵਾਲਾ ਤੇ ਕਾਫ਼ਰਾਂ ਨੂੰ ਦੋਜ਼ਕਾਂ ਵਿਚ ਸੁੱਟਣ ਵਾਲਾ ਦੱਸ ਕੇ ਮਾਨਵ ਸ਼੍ਰੇਣੀ ਨੂੰ ਡਰਾਇਆ ਗਿਆ ਹੈ ਅਤੇ ਨਾ ਹੀ ਪੂਰਬ ਦੇ ਅਵਤਾਰਵਾਦੀ ਮਤ-ਮਤਾਂਤਰਾਂ ਦੀ ਤਰ੍ਹਾਂ ਦੁਸ਼ਟ-ਦੈਂਤਾਂ ਤੇ ਪਾਪੀਆਂ ਨੂੰ ਸੁਧਾਰਨ ਦੀ ਥਾਂ ਕੇਵਲ ਸੰਘਾਰਨ ਵਾਲਾ ਜਾਂ ਕੁੰਭੀ ਨਰਕਾਂ ਵਿਚ ਧੱਕਣ ਵਾਲਾ ਦੱਸ ਕੇ ਧਮਕਾਇਆ ਗਿਆ ਹੈ, ਸਗੋਂ ਇਸ ਦੇ ਉਲਟ ਰੱਬ ਨੂੰ ਸਰਬ-ਵਿਆਪਕ, ਸਭਨਾਂ ਦਾ ਸਹਾਇਕ, ਸਦ-ਮਿਹਰਵਾਨ, ਸਦ-ਬਖ਼ਸ਼ਿੰਦ, ਸਦ-ਸੁਖਦਾਈ ਅਤੇ ਧਰਮ-ਨਿਆਉਂ ਕਰਨ ਵਾਲਾ ਤੇ ਮਾਂ-ਬਾਪ ਦੀ ਤਰ੍ਹਾਂ ਸਭ ਦਾ ਪ੍ਰਤਿਪਾਲਕ ਦੱਸ ਕੇ ਮਨੁੱਖੀ ਮਨਾਂ ਵਿਚ ਰੱਬ ਪ੍ਰਤਿ ਪਿਆਰ ਭਰਿਆ ਅਦਬ ਪੈਦਾ ਕਰਨ ਦਾ ਯਤਨ ਕੀਤਾ ਹੈ, ਤਾਂ ਜੁ ਜੀਵਾਂ ਦੀ ਉਸ ਨਾਲ ਇਕਸੁਰਤਾ ਕਾਇਮ ਹੋ ਸਕੇ ਅਤੇ ਉਹ ਸਾਰੇ ਨਿਮਰਤਾ ਸਹਿਤ ਨਿਰਭਉ ਤੇ ਨਿਰਵੈਰ ਹੋ ਕੇ ਵਿਚਰ ਸਕਣ। ਜਿਵੇਂ :

**ਮਿਹਰਵਾਨੁ ਸਾਹਿਬੁ ਮਿਹਰਵਾਨੁ॥**
**ਸਾਹਿਬੁ ਮੇਰਾ ਮਿਹਰਵਾਨੁ॥**
**ਜੀਅ ਸਗਲ ਕਉ ਦੇਇ ਦਾਨੁ॥** *(ਤਿਲੰਗ ਮ: ੫, ਪੰਨਾ 724)*

**ਖੇਲਿ ਖਿਲਾਇ ਲਾਡ ਲਾਡਾਵੈ ਸਦਾ ਸਦਾ ਅਨਦਾਈ॥**
**ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ॥**

*(ਸਾਰਗ ਮ: ੫, ਪੰਨਾ 1213)*

**ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲ ਸੀਤਲੋਹੀ ॥**

*(ਗਉੜੀ ਮ: ੫, ਪੰਨਾ 207)*

**ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥**

*(ਵਾਰ ਸਿਰੀਰਾਗ, ਮ: ੪, ਪੰਨਾ 84)*

**ਹਰਿ ਜੇਵਡੁ ਨਾਹੀ ਕੋਈ ਜਾਣੁ ਹਰਿ ਧਰਮੁ ਬੀਚਾਰਦਾ ॥**
**ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ ॥**

*(ਸਿਰੀਰਾਗ ਮ: ੪, ਪੰਨਾ 90)*

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥**

*(ਸਿਰੀਰਾਗੁ ਮ: ੫, ਪੰਨਾ 47)*

ਕਿਉਂਕਿ, ਜਦੋਂ ਰੱਬ ਨੂੰ ਮਨੁੱਖੀ ਬਸਤੀਆਂ ਤੋਂ ਦੂਰ ਕਿਸੇ ਖ਼ਾਸ ਇਕ ਅਕਾਸ਼, ਜਾਂ ਦਿਸ਼ਾ ਆਦਿਕ ਵਿਚ ਮੰਨ ਲਿਆ ਜਾਂਦਾ ਹੈ ਤਾਂ ਮਨੁੱਖੀ ਮਨਾਂ ਵਿਚ ਨਿਰਭੈਤਾ ਪੈਦਾ ਹੋ ਸਕਣੀ ਅਸੰਭਵ ਹੋ ਜਾਂਦੀ ਹੈ, ਕਿਉਂਕਿ ਉਨ੍ਹਾਂ ਅੰਦਰ ਰੱਬ ਦੇ ਸਭ ਥਾਈਂ ਸਹਾਇਕ ਹੋਣ ਦਾ ਵਿਸ਼ਵਾਸ ਨਹੀਂ ਬੱਝਦਾ। ਇਸੇ ਤਰ੍ਹਾਂ ਜਦੋਂ ਰੱਬ ਨੂੰ ਜਬਾਰ, ਕਹਾਰ ਅਤੇ ਦੁਸ਼ਟਾਂ ਨੂੰ ਸੰਘਾਰਨ ਵਾਲਾ ਦਸਿਆ ਜਾਂਦਾ ਹੈ, ਤਾਂ ਅਜਿਹਾ ਅਨਿਆਈ ਤੇ ਜ਼ਾਲਮਾਨਾ ਡਰ ਜੀਵਾਂ ਅੰਦਰ ਰੱਬ ਪ੍ਰਤਿ ਨਫ਼ਰਤ ਦੀ ਮਲੀਨਤਾ ਪੈਦਾ ਕਰਨ ਲੱਗਦਾ ਹੈ। ਇਸ ਕਾਰਨ ਮਨੁੱਖ ਅੰਦਰ ਰੱਬੀ ਨਿਕਟਤਾ ਦੀ ਥਾਂ ਦੂਰੀ ਪੈਦਾ ਹੋਣ ਲੱਗਦੀ ਹੈ।

ਪਰ ਇਸ ਦੇ ਵਿਪਰੀਤ ਜਦੋਂ ਕਿਸੇ ਨੂੰ ਗੁਰਬਾਣੀ ਦੁਆਰਾ ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਬੋਧ ਹੋ ਜਾਂਦਾ ਹੈ ਤਾਂ ਉਹ ਨਿਰਭਉ ਨਿਰਵੈਰ ਹੋਣ ਲੱਗਦਾ ਹੈ। ਜਿਵੇਂ ਕੋਈ ਬੱਚਾ ਆਪਣੇ ਮਾਂ-ਪਿਉ ਦੀ ਗੋਦ ਵਿਚ ਆਪਣੇ ਆਪ ਨੂੰ ਸੁਰੱਖਿਅਤ ਸਮਝਦਾ ਹੈ, ਤਿਵੇਂ ਹੀ ਪਰਮਾਤਮਾ ਨੂੰ ਸਰਬ-ਵਿਆਪਕ ਸਮਝਣ ਵਾਲਾ ਪ੍ਰਾਣੀ ਉਸ ਨੂੰ ਸਦਾ ਆਪਣੇ ਅੰਗ-ਸੰਗ ਤੇ ਹਰ ਥਾਂ ਰਖਵਾਲਾ ਜਾਣ ਕੇ ਨਿਡਰ ਤੇ ਨਿਸਚਿੰਤ ਹੋ ਜਾਂਦਾ ਹੈ। ਜਿਵੇਂ, ਨਿਰਭਉ ਪ੍ਰਭੂ ਵਿਚ ਲੀਨ ਗੁਰੂ ਅਰਜਨ ਦੇਵ ਜੀ ਮਹਾਰਾਜ ਆਖਦੇ ਹਨ ਕਿ ਹੇ ਪ੍ਰਭੂ! ਤੂੰ ਮੇਰੇ ਪਿਉ ਦੇ ਥਾਂ ਹੈਂ, ਤੂੰ ਹੀ ਮੇਰੀ ਮਾਂ ਦੇ ਥਾਂ ਹੈਂ, ਤੂੰ ਮੇਰਾ ਰਿਸ਼ਤੇਦਾਰ ਹੈਂ, ਤੂੰ ਹੀ ਮੇਰਾ ਭਰਾ ਹੈਂ। ਹੇ ਪ੍ਰਭੂ! ਜਦੋਂ ਤੂੰ ਹੀ ਸਭ ਥਾਵਾਂ 'ਤੇ ਮੇਰਾ ਰਾਖਾ ਹੈਂ, ਤਾਂ ਕੋਈ ਡਰ ਮੈਨੂੰ ਪੋਹ ਨਹੀਂ ਸਕਦਾ, ਕੋਈ ਚਿੰਤਾ ਮੇਰੇ ਉੱਤੇ ਜ਼ੋਰ ਨਹੀਂ ਪਾ ਸਕਦੀ:

**ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥**
**ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥**
**ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥**

*(ਮਾਝ ਮ: ੫, ਪੰਨਾ 103)*

ਹਾਂ, ਬੱਚਿਆਂ ਨੂੰ ਵੀ ਮਾਪਿਆਂ ਦਾ ਕੁਝ ਡਰ ਹੁੰਦਾ ਹੈ ਅਤੇ ਇਹ ਹੋਣਾ ਵੀ ਆਵਸ਼ਕ ਹੈ, ਕਿਉਂਕਿ ਇਸ ਡਰ ਰੂਪ ਕੁੰਡੇ ਤੋਂ ਵਿਹੂਣੇ ਬੱਚੇ ਵਿਗੜ ਜਾਂਦੇ ਹਨ ਅਤੇ ਉਨ੍ਹਾਂ ਦੀ ਜੀਵਨ ਉਸਾਰੀ ਹੋ ਸਕਣੀ ਅਸੰਭਵ ਹੋ ਜਾਂਦੀ ਹੈ, ਪਰ ਮਾਪਿਆਂ ਦੇ ਡਰ ਵਿਚ ਕਿਸੇ ਕਿਸਮ ਦੇ ਜ਼ੁਲਮੀ ਧੱਕੇ, ਬੇਇਨਸਾਫ਼ੀ ਅਤੇ ਵੈਰ-ਭਾਵਨਾ ਦੀ

ਮਲੀਨਤਾ ਨਾ ਹੋਣ ਕਰਕੇ ਅਜਿਹੇ ਡਰ ਨੂੰ ਸਦਾ ਅਦਬ-ਸਤਿਕਾਰ ਦੇ ਰੂਪ ਵਿਚ ਹੀ ਮੰਨਿਆ ਜਾਂਦਾ ਹੈ, ਕਿਉਂਕਿ ਸੁਜਾਨ ਮਾਪਿਆਂ ਵਲੋਂ ਬੱਚਿਆਂ ਨੂੰ ਝਿੜਕਣ ਤੇ ਮਾਰਨ ਵਿਚ ਵੀ ਉਨ੍ਹਾਂ ਦੇ ਸੁਧਾਰ ਦੀ ਪਿਆਰ ਭਰੀ ਭਾਵਨਾ ਛੁਪੀ ਹੁੰਦੀ ਹੈ। ਇਹੀ ਕਾਰਨ ਹੈ ਕਿ ਬੱਚੇ ਝਿੜਕ ਖਾ ਕੇ ਵੀ ਆਪਣੀਆਂ ਬਾਹਾਂ ਮਾਂ-ਬਾਪ ਵੱਲ ਉਲਾਰਦੇ ਹਨ ਅਤੇ ਬਖ਼ਸ਼ਿੰਦ ਮਾਂ-ਬਾਪ ਵੀ ਫਿਰ ਉਨ੍ਹਾਂ ਨੂੰ ਆਪਣੀ ਛਾਤੀ ਨਾਲ ਲਗਾ ਕੇ ਸਮਝਾਉਣ ਦਾ ਯਤਨ ਕਰਦੇ ਹਨ।

ਗੁਰਬਾਣੀ ਵਿਚ "ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥"[2] ਦੇ ਬਚਨਾਂ ਦੁਆਰਾ ਜਿਥੇ ਇਹ ਮੰਨਿਆ ਗਿਆ ਹੈ ਕਿ ਪਿਆਰ ਅਤੇ ਅਦਬ ਇੱਕੋ ਥਾਂ ਨਿਵਾਸ ਕਰਦੇ ਹਨ, ਉਥੇ ਮਾਂ-ਬਾਪ ਵਾਲੇ ਸਦ-ਬਖ਼ਸ਼ਿੰਦ ਰੱਬੀ-ਬਿਰਦ ਨੂੰ ਵੀ ਬਾਖ਼ੂਬੀ ਪ੍ਰਗਟ ਕੀਤਾ ਗਿਆ ਹੈ। ਜਿਵੇਂ :

**ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥**
**ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥**
**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥**

*(ਸੋਰਠਿ ਮ: ੫, ਪੰਨਾ 624)*

[*ਅਰਥ :* ਹੇ ਭਾਈ ! ਜਿਵੇਂ ਕੋਈ ਬੱਚਾ ਆਪਣੀ ਲਗਨ ਅਨੁਸਾਰ, ਸੁਭਾਵ ਅਨੁਸਾਰ ਲੱਖਾਂ ਗ਼ਲਤੀਆਂ ਕਰਦਾ ਹੈ, ਉਸ ਦਾ ਪਿਉ ਉਸ ਨੂੰ ਸਿੱਖਿਆ ਦੇ ਦੇ ਕੇ ਕਈ ਤਰੀਕਿਆਂ ਨਾਲ ਝਿੜਕਦਾ ਭੀ ਹੈ, ਪਰ ਫਿਰ ਆਪਣੇ ਗਲ ਨਾਲ (ਉਸ ਨੂੰ) ਲਾ ਲੈਂਦਾ ਹੈ, ਇਸੇ ਤਰ੍ਹਾਂ ਪ੍ਰਭੂ-ਪਿਤਾ ਭੀ ਜੀਵਾਂ ਦੇ ਪਿਛਲੇ ਗੁਨਾਹ ਬਖ਼ਸ਼ ਲੈਂਦਾ ਹੈ ਤੇ ਅਗਾਂਹ ਵਾਸਤੇ (ਜੀਵਨ ਦੇ) ਠੀਕ ਰਸਤੇ ਉੱਤੇ ਪਾ ਦੇਂਦਾ ਹੈ।]

ਇਸੇ ਲਈ ਬੱਚੇ ਮਾਂ-ਬਾਪ ਤੋਂ ਡਰਦੇ ਨਹੀਂ, ਸਗੋਂ ਮਾਂ-ਬਾਪ ਨੂੰ ਵੇਖ ਕੇ ਫੁੱਲਾਂ ਦੀ ਤਰ੍ਹਾਂ ਖਿੜਦੇ ਹਨ। ਡਰਦੇ ਕੇਵਲ ਤਦੋਂ ਹਨ, ਜਦੋਂ ਉਹ ਗ਼ਲਤ ਕੰਮ ਕਰਦੇ ਹਨ। ਇਸੇ ਤਰ੍ਹਾਂ ਰੱਬ ਤੋਂ ਡਰ ਲੱਗਦਾ ਹੈ ਪਾਪ ਕਰਨ ਵਾਲੇ ਨੂੰ, ਧਰਮੀ ਤਾਂ ਵੇਖ ਕੇ ਖਿੜਦਾ ਹੈ, ਕਿਉਂਕਿ ਜਿਸ ਵਿਅਕਤੀ ਅੰਦਰ ਪ੍ਰਭੂ ਜੀ ਦੀ ਵਿਆਪਕਤਾ ਦਾ ਸਿਮਰਨ ਬਣਿਆ ਰਹਿੰਦਾ ਹੈ, ਉਸ ਤੋਂ ਤਾਂ ਫਿਰ ਕੋਈ ਐਸਾ ਮੰਦ-ਕਰਮ ਨਹੀਂ ਹੁੰਦਾ, ਜਿਸ ਕਰਕੇ ਉਸ ਨੂੰ ਪਿਤਾ ਪ੍ਰਭੂ ਜੀ ਤੋਂ ਡਰਨਾ ਪਵੇ। ਦੂਜੇ, ਉਸ ਨੂੰ ਨਿਸਚਾ ਹੁੰਦਾ ਹੈ ਕਿ ਪ੍ਰਭੂ ਜੀ ਦੇ ਹੁਕਮ ਅਧੀਨ ਜੋ ਕੁਝ ਵੀ ਵਾਪਰਦਾ ਹੈ, ਉਹ ਧਰਮ-ਨਿਆਉਂ ਹੁੰਦਾ ਹੈ, ਕਿਉਂਕਿ ਉਸ ਤੋਂ ਕੁਝ ਛੁਪਿਆ ਨਹੀਂ ਹੁੰਦਾ। ਦੇਖੋ ! ਗੁਰੂ ਸਾਹਿਬ ਇਸ ਸਾਰੀ ਹਕੀਕਤ ਨੂੰ ਕਿਤਨੇ ਪਿਆਰ ਭਰੇ ਅੰਦਾਜ਼ ਵਿਚ ਪ੍ਰਗਟ ਕਰਦੇ ਹਨ :

**ਪਉੜੀ ॥ ਹਰਿ ਅੰਦਰਿ ਬਾਹਰਿ ਇਕੁ ਤੂੰ, ਤੂੰ ਜਾਣਹਿ ਭੇਤੁ ॥**
**ਜੋ ਕੀਚੈ ਸੋ ਹਰਿ ਜਾਣਦਾ, ਮੇਰੇ ਮਨ ਹਰਿ ਚੇਤੁ ॥**
**ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ ॥**
**ਤੂੰ ਸਚਾ ਆਪਿ ਨਿਆਉ ਸਚੁ, ਤਾ ਡਰੀਐ ਕੇਤੁ ॥**
**ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥੫॥**

*(ਸਿਰੀਰਾਗ ਮ: ੪, ਪੰਨਾ 84)*

---

2. ਵਾਰ ਆਸਾ ਮ: ੧, ਪੰਨਾ 465.

[*ਅਰਥ :* ਹੇ ਹਰੀ! ਤੂੰ ਸਭ ਥਾਈਂ (ਅੰਦਰਿ ਬਾਹਰਿ) (ਵਿਆਪਕ) ਹੈਂ, (ਇਸ ਕਰਕੇ ਜੀਵਾਂ ਦੇ) ਹਿਰਦਿਆਂ ਨੂੰ ਤੂੰ ਹੀ ਜਾਣਦਾ ਹੈਂ। ਹੇ ਮੇਰੇ ਮਨ! ਜੋ ਕੁਝ ਕਰੀਦਾ ਹੈ (ਉਹ ਹਰੀ) ਜਾਣਦਾ ਹੈ, (ਤਾਂ ਤੇ) ਉਸ ਦਾ ਸਿਮਰਨ ਕਰ। ਹੇ ਹਰੀ! ਡਰੀਏ ਭੀ ਕਿਉਂ ? (ਜਦੋਂ ਜਿਹਾ) ਤੂੰ ਆਪਿ ਸੱਚਾ ਹੈਂ (ਤਿਹਾ) ਤੇਰਾ ਨਿਆਉ ਭੀ ਸੱਚਾ ਹੈ। (ਡਰਨਾ ਤਾਂ ਕਿਤੇ ਰਿਹਾ), ਹੇ ਨਾਨਕ! ਜਿਨ੍ਹਾਂ ਨੂੰ ਸੱਚੇ ਹਰੀ ਦੀ ਸਮਝ ਪਈ ਹੈ, ਉਹ ਉਸ ਦੇ ਵਿਚ ਹੀ ਰਲ ਜਾਂਦੇ ਹਨ (ਭਾਵ, ਉਸ ਦੇ ਨਾਲ ਇਕ-ਮਿਕ ਹੋ ਜਾਂਦੇ ਹਨ)।]

ਗੁਰਦੇਵ ਜੀ ਦਾ ਕਥਨ ਹੈ ਕਿ ਜਿਵੇਂ ਅੱਗ ਵਿਚ (ਪਾਇਆਂ ਸੋਨਾ ਆਦਿਕ) ਧਾਤ ਸਾਫ਼ ਹੋ ਜਾਂਦੀ ਹੈ, ਇਸੇ ਤਰ੍ਹਾਂ ਪਰਮਾਤਮਾ ਦੀ ਵਿਆਪਕਤਾ ਦਾ ਡਰ ਮਨੁੱਖ ਦੀ ਭੈੜੀ ਮਤ ਦੀ ਮੈਲ ਨੂੰ ਕੱਟ ਦੇਂਦਾ ਹੈ। ਉਹ ਬੰਦੇ ਸੋਹਣੇ ਹਨ ਜੋ ਪਰਮਾਤਮਾ ਨਾਲ ਪ੍ਰੇਮ ਜੋੜ ਕੇ ਉਸ ਦੇ ਅਦਬ ਭਰੇ ਪ੍ਰੇਮ ਵਿਚ ਰੰਗੇ ਹੋਏ ਹਨ :

**ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥**
**ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ ਲਾਇ ॥**

*(ਵਾਰ ਗੂਜਰੀ, ਮ: ੩, ਪੰਨਾ 950)*

ਭਗਤ ਕਬੀਰ ਜੀ ਕਹਿੰਦੇ ਹਨ ਕਿ ਪਰਮਾਤਮਾ ਦਾ ਡਰ ਮਨੁੱਖ ਦੇ ਕਠੋਰ ਹੋਏ ਮਨ ਵਾਸਤੇ, ਮਾਨੋ, ਸੇਕ ਦਾ ਕੰਮ ਦੇਂਦਾ ਹੈ। ਜਿਵੇਂ ਵਰਖਾ ਪੈਣ 'ਤੇ ਮੀਂਹ ਦੀਆਂ ਬੂੰਦਾਂ ਮਿਲ ਕੇ ਨਦੀ ਵਿਚ ਜਾ ਮਿਲਦੀਆਂ ਹਨ ਪਰ ਬਹੁਤ ਠੰਢ ਲੱਗ ਜਾਣ 'ਤੇ ਉਹ ਬੂੰਦਾਂ ਗੜੇ (ਅਹਿਣ) ਬਣ ਜਾਂਦੀਆਂ ਹਨ, ਇਹ ਗੜੇ ਆਪੋ ਵਿੱਚੋਂ ਨਿੱਖੜ ਕੇ ਧਰਤੀ ਉੱਤੇ ਇਧਰ-ਉਧਰ ਰਿੜ੍ਹਦੇ ਫਿਰਦੇ ਹਨ, ਪਰ ਜਦੋਂ ਇਹਨਾਂ ਨੂੰ ਫਿਰ ਸੇਕ ਲੱਗੇ, ਤਾਂ ਮੁੜ ਪਾਣੀ ਬਣ ਕੇ ਆਪਣੇ ਅਸਲੇ ਨਦੀ ਦੇ ਪਾਣੀ ਨਾਲ ਜਾ ਰਲਦੇ ਹਨ, ਤਿਵੇਂ ਹੀ ਮਾਇਆ ਦਾ ਮੋਹ ਮਨੁੱਖ ਦੇ ਅੰਦਰ ਕਠੋਰਤਾ ਪੈਦਾ ਕਰ ਦੇਂਦਾ ਹੈ, ਜਿਸ ਕਰਕੇ ਉਹ ਬੰਦਿਆਂ ਵਲੋਂ ਰੁੱਖਾ ਤੇ ਰੱਬ ਵਲੋਂ ਭੀ ਰੁੱਖਾ; ਮਾਇਆ ਦੀ ਭਟਕਣਾ ਵਿਚ ਆਸੇ ਪਾਸੇ ਠੇਢੇ ਖਾਂਦਾ ਫਿਰਦਾ ਹੈ, ਪਰੰਤੂ ਜਦ ਪ੍ਰਭੂ ਦਾ ਡਰ-ਰੂਪ ਸੇਕ ਇਸ ਨੂੰ ਲੱਗਦਾ ਹੈ, ਤਾਂ ਹੋਰ ਪਾਸੇ ਭੁਲਾ ਕੇ ਪ੍ਰਭੂ-ਚਰਨਾਂ ਵਿਚ ਆ ਜੁੜਦਾ ਹੈ। ਸਲੋਕ ਹੈ :

**ਕਬੀਰ ਭਲੀ ਭਈ ਜੋ ਭਉ ਪਰਿਆ, ਦਿਸਾ ਗਈਂ ਸਭ ਭੂਲਿ ॥**
**ਓਰਾ ਗਰਿ ਪਾਨੀ ਭਇਆ, ਜਾਇ ਮਿਲਿਓ ਢਲਿ ਕੂਲਿ ॥**

*(ਸਲੋਕ ਕਬੀਰ ਜੀ, ਪੰਨੇ 1373-74)*

ਇਹੀ ਕਾਰਨ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ 'ਚ, ਜਿਥੇ ਇਸ ਸਚਾਈ ਨੂੰ ਪ੍ਰਵਾਨ ਕੀਤਾ ਗਿਆ ਹੈ ਕਿ ਮਨੁੱਖ ਆਪਣੇ ਮਨ ਉੱਤੇ ਰੱਬ ਅਤੇ ਗੁਰੂ ਦੇ ਅਦਬ ਰੂਪੀ ਡਰ ਦਾ ਕੁੰਡਾ ਰੱਖ ਕੇ ਹੀ ਸਦਾ ਲਈ ਅਭੈ, ਨਿਡਰ ਅਥਵਾ ਨਿਰਭਉ ਹੋ ਕੇ ਵਿਚਰ ਸਕਦਾ ਹੈ, ਉਥੇ ਗੁਰਬਾਣੀ ਵਿਚਾਰ ਦੁਆਰਾ ਮਨੁੱਖੀ ਮਨ ਵਿਚ ਉਪਜਣ ਵਾਲੇ ਰੱਬੀ-ਡਰ (ਅਦਬ) ਨੂੰ 'ਨਿਰਮਲ-ਭਉ' ਦੇ ਰੂਪ ਵਿਚ ਮੰਨਿਆ ਗਿਆ ਹੈ ਅਤੇ ਰੱਬੀ-ਰਜ਼ਾ ਦੇ ਵਿਪਰੀਤ ਚੱਲਦਿਆਂ ਮਨੁੱਖ ਨੂੰ ਪੈਣ ਵਾਲੀ ਦੁੱਖ ਭੁੱਖ ਦੀ ਕੁਦਰਤੀ-ਮਾਰ ਨੂੰ ਰੱਬੀ-ਦਾਤ ਦੇ ਰੂਪ ਵਿਚ ਪ੍ਰਵਾਨ ਕੀਤਾ ਗਿਆ ਹੈ। ਜਿਵੇਂ ਗੁਰਵਾਕ ਹਨ :

**ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥** *(ਜਪੁ ਜੀ, ਪੰਨਾ 5)*

**ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥**
*(ਸੂਹੀ ਮ: 4, ਪੰਨਾ 774)*

ਇਸ ਲਈ ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਗੁਰਬਾਣੀ ਵਿਚ 'ਡਰ', 'ਭੈ' ਅਤੇ 'ਭਉ' ਪਦ ਜਦੋਂ ਵੀ ਗੁਰੂ ਜਾਂ ਪਰਮਾਤਮਾ ਨਾਲ ਸੰਬੰਧਿਤ ਕਰਕੇ ਵਰਤੇ ਜਾਂਦੇ ਹਨ ਤਾਂ ਇਹਨਾਂ ਪਦਾਂ ਦਾ ਭਾਵ-ਅਰਥ ਕੇਵਲ ਨਿਰਮਲ-ਭਉ ਅਥਵਾ ਅਦਬ-ਸਤਿਕਾਰ ਹੀ ਕੀਤਾ ਜਾਣਾ ਚਾਹੀਦਾ ਹੈ, ਕਿਉਂਕਿ ਰੱਬੀ ਭਉ ਅਥਵਾ ਡਰ ਹਿਰਦੇ ਵਿਚ ਰੱਖ ਕੇ ਜੀਉਣ ਵਾਲੇ ਮਨੁੱਖ ਅੰਦਰ ਇਹ ਯਕੀਨ ਕੰਮ ਰਿਹਾ ਹੁੰਦਾ ਹੈ ਕਿ ਪ੍ਰਭੂ ਮੇਰੇ ਅੰਦਰ ਵੱਸਦਾ ਹੈ ਅਤੇ ਸਭ ਵਿਚ ਵੱਸਦਾ ਹੈ। ਗੁਰਬਾਣੀ ਟੀਕਾਕਾਰਾਂ ਵਿੱਚੋਂ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਦੇ ਕਰਤਾ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਇਸ ਪੱਖੋਂ ਬਹੁਤ ਸੁਚੇਤ ਰਹੇ ਹਨ। ਉਦਾਹਰਣ ਵਜੋਂ 'ਡਰ', 'ਭੈ' ਅਤੇ 'ਭਉ' ਪਦਾਂ ਵਾਲੀਆਂ ਗੁਰਬਾਣੀ ਦੀਆਂ ਕੁਝ ਪੰਕਤੀਆਂ ਉਨ੍ਹਾਂ ਦੁਆਰਾ ਕੀਤੇ ਅਰਥਾਂ ਸਮੇਤ ਹੇਠਾਂ ਪੇਸ਼ ਹਨ:

**ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ**
**ਭਉ ਮੁਚੁ ਭਾਰਾ, ਵਡਾ ਤੋਲੁ॥**
**ਮਨ ਮਤਿ ਹਉਲੀ, ਬੋਲੇ ਬੋਲੁ॥**
**ਸਿਰਿ ਧਰਿ ਚਲੀਐ ਸਹੀਐ ਭਾਰੁ॥**
**ਨਦਰੀ ਕਰਮੀ ਗੁਰ ਬੀਚਾਰੁ॥੧॥** *(ਪੰਨਾ 151)*

[*ਅਰਥ:* ਪ੍ਰਭੂ ਦਾ ਡਰ ਬਹੁਤ ਭਾਰਾ ਹੈ। ਇਸ ਦਾ ਤੋਲ ਵੱਡਾ ਹੈ (ਭਾਵ, ਜਿਸ ਮਨੁੱਖ ਦੇ ਅੰਦਰ ਪ੍ਰਭੂ ਦਾ ਡਰ-ਅਦਬ ਵੱਸਦਾ ਹੈ ਉਸਦਾ ਜੀਵਨ ਗੌਰਾ ਤੇ ਗੰਭੀਰ ਬਣ ਜਾਂਦਾ ਹੈ)। ਜਿਸ ਦੀ ਮਤਿ ਉਸ ਦੇ ਮਨ ਦੇ ਪਿੱਛੇ ਤੁਰਦੀ ਹੈ ਉਹ ਹੋਛੀ ਰਹਿੰਦੀ ਹੈ, ਉਹ ਹੋਛਾ ਹੀ ਬਚਨ ਬੋਲਦਾ ਹੈ। ਜੇ ਪ੍ਰਭੂ ਦਾ ਡਰ ਸਿਰ ਉੱਤੇ ਧਰ ਕੇ (ਭਾਵ, ਕਬੂਲ ਕਰ ਕੇ) ਜੀਵਨ ਗੁਜ਼ਾਰੀਏ, ਅਤੇ ਉਸ ਡਰ ਦਾ ਭਾਰ ਸਹਾਰ ਸਕੀਏ (ਭਾਵ, ਪ੍ਰਭੂ ਦਾ ਡਰ-ਅਦਬ ਸੁਖਾਵਾਂ ਲੱਗਣ ਲੱਗ ਪਏ) ਤਾਂ ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ, ਪ੍ਰਭੂ ਦੀ ਬਖ਼ਸ਼ਸ਼ ਨਾਲ (ਮਨੁੱਖਤਾ ਬਾਰੇ) ਗੁਰੂ ਦੀ (ਦੱਸੀ ਹੋਈ) ਵਿਚਾਰ (ਜੀਵਨ ਦਾ ਹਿੱਸਾ ਬਣ ਜਾਂਦੀ ਹੈ)।]

**ਭੈ, ਤਨਿ ਅਗਨਿ ਭਖੈ, ਭੈ ਨਾਲਿ॥**
**ਭੈ ਭਉ ਘੜੀਐ ਸਬਦਿ ਸਵਾਰਿ॥**
**ਭੈ ਬਿਨੁ ਘਾੜਤ ਕਚੁ ਨਿਕਚ॥**
**ਅੰਧਾ ਸਚਾ ਅੰਧੀ ਸਟ॥੨॥** *(ਪੰਨਾ 151)*

[*ਅਰਥ:* ਪ੍ਰਭੂ ਦੇ ਡਰ-ਅਦਬ ਵਿਚ ਰਿਹਾਂ ਮਨੁੱਖ ਦੇ ਅੰਦਰ ਪ੍ਰਭੂ ਨੂੰ ਮਿਲਣ ਦੀ ਤਾਂਘ ਟਿਕੀ ਰਹਿੰਦੀ ਹੈ। ਗੁਰੂ ਦੇ ਸ਼ਬਦ ਦੀ ਰਾਹੀਂ (ਆਤਮਿਕ ਜੀਵਨ ਨੂੰ) ਸੋਹਣਾ ਬਣਾ ਕੇ ਜਿਉਂ ਜਿਉਂ ਇਸ ਯਕੀਨ ਵਿਚ ਜੀਵੀਏ ਕਿ ਪ੍ਰਭੂ ਸਾਡੇ ਅੰਦਰ ਹੈ ਤੇ ਸਭ ਦੇ ਅੰਦਰ ਮੌਜੂਦ ਹੈ, ਇਹ ਤਾਂਘ ਵਧੀਕ ਤੇਜ਼ ਹੁੰਦੀ ਜਾਂਦੀ ਹੈ। ਪ੍ਰਭੂ ਦਾ ਡਰ-ਅਦਬ ਰੱਖਣ ਤੋਂ ਬਿਨਾਂ (ਸਾਡੀ ਜੀਵਨ-ਉਸਾਰੀ) ਸਾਡੇ ਮਨ ਦੀ ਘਾੜਤ ਹੋਛੀ ਹੋ

ਜਾਂਦੀ ਹੈ, ਬਿਲਕੁਲ ਹੋਛੀ ਬਣਦੀ ਜਾਂਦੀ ਹੈ (ਕਿਉਂਕਿ) ਜਿਸ ਸੱਚੇ ਵਿਚ ਜੀਵਨ ਢਲਦਾ ਹੈ ਉਹ ਹੋਛਾ-ਪਨ ਪੈਦਾ ਕਰਨ ਵਾਲਾ ਹੁੰਦਾ ਹੈ, ਸਾਡੇ ਯਤਨ ਭੀ ਅਗਿਆਨਤਾ ਵਾਲੇ ਹੀ ਹੁੰਦੇ ਹਨ।੨।]

**ਡਡਾ ਡਰ ਉਪਜੇ, ਡਰੁ ਜਾਈ॥**
**ਤਾ ਡਰ ਮਹਿ ਡਰੁ ਰਹਿਆ ਸਮਾਈ॥**
**ਜਉ ਡਰ ਡਰੈ, ਤ ਫਿਰਿ ਡਰੁ ਲਾਗੈ॥**
**ਨਿਡਰੁ ਹੂਆ, ਡਰੁ ਉਰ ਹੋਇ ਭਾਗੈ॥**

*(ਗਉੜੀ ਪੂਰਬੀ ਕਬੀਰ ਜੀ, ਪੰਨਾ 341)*

[*ਅਰਥ :* ਜੇ ਪਰਮਾਤਮਾ ਦਾ ਡਰ (ਭਾਵ, ਅਦਬ-ਸਤਿਕਾਰ) ਮਨੁੱਖ ਦੇ ਹਿਰਦੇ ਵਿਚ ਪੈਦਾ ਹੋ ਜਾਏ ਤਾਂ (ਦੁਨੀਆ ਵਾਲਾ) ਡਰ (ਦਿਲੋਂ) ਦੂਰ ਹੋ ਜਾਂਦਾ ਹੈ ਤੇ ਉਸ ਡਰ ਵਿਚ ਦੁਨੀਆ ਵਾਲਾ ਡਰ ਮੁੱਕ ਜਾਂਦਾ ਹੈ; ਪਰ ਜੇ ਮਨੁੱਖ ਪ੍ਰਭੂ ਦਾ ਡਰ ਮਨ ਵਿਚ ਨਾ ਵਸਾਏ ਤਾਂ (ਦੁਨੀਆ ਵਾਲਾ) ਡਰ ਮੁੜ ਆ ਚੰਬੜਦਾ ਹੈ। (ਤੇ ਪ੍ਰਭੂ ਦਾ ਡਰ ਹਿਰਦੇ ਵਿਚ ਵਸਾ ਕੇ ਜੋ ਮਨੁੱਖ) ਨਿਰਭਉ ਹੋ ਗਿਆ, ਉਸ ਦੇ ਮਨ ਦਾ ਜੋ ਭੀ ਸਹਿਮ ਹੈ, ਸਭ ਨੱਸ ਜਾਂਦਾ ਹੈ।]

**ਸੇਖਾ ਅੰਦਰਹੁ ਜੋਰੁ ਛਡਿ, ਤੂ ਭਉ ਕਰਿ, ਝਲੁ ਗਵਾਇ॥**
**ਗੁਰ ਕੈ ਭੈ ਕੇਤੇ ਨਿਸਤਰੇ, ਭੈ ਵਿਚਿ ਨਿਰਭਉ ਪਾਇ॥**

*(ਵਾਰ ਬਿਹਾਗੜਾ, ਮ: ੩, ਪੰਨਾ 551)*

[*ਅਰਥ :* ਹੇ ਸ਼ੇਖ਼! ਹਿਰਦੇ ਵਿੱਚੋਂ ਹਠ ਛੱਡ ਦੇਹ, ਇਹ ਝੱਲ-ਪੁਣਾ ਦੂਰ ਕਰ ਤੇ ਸਤਿਗੁਰੂ ਦਾ ਡਰ ਹਿਰਦੇ ਵਿਚ ਵਸਾ (ਭਾਵ, ਅਦਬ ਵਿਚ ਆ) ਸਤਿਗੁਰੂ ਦੇ ਅਦਬ ਵਿਚ ਰਹਿ ਕੇ ਨਿਰਭਉ ਪ੍ਰਭੂ ਨੂੰ ਲੱਭ ਕੇ ਕਈ ਏਸ ਡਰ ਦੀ ਰਾਹੀਂ ਤਰ ਗਏ ਹਨ।]

ਗੁਰ-ਇਤਿਹਾਸ ਇਸ ਹਕੀਕਤ ਦਾ ਗਵਾਹ ਹੈ ਕਿ ਗੁਰੂ ਅਰਜਨ ਸਾਹਿਬ ਵੇਲੇ ਸਿੱਖੀ ਦੀ ਚੜ੍ਹਤ ਦੇਖ ਕੇ ਗੁਰਮਤਿ ਵਿਚਾਰਧਾਰਾ ਦੀਆਂ ਵਿਰੋਧੀ ਧਿਰਾਂ ਇਤਨੀਆਂ ਘਬਰਾਈਆਂ ਕਿ ਉਹ ਗੁਰੂ ਸਾਹਿਬ ਜੀ ਨੂੰ ਮਾਰ-ਮੁਕਾਉਣ ਦੀਆਂ ਵਿਉਂਤਾਂ ਗੁੰਦਣ ਲੱਗੀਆਂ। ਗੁਰੂ ਜੀ ਦੀ ਸ਼ਹਾਦਤ ਅਸਲ ਵਿਚ ਅਜਿਹੀਆਂ ਕੁਟਲ ਸਾਜ਼ਸ਼ਾਂ ਦਾ ਹੀ ਸਿੱਟਾ ਸੀ, ਕਿਉਂਕਿ ਗੁਰਮਤਿ ਵਿਚਾਰਧਾਰਾ ਦੀ ਬਦੌਲਤ ਮਾਨਵਤਾ ਜਾਗਰੂਕ ਹੋ ਕੇ, ਜਿਥੇ ਸੁਆਰਥ ਭਰੇ ਕਰਮਕਾਂਡੀ ਬ੍ਰਾਹਮਣਾਂ ਦੇ ਭਰਮ ਜਾਲ ਤੋਂ ਮੁਕਤ ਹੋ ਰਹੀ ਸੀ, ਉਥੇ ਹੰਕਾਰੀ ਹਾਕਮਾਂ ਦੇ ਬੇਲੋੜੇ ਰੁਅਬ ਦਾ ਜੂਲਾ ਵੀ ਉਤਾਰ ਰਹੀ ਸੀ। ਇਸ ਲਈ ਉਹਨਾਂ ਸਾਰਿਆਂ ਨੇ ਸਮੇਂ ਦੇ ਬਾਦਸ਼ਾਹ ਪਾਸ ਚੁਗ਼ਲੀਆਂ ਕੀਤੀਆਂ।

ਅਜਿਹੀਆਂ ਸ਼ਕਤੀਆਂ ਦੀ ਸ਼ਹਿ 'ਤੇ ਜਿਥੇ ਇਕ ਪਾਸੇ ਤਾਂ ਬਾਬਾ ਪ੍ਰਿਥੀਚੰਦ ਗੁਰਗੱਦੀ ਦੀ ਲਾਲਸਾ ਅਧੀਨ ਗੁਰੂ ਜੀ ਦੇ ਇਕਲੌਤੇ ਬੇਟੇ ਹਰਗੋਬਿੰਦ ਸਾਹਿਬ ਜੀ ਨੂੰ ਮਰਵਾਉਣ ਲਈ ਵਾਰ ਤੇ ਵਾਰ ਕਰ ਰਿਹਾ ਸੀ, ਉਥੇ ਦੂਜੇ ਪਾਸੇ ਸਮੇਂ ਦੀ ਹਕੂਮਤ ਵੀ ਕੋਈ ਘੱਟ ਨਹੀਂ ਸੀ ਗੁਜ਼ਾਰ ਰਹੀ। ਉਹ ਕਿਧਰੇ ਬੀਰਬਲ ਰਾਹੀਂ ਧਮਕੀਆਂ ਦਿਵਾ ਰਹੀ ਸੀ ਅਤੇ ਕਿਧਰੇ ਸੁਲਬੀ ਖ਼ਾਂ ਤੇ ਸੁਲਹੀ ਖ਼ਾਂ ਦੁਆਰਾ ਸਿੱਧੇ ਹਮਲੇ ਵੀ ਕਰ ਰਹੀ ਸੀ, ਪਰ ਲੋਕਾਈ ਹੈਰਾਨ ਹੋ ਰਹੀ ਸੀ ਕਿ ਵਿਰੋਧੀਆਂ ਵਲੋਂ ਇਤਨਾ ਬੇਚੈਨ ਕਰਨ ਦੇ ਬਾਵਜੂਦ ਵੀ ਸਤਿਗੁਰੂ ਜੀ ਅਚਿੰਤ, ਅਡੋਲ ਤੇ ਸ਼ਾਂਤ-ਸੁਭਾਅ ਵਿਚ ਵਿਚਰ ਰਹੇ ਸਨ।

ਐਸਾ ਜ਼ਿਕਰ ਹੈ ਕਿ ਗੁਰੂ ਜੀ ਦੇ ਨਿਕਟ ਵਰਤੀ ਤੇ ਅਣਥੱਕ ਸੇਵਾਦਾਰ ਭਾਈ ਬਹਿਲੋ ਜੀ ਨੇ ਤਾਂ ਇਕ ਦਿਹਾੜੇ ਸਵੇਰ ਦੇ ਸਤਿਸੰਗ ਸਮੇਂ ਪਿਆਰ ਵਿਚ ਗੁਰੂ ਜੀ ਤੋਂ ਖਿਮਾ ਮੰਗਦਿਆਂ ਪੁੱਛ ਹੀ ਲਿਆ ਸੀ ਕਿ ਮਹਾਰਾਜ! ਅਸੀਂ ਲੋਕ ਤਾਂ ਜ਼ਿੰਦਗੀ ਦੀਆਂ ਛੋਟੀਆਂ ਛੋਟੀਆਂ ਸਮੱਸਿਆਵਾਂ ਤੋਂ ਛੇਤੀ ਹੀ ਘਬਰਾ ਜਾਂਦੇ ਹਾਂ, ਪਰ ਇਸ ਵਿਚ ਕੀ ਰਾਜ਼ ਹੈ ਕਿ ਈਰਖਾਲੂ ਵਿਰੋਧੀਆਂ ਵਲੋਂ ਇਤਨਾ ਪਰੇਸ਼ਾਨ ਕਰਨ ਦੇ ਬਾਵਜੂਦ ਵੀ ਆਪ ਜੀ ਨਿਰਭਉ, ਨਿਰਵੈਰ, ਸ਼ਾਂਤ ਚਿੱਤ, ਅਡੋਲ ਤੇ ਬੇਪ੍ਰਵਾਹ ਹੋ ਕੇ ਵਰਤ ਰਹੇ ਹੋ?

ਸਾਖੀਕਾਰ ਲਿਖਦੇ ਹਨ ਕਿ ਗੁਰਦੇਵ ਜੀ ਬੋਲੇ—ਭਾਈ! ਐਸਾ ਸੁਆਲ ਤੁਹਾਡੇ ਵਰਗੇ ਇਕ ਸ਼ੁਭਚਿੰਤਕ ਨੇ ਸਾਡੇ ਪਿਤਾ ਧੰਨ ਧੰਨ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਨੂੰ ਵੀ ਪੁੱਛਿਆ ਸੀ ਤੇ ਉਨ੍ਹਾਂ ਉੱਤਰ ਵਿਚ ਆਖਿਆ ਸੀ ਕਿ ਜਿਨ੍ਹਾਂ ਨੂੰ ਪ੍ਰਭੂ ਆਪ ਵਡਿਆਈ ਬਖ਼ਸ਼ਦਾ ਹੈ, ਉਹਨਾਂ ਦੀ ਚਰਨੀਂ ਸਾਰੇ ਸੰਸਾਰ ਨੂੰ ਭੀ ਲਿਆ ਕੇ ਪਾਂਦਾ ਹੈ। ਭਾਈ ਜੇ ਕੋਈ ਇਸ ਪੱਖੋਂ ਈਰਖਾ ਕਰਦਾ ਹੈ ਤਾਂ ਇਹ ਉਸ ਦੀ ਅਗਿਆਨਤਾ ਹੈ। ਇਸ ਲਈ ਸਾਨੂੰ ਕਿਸੇ ਤਰ੍ਹਾਂ ਦਾ ਕੋਈ ਡਰ ਨਹੀਂ ਹੈ, ਕਿਉਂਕਿ ਇਸ ਵਡਿਆਈ ਨੂੰ ਆਉਂਦਾ ਵੇਖ ਕੇ ਤਦ ਡਰੀਏ, ਜੇ ਅਸੀਂ ਕੁਝ ਆਪਣੇ ਵਲੋਂ ਕਰਦੇ ਹੋਵੀਏ, ਇਹ ਤਾਂ ਕਰਤਾਰ ਆਪਣੀ ਕਲਾ ਆਪ ਵਰਤਾ ਰਿਹਾ ਹੈ। ਗੁਰੂ ਵਾਕ ਹਨ:

**ਜਿਨ ਕਉ ਆਪਿ ਦੇਇ ਵਡਿਆਈ ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਏ ॥**
**ਡਰੀਐ ਤਾਂ ਜੇ ਕਿਛੁ ਆਪ ਦੂ ਕੀਚੈ ਸਭੁ ਕਰਤਾ ਆਪਣੀ ਕਲਾ ਵਧਾਏ ॥**
*(ਵਾਰ ਗਉੜੀ, ਮ: ੪, ਪੰਨਾ 308)*

ਦੂਜੀ ਗੱਲ ਇਹ ਹੈ ਕਿ ਸਤਿਗੁਰੂ ਜੀ ਦੀ ਸੰਗਤ ਕਰਦਿਆਂ ਸਾਨੂੰ ਸੋਝੀ ਹੋ ਗਈ ਹੈ ਕਿ ਅਸਾਂ ਜੀਵਾਂ ਦਾ ਰਾਖਾ ਇਕ ਮਾਲਕ-ਪ੍ਰਭੂ ਹੈ ਅਤੇ ਸਾਡਾ ਉਹ ਮਾਲਕ ਸਭ ਜੀਵਾਂ ਦੇ ਦਿਲ ਦੀ ਜਾਨਣ ਵਾਲਾ ਹੈ।

ਭਾਈ! ਜਦੋਂ ਕੋਈ ਮਨੁੱਖ ਇਉਂ ਸਮਝ ਲੈਂਦਾ ਹੈ ਕਿ ਪਰਮਾਤਮਾ ਹੀ ਸਭ ਜੀਵਾਂ ਦਾ ਰਾਖਾ ਹੈ ਤਦੋਂ ਉਸ ਨੂੰ ਕਿਸੇ ਕਿਸਮ ਦਾ ਕੋਈ ਮੌਤ ਆਦਿਕ ਦਾ ਡਰ ਪੋਹ ਨਹੀਂ ਸਕਦਾ। ਉਹ ਉਠਦਾ ਬੈਠਦਾ ਹਰ ਵੇਲੇ ਆਤਮਿਕ ਆਨੰਦ ਮਾਣਦਾ ਹੈ, ਕਿਉਂਕਿ ਉਸ ਨੂੰ ਵਿਸ਼ਵਾਸ ਬਣਿਆ ਰਹਿੰਦਾ ਹੈ ਕਿ ਪ੍ਰਭੂ ਆਪ ਹੀ (ਜੀਵਾਂ ਨੂੰ) ਮਾਰਦਾ ਹੈ (ਜਾਂ) ਪਾਲਦਾ ਹੈ, ਮਨੁੱਖ ਦੇ ਵੱਸ ਕੁਝ ਨਹੀਂ।

**ਮਾਰੈ ਰਾਖੈ ਏਕੋ ਆਪਿ ॥**
**ਮਾਨੁਖ ਕੈ ਕਿਛੁ ਨਾਹੀ ਹਾਥਿ ॥** *(ਗਉੜੀ ਸੁਖਮਨੀ ਮ: ੫, ਪੰਨਾ 281)*

ਗੁਰੂ ਜਿਸ ਵੀ ਮਨੁੱਖ ਦੇ ਹਿਰਦੇ ਵਿਚ ਐਸਾ ਉਪਦੇਸ਼ ਪੱਕਾ ਕਰ ਦਿੰਦਾ ਹੈ, ਉਹ ਮਨੁੱਖ ਫਿਰ ਆਪਣੇ ਘਰ ਵਿਚ ਵੀ ਸੁਖੀ ਵੱਸਦਾ ਹੈ ਅਤੇ ਘਰੋਂ ਬਾਹਰ ਜਾ ਕੇ ਵੀ ਆਨੰਦ ਮਾਣਦਾ ਹੈ। ਉਹ ਮਨੁੱਖ ਨਿਸਚਿੰਤ ਹੋ ਕੇ ਸੌਂਦਾ ਹੈ ਤੇ ਨਿਸਚਿੰਤ ਹੋ ਕੇ ਜਾਗਦਾ ਹੈ, ਕਿਉਂਕਿ ਉਹ ਹਰ ਵੇਲੇ ਇਹੀ ਜਾਪ ਕਰਨ ਲੱਗ ਪੈਂਦਾ ਹੈ ਕਿ ਹੇ ਮੇਰੇ ਸੁਆਮੀ ਪ੍ਰਭੂ! ਤੂੰ ਹੀ ਹਰ ਥਾਂ ਮੌਜੂਦ ਹੈਂ, ਸਭ ਥਾਈਂ ਤੇ ਸਭਨਾਂ ਵਿਚ ਤੂੰ ਹੀ ਵਰਤ ਰਿਹਾ ਹੈਂ।

ਸਤਿਗੁਰੂ ਜੀ ਨੇ ਉਪਰੋਕਤ ਸਾਰੇ ਵਾਰਤਾਲਾਪ ਨੂੰ ਹੇਠ ਲਿਖੇ ਇੱਕੋ ਸ਼ਬਦ ਵਿਚ ਬੜੀ ਸਰਲਤਾ ਸਹਿਤ ਇਉਂ ਸੰਕੁਚਤ ਕੀਤਾ ਹੈ :

**ਊਠਤ ਸੁਖੀਆ ਬੈਠਤ ਸੁਖੀਆ ॥**
**ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥੧॥**
**ਰਾਖਾ ਏਕੁ ਹਮਾਰਾ ਸੁਆਮੀ ॥**
**ਸਗਲ ਘਟਾ ਕਾ ਅੰਤਰਜਾਮੀ ॥੧॥ਰਹਾਉ ॥**
**ਸੋਇ ਅਚਿੰਤਾ ਜਾਗਿ ਅਚਿੰਤਾ ॥**
**ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥੨॥**
**ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥**
**ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥** *(ਭੈਰਉ ਮ: ੫, ਪੰਨਾ 1136)*

ਗੁਰਦੇਵ ਜੀ ਨੇ ਇਹ ਵੀ ਸਪੱਸ਼ਟ ਕੀਤਾ ਹੈ ਕਿ ਰੱਬ ਨੂੰ ਸਰਬ-ਵਿਆਪਕ ਦੇਖਣ ਵਾਲਾ ਮਨੁੱਖ ਸਾਰੇ ਜੀਆਂ ਅੰਦਰ ਇੱਕੋ ਰੱਬੀ ਜੋਤਿ ਦੇਖਦਾ ਹੈ, ਇਸ ਲਈ ਉਹ ਨਿਰਵੈਰ ਵੀ ਹੋ ਜਾਂਦਾ ਹੈ। ਈਰਖਾ ਨਾ ਹੋਣ ਕਰਕੇ ਉਸ ਦੀ ਸਾਰਿਆਂ ਨਾਲ ਬਣ ਆਉਂਦੀ ਹੈ, ਕਿਉਂਕਿ ਉਸ ਅੰਦਰ ਪੈਦਾ ਹੋਏ ਮੈਤ੍ਰੀ-ਭਾਵ ਸਦਕਾ ਉਹਦੀ ਦ੍ਰਿਸ਼ਟੀ ਵਿੱਚ ਕੋਈ ਵੈਰੀ ਨਹੀਂ ਰਹਿ ਜਾਂਦਾ।

ਉਨ੍ਹਾਂ ਦੱਸਿਆ ਕਿ ਸਾਡੇ ਵਲੋਂ ਨਿਰਵੈਰ ਹੋ ਕੇ ਵਿਚਰਨ ਦਾ ਕਾਰਨ ਵੀ ਗੁਰੂ ਪਾਸੋਂ ਪ੍ਰਾਪਤ ਹੋਈ ਐਸੀ ਸਮਝ ਹੈ ਕਿ ਇਹ ਸਾਰਾ ਜਗਤ-ਖਿਲਾਰਾ ਪਰਮਾਤਮਾ ਆਪ ਹੀ ਹੈ। ਜਾਂ ਇਉਂ ਕਹੀਏ ਕਿ ਸਭਨਾਂ ਦੇ ਅੰਦਰ ਪਰਮਾਤਮਾ ਨੇ ਆਪ ਹੀ ਆਪਣੇ ਆਪ ਨੂੰ ਖਿਲਾਰਿਆ ਹੋਇਆ ਹੈ। ਇਸ ਲਈ ਗੁਰੂ ਸੰਗਤਿ ਦੀ ਬਰਕਤਿ ਨਾਲ ਹੁਣ ਮੈਂ ਹਰੇਕ ਪ੍ਰਾਣੀ ਨੂੰ ਆਪਣਾ ਮਿੱਤਰ ਕਰ ਕੇ ਸਮਝਦਾ ਹਾਂ ਅਤੇ ਮੈਂ ਵੀ ਸਭਨਾਂ ਦਾ ਮਿੱਤਰ-ਸੱਜਣ ਹੀ ਬਣਿਆ ਰਹਿੰਦਾ ਹਾਂ, ਕਿਉਂਕਿ ਮੈਨੂੰ ਕੋਈ ਵੈਰੀ ਨਹੀਂ ਦਿੱਸਦਾ ਅਤੇ ਨਾ ਹੀ ਮੈਂ ਕਿਸੇ ਦਾ ਵੈਰੀ ਬਣਦਾ ਹਾਂ। ਗੁਰੂ ਜੀ ਦੀ ਅਜਿਹੀ ਕਿਰਪਾ ਨਾਲ ਮੇਰੇ ਮਨ ਦਾ ਪਰਮਾਤਮਾ ਨਾਲੋਂ ਬਣਿਆ ਹੋਇਆ ਵਿਛੋੜਾ ਕਿਤੇ ਦੂਰ ਚਲਾ ਗਿਆ ਹੈ। ਭਾਈ! ਜਦੋਂ ਤੋਂ ਮੈਂ ਗਿਆਨ ਸਰੂਪ ਗੁਰੂ ਦੀ ਸ਼ਰਨ ਲਈ ਹੈ, ਤਦੋਂ ਤੋਂ ਮੇਰੇ ਪ੍ਰਭੂ-ਪਾਤਿਸ਼ਾਹ ਨੇ ਮੈਨੂੰ ਆਪਣਾ ਮਿਲਾਪ ਬਖ਼ਸ਼ ਦਿੱਤਾ ਹੈ। ਮੇਰਾ ਕੋਈ ਦੁਸ਼ਮਨ ਨਹੀਂ ਰਹਿ ਗਿਆ :

**ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥**
**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥੨॥**
**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥**
**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥੩॥**
*(ਧਨਾਸਰੀ ਮ: ੫, ਪੰਨਾ 671)*

ਭਾਈ! ਇਕ ਹੋਰ ਅਨੋਖੀ ਗੱਲ ਸੁਣੋ। ਗੁਰੂ ਨੇ ਮੈਨੂੰ ਅਜਿਹੀ ਸਮਝ ਬਖ਼ਸ਼ ਦਿੱਤੀ ਹੈ, ਜਿਸ ਦੀ ਬਰਕਤਿ ਨਾਲ ਜਦੋਂ ਤੋਂ ਮੇਰੇ ਅੰਦਰੋਂ ਹਉਮੈ ਦਾ ਪਰਦਾ ਲਾਹ ਕੇ ਮੈਨੂੰ ਠਾਕੁਰ-ਪ੍ਰਭੂ ਮਿਲਿਆ ਹੈ ਤਦੋਂ ਤੋਂ ਮੇਰੇ ਦਿਲ ਵਿੱਚੋਂ ਪਰਾਈ ਈਰਖਾ ਵਿਸਰ

ਗਈ ਹੈ। ਇਹ ਮਾਨਸਿਕ ਅਵਸਥਾ ਇਕ ਐਸਾ ਅਸਚਰਜ ਆਨੰਦ ਹੈ ਜਿਹੜਾ ਬਿਆਨ ਨਹੀਂ ਕੀਤਾ ਜਾ ਸਕਦਾ। ਇਸ ਰਸ ਨੂੰ ਉਹੀ ਜਾਣਦਾ ਹੈ ਜਿਸ ਨੇ ਇਹ ਚੱਖਿਆ ਹੈ। ਭਾਈ ਹੁਣ ਤਾਂ ਮੈਂ ਇਹੀ ਆਖ ਸਕਦਾ ਹਾਂ ਕਿ ਗੁਰੂ ਨੇ ਮੇਰੇ ਅੰਦਰ ਪਰਮਾਤਮਾ ਦੇ ਨਾਮ ਦਾ ਖ਼ਜ਼ਾਨਾ ਲਿਆ ਕੇ ਰੱਖ ਦਿੱਤਾ ਹੈ, ਤੇ ਮੇਰੇ ਅੰਦਰ ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੇ ਗਿਆਨ ਦਾ ਚਾਨਣ ਹੋ ਗਿਆ ਹੈ:

**ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ॥**
**ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ॥**
**ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ॥**
**ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ॥**

*(ਗਉੜੀ ਮਾਲਾ ਮ: ੫, ਪੰਨਾ 215)*

ਗੁਰੂ ਵਲੋਂ ਬਖ਼ਸ਼ਿਸ਼ ਹੋਏ ਉਪਰੋਕਤ ਕਿਸਮ ਦੇ ਆਤਮਿਕ ਗਿਆਨ ਦੀ ਬਦੌਲਤ ਸੇਵਕ ਦਾ ਨਿਰਭਉ ਨਿਰਵੈਰ ਹੋਣਾ ਹੀ ਅਸਲ ਵਿਚ ਪ੍ਰਭੂ ਨੂੰ ਮਿਲਣਾ ਹੈ ਅਤੇ ਇਹ ਗੁਰੂ-ਗਿਆਨ ਹੀ ਹੈ ਉਹ ਨਾਮ-ਨਿਧਾਨ, ਜਿਹੜਾ ਸਿੱਖ ਦੇ ਹਿਰਦੇ ਅੰਦਰ ਟਿਕਦਾ ਹੈ ਅਤੇ ਉਸ ਨੂੰ ਹਉਮੈ ਅਤੇ ਈਰਖਾ ਆਦਿਕ ਬੀਮਾਰੀਆਂ ਤੋਂ ਰਹਿਤ ਨਿਰਭੈਤਾ ਤੇ ਨਿਰਵੈਰਤਾ ਭਰਪੂਰ ਇਕ ਵਿਸਮਾਦ-ਜਨਕ ਤੇ ਅਨੰਦਮਈ ਅਵਸਥਾ ਪ੍ਰਾਪਤ ਕਰਵਾਂਦਾ ਹੈ, ਕਿਉਂਕਿ ਗੁਰੂ ਬਖ਼ਸ਼ੇ ਗਿਆਨ ਦੇ ਸਦਕਾ ਉਸ ਅੰਦਰ ਤਾਂ ਹੇਠ ਲਿਖਿਆ ਵਿਸਮਾਦੀ ਗੀਤ ਛਿੜਿਆ ਰਹਿੰਦਾ ਹੈ:

**ਓਹੁ ਅਬਿਨਾਸੀ ਰਾਇਆ॥**
**ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ॥੧॥ਰਹਾਉ॥**
**ਏਕ ਮਹਲਿ ਤੂੰ ਹੋਹਿ ਅਫਾਰੋ ਏਕ ਮਹਲਿ ਨਿਮਾਨੋ॥**
**ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ ਗਰੀਬਾਨੋ॥੧॥**
**ਏਕ ਮਹਲਿ ਤੂੰ ਪੰਡਿਤੁ ਬਕਤਾ ਏਕ ਮਹਲਿ ਖਲੁ ਹੋਤਾ॥**
**ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ ਏਕ ਮਹਲਿ ਕਛੂ ਨ ਲੇਤਾ॥੨॥**
**ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥**
**ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥੩॥**
**ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ॥**
**ਜੈਸੇ ਮਹਲਿ ਰਾਖੈ ਤੈਸੈ ਰਹਨਾ ਕਿਆ ਇਹੁ ਕਰੈ ਬਿਚਾਰਾ॥੪॥**
**ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ ਬਿਧਿ ਸਾਜੀ॥**
**ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ ਕਾਜੀ॥੫॥**

*(ਗਉੜੀ ਮ: ੫, ਪੰਨਾ 206)*

[*ਅਰਥ:* (ਹੇ ਪ੍ਰਭੂ! ਤੂੰ ਇਕ) ਉਹ ਰਾਜਾ ਹੈਂ ਜੋ ਕਦੇ ਨਾਸ ਹੋਣ ਵਾਲਾ ਨਹੀਂ। ਜਿਹੜੇ ਜੀਵ ਤੇਰੇ ਚਰਨਾਂ ਵਿਚ ਟਿਕੇ ਰਹਿੰਦੇ ਹਨ, ਉਹ ਨਿਡਰ ਹੋ ਜਾਂਦੇ ਹਨ, ਉਹਨਾਂ ਨੂੰ ਕਿਤੋਂ ਭੀ ਕੋਈ ਡਰ-ਖ਼ੌਫ਼ ਨਹੀਂ ਆਉਂਦਾ।੧।ਰਹਾਉ।

(ਹੇ ਪ੍ਰਭੂ! ਤੇਰੇ ਚਰਨਾਂ ਵਿਚ ਟਿਕੇ ਰਹਿਣ ਵਾਲਿਆਂ ਨੂੰ ਯਕੀਨ ਹੈ ਕਿ) ਇਕ (ਮਨੁੱਖ ਦੇ) ਸਰੀਰ ਵਿਚ ਤੂੰ (ਆਪ ਹੀ) ਅਹੰਕਾਰੀ ਬਣਿਆ ਹੈਂ ਤੇ ਇਕ ਹੋਰ ਸਰੀਰ

ਵਿਚ ਤੂੰ ਮਾਣ-ਰਹਿਤ ਹੈਂ। ਇਕ ਸਰੀਰ ਵਿਚ ਤੂੰ ਆਪ ਹੀ ਸਭ ਇਖ਼ਤਿਆਰ ਵਾਲਾ ਹੈਂ ਤੇ ਇਕ ਸਰੀਰ ਵਿਚ ਤੂੰ ਗ਼ਰੀਬ ਕੰਗਾਲ ਹੈਂ।੧।

(ਹੇ ਪ੍ਰਭੂ!) ਇਕ (ਮਨੁੱਖਾ) ਸਰੀਰ ਵਿਚ ਤੂੰ ਚੰਗਾ ਬੋਲ ਸਕਣ ਵਾਲਾ ਵਿਦਵਾਨ ਹੈਂ ਤੇ ਇਕ ਸਰੀਰ ਵਿਚ ਤੂੰ ਮੂਰਖ ਬਣਿਆ ਹੋਇਆ ਹੈਂ। ਇਕ ਸਰੀਰ ਵਿਚ (ਬੈਠ ਕੇ ਤੂੰ ਗ਼ਰੀਬਾਂ, ਕਮਜ਼ੋਰਾਂ ਪਾਸੋਂ) ਸਭ ਕੁਝ (ਖੋਹ ਕੇ ਆਪਣੇ ਪਾਸ) ਇਕੱਠਾ ਕਰਨ ਵਾਲਾ ਹੈਂ, ਤੇ ਇਕ ਸਰੀਰ ਵਿਚ ਤੂੰ (ਵਿਰਕਤ ਬਣ ਕੇ) ਕੋਈ ਚੀਜ਼ ਭੀ ਅੰਗੀਕਾਰ ਨਹੀਂ ਕਰਦਾ।੨।

(ਪਰ, ਹੇ ਭਾਈ!) ਇਹ ਜੀਵ ਵਿਚਾਰਾ ਕਾਠ ਦੀ ਪੁਤਲੀ ਹੈ, ਇਸ ਨੂੰ ਖਿਡਾਣ ਵਾਲਾ ਪ੍ਰਭੂ ਹੀ ਜਾਣਦਾ ਹੈ ਕਿ ਇਸ ਨੂੰ ਕਿਵੇਂ ਨਚਾ ਰਿਹਾ ਹੈ। (ਬਾਜ਼ੀ ਖਿਡਾਣ ਵਾਲਾ ਪ੍ਰਭੂ) ਬਾਜ਼ੀਗਰ ਜਿਹੋ ਜਿਹਾ ਸਾਂਗ ਰਚਾਂਦਾ ਹੈ, ਉਹ ਜੀਵ ਉਹੋ ਜਿਹਾ ਸਾਂਗ ਰਚਦਾ ਹੈ।੩।

ਪ੍ਰਭੂ ਨੇ (ਜਗਤ ਵਿਚ ਬੇਅੰਤ ਜੂਨਾਂ ਦੇ ਜੀਵਾਂ ਦੀਆਂ) ਅਨੇਕ (ਸਰੀਰ-) ਕੋਠੜੀਆਂ ਕਈ ਕਿਸਮਾਂ ਦੀਆਂ ਬਣਾ ਦਿੱਤੀਆਂ ਹਨ ਤੇ ਪ੍ਰਭੂ ਆਪ ਹੀ (ਸਭ ਦਾ) ਰਾਖਾ ਬਣਿਆ ਹੋਇਆ ਹੈ। ਇਹ ਵਿਚਾਰਾ ਜੀਵ (ਆਪਣੇ ਆਪ) ਕੁਝ ਭੀ ਕਰਨ ਜੋਗਾ ਨਹੀਂ ਹੈ। ਜਿਹੋ ਜਿਹੇ ਸਰੀਰ ਵਿਚ ਪਰਮਾਤਮਾ ਇਸ ਨੂੰ ਰੱਖਦਾ ਹੈ, ਉਹੋ ਜਿਹੇ ਸਰੀਰ ਵਿਚ ਇਸ ਨੂੰ ਰਹਿਣਾ ਪੈਂਦਾ ਹੈ।੪।

ਹੇ ਨਾਨਕ! ਆਖ—ਜਿਸ ਪਰਮਾਤਮਾ ਨੇ ਇਹ ਜਗਤ ਰਚਿਆ ਹੈ, ਜਿਸ ਪਰਮਾਤਮਾ ਨੇ ਇਹ ਸਾਰੀ ਖੇਡ ਬਣਾਈ ਹੈ, ਓਹੀ (ਇਸ ਦੇ ਭੇਦ ਨੂੰ) ਜਾਣਦਾ ਹੈ। ਉਹ ਪਰਮਾਤਮਾ ਪਰੇ ਤੋਂ ਪਰੇ ਹੈ, (ਸਾਰੀ ਰਚਨਾ ਦਾ) ਮਾਲਕ ਹੈ, ਤੇ ਉਹ ਆਪਣੇ ਕੰਮਾਂ ਦੀ ਕਦਰ ਆਪ ਹੀ ਜਾਣਦਾ ਹੈ।੫।]

ਪਰੰਪਰਾਗਤ ਗੁਰ-ਇਤਿਹਾਸ ਵਿਚ ਐਸਾ ਜ਼ਿਕਰ ਵੀ ਹੈ ਕਿ ਇਕ ਸਤਿਸੰਗੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਦਰਬਾਰ ਹਾਜ਼ਰ ਹੋਇਆ ਤੇ ਉਸ ਨੇ ਅਤਿ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਦੀ ਚਰਣ ਸ਼ਰਣ ਵਿਚ ਆਉਣ ਤੋਂ ਪਹਿਲਾਂ ਤਾਂ ਮੈਂ ਬੜਾ ਬੇਪਰਵਾਹ ਹੋ ਕੇ ਸੌਂਦਾ ਸਾਂ। ਜੇਕਰ ਕੋਈ ਕਾਰੋਬਾਰੀ ਫ਼ਿਕਰ ਜਾਂ ਘਰੋਗੀ ਚਿੰਤਾ ਵਿਆਪਦੀ ਤਾਂ ਅਗਿਆਨਤਾ ਵੱਸ ਨਸ਼ੇ ਆਦਿਕ ਦੀ ਵਰਤੋਂ ਕਰ ਕੇ ਬੇਹੋਸ਼ੀ ਦੀ ਹਾਲਤ ਵਿਚ ਚਲੇ ਜਾਂਦਾ ਸਾਂ, ਪਰ ਹੁਣ ਜਦੋਂ ਤੋਂ ਆਪ ਜੀ ਦੀ ਬਖ਼ਸ਼ਿਸ਼ ਹੋਈ ਹੈ ਅਤੇ ਸਤਿਸੰਗ ਵਿੱਚੋਂ ਨਾਮ ਮਹਾਂ ਰਸ ਦਾ ਅਨੰਦ ਆਉਣਾ ਸ਼ੁਰੂ ਹੋਇਆ ਹੈ, ਤਦੋਂ ਤੋਂ ਨਸ਼ੇ ਆਦਿਕ ਬਿਖੇ-ਰਸ ਤਾਂ ਭਾਵੇਂ ਫਿੱਕੇ ਪੈ ਕੇ ਆਪਣੇ ਆਪ ਹੀ ਛੁੱਟਦੇ ਜਾ ਰਹੇ ਹਨ, ਪਰੰਤੂ ਹੁਣ ਪ੍ਰਲੋਕ ਵਿਚਲੇ ਨਰਕ ਤੇ ਜਮਾਂ ਆਦਿਕ ਦੇ ਡਰ ਮੈਨੂੰ ਬੜਾ ਚਿੰਤਾਤੁਰ ਕਰ ਰਹੇ ਹਨ, ਕਿਉਂਕਿ ਪਹਿਲਾਂ ਤਾਂ ਮੈਂ ਮੰਦਕਰਮੀ ਹੀ ਬਣਿਆ ਰਿਹਾ ਹਾਂ।

ਮਹਾਰਾਜ ਜੀ! ਜਿਵੇਂ ਕਿਸੇ ਲਹਿਰਾਂ ਨਾਲ ਭਰਪੂਰ ਸਮੁੰਦਰ ਦੇ ਦਰਮਿਆਨ ਖੜ੍ਹੇ ਹੋਈਏ ਤੇ ਸਾਰੇ ਪਾਸੇ ਪਾਣੀ ਦੇਖ ਕੇ ਭੈ-ਭੀਤ ਹੋਈਦਾ ਹੈ, ਤਿਵੇਂ ਹੀ ਸੰਸਾਰ ਸਾਗਰ ਦਾ ਡਰ ਵੱਢ-ਵੱਢ ਖਾਂਦਾ ਹੈ। ਇਉਂ ਜਾਪਦਾ ਹੈ ਕਿ ਜਿਵੇਂ ਮੈਂ ਡੁੱਬਦਾ ਜਾ ਰਿਹਾ ਹੋਵਾਂ। ਸੋ ਇਸ ਲਈ ਕਿਰਪਾ ਕਰਕੇ ਅਜਿਹਾ ਉਪਦੇਸ਼ ਬਖ਼ਸ਼ੋ, ਜਿਸ ਦੁਆਰਾ ਬਿਖਮ ਤੇ ਡਰਾਵਣੇ ਸੰਸਾਰ-ਸਮੁੰਦਰ ਤੋਂ ਪਾਰ ਹੋ ਸਕਾਂ। ਮਹਾਰਾਜ! ਐਸੀ ਕਿਰਪਾ ਕਰੋ, ਜਿਸ ਸਦਕਾ ਮੈਂ ਨਿਸਚਿੰਤ ਤੇ ਨਿਰਭੈ ਹੋ ਕੇ ਜੀਊ ਸਕਾਂ।

ਗੁਰਦੇਵ ਜੀ ਬੋਲੇ—ਭਾਈ ਇਹ ਸਾਰਾ ਸਤਿਸੰਗ ਦਾ ਹੀ ਪ੍ਰਤਾਪ ਹੈ। ਮਨ ਅੰਦਰ ਇਸ ਤਰ੍ਹਾਂ ਦੇ ਸੁਆਲ ਖੜੇ ਹੋਣੇ ਜਾਗਰੂਕ ਮਨ ਦੀ ਨਿਸ਼ਾਨੀ ਹਨ। ਇਸ ਤੋਂ ਇਹ ਤੱਥ ਵੀ ਨਿਸਚੇ ਹੁੰਦਾ ਹੈ ਕਿ ਤੇਰੇ ਅੰਦਰ ਪ੍ਰਭੂ ਜੀ ਲਈ ਪਿਆਰ ਪੈਦਾ ਹੋਇਆ ਹੈ, ਪਰ ਇਹ ਵੀ ਸੱਚ ਹੈ ਕਿ ਇਸ ਪ੍ਰਕਾਰ ਦੇ ਸਾਰੇ ਡਰ ਸਾਰੀ ਅਗਿਆਨਤਾ ਦਾ ਹੀ ਸਿੱਟਾ ਹਨ। ਇਹ ਸਭ ਭਰਮ ਹਨ। ਭਾਈ! ਇਕ ਪਰਮਾਤਮਾ ਦੀ ਵਿਆਪਕਤਾ ਦਾ ਅਹਿਸਾਸ ਕਰਕੇ ਉਸ ਦੇ ਨਿਰਮਲ-ਭਉ ਵਿਚ ਰਹੋ। ਗੁਰਬਾਣੀ ਨੂੰ ਗਹਿਰਾਈ ਵਿਚ ਵਿਚਾਰੋ ਅਤੇ ਆਪਣੇ ਸਾਰੇ ਡਰ ਭਰਮ-ਭਉ ਦੂਰ ਕਰੋ।

ਕਿਉਂਕਿ, ਇੱਕੋ ਪ੍ਰਭੂ ਸਭ ਦਾ ਕਰਨਹਾਰ ਤੇ ਆਸਰਾ ਹੈ ਅਤੇ ਉਸ ਇਕ ਪ੍ਰਭੂ ਦਾ ਹੀ ਹੁਕਮ ਵਰਤ ਰਿਹਾ ਹੈ, ਜਿਸਦਾ ਕੋਈ ਸ਼ਰੀਕ ਨਹੀਂ ਹੈ। ਇਸ ਲਈ ਅੰਦਰੋਂ ਹੋਰ ਦਾ ਡਰ ਅਤੇ ਭਰਮ ਦੂਰ ਕਰ ਦੇਹ ਅਤੇ ਉਸ ਹਰੀ ਦੀ ਉਸਤਤਿ ਕਰ ਜੋ ਤੇਰੀ ਸਭ ਥਾਈਂ ਰਾਖੀ ਕਰਦਾ ਹੈ। ਜਿਸ ਉੱਤੇ ਪਰਮਾਤਮਾ ਦਿਆਲ ਹੁੰਦਾ ਹੈ, ਉਹ ਜੀਵ ਉਸ ਨੂੰ ਸਿਮਰ ਕੇ ਔਖੇ ਸੰਸਾਰ ਦੇ ਡਰ ਤੋਂ ਪਾਰ ਹੋ ਜਾਂਦਾ ਹੈ:

**ਪਉੜੀ ॥**
**ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ ॥**
**ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ ॥**
**ਹਰਿ ਤਿਸੁ ਬਿਨੁ ਕੋਈ ਨਾਹਿ ਡਰੁ ਭ੍ਰਮੁ ਭਉ ਦੂਰਿ ਕਰਿ ॥**
**ਹਰਿ ਤਿਸੈ ਨੋ ਸਾਲਾਹਿ ਜਿ ਤੁਧੁ ਰਖੈ ਬਾਹਰਿ ਘਰਿ ॥**
**ਹਰਿ ਜਿਸ ਨੋ ਹੋਇ ਦਇਆਲੁ ਸੋ ਹਰਿ ਜਪਿ ਭਉ ਬਿਖਮੁ ਤਰਿ ॥**

*(ਵਾਰ ਸਿਰੀਰਾਗ ਮ: ੪, ਪੰਨਾ 83)*

ਭਾਈ! ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਤਾਂ ਆਵਾਗਵਨ ਅਤੇ ਪ੍ਰਲੋਕ ਵਿਚਲੇ ਨਰਕਾਂ ਤੇ ਜਮਾਂ ਆਦਿਕ ਦੇ ਸਾਡੇ ਇਹ ਸਾਰੇ ਭਰਮ ਰੂਪੀ ਡਰ ਪਹਿਲਾਂ ਹੀ ਦੂਰ ਕਰ ਦਿੱਤੇ ਹਨ। "ਤਿਨ ਭਉ ਸਗਲ ਚੁਕਾਈਐ ॥"[3] ਲੋੜ ਤਾਂ ਇਹ ਹੈ ਕਿ ਅਸੀਂ ਗੁਰਬਾਣੀ ਨੂੰ ਗੁਰੂ ਨਾਨਕ ਦ੍ਰਿਸ਼ਟੀਕੋਣ ਤੋਂ ਵਿਚਾਰਨ ਦੀ ਜੁਗਤਿ ਅਪਨਾਈਏ ਅਤੇ ਗੁਰਬਾਣੀ ਵਿਚ ਵਰਤੀ ਸਮੇਂ ਦੀ ਪ੍ਰਚਲਿਤ ਧਾਰਮਿਕ ਸ਼ਬਦਾਵਲੀ ਤੇ ਮੁਹਾਵਰਿਆਂ ਤੋਂ ਭੁਲੇਖਾ ਖਾ ਕੇ ਗੁਰਮਤਿ ਦੇ ਗਾਡੀ ਰਾਹ ਤੋਂ ਨਾ ਭਟਕੀਏ।

ਗੁਰਦੇਵ ਜੀ ਦਾ ਵਿਚਾਰ ਹੈ ਕਿ ਐਸੇ ਡਰ ਤਦੋਂ ਤਕ ਹੀ ਮਨੁੱਖੀ ਮਨ ਅੰਦਰ ਸਹਿਮ ਤੇ ਘਬਰਾਹਟ ਪੈਦਾ ਕਰਨ ਦਾ ਕਾਰਨ ਬਣਦੇ ਹਨ, ਜਦੋਂ ਤਕ ਉਸ ਦਾ ਹਿਰਦਾ ਪ੍ਰਭੂ ਜੀ ਦੇ ਨਿਰਮਲ-ਭਉ ਅਰਥਾਤ ਰੱਬੀ-ਅਦਬ ਤੋਂ ਖ਼ਾਲੀ ਰਹਿੰਦਾ ਹੈ। ਅਸਲ ਵਿਚ ਹਕੀਕਤ ਤਾਂ ਇਹ ਹੈ ਕਿ ਰੱਬੀ-ਅਦਬ ਵਿਚ ਜੀਉਣਾ ਹੀ ਰੱਬ ਦੀ ਹਜ਼ੂਰੀ ਹੈ ਅਤੇ ਅਜਿਹਾ ਜੀਵਨ ਢੰਗ ਹੀ ਹੈ ਮਨੁੱਖ ਦਾ ਸੰਸਾਰ-ਸਮੁੰਦਰ ਤੋਂ ਪਾਰ ਹੋਣਾ।

ਦੇਖੋ! ਗੁਰੂ ਨਾਨਕ ਸਾਹਿਬ ਪ੍ਰਭੂ ਜੀ ਨੂੰ ਸੰਬੋਧਨ ਕਰ ਕੇ ਆਖਦੇ ਹਨ ਕਿ

---

3. ਧਨਾਸਰੀ ਨਾਮਦੇਵ ਜ਼ੀ, ਪੰਨਾ 693.

ਹੇ ਪ੍ਰਭੂ! ਤੇਰਾ ਡਰ-ਅਦਬ ਟਿਕਣ ਦੇ ਥਾਂ ਜੇ ਜੀਵ ਦੇ ਹਿਰਦੇ ਵਿਚ ਕੋਈ ਹੋਰ ਡਰ ਟਿਕਿਆ ਰਹੇ, ਤਾਂ ਜੀਵ ਸਦਾ ਸਹਿਮਿਆ ਰਹਿੰਦਾ ਹੈ, ਮਨ ਦੀ ਘਬਰਾਹਟ ਮਨ ਦਾ ਸਹਿਮ ਹਰ ਵੇਲੇ ਬਣਿਆ ਰਹਿੰਦਾ ਹੈ। ਹੇ ਪ੍ਰਭੂ! ਤੇਰੇ ਡਰ-ਅਦਬ ਵਿਚ ਰਿਹਾਂ ਉਹ ਆਤਮਿਕ ਅਵਸਥਾ ਮਿਲ ਜਾਂਦੀ ਹੈ ਜਿਥੇ ਮਨ ਤੇਰੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ, ਹਿਰਦੇ ਵਿਚ ਇਹ ਯਕੀਨ ਬਣ ਜਾਂਦਾ ਹੈ ਕਿ ਤੂੰ ਮੇਰੇ ਅੰਦਰ ਵੱਸਦਾ ਹੈਂ ਤੇ ਸਭ ਵਿਚ ਵੱਸਦਾ ਹੈਂ। ਤੇਰੇ ਡਰ ਵਿਚ ਰਿਹਾਂ (ਦੁਨੀਆ ਦਾ ਹਰੇਕ ਕਿਸਮ ਦਾ) ਸਹਿਮ ਦੂਰ ਹੋ ਜਾਂਦਾ ਹੈ। ਤੇਰਾ ਡਰ ਐਸਾ ਨਹੀਂ ਹੁੰਦਾ ਕਿ ਉਸ ਡਰ ਵਿਚ ਰਿਹਾਂ ਕੋਈ ਹੋਰ ਸਹਿਮ ਟਿਕਿਆ ਰਹੇ :

**ਡਰਿ ਘਰੁ, ਘਰਿ ਡਰੁ, ਡਰਿ ਡਰੁ ਜਾਇ ॥**
**ਸੋ ਡਰੁ ਕੇਹਾ, ਜਿਤੁ ਡਰਿ ਡਰੁ ਪਾਇ ॥...**
**ਡਰੀਐ, ਜੇ ਡਰੁ ਹੋਵੈ ਹੋਰੁ ॥**
**ਡਰਿ ਡਰਿ ਡਰਣਾ ਮਨ ਕਾ ਸੋਰੁ ॥੧॥ਰਹਾਉ॥**

*(ਗਉੜੀ ਗੁਆਰੇਰੀ ਮ: ੧, ਪੰਨਾ 151)*

ਪ੍ਰਭੂ ਦੇ ਡਰ-ਅਦਬ ਵਿਚ ਰਿਹਾਂ ਹੀ ਇਹ ਯਕੀਨ ਬਣ ਸਕਦਾ ਹੈ ਕਿ ਜੀਵ ਨਾ ਮਰਦਾ ਹੈ, ਨਾ ਕਿਤੇ ਡੁੱਬ ਸਕਦਾ ਹੈ ਅਤੇ ਨਾ ਕਿਤੋਂ ਤਰਦਾ ਹੈ, ਭਾਵ, ਜਿਹੜਾ ਕਿਤੇ ਡੁੱਬਦਾ ਹੀ ਨਹੀਂ, ਉਸ ਦੇ ਤਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਯਕੀਨ ਬਣਿਆ ਰਹਿੰਦਾ ਹੈ ਕਿ ਜਿਸ ਪਰਮਾਤਮਾ ਨੇ ਇਹ ਜਗਤ ਬਣਾਇਆ ਹੈ ਉਹੀ ਸਭ ਕੁਝ ਕਰ ਰਿਹਾ ਹੈ, ਉਸ ਦੇ ਹੁਕਮ ਵਿਚ ਹੀ ਜੀਵ ਜੰਮਦਾ ਹੈ ਤੇ ਹੁਕਮ ਵਿਚ ਹੀ ਮਰਦਾ ਹੈ, ਹਰੇਕ ਅਵਸਥਾ ਵਿਚ ਜੀਵ ਨੂੰ ਉਸ ਦੇ ਹੁਕਮ ਵਿਚ ਟਿਕੇ ਰਹਿਣਾ ਪੈਂਦਾ ਹੈ :

**ਨਾ ਜੀਉ ਮਰੈ ਨ ਡੂਬੈ ਤਰੈ ॥**
**ਜਿਨਿ ਕਿਛੁ ਕੀਆ, ਸੋ ਕਿਛੁ ਕਰੈ ॥**
**ਹੁਕਮੇ ਆਵੈ ਹੁਕਮੇ ਜਾਇ ॥**
**ਆਗੈ ਪਾਛੈ ਹੁਕਮਿ ਸਮਾਇ ॥੨॥** *(ਗਉੜੀ ਗੁਆਰੇਰੀ ਮ: ੧, ਪੰਨਾ 151)*

ਪਰੰਤੂ, ਜਿਸ ਹਿਰਦੇ ਵਿਚ ਪ੍ਰਭੂ ਜੀ ਦੀ ਵਿਆਪਕਤਾ ਦਾ ਡਰ-ਅਦਬ ਨਹੀਂ ਹੈ, ਮੋਹ ਹੈ, ਅਹੰਕਾਰ ਹੈ, ਉਸ ਨੂੰ ਕਈ ਕਿਸਮ ਦੇ ਦੁਨਿਆਵੀ ਡਰ ਬਣੇ ਰਹਿੰਦੇ ਹਨ, ਕਿਉਂਕਿ ਉਸ ਦੇ ਹਿਰਦੇ ਵਿਚ ਤ੍ਰਿਸ਼ਨਾ ਦੀ ਕਾਂਗ ਨਦੀ ਵਾਂਗ ਠਾਠਾਂ ਮਾਰ ਰਹੀ ਹੁੰਦੀ ਹੈ। ਭਾਈ! ਪ੍ਰਭੂ ਦਾ ਡਰ-ਅਦਬ ਤਾਂ ਆਤਮਿਕ ਜੀਵਨ ਦੀ ਖ਼ੁਰਾਕ ਹੈ, ਆਤਮਾਂ ਦਾ ਆਸਰਾ ਹੈ; ਜੋ ਇਹ ਖ਼ੁਰਾਕ ਨਹੀਂ ਖਾਂਦੇ, ਉਹ ਦੁਨਿਆਵੀ ਸਹਿਮ ਵਿਚ ਜੀਉਂਦੇ ਕਮਲੇ ਹੋਏ ਰਹਿੰਦੇ ਹਨ :

**ਹੰਸੁ ਹੇਤੁ ਆਸਾ ਅਸਮਾਨੁ ॥**
**ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ ॥**
**ਭਉ ਖਾਣਾ ਪੀਣਾ ਆਧਾਰੁ ॥**
**ਵਿਣੁ ਖਾਧੇ ਮਰਿ ਹੋਹਿ ਗਵਾਰ ॥੩॥** *(ਗਉੜੀ ਗੁਆਰੇਰੀ ਮ: ੧, ਪੰਨਾ 151)*

ਸਤਿਸੰਗੀ ਸੱਜਣ ਨੂੰ ਸਮਝਾਂਦਿਆਂ ਗੁਰੂ ਰਾਮਦਾਸ ਜੀ ਮਹਾਰਾਜ ਨੇ ਆਖਿਆ ਕਿ ਇਸੇ ਲਈ ਹੀ ਮੈਂ ਵੀ ਪ੍ਰਭੂ ਜੀ ਨੂੰ ਸੰਬੋਧਿਤ ਹੋ ਕੇ ਇਹੀ ਬਚਨ ਕੀਤੇ ਹਨ ਕਿ ਹੇ ਪ੍ਰਭੂ! ਜਦੋਂ ਮੈਂ ਇਸ ਸੰਸਾਰ-ਸਮੁੰਦਰ ਨੂੰ ਵੇਖਦਾ ਹਾਂ ਤਾਂ ਡਰ ਨਾਲ ਸਹਿਮ ਜਾਂਦਾ ਹਾਂ ਕਿ ਕਿਵੇਂ ਇਸ ਵਿੱਚੋਂ ਬਚ ਕੇ ਲੰਘਾਂਗਾ, ਪਰ ਤੇਰੇ ਨਿਰਮਲ-ਭਉ ਵਿਚ ਰਿਹਾਂ ਇਸ ਸੰਸਾਰ-ਸਮੁੰਦਰ ਦਾ ਕੋਈ ਡਰ ਨਹੀਂ ਰਹਿ ਜਾਂਦਾ, ਕਿਉਂਕਿ ਗੁਰੂ ਦੇ ਸ਼ਬਦ ਦੀ ਰਾਹੀਂ ਮੈਂ ਸੰਤੋਖ ਵਾਲਾ ਬਣ ਰਿਹਾ ਹਾਂ ਤੇ ਪ੍ਰਭੂ ਦੇ ਨਾਮ ਦੀ ਬਦੌਲਤ ਡਰ ਕੇ ਸਹਿਮਣ ਦੀ ਥਾਂ ਮੈਂ ਖਿੜਿਆ ਰਹਿੰਦਾ ਹਾਂ।

**ਸਾਗਰੁ ਦੇਖਉ ਡਰਿ ਮਰਉ, ਭੈ ਤੇਰੈ ਡਰੁ ਨਾਹਿ ॥**
**ਗੁਰ ਕੈ ਸਬਦਿ ਸੰਤੋਖੀਆ, ਨਾਨਕ ਬਿਗਸਾ ਨਾਇ ॥**

*(ਵਾਰ ਮਾਰੂ, ਮ: 8, ਪੰਨਾ 1087)*

ਇਹੀ ਕਾਰਨ ਹੈ ਕਿ ਭੱਟ ਨਲ੍ਹ ਜੀ ਆਪਣੇ ਮਨ ਨੂੰ ਸਮਝਾਂਦੇ ਹੋਏ ਆਖਦੇ ਹਨ ਕਿ ਜੋ ਗੁਰੂ ਰਾਮਦਾਸ ਸਦਾ ਨਿਰਵੈਰ ਤੇ ਨਿਰਭਉ ਨਿਰੰਕਾਰ ਨੂੰ ਜਪਦਾ ਹੈ, ਤੇ ਸਤਿਗੁਰੂ ਦੇ ਸ਼ਬਦ ਦੇ ਪ੍ਰੇਮ ਦੇ ਆਨੰਦ ਵਿਚ ਹਰੀ ਦੀ ਭਗਤੀ ਦ੍ਰਿੜ੍ਹ ਕਰਦਾ ਹੈ, ਉਸ ਗੁਰੂ ਦੇ ਸਨਮੁਖ ਹੋ ਕੇ, ਹੇ ਮੂਰਖ ਮਨ! (ਹਰੀ ਦਾ) ਨਾਮ ਜਪ, ਤੇ ਭਰਮ ਛੱਡ ਦੇਹ, ਸ਼ਰਧਾ ਨਾਲ 'ਗੁਰੂ' 'ਗੁਰੂ' ਕਰ। [ਨੋਟ: ਇਥੇ ਵੀ ਨਾਮ ਜਪਣ ਅਤੇ ਗੁਰੂ-ਗੁਰੂ ਆਖਣ ਤੋਂ ਭਾਵ ਹੈ ਕਿ ਸਿੱਖ ਹਮੇਸ਼ਾ ਰੱਬੀ ਯਾਦ ਵਿਚ ਜੀਵੇ ਅਤੇ ਹਰ ਪ੍ਰਕਾਰ ਦਾ ਕਾਰ-ਵਿਹਾਰ ਗੁਰ-ਸ਼ਬਦ ਦੀ ਰੌਸ਼ਨੀ ਵਿਚ ਕਰੇ।] ਭੱਟ ਜੀ ਦਾ ਰਚਿਤ ਸਵੱਈਆ ਹੈ:

**ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ,**
**ਪ੍ਰੇਮ ਗੁਰ ਸਬਦ ਰਸਿ ਕਰਤ ਦ੍ਰਿੜ੍ਹ ਭਗਤਿ ਹਰਿ ॥**
**ਮੁਗਧ ਮਨ ਭ੍ਰਮੁ ਤਜਹੁ, ਨਾਮੁ ਗੁਰਮੁਖਿ ਭਜਹੁ,**
**ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ, ਸਤਿ ਕਰਿ ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1400)*

ਕਿਉਂਕਿ, ਭੱਟ-ਜਥੇ ਦੇ ਮੁਖੀ ਕਲਸਹਾਰ ਜੀ ਉੱਚੀ-ਉੱਚੀ ਹੋਕਾ ਦੇ ਰਹੇ ਸਨ ਕਿ ਸੰਸਾਰ ਦੇ ਲੋਕੋ! ਗੁਰੂ ਰਾਮਦਾਸ ਜੀ ਸਦਾ ਭਰਪੂਰ ਰਹਿਣ ਵਾਲੇ ਅੰਮ੍ਰਿਤ ਦੇ ਐਸੇ ਸਰੋਵਰ ਹਨ, ਜਿਨ੍ਹਾਂ ਵਿੱਚੋਂ ਅਟੱਲ ਪਦਵੀ ਬਖ਼ਸ਼ਣ ਵਾਲੇ ਬਾਣੀ ਰੂਪ ਅੰਮ੍ਰਿਤ ਦੇ ਚਸ਼ਮੇ ਵਗ ਰਹੇ ਹਨ। ਜਿਹੜੇ ਗੁਰ-ਸਿਖ ਸੰਤ ਇਸ ਨਾਮ ਅੰਮ੍ਰਿਤ ਨੂੰ ਪੀਂਦੇ ਹਨ ਅਤੇ ਇਸ਼ਨਾਨ ਕਰ ਕੇ ਆਪਣੇ ਮਨ ਨੂੰ ਨਿਰਮਲ ਕਰ ਲੈਂਦੇ ਹਨ, ਗੁਰੂ ਰਾਮਦਾਸ ਜੀ ਨੇ ਉਨ੍ਹਾਂ ਸੰਤ-ਜਨਾਂ ਦਾ ਹਰ ਪ੍ਰਕਾਰ ਦਾ ਡਰ ਦੂਰ ਕਰ ਕੇ ਉਨ੍ਹਾਂ ਨੂੰ ਨਿਰਭੈਤਾ ਦੀ ਪਦਵੀ ਬਖ਼ਸ਼ ਦਿੱਤੀ ਹੈ ਅਤੇ ਆਪਣਾ ਸ਼ਬਦ ਸੁਣਾਉਂਦਿਆਂ ਹੀ ਉਨ੍ਹਾਂ ਨੂੰ ਭਵਜਲ ਤੋਂ ਪਾਰ ਉਤਾਰ ਦਿੱਤਾ ਹੈ। ਠਾਕੁਰ ਹਰਦਾਸ ਜੀ ਦੇ ਸਪੁੱਤ੍ਰ ਗੁਰੂ ਰਾਮਦਾਸ ਜੀ ਹਿਰਦੇ-ਰੂਪ ਖ਼ਾਲੀ ਸਰੋਵਰਾਂ ਨੂੰ ਨਾਮ-ਅੰਮ੍ਰਿਤ ਨਾਲ ਭਰਨ ਵਾਲੇ ਹਨ:

**ਛੁਟਤ ਪਰਵਾਹ ਅਮਿਅ ਅਮਰਾ ਪਦ, ਅੰਮ੍ਰਿਤ ਸਰੋਵਰ ਸਦ ਭਰਿਆ ॥**
**ਤੇ ਪੀਵਹਿ ਸੰਤ, ਕਰਹਿ ਮਨਿ ਮਜਨੁ, ਪੁਬ ਜਿਨਹੁ ਸੇਵਾ ਕਰੀਆ ॥**

**ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ, ਸਬਦ ਮਾਤ੍ਰ ਤੇ ਉਧਰ ਧਰੇ ॥**
**ਕਵਿ ਕਲ੍ਯ, ਠਕੁਰ ਹਰਦਾਸ ਤਨੇ, ਗੁਰ ਰਾਮਦਾਸ ਸਰ ਅਭਰ ਭਰੇ ॥੨॥**
*(ਸਵਈਏ ਮਹਲੇ ਚਉਥੇ ਕੇ, ਪੰਨਾ 1396)*

ਕਥਾ ਹੈ ਕਿ ਭਗਤ ਕਬੀਰ ਜੀ ਹੁਰਾਂ ਪਾਸ ਇਕ ਬਹੁਤ ਸੂਝਵਾਨ ਸੱਜਣ ਆਪਣੇ ਕੁਝ ਸੰਗੀ ਸਾਥੀਆਂ ਸਮੇਤ ਆਇਆ ਅਤੇ ਉਸ ਨੇ ਨਮਸਕਾਰ ਕਰਨ ਉਪਰੰਤ ਬੜੇ ਅਦਬ ਨਾਲ ਆਖਿਆ—ਮਹਾਰਾਜ ਜੀ! ਆਪ ਜੀ ਤਾਂ ਨਿਰਭੈਤਾ ਦੀ ਇਕ ਜੀਉਂਦੀ ਜਾਗਦੀ ਮਿਸਾਲ ਹੋ। ਹਰ ਥਾਂ, ਹਰ ਵੇਲੇ ਨਿਰਭਉ ਹੋ ਕੇ ਵਿਚਰਦੇ ਹੋ। ਮਹਾਰਾਜ! ਮੇਰੀ ਸਮਝ ਵਿਚ ਤੁਸੀਂ ਹੀ ਇਕ ਪਹਿਲੇ ਇਨਸਾਨ ਹੋ, ਜਿਨ੍ਹਾਂ ਸਮਾਜਿਕ ਭਾਈਚਾਰੇ ਦਾ ਗੁਰੂ ਬਣ ਬੈਠੇ ਬ੍ਰਾਹਮਣ ਨੂੰ ਕੇਵਲ ਖਰੀਆਂ ਖਰੀਆਂ ਸੁਣਾਉਣ ਦੀ ਦਲੇਰੀ ਹੀ ਨਹੀਂ ਕੀਤੀ, ਸਗੋਂ ਉਸ ਨੂੰ ਗੁਰੂ ਮੰਨਣ ਤੋਂ ਇਨਕਾਰ ਕਰ ਕੇ ਉਸ ਵਿਰੁੱਧ ਇਕ ਬਗ਼ਾਵਤ ਖੜੀ ਕਰ ਦਿੱਤੀ ਹੈ। ਐਸੀ ਹਿੰਮਤ ਕੋਈ ਨਿਡਰ ਇਨਸਾਨ ਹੀ ਕਰ ਸਕਦਾ ਹੈ। ਮਹਾਰਾਜ! ਹੁਣ ਤਾਂ ਤੁਹਾਡੇ ਕਈ ਨਿਰਭੈਤਾ ਭਰੇ ਬੋਲ ਸਾਡੇ ਕੰਨਾਂ ਵਿਚ ਅੱਠੇ ਪਹਿਰ ਗੂੰਜਣ ਲੱਗ ਪਏ ਹਨ। ਜਿਵੇਂ:

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥**
**ਤਉ ਆਨ ਬਾਟ ਕਾਹੇ ਨਹੀ ਆਇਆ ॥**
**ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥**
**ਹਮ ਕਤ ਲੋਹੂ ਤੁਮ ਕਤ ਦੂਧ ॥** *(ਗਉੜੀ ਕਬੀਰ ਜੀ, ਪੰਨਾ 324)*

**ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥**
**ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥**
*(ਸਲੋਕ ਕਬੀਰ ਜੀ, ਪੰਨਾ 1377)*

ਮਹਾਰਾਜ! ਅਸੀਂ ਸਮਝਦੇ ਹਾਂ ਕਿ ਐਸੇ ਲੋਕਾਂ ਦੀਆਂ ਚੁਗ਼ਲੀਆਂ ਕਾਰਨ ਤੁਹਾਨੂੰ ਹੰਕਾਰੀ ਹਾਕਮਾਂ ਦੇ ਕਸ਼ਟ ਵੀ ਸਹਿਣੇ ਪੈ ਰਹੇ ਹਨ। ਕਿਧਰੇ ਹਾਥੀ ਹੇਠ ਲਤਾੜਨ ਦਾ ਕੋਝਾ ਯਤਨ ਕੀਤਾ ਜਾਂਦਾ ਹੈ ਅਤੇ ਕਿਧਰੇ ਦਰਿਆ ਵਿਚ ਸੁੱਟ ਕੇ ਮਾਰਨ ਦਾ। ਪਰ, ਕਮਾਲ ਹੋ ਗਈ, ਤੁਸੀਂ ਐਸੇ ਵੇਲੇ ਵੀ ਕਿਸੇ ਪੱਖੋਂ ਡਰੇ ਨਹੀਂ ਅਤੇ ਡੋਲੇ ਨਹੀਂ, ਸਗੋਂ ਅਸਾਂ ਸੁਣਿਆ ਹੈ ਕਿ ਤੁਸੀਂ ਕਿਸੇ ਐਸੀ ਅਉਖੀ ਘੜੀ ਵਿਚ ਵੀ ਬਹੁਤ ਬੇਖ਼ੌਫ਼ ਤੇ ਨਿਰਵੈਰ ਹੋ ਕੇ ਆਖਿਆ ਸੀ ਕਿ ਭਲਿਓ! ਜਿਸ ਮਨੁੱਖ ਦਾ ਮਨ ਪ੍ਰਭੂ ਦੇ ਸੁਹਣੇ ਚਰਨਾਂ ਵਿਚ ਲੀਨ ਰਹੇ, ਉਸ ਦਾ ਮਨ ਕਿਸੇ ਕਸ਼ਟ ਵੇਲੇ ਡੋਲਦਾ ਨਹੀਂ, ਉਸ ਦੇ ਸਰੀਰ ਨੂੰ ਕਸ਼ਟ ਦੇ ਦੇ ਕੇ ਡਰਾਉਣ ਤੋਂ ਕੋਈ ਲਾਭ ਨਹੀਂ ਹੋ ਸਕਦਾ। ਜੀ ਮੇਰੇ ਨਾਚੀਜ਼ ਦੇ ਖ਼ਿਆਲ ਅਨੁਸਾਰ "ਮਨੁ ਨ ਡਿਗੈ, ਤਨੁ ਕਾਹੇ ਕਉ ਡਰਾਇ ॥ ਚਰਨ ਕਮਲ ਚਿਤੁ ਰਹਿਓ ਸਮਾਇ ॥"[4] ਦੀ ਤੁਹਾਡੀ ਕਹੀ ਪੰਕਤੀ ਕੁਝ ਇਹੀ ਭਾਵ ਪ੍ਰਗਟ ਕਰਦੀ ਹੈ।

ਮਹਾਰਾਜ! ਅਸੀਂ ਤੁਹਾਡੀ ਰੀਸ ਤਾਂ ਨਹੀਂ ਕਰ ਸਕਦੇ, ਕਿਉਂਕਿ ਤੁਸੀਂ ਤਾਂ

---

4. ਭੈਰਉ ਕਬੀਰ ਜੀ, ਪੰਨਾ 1162.

ਰੱਬ ਵਿਚ ਲੀਨ ਪੂਰਨ ਭਗਤ ਹੋ ਅਤੇ ਅਸੀਂ ਹਉਮੈ ਦੇ ਸਾੜੇ ਤੇ ਤ੍ਰਿਸ਼ਨਾ ਦੇ ਮਾਰੇ ਦੁਨੀਆਦਾਰ, ਪਰ ਦਿਲ ਤਾਂ ਸਾਡਾ ਵੀ ਚਾਹੁੰਦਾ ਹੈ ਕਿ ਅਸੀਂ ਵੀ ਤੁਹਾਡੀ ਤਰ੍ਹਾਂ ਨਿਰਭਉ ਨਿਰਵੈਰ ਹੋ ਕੇ ਵਿਚਰੀਏ, ਕਿਉਂਕਿ ਕਿਸੇ ਪ੍ਰਕਾਰ ਦੇ ਡਰ ਭਉ ਅਤੇ ਵੈਰ ਵਿਰੋਧ ਵਿਚ ਜੀਉਣ ਵਾਲਾ ਬੰਦਾ ਕਿਤੇ ਸੁਖੀ ਨਹੀਂ ਰਹਿ ਸਕਦਾ।

ਮਹਾਰਾਜ ! ਅਸੀਂ ਇਹ ਵੀ ਸਮਝਦੇ ਹਾਂ ਕਿ ਇਹ ਸਭ ਸੇਵਾ-ਭਗਤੀ ਤੇ ਬੰਦਗੀ ਦੀ ਬਰਕਤ ਹੈ ਅਤੇ ਇਹੀ ਕਾਰਨ ਹੈ ਕਿ ਅਸੀਂ ਲੋਕ ਤੀਰਥ ਅਸਥਾਨਾਂ ਵੱਲ ਦੌੜਦੇ ਹਾਂ, ਪਰ ਸਾਨੂੰ ਇਉਂ ਜਾਪਦਾ ਹੈ ਕਿ ਡਰ ਉਥੇ ਵੀ ਸਾਡਾ ਪਿੱਛਾ ਨਹੀਂ ਛੱਡਦਾ, ਕਿਉਂਕਿ ਉਨ੍ਹਾਂ ਥਾਵਾਂ 'ਤੇ ਵੀ ਪਾਪ ਪੁੰਨ ਤੇ ਨਰਕ ਸੁਰਗ ਦੀ ਹੀ ਚਰਚਾ ਚੱਲਦੀ ਹੈ। ਆਪਣੇ ਪੁੰਨ ਕਰਮ ਨੂੰ ਧਿਆਨ ਵਿਚ ਲਿਆ ਕੇ ਜਿਥੇ ਨਾ ਮਿਟਣ ਵਾਲੀ ਸੁਰਗ ਦੀ ਲਾਲਸਾ ਬਣਦੀ ਹੈ, ਉਥੇ ਪਾਪ ਕਰਮਾਂ ਨੂੰ ਚਿਤਾਰ ਕੇ ਨਰਕਾਂ ਦਾ ਡਰ ਵੱਢ ਵੱਢ ਖਾਣ ਲੱਗਦਾ ਹੈ। ਇਸ ਲਈ ਅੱਜ ਅਸੀਂ ਤੁਹਾਡੇ ਤੋਂ ਪੁੱਛਣ ਆਏ ਹਾਂ ਕਿ ਮਹਾਰਾਜ ! ਦੁਨੀਆ ਵਿਚ ਕੋਈ ਐਸਾ ਟਿਕਾਣਾ ਵੀ ਹੈ, ਜਿਥੇ ਮਨੁੱਖ ਨਿਰਭਉ, ਨਿਡਰ ਹੋ ਕੇ ਜੀਉ ਸਕਦਾ ਹੈ ?

ਭਗਤ ਜੀ ਬੋਲੇ—ਮਿੱਤਰੋ ! ਜੀ ਆਇਆਂ ਨੂੰ। ਬਹੁਤ ਖ਼ੁਸ਼ੀ ਹੋਈ ਹੈ ਅੱਜ ਤੁਹਾਡੀਆਂ ਵਿਚਾਰਾਂ ਸੁਣ ਕੇ।

ਵੱਡੀ ਖ਼ੁਸ਼ੀ ਮੈਨੂੰ ਇਸ ਗੱਲ ਦੀ ਕਿ ਸਮਾਜ ਵਿਚ ਜਾਗਰੂਕਤਾ ਆ ਰਹੀ ਹੈ। ਸਚਾਈ ਨੂੰ ਸਮਝਣ ਵਾਲੇ ਕੁਝ ਤੁਹਾਡੇ ਵਰਗੇ ਸੂਝਵਾਨ ਲੋਕ ਵੀ ਹਨ। ਭਾਈ ! ਪਹਿਲੀ ਗੱਲ ਤਾਂ ਇਹ ਹੈ ਕਿ ਬਾਰ ਬਾਰ ਮੈਨੂੰ ਮਹਾਰਾਜ ! ਮਹਾਰਾਜ ! ਕਹਿਣ ਦੀ ਲੋੜ ਨਹੀਂ, ਮੈਂ ਵੀ ਤੁਹਾਡੇ ਵਰਗਾ ਇਨਸਾਨ ਤੇ ਤੁਹਾਡਾ ਹੀ ਇਕ ਭਰਾ ਹਾਂ। ਦੂਜੀ ਗੱਲ, ਤੁਸੀਂ ਪੁੱਛਿਆ ਹੈ ਕਿ ਉਹ ਕਿਹੜੀ ਥਾਂ ਹੈ ਜੋ ਡਰ ਤੋਂ ਖ਼ਾਲੀ ਹੈ ? ਜਿਥੇ ਰਿਹਾਂ ਹਿਰਦੇ ਦਾ ਡਰ ਦੂਰ ਹੋ ਸਕਦਾ ਹੈ, ਜਿਥੇ ਨਿਡਰ ਹੋ ਕੇ ਰਹਿ ਸਕੀਦਾ ਹੈ ?

**ਕਵਨੁ ਸੁ ਘਰੁ, ਜੋ ਨਿਰਭਉ ਕਹੀਐ ॥**
**ਭਉ ਭਜਿ ਜਾਇ, ਅਭੈ ਹੋਇ ਰਹੀਐ ॥** *(ਗਉੜੀ ਕਬੀਰ ਜੀ, ਪੰਨਾ 325)*

ਕਿਉਂਕਿ ਕਿਸੇ ਪਵਿਤ੍ਰ ਨਦੀ ਦੇ ਕੰਢੇ ਜਾਂ ਤੀਰਥ 'ਤੇ ਜਾ ਕੇ ਭੀ ਮਨ ਥਾਵੇਂ ਨਹੀਂ ਆਉਂਦਾ। ਇਸ ਦਾ ਕਾਰਨ ਇਹ ਹੈ ਕਿ ਓਥੇ ਵੀ ਲੋਕ ਪੁੰਨ-ਪਾਪ ਵਿਚ ਹੀ ਰੁੱਝੇ ਰਹਿੰਦੇ ਹਨ :

**ਤਟਿ ਤੀਰਥਿ ਨਹੀ ਮਨੁ ਪਤੀਆਇ ॥**
**ਚਾਰ ਅਚਾਰ ਰਹੇ ਉਰਝਾਇ ॥** *(ਗਉੜੀ ਕਬੀਰ ਜੀ, ਪੰਨਾ 325)*

ਭਾਈ ! ਇਹ ਸਾਰੀ ਸ੍ਰਿਸ਼ਟੀ ਪਰਮਾਤਮਾ ਦੀ ਬਣਾਈ ਹੋਈ ਅਤੇ ਇਸ ਸ੍ਰਿਸ਼ਟੀ ਦੇ ਜੀਵਾਂ ਦੀ ਜੋ ਬੁੱਧੀ ਹੈ ਉਸ ਨੂੰ ਕੱਚ ਤੇ ਮੋਤੀ ਫਲ ਲੱਗੇ ਹੋਏ ਹਨ, ਭਾਵ, ਇਥੇ ਕਈ ਮਨੁੱਖ ਭਲੇ ਪਾਸੇ ਲੱਗੇ ਹੋਏ ਹਨ ਤੇ ਕਈ ਮੰਦੇ ਪਾਸੇ :

**ਜੋਤਿ ਕੀ ਜਾਤਿ, ਜਾਤਿ ਕੀ ਜੋਤੀ ॥**
**ਤਿਤੁ ਲਾਗੇ ਕੰਚੂਆ ਫਲ ਮੋਤੀ ॥** *(ਗਉੜੀ ਕਬੀਰ ਜੀ, ਪੰਨਾ 325)*

ਇਸੇ ਲਈ ਆਪਾਂ ਨੂੰ ਕੁਝ ਲੋਕ ਭਲੇ ਕੰਮ ਕਰਦੇ ਦਿੱਸਦੇ ਹਨ ਅਤੇ ਕੁਝ ਮੰਦੇ, ਜਿਨ੍ਹਾਂ ਨੂੰ ਪੁਜਾਰੀ ਵਰਗ ਨੇ ਪਾਪ ਅਤੇ ਪੁੰਨ ਦਾ ਨਾਮ ਦੇ ਛੱਡਿਆ ਹੈ, ਪਰ ਤੁਹਾਡੀ ਇਹ ਗੱਲ ਬੜੀ ਵਾਜਬ ਹੈ ਕਿ ਪਾਪ-ਪੁੰਨ ਦੋਵੇਂ ਹੀ ਇੱਕੋ ਜਿਹੇ ਹਨ, ਕਿਉਂਕਿ ਦੋਵੇਂ ਹੀ ਮਨੁੱਖ ਨੂੰ ਵਾਸ਼ਨਾ ਵੱਲ ਦੁੜਾਈ ਫਿਰਦੇ ਹਨ। ਇਸ ਲਈ ਮੈਂ ਤਾਂ ਆਪਣੇ ਨਿਜੀ ਤਜਰਬੇ (experience) 'ਤੇ ਆਧਾਰਿਤ ਇਹੀ ਸਲਾਹ ਦੇਵਾਂਗਾ ਕਿ ਭਾਈ ਜੇ ਤੁਸੀਂ ਨਿਰਭਉ ਹੋ ਕੇ ਜੀਉਣਾ ਚਾਹੁੰਦੇ ਹੋ ਤਾਂ ਬਾਹਰ ਨਦੀ-ਨਾਲਿਆਂ ਦੇ ਕੰਢੇ ਬਣੇ ਤੀਰਥਾਂ ਵੱਲ ਦੌੜਨਾ ਛੱਡੋ ਅਤੇ ਆਪਣੇ ਅੰਦਰਲਾ ਉਹ ਤੀਰਥ ਲੱਭੋ, ਜੋ ਉਸ ਪ੍ਰਭੂ ਜੀ ਦਾ ਨਿਵਾਸ ਅਸਥਾਨ ਹੈ, ਜਿਸ ਦੀ ਪਾਰਸ ਛੋਹ ਲੋਹੇ ਨੂੰ ਸੋਨਾ ਬਣਾਉਣ ਵਾਲੀ ਹੈ, ਕਿਉਂਕਿ ਇਕ ਓਹੀ ਥਾਂ ਹੈ, ਜਿਥੇ ਟਿੱਕ ਕੇ ਤੁਸੀਂ ਨਿਰਭਉ ਹੋ ਸਕਦੇ ਹੋ।

ਇਹੀ ਕਾਰਨ ਹੈ ਕਿ ਮੈਂ ਮੁੱਲਾਂ-ਮੁਲਾਣਿਆਂ ਤੇ ਪੰਡਤ-ਪੁਜਾਰੀਆਂ ਦੀਆਂ ਸਲਾਹਾਂ ਛੱਡ ਕੇ ਆਪਣੇ ਮਨ ਨੂੰ ਇਹੀ ਸਮਝਾਂਦਾ ਰਹਿੰਦਾ ਹਾਂ ਕਿ ਹੇ ਮਨ! ਨੀਚੋਂ ਊਚ ਕਰਨ ਵਾਲਾ ਪਾਰਸ ਪ੍ਰਭੂ ਤੇਰੇ ਆਪਣੇ ਅੰਦਰ ਹੀ ਹੈ, ਤਾਂ ਤੇ ਪਾਪ ਪੁੰਨ ਵਾਲੇ ਹੋਰ ਗੁਣ ਅੰਦਰ ਧਾਰਨੇ ਛੱਡ ਦੇਹ ਅਤੇ ਪ੍ਰਭੂ ਨੂੰ ਆਪਣੇ ਅੰਦਰ ਸੰਭਾਲ, ਕਿਉਂਕਿ ਜਿਸ ਮਨੁੱਖ ਨੂੰ ਪ੍ਰਭੂ ਜੀ ਦੇ ਅੰਗ-ਸੰਗ ਹੋਣ ਦਾ ਸਿਮਰਨ ਅਰਥਾਤ ਅਹਿਸਾਸ ਬਣਿਆ ਰਹਿੰਦਾ ਹੈ, ਉਸ ਨੂੰ ਫਿਰ ਕਿਸੇ ਪ੍ਰਕਾਰ ਦਾ ਡਰ-ਭਉ ਨਹੀਂ ਰਹਿੰਦਾ। ਇਸ ਲਈ ਮੈਂ ਤਾਂ ਆਪਣੇ ਆਪ ਨੂੰ ਇਹੀ ਕਹਿੰਦਾ ਰਹਿੰਦਾ ਹਾਂ ਕਿ ਹੇ ਕਬੀਰ! ਮਾਇਆ ਦੇ ਮੋਹ ਤੋਂ ਉੱਚੇ ਪ੍ਰਭੂ ਦੇ ਨਾਮ ਨੂੰ ਨਾ ਭੁਲਾ; ਆਪਣੇ ਮਨ ਨੂੰ ਨਾਮ ਜਪਣ ਦੇ ਆਹਰੇ ਲਾ ਕੇ ਨਾਮ ਵਿਚ ਰੁੱਝਿਆ ਰਹੁ :

**ਪਾਪ ਪੁੰਨ ਦੁਇ ਏਕ ਸਮਾਨ ॥**
**ਨਿਜ ਘਰਿ ਪਾਰਸੁ, ਤਜਹੁ ਗੁਨ ਆਨ ॥**
**ਕਬੀਰ ਨਿਰਗੁਣ ਨਾਮ ਨ ਰੋਸੁ ॥**
**ਇਸੁ ਪਰਚਾਇ ਪਰਚਿ ਰਹੁ ਏਸੁ ॥** *(ਗਉੜੀ ਕਬੀਰ ਜੀ, ਪੰਨਾ 325)*

ਇਸੇ ਤਰ੍ਹਾਂ ਜਦੋਂ ਕੁਝ ਸਤਿਸੰਗੀਆਂ ਨੇ ਮਿਲ ਕੇ ਸ੍ਰੀ ਗੁਰੂ ਅਰਜਨ ਜੀ ਮਹਾਰਾਜ ਨੂੰ ਪੁੱਛਿਆ ਕਿ ਸਤਿਗੁਰੂ ਜੀ! ਅਸੀਂ ਤੁਹਾਡੀ ਤਰ੍ਹਾਂ ਨਿਡਰ ਅਤੇ ਸੁਖੀ ਕਿਵੇਂ ਹੋ ਸਕਦੇ ਹਾਂ ? ਤਾਂ ਉਨ੍ਹਾਂ ਦਾ ਉੱਤਰ ਸੀ ਕਿ ਹੇ ਭਾਈ! ਅਸਾਂ ਇੱਕੋ ਗੱਲ ਸੁਣੀ ਹੋਈ ਹੈ ਜੋ ਮਨੁੱਖ ਨੂੰ ਸਾਰੇ ਡਰਾਂ ਤੋਂ ਰਹਿਤ ਕਰ ਦੇਂਦੀ ਹੈ, ਉਹ ਇਹ ਹੈ ਕਿ ਜਿਹੜਾ ਮਨੁੱਖ ਗੁਰੂ ਨੂੰ ਮਿਲ ਕੇ ਪਰਮਾਤਮਾ ਦੇ ਗੁਣ ਗਾਉਂਦਾ ਹੈ ਅਤੇ ਉਸ ਦੀ ਰਜ਼ਾ ਅਨੁਸਾਰ ਜੀਉਣਾ ਸਿੱਖ ਲੈਂਦਾ ਹੈ, ਉਹ ਸੁਖੀ ਜੀਵਨ ਵਾਲਾ ਹੈ ਤੇ ਉਹੀ ਸਦਾ ਸੌਖਾ ਰਹਿੰਦਾ ਹੈ, ਕਿਉਂਕਿ ਉਹ ਗੁਰੂ-ਸ਼ਬਦ ਦੀ ਰੌਸ਼ਨੀ ਵਿਚ ਜਾਣ ਲੈਂਦਾ ਹੈ ਕਿ ਦੁਨੀਆ ਦੀ ਸਮੱਗਰੀ ਰਜ਼ਾ ਵਿਚ ਬੱਝੀ ਹੋਈ ਹੈ। ਇਕ ਸਿਰਜਣਹਾਰ ਪ੍ਰਭੂ ਹੀ ਹੈ ਜਿਸ ਉੱਤੇ ਕਿਸੇ ਦਾ ਡਰ ਨਹੀਂ। ਇਸ ਲਈ ਉਹ ਵੀ ਰਜ਼ਾ ਵਿਚ ਰਾਜ਼ੀ ਹੋ ਜਾਂਦਾ ਹੈ। ਉਸ ਨੂੰ ਪ੍ਰਤੀਤ ਬਣ ਜਾਂਦੀ ਹੈ ਕਿ ਪਰਮਾਤਮਾ ਆਪਣੇ ਭਗਤਾਂ ਦਾ ਸਹਾਈ ਹੈ ਅਤੇ

ਭਗਤ ਉਸ ਦੇ ਦਰਬਾਰ ਵਿਚ ਸਦਾ ਸੋਭਾ ਪਾਂਦੇ ਹਨ, ਕਿਉਂਕਿ ਉਹ ਰੱਬੀ ਵਿਧਾਨ ਨੂੰ ਪ੍ਰਵਾਨ ਕਰ ਲੈਂਦੇ ਹਨ :

**ਏਕਾ ਨਿਰਭਉ ਬਾਤ ਸੁਨੀ ॥**
**ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥...**
**ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥**
**ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥**

*(ਮਾਰੂ ਮ: ੫, ਪੰਨੇ 998-99)*

ਗੁਰੂ ਨਾਨਕ ਜੋਤਿ-ਸਰੂਪ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਕੌਮੀ ਸੁਰੱਖਿਆ ਵਜੋਂ ਮਜ਼ਹਬੀ ਕੱਟੜਤਾ ਵਿਚ ਫਸੇ ਅਹੰਕਾਰੀ ਹਾਕਮਾਂ ਵਿਰੁੱਧ ਮਜਬੂਰੀ ਵੱਸ ਹਥਿਆਰਬੰਦ ਹੋ ਕੇ ਭਾਵੇਂ ਜੰਗ ਵੀ ਲੜਨੇ ਪਏ, ਜਿਨ੍ਹਾਂ ਤੋਂ ਉਨ੍ਹਾਂ ਦੀ ਅਤੇ ਗੁਰਸਿੱਖ ਸੇਵਕਾਂ ਦੀ ਨਿਰਭੈਤਾ ਭਰੀ ਸੂਰਮਗਤੀ ਪ੍ਰਗਟ ਹੁੰਦੀ ਹੈ, ਪਰ ਸੰਸਾਰ ਦੇ ਇਤਿਹਾਸ ਵਿਚ ਗੁਰੂ ਸਾਹਿਬਾਨ ਦੀ ਵਿਸ਼ੇਸ਼ਤਾ ਇਹ ਹੈ ਕਿ ਲੜਾਈ ਦੇ ਮੈਦਾਨ ਵਿਚ ਵੀ ਉਨ੍ਹਾਂ ਨੇ ਨਿਰਵੈਰਤਾ ਦਾ ਪੱਲਾ ਨਹੀਂ ਛੱਡਿਆ। ਉਨ੍ਹਾਂ ਦੀ ਮਾਨਵ ਹਮਦਰਦੀ ਤੇ ਸਮਦ੍ਰਿਸ਼ਟਤਾ ਦੇ ਵਰਤਾਰੇ ਵਿਚ ਕੋਈ ਅੰਤਰ ਨਹੀਂ ਆਇਆ। ਹਮਲਾਵਰਾਂ ਵਿੱਚੋਂ ਵੀ ਜੇ ਕੋਈ ਲੋੜਵੰਦ ਜਾਂ ਦੁਖੀਆ, ਉਨ੍ਹਾਂ ਦੀ ਸ਼ਰਨ ਆਇਆ ਤਾਂ ਉਸ ਦੀ ਬਿਨਾਂ ਕਿਸੇ ਵਿਤਕਰੇ ਦੇ ਸਹਾਇਤਾ ਕੀਤੀ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੀ ਸਤਿਗੁਰੂ ਦੀ ਪਰਿਭਾਸ਼ਾ ਜੰਗ ਦੇ ਮੈਦਾਨ ਵਿਚ ਵੀ ਬਰਕਰਾਰ ਰਹੀ :

**ਸਤਿਗੁਰੁ ਦਾਤਾ ਦਇਆਲੁ ਹੈ, ਜਿਸ ਨੋ ਦਇਆ ਸਦਾ ਹੋਇ ॥**
**ਸਤਿਗੁਰੁ ਅੰਦਰਹੁ ਨਿਰਵੈਰੁ ਹੈ, ਸਭੁ ਦੇਖੈ ਬ੍ਰਹਮੁ ਇਕੁ ਸੋਇ ॥...**
**ਸਤਿਗੁਰੁ ਸਭਨਾ ਦਾ ਭਲਾ ਮਨਾਇਦਾ, ਤਿਸ ਦਾ ਬੁਰਾ ਕਿਉ ਹੋਇ ॥**

*(ਵਾਰ ਗਉੜੀ ਮ: ੪, ਪੰਨਾ 302)*

ਜਿਵੇਂ ਜ਼ਿਕਰ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਨੇ ਇਕ ਪਠਾਣ ਨੌਜਵਾਨ ਪੈਂਦੇ ਖ਼ਾਨ ਨੂੰ ਕੱਦਾਵਰ ਤੇ ਬਲਵਾਨ ਜਾਣ ਕੇ ਆਪਣੀ ਸੈਨਾ ਵਿਚ ਭਰਤੀ ਕੀਤਾ। ਉਸ ਨੂੰ ਆਪਣੇ ਹੱਥੀਂ ਸ਼ਸਤਰ ਵਿੱਦਿਆ ਦਿੱਤੀ, ਉਸ ਦੀ ਸ਼ਾਦੀ ਕੀਤੀ ਅਤੇ ਆਪਣੀ ਸੈਨਾ ਦਾ ਸਰਦਾਰ ਵੀ ਥਾਪਿਆ, ਪਰ ਉਹ ਆਪਣੇ ਜਵਾਈ ਉਸਮਾਨ ਖ਼ਾਂ ਪਿੱਛੇ ਲੱਗ ਕੇ ਜਲੰਧਰ ਨੇੜਲੇ ਸ੍ਰੀ ਕਰਤਾਰਪੁਰ ਵਿਖੇ ਸਤਿਗੁਰੂ ਜੀ ਮਹਾਰਾਜ ਵਿਰੁੱਧ ਸ਼ਾਹੀ ਸੈਨਾ ਚੜ੍ਹਵਾ ਲਿਆਇਆ। ਇਸ ਸਾਰੇ ਘਟਨਾਕ੍ਰਮ ਵਿਚ ਧਿਆਨ ਦੇਣ ਯੋਗ ਗੱਲਾਂ ਇਹ ਹਨ ਕਿ ਜਦ ਉਹ ਘੋੜੇ ਨੂੰ ਦੌੜਾ ਕੇ ਸਤਿਗੁਰੂ ਜੀ ਦੇ ਸਾਹਮਣੇ ਆਇਆ ਤਾਂ ਆਪਣੇ ਹੱਥੀਂ ਪਾਲੇ ਦੀ ਅਕ੍ਰਿਤਘਣਤਾ ਦੇਖ ਕੇ ਵੀ ਸਤਿਗੁਰੂ ਜੀ ਕ੍ਰੋਧਿਤ ਨਹੀਂ ਹੋਏ, ਸਗੋਂ ਸਹਿਨਸ਼ੀਲਤਾ ਸਹਿਤ ਮੁਸਕਰਾਂਦਿਆਂ ਹੋਇਆਂ ਉਸ ਨੂੰ 'ਬਰਖ਼ੁਰਦਾਰ' ਕਹਿ ਕੇ ਸੰਬੋਧਨ ਕੀਤਾ ਅਤੇ ਪਹਿਲਾ ਵਾਰ ਕਰਨ ਲਈ ਲਲਕਾਰਿਆ।

ਪਰ, ਉਸ ਵੇਲੇ ਤਾਂ ਸਤਿਗੁਰਾਂ ਦੀ ਉਦਾਰਤਾ ਤੇ ਨਿਰਵੈਰਤਾ ਭਰਪੂਰ

ਰਵਾਦਾਰੀ ਦੀ ਹੱਦ ਹੋ ਗਈ, ਜਦ ਉਹ ਅਕ੍ਰਿਤਘਣ ਸਤਿਗੁਰਾਂ ਦੇ ਖੰਡੇ ਦਾ ਵਾਰ ਨਾ ਸਹਾਰਦਾ ਹੋਇਆ ਧਰਤੀ 'ਤੇ ਗਿਰਿਆ ਤਾਂ ਗੁਰਦੇਵ ਜੀ ਘੋੜੇ ਤੋਂ ਹੇਠਾਂ ਉਤਰੇ ਅਤੇ ਧੁੱਪ ਤੇ ਪੀੜ ਨਾਲ ਤੜਪਦੇ ਹੋਏ 'ਤੇ ਆਪਣੀ ਢਾਲ ਨਾਲ ਛਾਂ ਕਰਦਿਆਂ ਬੋਲੇ, "ਪੈਂਦੇ! ਕਲਮਾ ਪੜ੍ਹ, ਆਖ਼ਰੀ ਸਮਾਂ ਆਇਆ ਹੈ।" ਕਹਿੰਦੇ ਹਨ ਕਿ ਪੈਂਦੇ ਖ਼ਾਨ ਨੇ ਥਿੜਕਦੀ ਹੋਈ ਆਵਾਜ਼ ਵਿਚ ਆਖਿਆ, "ਹੁਣ ਤੁਹਾਡੀ ਕ੍ਰਿਪਾਨ ਹੀ ਮੇਰਾ ਕਲਮਾ ਹੈ।"

*ਸ੍ਰੀ ਗੁਰ ਪੰਥ ਪ੍ਰਕਾਸ਼* ਦਾ ਲਿਖਾਰੀ ਗਿਆਨੀ ਗਿਆਨ ਸਿੰਘ ਲਿਖਦਾ ਹੈ:

ਉਨ ਕਹਯੋ ਗਿਰਤ ਗੁਰ ਰਾਖਿ ਲੇਹੁ।
ਗੁਰ ਕਹਯੋ ਅਰੇ ਕਲਮਾ ਪੜ੍ਹੇਹੁ।
ਉਨ ਕਹਾ ਭਈ ਕਲਮਾ ਕ੍ਰਿਪਾਨ।
ਤੁਵ ਮਿਸਰੀ ਮਿਸ਼ਰੀ ਮਿਲੀ ਪਾਨ।

'ਤੁਵ ਮਿਸਰੀ ਮਿਸ਼ਰੀ ਮਿਲੀ ਪਾਨ' ਦਾ ਅਰਥ ਹੈ ਕਿ ਤੁਹਾਡੀ ਮਿਸਰ ਦੀ ਬਣੀ ਹੋਈ ਕ੍ਰਿਪਾਨ ਮੈਨੂੰ ਪੀਣ ਲਈ ਮਿਸ਼ਰੀ ਮਿਲੀ ਹੈ। ਗੁਰੂ ਕਾਲ ਦਾ ਇਤਿਹਾਸਕਾਰ ਮੁਹਸਨ ਫ਼ਾਨੀ, ਜਿਸ ਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਹਰਿਰਾਇ ਜੀ ਮਹਾਰਾਜ ਦੇ ਆਪਣੀ ਅੱਖੀਂ ਦੀਦਾਰ ਵੀ ਕੀਤੇ, ਉਸ ਦੀ ਫ਼ਾਰਸੀ ਵਿਚ ਲਿਖੀ ਸਭ ਤੋਂ ਪੁਰਾਣੀ ਤੇ ਪ੍ਰਮਾਣੀਕ ਮੰਨੀ ਜਾਣ ਵਾਲੀ ਪੁਸਤਕ *ਦਬਿਸਤਾਨਿ ਮਜ਼ਾਹਬ* ਵਿਚ ਲਿਖਿਆ ਹੈ ਕਿ ਮੈਂ ਇਕ ਸਾਧ ਨਾਮ ਦੇ ਸਿੱਖ ਤੋਂ ਸੁਣਿਆ ਹੈ ਕਿ ਜੰਗ ਦੌਰਾਨ ਇਕ ਸ਼ਖ਼ਸ (ਕਾਲੇ ਖ਼ਾਂ) ਨੇ ਗੁਰੂ ਜੀ 'ਤੇ ਤਲਵਾਰ ਨਾਲ ਹੱਲਾ ਬੋਲਿਆ। ਤਲਵਾਰ ਦਾ ਵਾਰ ਰੋਕ ਕੇ ਗੁਰੂ ਜੀ ਨੇ ਤਲਵਾਰੀਏ ਨੂੰ ਕਿਹਾ: "ਇਸ ਤਰ੍ਹਾਂ ਨਹੀਂ ਭਈ, ਇੰਜ ਵਾਰ ਕਰੀਦਾ ਹੈ।" ਇਸ ਤਰ੍ਹਾਂ ਕਰਨ ਨਾਲ ਹੀ ਉਸ ਹਮਲਾਵਰ ਦਾ ਸਿਰ ਕਲਮ ਹੋ ਗਿਆ।

ਮੁਹਸਨ ਫ਼ਾਨੀ ਹੋਰ ਲਿਖਦਾ ਹੈ ਕਿ ਗੁਰੂ ਦੇ ਇਕ ਸੇਵਕ ਨੇ ਮੇਰੇ ਪਾਸੋਂ ਪੁੱਛਿਆ ਕਿ ਇਸ ਪਿੱਛੇ ਕੀ ਰਾਜ਼ (ਹਿਕਮਤ) ਹੈ ਕਿ ਗੁਰੂ ਜੀ ਨੇ ਤਲਵਾਰੀਏ ਨੂੰ ਕਿਹਾ, "ਦੇਖ ਭਈ ਇਸ ਤਰ੍ਹਾਂ ਵਾਰ ਕਰੀਦਾ ਹੈ।" ਲੇਖਕ ਆਖਦਾ ਹੈ ਕਿ ਮੈਂ ਆਖਿਆ, "ਮੇਰੇ ਖ਼ਿਆਲ ਵਿਚ ਗੁਰੂ ਜੀ ਦਾ ਤਲਵਾਰ ਚਲਾਉਣਾ ਵੀ ਇਕ ਤਰ੍ਹਾਂ ਦਾ ਸਬਕ ਸਿਖਾਉਣਾ ਸੀ, ਕਿਉਂਕਿ ਗੁਰੂ ਦਾ ਇਕ ਅਰਥ ਸਿਖਿਆ ਦੇਣ ਵਾਲਾ ਹੀ ਹੈ। ਗ਼ੁੱਸੇ ਦੀ ਭਾਵਨਾ ਵਿਚ ਤਲਵਾਰ ਚਲਾਉਣੀ ਸ਼ੋਭਦੀ ਨਹੀਂ।"

ਇਕ ਬੜੀ ਪ੍ਰਚਲਿਤ ਲੋਕ ਗਾਥਾ ਹੈ ਕਿ ਇਕ ਵਿਅਕਤੀ ਦੀ ਮੌਤ ਹੋ ਰਹੀ ਸੀ। ਉਸ ਨੇ ਆਪਣੇ ਪੁੱਤਰਾਂ ਨੂੰ ਨਿਕਟ ਬੁਲਾਇਆ ਤੇ ਕਹਿਣ ਲੱਗਾ ਕਿ ਮਰਨ ਤੋਂ ਪਹਿਲਾਂ ਮੈਂ ਤੁਹਾਨੂੰ ਇਕ ਬੜਾ ਜ਼ਰੂਰੀ ਕੰਮ ਸੌਂਪਣਾ ਚਾਹੁੰਦਾ ਹਾਂ, ਪਰ ਇਸ ਤੋਂ ਪਹਿਲਾਂ ਕਿ ਮੈਂ ਉਸ ਕੰਮ ਬਾਰੇ ਤੁਹਾਨੂੰ ਕੁਛ ਆਖਾਂ, ਮੇਰੇ ਨਾਲ ਵਾਇਦਾ ਕਰੋ ਕਿ ਤੁਸੀਂ ਉਹ ਕੰਮ ਅਵੱਸ਼ ਕਰੋਗੇ। ਵੱਡੇ ਦੋਵੇਂ ਬੇਟੇ, ਜਿਹੜੇ ਬਾਪ ਦੇ ਕੋਲ ਰਹਿਣ ਕਰਕੇ ਉਸ ਦੇ ਸੁਭਾਅ ਤੋਂ ਚੰਗੀ ਤਰ੍ਹਾਂ ਵਾਕਫ਼ ਸਨ, ਉਹ ਤਾਂ ਟਾਲ-ਮਟੋਲਾ ਕਰ

ਕੇ ਇਧਰ-ਉਧਰ ਹੋ ਗਏ, ਪਰ ਛੋਟਾ ਬੇਟਾ, ਜਿਹੜਾ ਇਸ ਵੇਲੇ ਬਿਦੇਸ਼ ਤੋਂ ਵਿਸ਼ੇਸ਼ ਤੌਰ 'ਤੇ ਪਹੁੰਚਿਆ ਸੀ, ਆਪਣੇ ਪਿਤਾ ਦੇ ਸੁਭਾਵ ਤੋਂ ਵਧੇਰੇ ਜਾਣੂ ਨਹੀਂ ਸੀ, ਕਿਉਂਕਿ ਉਹ ਬਾਹਰ ਹੀ ਕਿਸੇ ਯੂਨੀਵਰਸਿਟੀ ਵਿਚ ਪੜ੍ਹਿਆ ਅਤੇ ਲੰਮੇ ਸਮੇਂ ਤੋਂ ਉਥੇ ਹੀ ਕਿਤੇ ਨੌਕਰੀ ਕਰ ਰਿਹਾ ਸੀ, ਉਸ ਨੇ ਪਿਤਾ ਜੀ ਦੀ ਖ਼ੁਸ਼ੀ ਲੈਣ ਲਈ ਆਖਿਆ ਕਿ ਪਿਤਾ ਜੀ ਮੈਂ ਤੁਹਾਡੇ ਨਾਲ ਪਰਾਮਿਸ (promise) ਕਰਦਾ ਹਾਂ ਕਿ ਤੁਸੀਂ ਜੋ ਵੀ ਕੰਮ ਕਹੋਗੇ, ਹਰ ਹਾਲਤ ਵਿਚ ਕਰਾਂਗਾ।

ਪਿਤਾ ਜੀ ਬੋਲੇ—ਜਦੋਂ ਮੈਂ ਮਰ ਜਾਵਾਂ ਤਾਂ ਮੇਰੀ ਲਾਸ਼ ਦੇ ਟੁਕੜੇ ਕਰ ਕੇ ਗਵਾਂਢੀਆਂ ਦੇ ਘਰ ਸੁੱਟ ਦੇਣੇ ਅਤੇ ਨਾਲ ਹੀ ਪੁਲਿਸ ਨੂੰ ਰਿਪੋਰਟ ਕਰ ਦੇਣੀ ਕਿ ਇਨ੍ਹਾਂ ਨੇ ਮੇਰੇ ਬਾਪ ਨੂੰ ਜੀਉਂਦਿਆਂ ਤਾਂ ਸਤਾਇਆ ਹੀ ਹੈ, ਪਰ ਹੱਦ ਹੋ ਗਈ ਹੁਣ ਮਰਨ ਉਪਰੰਤ ਵੀ ਉਹਦੇ ਸਰੀਰ ਦੇ ਟੁਕੜੇ ਕਰ ਛੱਡੇ ਹਨ। ਇਸ ਤਰ੍ਹਾਂ ਇਕ ਪਾਸੇ ਜਦੋਂ ਮੇਰੀ ਅਰਥੀ ਲਿਜਾਈ ਜਾ ਰਹੀ ਹੋਵੇਗੀ ਅਤੇ ਦੂਜੇ ਪਾਸੇ ਗਵਾਂਢੀਆਂ ਨੂੰ ਹੱਥਕੜੀਆਂ ਲਾ ਕੇ ਥਾਣੇ ਲਿਜਾਇਆ ਜਾ ਰਿਹਾ ਹੋਵੇਗਾ ਤਾਂ ਮੇਰੀ ਆਤਮਾ ਨੂੰ ਬੜੀ ਸ਼ਾਂਤੀ ਮਿਲੇਗੀ।

ਇਥੇ ਇਹ ਕਹਾਣੀ ਲਿਖਣ ਦਾ ਮਨੋਰਥ ਤਾਂ ਕੇਵਲ ਇਤਨਾ ਹੀ ਹੈ ਕਿ ਆਮ ਤੌਰ 'ਤੇ ਤਾਂ ਮਨੁੱਖੀ ਸੁਭਾਅ ਹੈ ਕਿ ਲੋਕ ਵੈਰ-ਵਿਰੋਧ ਨੂੰ ਪੀੜ੍ਹੀ ਦਰ ਪੀੜ੍ਹੀ ਨਿਭਾਹੁੰਦੇ ਹਨ, ਕਦੇ ਭੁੱਲਦੇ ਨਹੀਂ, ਪਰ ਅਸੀਂ ਸਾਰੇ ਜਾਣਦੇ ਹਾਂ ਕਿ ਸਮਰਾਟ ਬਾਬਰ ਨੇ ਬਾਬੇ ਗੁਰੂ ਨਾਨਕ ਸਾਹਿਬ ਨੂੰ ਜੇਲ੍ਹ ਵਿਚ ਡੱਕਿਆ ਅਤੇ ਉਸ ਦੇ ਪੜਪੋਤੇ ਜਹਾਂਗੀਰ ਨੇ ਭਾਰਤ ਦਾ ਬਾਦਸ਼ਾਹ ਹੁੰਦਿਆਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਤੱਤੀਆਂ ਤਵੀਆਂ 'ਤੇ ਸਾੜ ਕੇ ਸ਼ਹੀਦ ਕੀਤਾ। ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ਰੱਖਿਆ। ਉਸ ਦੇ ਬੇਟੇ ਸ਼ਾਹਜਹਾਂ ਨੇ ਸਤਿਗੁਰਾਂ 'ਤੇ ਕਈ ਹਮਲੇ ਕੀਤੇ, ਪਰ ਉਸੇ ਬਾਦਸ਼ਾਹ ਸ਼ਾਹਜਹਾਂ ਨੇ ਜਦੋਂ ਹਕੀਮਾਂ ਦੇ ਦੱਸਣ ਮੁਤਾਬਿਕ ਸ੍ਰੀ ਗੁਰੂ ਅਰਜਨ ਮਹਾਰਾਜ ਦੇ ਪੜਪੋਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਾਸੋਂ ਕੀਰਤਪੁਰ ਦੇ ਦਵਾਖ਼ਾਨੇ ਵਿੱਚੋਂ ਆਪਣੇ ਬੇਟੇ ਸ਼ਹਿਜ਼ਾਦਾ ਦਾਰਾ ਸ਼ਿਕੋਹ ਦੀ ਦਵਾਈ ਲਈ ਕੁਝ ਦੁਰਲੱਭ ਵਸਤੂਆਂ ਦੀ ਮੰਗ ਕੀਤੀ ਤਾਂ ਨਿਰਭਉ ਨਿਰਵੈਰ ਸਤਿਗੁਰੂ ਜੀ ਨੇ ਉਹ ਸਾਰੀਆਂ ਵਸਤੂਆਂ ਖ਼ੁਸ਼ੀ ਖ਼ੁਸ਼ੀ ਦਿੱਤੀਆਂ ਅਤੇ ਸ਼ਾਹੀ ਪਰਿਵਾਰ ਦੇ ਪਿਛਲੇ ਵੈਰ ਭਰੇ ਵਰਤਾਰੇ ਨੂੰ ਨਹੀਂ ਚਿਤਾਰਿਆ।

ਜਹਾਂਗੀਰ ਦੇ ਪੋਤਰੇ ਔਰੰਗਜ਼ੇਬ ਨੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਪੋਤਰੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਚਾਂਦਨੀ ਚੌਂਕ ਦਿੱਲੀ ਵਿਚ ਸ਼ਰੇਆਮ ਸ਼ਹੀਦ ਕੀਤਾ ਅਤੇ ਇਸ ਉਪਰੰਤ ਉਨ੍ਹਾਂ ਦੇ ਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ 'ਤੇ ਕਈ ਪੱਖਾਂ ਤੋਂ ਹਮਲਾਵਰ ਹੁੰਦਾ ਰਿਹਾ। ਇਸ ਸੰਘਰਸ਼ ਵਿਚ ਸਤਿਗੁਰੂ ਜੀ ਦਾ ਸਾਰਾ ਸਰਬੰਸ ਹੀ ਕੁਰਬਾਨ ਹੋ ਗਿਆ, ਪਰ ਇਤਨਾ ਹਕੂਮਤੀ ਜ਼ੁਲਮ ਸਹਾਰ ਕੇ ਵੀ ਮਾਛੀਵਾੜੇ ਦੇ ਜੰਗਲਾਂ ਵਿੱਚੋਂ ਗੁਜ਼ਰਦਿਆਂ, ਹਜ਼ੂਰ ਨੇ ਦੀਨੇ ਕਾਂਗੜ ਤੋਂ ਨਿਰਭੈਤਾ ਤੇ ਬੇਪਰਵਾਹੀ ਦੇ ਅੰਦਾਜ਼ ਵਿਚ ਜ਼ਾਲਮ ਔਰੰਗਜ਼ੇਬ ਨੂੰ ਜਿਹੜੀ ਫ਼ਤਹਿ ਦੀ ਚਿੱਠੀ ਲਿਖੀ, ਉਹ ਇਸ ਹਕੀਕਤ ਦਾ ਪ੍ਰਤੱਖ ਪ੍ਰਮਾਣ ਹੈ ਕਿ ਸਤਿਗੁਰੂ ਜੀ ਦੇ

ਹਿਰਦੇ ਅੰਦਰ ਔਰੰਗਜ਼ੇਬ ਜਾਂ ਕਿਸੇ ਹੋਰ ਹਮਲਾਵਰ ਦਾ ਨਾ ਹੀ ਕੋਈ ਡਰ ਸੀ ਅਤੇ ਨਾ ਹੀ ਉਨ੍ਹਾਂ ਵਿੱਚੋਂ ਕਿਸੇ ਪ੍ਰਤਿ ਕਿਸੇ ਪ੍ਰਕਾਰ ਦੀ ਵੈਰ ਭਾਵਨਾ (enmity) ਸੀ, ਕਿਉਂਕਿ ਉਸ ਪੱਤ੍ਰਿਕਾ ਰਾਹੀਂ ਸਤਿਗੁਰੂ ਜੀ ਨੇ ਗੁਰੂ-ਬਿਰਦ ਦੀ ਪਾਲਣਾ ਕਰਦਿਆਂ ਨਿਰਭੈਤਾ ਸਹਿਤ, ਜਿਥੇ ਔਰੰਗਜ਼ੇਬ ਦੀਆਂ ਕੁਟਲ ਚਾਲਾਂ ਨੂੰ ਉਜਾਗਰ ਕੀਤਾ ਹੈ, ਉਥੇ ਉਸ ਨੂੰ ਜੀਵਨ ਦੇ ਕਈ ਪਹਿਲੂਆਂ ਤੋਂ ਜਾਗਰੂਕ ਕਰਨ ਦੀ ਕ੍ਰਿਪਾਲਤਾ ਵੀ ਕੀਤੀ, ਤਾਂ ਕਿ ਉਹ ਜ਼ਿੰਦਗੀ ਦਾ ਸਹੀ ਮਾਰਗ ਅਪਣਾ ਸਕੇ। ਇਸ ਤੋਂ ਨਿਸਚੇ ਹੁੰਦਾ ਹੈ ਕਿ ਸਤਿਗੁਰੂ ਜੀ 'ਨਿਰਭਉ' 'ਨਿਰਵੈਰ' ਸਨ। ਪੱਤ੍ਰਿਕਾ ਦੇ ਕਾਵਿ-ਰੂਪ *ਜ਼ਫ਼ਰਨਾਮਾ* ਦੇ ਹੇਠ ਲਿਖੇ ਸ਼ੇਅਰਾਂ ਤੋਂ ਇਹ ਸੱਚ ਇਉਂ ਪ੍ਰਗਟ ਹੁੰਦਾ ਹੈ:

**ਤੁ ਗ਼ਾਫ਼ਲ ਮਸ਼ਉ ਜ਼ੀਂ ਸਿਪੰਜੀ ਸਰਾਇ॥**
**ਕਿ ਆਲਮ ਬਿਗੁਜ਼ਰਦ ਸਰੇ ਜਾ ਬਜਾਇ॥੧੦੭॥**

[*ਅਰਥ:* ਐ ਔਰੰਗਜ਼ੇਬ! ਤੂੰ ਰਾਜ ਭਾਗ ਦੇ ਮੱਦ ਵਿਚ ਬੇਹੋਸ਼ ਨਾ ਹੋ, ਕਿਉਂਕਿ ਇਹ ਦ੍ਰਿਸ਼ਟਮਾਨ ਜਗਤ ਇਕ ਚੱਲਦੀ ਸਰਾਂ ਹੈ ਅਤੇ ਇਸ ਵਿਚ ਸਾਰੇ ਆਪੋ-ਆਪਣੀ ਵਾਰੀ ਗੁਜ਼ਰਦੇ ਜਾ ਰਹੇ ਹਨ।]

**ਤੁ ਗਰ ਜ਼ਬਰ ਆਜਜ਼ ਖ਼ਰਾਸ਼ੀ ਮਕੁਨ॥**
**ਕਸਮ ਰਾ ਬਤੇਸ਼ਹ ਤਰਾਸ਼ੀ ਮਕੁਨ॥੧੦੯॥**

[*ਅਰਥ:* ਜੇ ਤੂੰ ਇਸ ਵੇਲੇ ਬਹੁਤ ਬਲਵਾਨ ਹੈਂ ਤਾਂ ਗ਼ਰੀਬਾਂ ਦੇ ਦਿਲ ਨਾ ਦੁਖਾ ਅਤੇ ਆਪਣੀਆਂ ਖਾਧੀਆਂ ਸੁਗੰਦਾਂ ਦੀ ਤੇਸ਼ੇ ਨਾਲ ਕੱਟ-ਵੱਢ ਨਾ ਕਰ।]

**ਹਰਾਂਕਸ ਕਜ਼ੋ ਰਾਸਤਬਾਜ਼ੀ ਕੁਨਦ॥**
**ਰਹੀਮੇ ਬਰੋ ਰਹਮ-ਸਾਜ਼ੀ ਕੁਨਦ॥੧੦੧॥**

[*ਅਰਥ:* ਹਰ ਉਹ ਮਨੁੱਖ ਜੋ ਸੰਸਾਰ ਵਿਚ ਸਚਿਆਈ ਵਰਤਦਾ ਹੈ, ਰਹਿਮਤਾਂ ਦਾ ਸਾਈਂ ਉਸ ਨਾਲ ਰਹਿਮ ਦਾ ਵਰਤਾਉ ਕਰਦਾ ਹੈ।]

ਸ੍ਰੀ ਅਨੰਦਪੁਰ ਸਾਹਿਬ ਦੀ ਇਕ ਲੜਾਈ ਸਮੇਂ ਸਤਿਗੁਰੂ ਜੀ ਦੇ ਇਕ ਸੇਵਕ ਸਿੱਖ ਭਾਈ ਘਨਈਆ ਜੀ ਬਾਰੇ ਜਦੋਂ ਇਹ ਸ਼ਿਕਾਇਤ ਮਿਲੀ ਕਿ ਉਹ ਵਿਰੋਧੀ ਸੈਨਾ ਦੇ ਫੱਟੜ ਸਿਪਾਹੀਆਂ ਨੂੰ ਵੀ ਪਾਣੀ ਪਿਲਾਈ ਜਾ ਰਿਹਾ ਹੈ, ਤਾਂ ਇਤਿਹਾਸ ਬੋਲਦਾ ਹੈ ਕਿ ਨਿਰਵੈਰ ਸਤਿਗੁਰੂ ਜੀ ਨੇ ਭਾਈ ਘਨਈਆ ਜੀ ਦੀ ਅਜਿਹੀ ਸਮਦ੍ਰਿਸ਼ਟ ਕਰਣੀ ਦਾ ਬੁਰਾ ਨਹੀਂ ਸੀ ਮਨਾਇਆ, ਸਗੋਂ ਉਸ ਦੀ ਕੰਡ ਥਾਪੜੀ ਅਤੇ ਪਾਣੀ ਪਿਲਾਉਣ ਦੇ ਨਾਲ ਨਾਲ ਮਰ੍ਹਮ-ਪੱਟੀ ਕਰਨ ਦੀ ਵੀ ਹਦਾਇਤ ਕਰ ਦਿੱਤੀ।

ਗੁਰਬਾਣੀ ਅਤੇ ਅਜਿਹੇ ਆਦਰਸ਼ਕ ਗੁਰ-ਇਤਿਹਾਸ ਦੀ ਹੀ ਬਰਕਤ ਹੈ ਕਿ ਗੁਰਸਿੱਖ ਸੇਵਕ ਆਪਣੇ ਪਰਉਪਕਾਰੀ, ਬੀਰਤਾ ਭਰਪੂਰ ਤੇ ਚੜ੍ਹਦੀ ਕਲਾ ਵਾਲੇ ਕਾਰਨਾਮਿਆਂ ਦੁਆਰਾ ਸੰਸਾਰਕ-ਮੰਚ ਉੱਤੇ ਇਕ ਐਸੇ ਇਤਿਹਾਸ ਦੀ ਸਿਰਜਨਾ ਕਰਨ ਵਿਚ ਸਮਰੱਥ ਹੋ ਸਕੇ, ਜਿਹੜਾ ਮਾਨਵ ਹਿਤਕਾਰੀਆਂ ਵਾਸਤੇ ਸਦਾ ਲਈ ਰੌਸ਼ਨ-ਮੁਨਾਰਾ ਬਣਿਆ ਰਹੇਗਾ, ਕਿਉਂਕਿ ਉਨ੍ਹਾਂ ਨੇ ਸੱਚ-ਧਰਮ ਤੇ ਮਾਨਵੀ ਹੱਕਾਂ ਦੀ ਖ਼ਾਤਿਰ ਜੂਝਦਿਆਂ ਬੰਦ ਬੰਦ ਕਟਵਾ ਲਏ, ਖੋਪਰੀਆਂ ਉਤਰਵਾ ਲਈਆਂ, ਹੱਸਦੇ ਹੋਏ ਚਰਖੜੀਆਂ ਉੱਤੇ ਚੜ੍ਹ ਗਏ ਅਤੇ ਪੁਰਜ਼ਾ ਪੁਰਜ਼ਾ ਕਟਿ ਮਰੇ, ਪਰ, ਮੌਤ ਆਦਿਕ ਦੇ ਕਿਸੇ ਡਰ ਤੋਂ ਭੈ-ਭੀਤ ਹੋ ਕੇ ਗੁਰੂ ਦਰਸਾਏ ਆਦਰਸ਼ ਤੋਂ ਨਹੀਂ ਡੋਲੇ। ਇਹੀ

ਕਾਰਨ ਹੈ ਕਿ ਖ਼ਾਲਸਾ ਪੰਥ ਦੀ ਜਥੇਬੰਦਕ ਅਰਦਾਸ ਵਿਚ ਉਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਨਿਰਭਉ ਨਿਰਵੈਰ ਵਾਹਿਗੁਰੂ ਨਾਲ ਜੁੜਨ ਦੀ ਪ੍ਰੇਰਨਾ ਕੀਤੀ ਗਈ ਹੈ, ਕਿਉਂਕਿ ਉਨ੍ਹਾਂ ਦੀ ਜ਼ਿੰਦਗੀ ਇਸ ਹਕੀਕਤ ਦੀ ਗਵਾਹ ਹੈ ਕਿ ਗੁਰਬਾਣੀ ਦੁਆਰਾ ਰੱਬ ਨਾਲ ਜੁੜੇ ਹੋਏ ਲੋਕ ਨਿਰਭਉ ਤੇ ਨਿਰਵੈਰ ਹੋ ਕੇ ਜੀਉਂਦੇ ਹਨ।

ਜਿਵੇਂ, "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦਵਾਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖ਼ਾਲਸਾ ਜੀ! ਬੋਲੋ ਜੀ ਵਾਹਿਗੁਰੂ!"

ਅਨਮਤੀ ਲਿਖਾਰੀ ਵੀ ਗੁਰਸਿੱਖਾਂ ਦੀ ਇਸ ਵਿਸ਼ੇਸ਼ਤਾ ਤੇ ਖ਼ੁਦਾਈ ਖ਼ੂਬੀ ਨੂੰ ਪ੍ਰਵਾਨ ਕਰਦੇ ਹਨ। ਜਿਵੇਂ, *ਖ਼ੁਲਾਸਤੁੱਤ ਤਵਾਰੀਖ਼* ਦਾ ਲੇਖਕ ਸੁਜਾਨ ਰਾਏ ਭੰਡਾਰੀ ਲਿਖਦਾ ਹੈ ਕਿ 'ਸਿੱਖਾਂ ਦੀ ਨਜ਼ਰ ਵਿਚ ਆਪਣੇ ਤੇ ਪਰਾਏ ਇੱਕੋ ਜਿਹੇ ਹਨ। ਦੋਸਤ ਤੇ ਦੁਸ਼ਮਣ ਇਨ੍ਹਾਂ ਲਈ ਬਰਾਬਰ ਹਨ।' ਅਲੈਗਜ਼ੰਡਰ ਬਰਨਜ਼ ਆਪਣੇ ਵਲੋਂ ਭੇਜੀ ਰਿਪੋਰਟ *ਔਨ ਦੀ ਪੋਲੀਟੀਕਲ ਪਾਵਰ ਔਫ਼ ਦੀ ਸਿਖਸ ਬੀਯਾਂਡ ਦੀ ਇੰਡਜ਼* (*On the Political Power of the Sikhs Beyond the Indus*, p. 1-6) ਵਿਚ ਲਿਖਦਾ ਹੈ ਕਿ 'ਸਿੱਖਾਂ ਦੀ ਕੌਮ ਬਹੁਤ ਹੀ ਖੁੱਲ੍ਹੇ ਦਿਲ ਵਾਲੀ ਹੈ। ਧਰਮ ਵਿਚ ਅਨੇਕਾਂ ਹੀ ਅੰਤਰ ਹੋਣ ਦੇ ਬਾਵਜੂਦ ਉਹ ਨਰਮ ਦਿਲੀ ਤੋਂ ਕੰਮ ਲੈਂਦੇ ਹਨ। ਇਹੋ ਉਨ੍ਹਾਂ ਦਾ ਵਿਸ਼ੇਸ਼ ਗੁਣ ਹੈ, ਜੋ ਉਨ੍ਹਾਂ ਨੂੰ ਆਪਣੇ ਮੁਸਲਮਾਨ ਗਵਾਂਢੀਆਂ ਨਾਲੋਂ ਅੱਡ ਕਰ ਕੇ ਮਹਾਨ ਬਣਾਉਂਦਾ ਹੈ।' ਅਠਾਰ੍ਹਵੀਂ ਸਦੀ ਦੇ ਸਿੰਘਾਂ ਦੇ ਉੱਚੇ ਸੁੱਚੇ ਆਚਰਣ ਤੇ ਉਨ੍ਹਾਂ ਦੀ ਨਿਰਭੈਤਾ ਤੇ ਨਿਰਵੈਰਤਾ ਤੋਂ ਪ੍ਰਭਾਵਤ ਹੋਏ ਲੋਕਾਂ ਨੇ ਹੀ ਇਹ ਅਖਾਣ ਕਾਇਮ ਕੀਤਾ ਸੀ ਕਿ "ਆਏ ਨੀ ਨਿਹੰਗ। ਬੂਹਾ ਖੋਲ੍ਹ ਦੇ ਨਿਸੰਗ।"

ਭਾਈ ਰਤਨ ਸਿੰਘ ਭੰਗੂ ਨੇ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਅਹਿਮਦ ਸ਼ਾਹ ਅਬਦਾਲੀ, ਜਿਸ ਨੂੰ ਨਾਦਰ ਸ਼ਾਹ ਦੁਰਾਨੀ ਦਾ ਸੈਨਾਪਤੀ ਹੋਣ ਕਰਕੇ ਦੁਰਾਨੀ ਵੀ ਆਖਿਆ ਜਾਂਦਾ ਸੀ, ਉਸ ਦੀ ਤੇ ਪੰਜਾਬ ਦੇ ਸੂਬੇਦਾਰ ਜ਼ਕਰੀਆ ਖ਼ਾਂ ਦੀ ਸਿੰਘਾਂ ਬਾਰੇ ਹੋਈ ਗੱਲਬਾਤ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਜਦੋਂ ਦੁਰਾਨੀ ਨੇ ਸਿੰਘਾਂ ਦੇ ਵਿਸ਼ੇਸ਼ ਗੁਣ ਪੁੱਛੇ ਤਾਂ ਜ਼ਕਰੀਏ ਨੇ ਸਿੰਘਾਂ ਦੀ ਨਿਰਭੈਤਾ ਤੇ ਨਿਰਵੈਰਤਾ ਦਾ ਵਰਣਨ ਕਰਦਿਆਂ ਆਖਿਆ ਕਿ "ਏਕ ਹੋਏ ਤਾਂ ਸੌ ਸੌ ਲਰੈਂ। ਮਰਨੇ ਤੇ ਵੈ ਮੂਲ ਨ ਡਰੈਂ।" ਦੂਜੀ ਵਿਸ਼ੇਸ਼ ਗੱਲ ਇਹ ਆਖੀ ਕਿ ਜੇ ਉਹ ਕਈ ਦਿਨਾਂ ਤੋਂ ਭੁੱਖੇ ਹੋਣ ਤੇ ਉਸ ਸਮੇਂ ਉਨ੍ਹਾਂ ਨੂੰ ਖਾਣ ਲਈ ਕੁਝ ਮਿਲ ਜਾਏ ਤਾਂ ਵੀ ਉੱਚੀ ਆਵਾਜ਼ ਵਿਚ ਕਹਿੰਦੇ ਹਨ, "ਹੈ ਕੋਈ ਭੁੱਖਾ, ਗੁਰੂ ਕੀ ਦੇਗ ਤਿਆਰ ਹੈ":

*ਦੇਤ ਅਵਾਜ਼ਾ ਭੁੱਖਾ ਕੋਈ।*
*ਆਓ! ਦੇਗ ਤਿਆਰ ਗੁਰ ਹੋਈ।*

ਦੁਰਾਨੀ ਨੇ ਮੁੜ ਪੁੱਛਿਆ ਕਿ ਜੇਕਰ ਉਨ੍ਹਾਂ ਦੀ ਆਵਾਜ਼ ਸੁਣ ਕੇ ਕੋਈ ਦੁਸ਼ਮਣ

ਆ ਜਾਵੇ ਤਾਂ ਉਹ ਕੀ ਕਰਦੇ ਹਨ। ਜ਼ਕਰੀਆ ਖ਼ਾਂ ਦਾ ਉੱਤਰ ਸੀ ਕਿ ਮਿਤ੍ਰ ਸਮਾਨ ਉਸ ਨੂੰ ਛਕਾ ਦਿੰਦੇ ਹਨ:

*ਤਾਹਿ ਸਮੇਂ ਬੈਰੀ ਕਿਨ ਆਵੇ।*
*ਪਰਮ ਮੀਤ ਸਮ ਤਾਹਿਂ ਛਕਾਵੈ।*

ਹੁਣ ਜਦ ਦੁਰਾਨੀ ਨੇ ਹੈਰਾਨੀ ਨਾਲ ਪੁੱਛਿਆ ਕਿ 'ਫਿਰ ਆਪ ਕੀ ਖਾਂਦੇ ਹਨ'। ਤਾਂ ਜ਼ਕਰੀਆ ਖ਼ਾਂ ਦਾ ਉੱਤਰ ਸੀ:

*ਜੋ ਬਚੇ ਤੋ ਆਪ ਖਲੈਂ ਹੈਂ।*
*ਨਹੀ ਤੋ ਲੰਗਰ ਮਸਤ ਬਤੈ ਹੈਂ।*

ਕਹਿੰਦੇ ਹਨ ਕਿ ਸਿੰਘਾਂ ਦੀ ਨਿਰਭੈਤਾ, ਨਿਰਵੈਰਤਾ, ਫ਼ਰਾਖ਼ਦਿਲੀ ਅਤੇ ਵੰਡ ਕੇ ਛਕਣ ਦੀ ਭਾਵਨਾ ਆਦਿਕ ਖ਼ੂਬੀਆਂ ਸੁਣ ਕੇ ਦੁਰਾਨੀ ਨੇ ਬੜੀ ਗੰਭੀਰਤਾ ਨਾਲ ਆਖਿਆ ਕਿ ਜੇਕਰ ਖ਼ਾਲਸਾ ਐਸੇ ਗੁਣਾਂ ਦਾ ਧਾਰਨੀ ਹੈ ਤਾਂ ਫਿਰ ਮੇਰੇ ਖ਼ਿਆਲ ਵਿਚ ਇਨ੍ਹਾਂ ਨਾਲ ਲੜਨਾ ਆਪਣੇ ਪੈਰੀਂ ਆਪ ਕੁਹਾੜਾ ਮਾਰਨ ਵਾਲੀ ਗੱਲ ਹੈ, ਕਿਉਂਕਿ ਇਨ੍ਹਾਂ ਦਾ ਇਥੋਂ ਦੇ ਬਾਦਸ਼ਾਹ ਬਣਨਾ ਯਕੀਨੀ ਹੈ:

*ਮਾਰਤ ਹੋ ਤੁਮ ਆਪ ਹੀ ਆਪਣੇ ਪੈਰ ਕੁਠਾਰ।*
*ਏਕ ਦਿਨ ਯੇਹ ਹੋਹਿੰਗੇ ਭੂਪਤ ਮੁਲਕ ਮਝਾਰ।*

ਸੋ ਲੋੜ ਤਾਂ ਹੁਣ ਇਹ ਹੈ ਕਿ ਅਜਿਹੇ ਅਮੀਰ ਵਿਰਸੇ ਦੇ ਮਾਲਕ ਸਦਾਉਣ ਵਾਲੇ ਅਤੇ ਨਿਰਭਉ ਨਿਰਵੈਰੁ ਪ੍ਰਭੂ ਦੇ ਉਪਾਸ਼ਕ ਕਹਾਉਣ ਵਾਲੇ ਲੋਕ ਆਪਣੀ ਗੁਣਾਤਮਿਕ ਵਿਰਾਸਤ ਨੂੰ ਸੰਭਾਲਣ ਤੇ ਉਸ ਨੂੰ ਆਪਣੀ ਕਰਣੀ ਦੁਆਰਾ ਜ਼ਿੰਦਗੀ ਦੇ ਹਰੇਕ ਖੇਤਰ ਵਿਚ ਪ੍ਰਗਟਾਉਣ ਦਾ ਯਤਨ ਕਰਨ, ਤਾਂ ਕਿ ਗੁਰਸਿੱਖਾਂ ਦੇ ਰੱਬੀ ਗੁਣਾਂ ਨਾਲ ਸ਼ਿੰਗਾਰੇ ਉਪਰੋਕਤ ਇਤਿਹਾਸ ਨੂੰ ਜ਼ਿੰਦਾ ਰੱਖਿਆ ਜਾ ਸਕੇ, ਜਿਹੜਾ ਗੁਰੂ-ਗ੍ਰੰਥ ਦੇ ਸਰਬਕਾਲੀ ਸੱਚ ਤੇ ਸਰਬ ਸਾਂਝੇ ਪੰਥ ਨੂੰ ਪ੍ਰਚਾਰਨ ਦਾ ਸਭ ਤੋਂ ਪ੍ਰਭਾਵਸ਼ਾਲੀ ਤੇ ਪ੍ਰਮਾਣੀਕ ਸਾਧਨ ਬਣਿਆ ਆ ਰਿਹਾ ਹੈ, ਕਿਉਂਕਿ ਗੁਰਸਿੱਖਾਂ ਦੀ ਜੀਵਨ ਸ਼ੈਲੀ ਹੀ ਗੁਰਬਾਣੀ ਦੇ ਸੱਚ ਦਾ ਸਰਬੋਤਮ ਪ੍ਰਮਾਣ ਹੈ। ਸਾਨੂੰ ਕਦੇ ਭੁੱਲਣਾ ਨਹੀਂ ਚਾਹੀਦਾ ਕਿ ਪਿਆਰਾ ਹਰੀ ਗੁਰ-ਸਿੱਖਾਂ ਦੇ ਮੂੰਹ ਉਜਲੇ ਕਰਦਾ ਹੈ ਤੇ ਸੰਸਾਰ ਵਿਚ ਸਭਨੀਂ ਪਾਸੀਂ ਸਤਿਗੁਰੂ ਦੀ ਜੈ-ਜੈਕਾਰ ਕਰਾਉਂਦਾ ਹੈ:

**ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ,**
**ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ॥**
**ਜਨੁ ਨਾਨਕੁ ਹਰਿ ਕਾ ਦਾਸੁ ਹੈ,**
**ਹਰਿ ਦਾਸਨ ਕੀ ਹਰਿ ਪੈਜ ਰਖਾਏ॥੨॥** *(ਵਾਰ ਗਉੜੀ ਮ: ੪, ਪੰਨਾ 308)*

•

# ਅਕਾਲ-ਮੂਰਤਿ

ਮਾਨਵੀ ਸਭਿਅਤਾ ਦੇ ਮੁੱਢਲੇ ਦੌਰ ਤੋਂ ਲੈ ਕੇ ਹੁਣ ਦੇ ਐਟਮੀ ਯੁੱਗ ਤੱਕ ਦਾ ਮਾਨਵੀ ਇਤਿਹਾਸ ਇਸ ਹਕੀਕਤ ਦਾ ਗਵਾਹ ਹੈ ਕਿ ਮਨੁੱਖ ਸਦਾ ਹੀ ਕਿਸੇ ਅਜਿਹੇ ਢੰਗ-ਤਰੀਕੇ, ਸਾਧਨਾ ਅਤੇ ਦਵਾ-ਦਾਰੂ ਦੀ ਭਾਲ ਵਿਚ ਰਿਹਾ ਹੈ, ਜਿਸ ਦੀ ਬਦੌਲਤ ਉਹ ਕਾਲ (ਮੌਤ) ਦੀ ਮਾਰ ਤੋਂ ਬਚ ਕੇ ਸਦਾ ਦਾ ਸੁਖਦਾਈ ਜੀਵਨ ਹਾਸਿਲ ਕਰ ਸਕੇ। ਭਾਰਤ ਦੇ ਪ੍ਰਾਚੀਨ ਸਾਹਿੱਤ ਵਿਚ ਦੇਵਤਿਆਂ ਤੇ ਦੈਂਤਾਂ ਵਲੋਂ ਖੀਰ ਸਮੁੰਦਰ ਨੂੰ ਰਿੜਕ ਕੇ ਅੰਮ੍ਰਿਤ (ਮ੍ਰਿਤੂ ਤੋਂ ਰਹਿਤ ਕਰਨ ਵਾਲਾ ਜਲ) ਦਾ ਕੁੰਭ ਪ੍ਰਾਪਤ ਕਰਨ ਤੇ ਰਾਵਣ ਵਲੋਂ ਕਾਲ ਨੂੰ ਵੱਸ ਕਰ ਲੈਣ ਦੀਆਂ ਮਿਥਹਾਸਕ ਕਥਾਵਾਂ, ਸਿੱਧ ਜੋਗੀਆਂ ਦੀਆਂ ਕਾਲਬੰਚਨ ਕ੍ਰਿਆਵਾਂ ਅਤੇ ਪੱਛਮੀ ਸਾਹਿਤ ਵਿਚ ਸ਼ਾਹ ਸਿਕੰਦਰ (Alexander) ਵਲੋਂ ਖ਼ਵਾਜਾ ਖ਼ਿਜ਼ਰ ਦੀ ਸਹਾਇਤਾ ਨਾਲ ਅੰਧ ਮਹਾਂਸਾਗਰ ਦੇ 'ਚਸ਼ਮਿ ਹੈਵਾਂ' ਵਿੱਚੋਂ ਆਬਿ-ਹਯਾਤ (ਜ਼ਿੰਦਗੀ ਦਾ ਪਾਣੀ) ਦਾ ਘੁੱਟ ਭਰਨ ਦੇ ਯਤਨਾਂ ਦੀਆਂ ਕਹਾਣੀਆਂ ਤੇ ਮਨੌਤਾਂ, ਉਪਰੋਕਤ ਹਕੀਕਤ ਦੇ ਹੀ ਮੁੱਢਲੇ ਪ੍ਰਮਾਣ ਹਨ।

ਜਿਵੇਂ, ਸੋਲ੍ਹਵੀਂ ਸਦੀ ਦੇ ਪੰਜਾਬੀ ਫ਼ਕੀਰ ਬਜੀਦ ਜੀ ਨੇ ਲਿਖਿਆ ਹੈ:

*ਸ਼ਾਹ ਸਿਕੰਦਰ ਢੂੰਡੇ ਆਬਿ-ਹਿਆਤ ਨੂੰ।*
*ਫਿਰਦਾ ਵਿਚ ਉਜਾੜੀਂ ਦਿਨ ਤੇ ਰਾਤ ਨੂੰ।*
*ਕਦੀ ਨਾ ਪੀਤੋਸੁ ਪਿਆਲਾ ਅਪਣੇ ਦਸਤ ਭਰ।*
*ਬਜੀਦਾ! ਕਉਣ ਸਾਹਿਬ ਨੂੰ ਆਖੇ, ਐਂ ਨਹੀਂ ਐਂ ਕਰ।*

ਜਦੋਂ, ਜ਼ਿੰਦਗੀ ਦੀਆਂ ਦੁਨਿਆਵੀ ਸਮੱਸਿਆਵਾਂ ਤੋਂ ਕਿਨਾਰਾਕਸ਼ੀ ਕਰ ਕੇ ਹਿਮਾਲੀਆ ਪਰਬਤ ਦੀਆਂ ਗੁਫ਼ਾਵਾਂ ਵਿਚ ਨਿੱਜੀ ਸੁਖ ਲਈ ਛੁਪੇ ਬੈਠੇ ਸਿੱਧ ਜੋਗੀਆਂ ਨਾਲ ਗੁਰੂ ਨਾਨਕ ਸਾਹਿਬ ਜੀ ਦੀ ਭੇਂਟ ਹੋਈ ਤਾਂ ਉਨ੍ਹਾਂ ਨੇ ਵੀ ਸਤਿਗੁਰੂ ਜੀ ਨੂੰ ਇਹੀ ਪੁੱਛਿਆ ਸੀ ਕਿ ਕਾਲ ਦੀ ਚੋਟ ਤੋਂ ਕਿਵੇਂ ਬਚਿਆ ਜਾ ਸਕਦਾ ਹੈ? ਕਾਲ ਦੇ ਭੈ ਤੋਂ ਕਿਵੇਂ ਮੁਕਤ ਹੋਇਆ ਜਾ ਸਕਦਾ ਹੈ? ਉਹ ਕਿਹੜਾ ਸੂਰਮਾ ਹੈ ਜੋ ਮੌਤ ਨੂੰ (ਮੌਤ ਦੇ ਭਉ ਨੂੰ) ਮਾਰ ਲੈਂਦਾ ਹੈ? ਗੁਰਦੇਵ ਜੀ ਨੇ 'ਸਿਧ ਗੋਸਟਿ' ਨਾਮਕ ਬਾਣੀ ਵਿਖੇ ਸਿੱਧਾਂ ਦੇ ਪ੍ਰਸ਼ਨਾਂ ਨੂੰ ਇਉਂ ਕਾਵਿ-ਰੂਪ ਦਿੱਤਾ ਹੈ: "ਕਾਲ ਕਾ ਠੀਗਾ ਕਿਉ ਜਲਾਈਅਲੇ, ਕਿਉ ਨਿਰਭਉ ਘਰਿ ਜਾਈਐ॥"[1], "ਕਵਨੁ ਜੋਧੁ, ਜੋ ਕਾਲੁ ਸੰਘਾਰੈ॥"[2]

---

1. ਰਾਮਕਲੀ ਮ: ੧ ਸਿਧ ਗੋਸਟਿ, ਪੰਨਾ 940.
2. ਰਾਮਕਲੀ ਮ: ੧ ਸਿਧ ਗੋਸਟਿ, ਪੰਨਾ 943.

ਕਿਉਂਕਿ, ਮਨੁੱਖ ਸ੍ਰਿਸ਼ਟੀ ਰਚਨਾ ਦਾ ਸਭ ਤੋਂ ਚੇਤੰਨ ਪ੍ਰਾਣੀ ਹੈ। ਇਸ ਲਈ ਇਹਦੇ ਅੰਦਰ ਮਰਨ ਦਾ ਭੈ ਅਤੇ ਜੀਵਨ ਦੀ ਲਾਲਸਾ ਸਭ ਤੋਂ ਵਧੇਰੇ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੇ "ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ॥"[3] ਅਤੇ "ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥"[4] ਆਦਿਕ ਗੁਰਵਾਕ, ਮਨੁੱਖ ਦੀ ਉਪਰੋਕਤ ਮਨੋਬ੍ਰਿਤੀ ਨੂੰ ਹੀ ਪ੍ਰਗਟ ਕਰਦੇ ਹਨ।

ਕੁਝ ਮਨੋਵਿਗਿਆਨੀਆਂ ਦਾ ਤਾਂ ਕਥਨ ਹੈ ਕਿ ਮਨੁੱਖ ਅੰਦਰਲਾ ਮੌਤ ਦਾ ਇਹ ਡਰ ਹੀ ਧਰਮ ਦੀ ਅਧਾਰਸ਼ਿਲਾ ਬਣਿਆ ਹੈ ਅਤੇ ਧਾਰਮਿਕ ਜਗਤ ਅੰਦਰਲੇ ਸਵਰਗ ਤੇ ਬਹਿਸ਼ਤ ਦੀ ਕਲਪਨਾ ਪਿੱਛੇ ਵੀ ਸਦਾ-ਚਿਰਜੀਵਨ ਦੀ ਮਾਨਵੀ ਲਾਲਸਾ ਹੀ ਛੁਪੀ ਹੈ। ਜੇਕਰ ਮਜ਼ਹਬੀ ਹਉਮੈ ਦੇ ਪੱਖਪਾਤੀ ਚਸ਼ਮੇ ਉਤਾਰ ਕੇ ਦੇਖਿਆ ਜਾਏ ਤਾਂ ਕਿਸੇ ਹੱਦ ਤਕ ਇਹ ਮਨੋਵਿਗਿਆਨਕ ਤੱਥ ਸੱਚ ਵੀ ਭਾਸਦਾ ਹੈ, ਕਿਉਂਕਿ ਸੂਰਜ, ਚੰਦਰਮਾ, ਅਗਨੀ ਅਤੇ ਪਵਣ, ਪਾਣੀ ਆਦਿਕ ਕੁਦਰਤੀ ਸ਼ਕਤੀਆਂ ਦੇ ਮਾਰੂ ਪ੍ਰਭਾਵ ਤੋਂ ਬਚਣ ਲਈ ਉਨ੍ਹਾਂ ਨੂੰ ਦੇਵੀ-ਦੇਵਤਿਆਂ ਦੇ ਰੂਪ ਵਿਚ ਕਲਪ ਕੇ ਪੂਜਣ ਦੇ ਇਤਿਹਾਸ ਤੋਂ ਲੈ ਕੇ ਭਗਵਾਨ ਨੂੰ ਮੂਰਤੀਆਂ ਦੇ ਤੌਰ 'ਤੇ ਮੰਦਰਾਂ ਵਿਚ ਸਥਾਪਨ ਤਕ ਦੇ ਸਫ਼ਰ ਵਿਚ ਕਾਲ ਦਾ ਭੈ ਹੀ ਮਨੁੱਖੀ ਜੀਵਨ 'ਤੇ ਸਵਾਰ ਹੋਇਆ ਦਿਸਦਾ ਹੈ।

ਅਸਲੀਅਤ ਤਾਂ ਇਹ ਹੈ ਕਿ ਵੇਦਿਕ ਯੁੱਗ ਤੋਂ ਲੈ ਕੇ ਪੁਰਾਣਿਕ ਯੁੱਗ ਤਕ ਦੇ ਭਾਰਤੀ ਦਰਸ਼ਨ ਵਿਚ 'ਕਾਲ' ਹੀ ਸਰਬ ਕਲਾ ਸਮਰੱਥ ਰੱਬ ਬਣਿਆ ਬੈਠਾ ਹੈ। *ਹਿੰਦੂ ਮਿਥਿਹਾਸ ਕੋਸ਼* (ਜੌਨ ਡਾਊਸਨ) ਮੁਤਾਬਿਕ ਅਥਰਵ ਵੇਦ ਵਿਚ 'ਕਾਲ' ਨੂੰ ਸਾਰੀਆਂ ਹੀ ਵਸਤੂਆਂ ਦਾ ਸ੍ਰੋਤ ਤੇ ਸ਼ਾਸਕ ਮੰਨਦਿਆਂ ਇਉਂ ਸੰਬੋਧਨ ਕੀਤਾ ਗਿਆ ਹੈ ਕਿ "ਇਹ ਉਹ ਹੈ, ਜਿਸ ਨੇ ਸਾਰੇ ਸੰਸਾਰਾਂ ਨੂੰ ਸਾਜਿਆ ਅਤੇ ਉਨ੍ਹਾਂ ਉੱਤੇ ਛਾ ਗਿਆ। ਉਨ੍ਹਾਂ ਦਾ ਪਿਤਾ ਹੁੰਦਾ ਹੋਇਆ ਵੀ ਉਨ੍ਹਾਂ ਦਾ ਪੁੱਤਰ ਬਣ ਗਿਆ। ਇਸ ਨਾਲੋਂ ਵਧ ਕੇ ਸੰਸਾਰ ਵਿਚ ਕੋਈ ਵੀ ਸ਼ਕਤੀ ਨਹੀ।" ਕਿਉਂਕਿ, ਮਨੁੱਖ ਨੇ ਦੇਖਿਆ ਕਿ ਸਭ ਕੁਝ ਕਾਲ-ਚੱਕ੍ਰ (ਸਮੇਂ) ਦੇ ਅਧੀਨ ਚੱਲ ਰਿਹਾ ਹੈ।

ਹਰ ਵੇਲੇ, ਹਰ ਪਾਸੇ ਅਤੇ ਹਰੇਕ ਥਾਂ ਸਾਡਾ ਕਾਲ ਨਾਲ ਹੀ ਵਾਹ ਪੈ ਰਿਹਾ ਹੈ। ਨੀਯਤ ਸਮੇਂ ਅਨੁਸਾਰ ਹੀ ਰੁੱਤਾਂ ਬਦਲਦੀਆਂ ਹਨ। ਸਮੇਂ ਨਾਲ ਹੀ ਧਰਤੀ ਦੀ ਕੁੱਖ ਵਿੱਚੋਂ ਬੀਜ ਉੱਗਦੇ ਹਨ। ਸਮੇਂ ਨਾਲ ਹੀ ਮਾਂ ਦੀ ਕੁੱਖ ਵਿੱਚੋਂ ਬੱਚੇ ਜਨਮ ਲੈਂਦੇ ਹਨ। ਸਮੇਂ ਨਾਲ ਹੀ ਬਨਸਪਤੀ ਨੂੰ ਫੁੱਲ-ਫਲ ਲੱਗਦੇ ਤੇ ਝੜਦੇ ਹਨ ਅਤੇ ਜੀਵਾਂ ਦੀ ਸਰੀਰਕ ਅਵਸਥਾ ਵਿਚ ਅੰਤਰ ਆਉਂਦਾ ਹੈ। ਬਚਪਨਾ ਜੁਆਨੀ ਵਿਚ, ਜੁਆਨੀ ਬੁਢੇਪੇ ਵਿਚ ਅਤੇ ਬੁਢੇਪਾ ਮੌਤ ਵਿਚ ਬਦਲ ਜਾਂਦਾ ਹੈ। ਉਠਦਿਆਂ, ਬੈਠਦਿਆਂ, ਸੌਂਦਿਆਂ ਤੇ ਕਿਰਤ-ਕਾਰ ਕਰਦਿਆਂ ਹਰ ਵੇਲੇ ਇਹੀ ਖ਼ਿਆਲ ਬਣਿਆ ਰਹਿੰਦਾ ਹੈ ਕਿ ਕੀ ਕਾਲ (ਸਮਾਂ, ਵੇਲਾ) ਹੋਇਆ ਹੈ ? ਜਾਂ ਕਿੰਨੇ ਵੱਜ ਗਏ ਹਨ ?

'ਬਚਿੱਤਰ ਨਾਟਕ' ਦੇ ਪਹਿਲੇ ਅਧਿਆਇ ਵਿਚ 'ਕਾਲ ਜੀ ਕੀ ਉਸਤਤਿ'

---

3. ਸਿਰੀਰਾਗੁ ਮ: ੧, ਪੰਨਾ 63.
4. ਬਿਹਾਗੜੇ ਕੀ ਵਾਰ, ਮ: ੩, ਪੰਨਾ 555.

ਦੇ ਸਿਰਲੇਖ ਹੇਠ ਅੰਕਿਤ ਹੇਠ ਲਿਖੇ ਸਵੱਯੇ ਅਤੇ ਤ੍ਰੀਯਾ ਚਰਿਤ੍ਰਾਂ ਵਿੱਚੋਂ 405ਵੇਂ ਚਰਿਤ੍ਰ ਵਿਚਲੀ 'ਕਬਿਯੋ ਬਾਚ ਬੇਨਤੀ' ਦੇ ਹੇਠ ਲਿਖੇ ਤਿੰਨ ਪਦਿਆਂ ਤੋਂ ਤਾਂ ਇਹ ਵੀ ਨਿਸਚੇ ਹੁੰਦਾ ਹੈ ਕਿ ਬਿਪਰਵਾਦੀ ਵੇਦਿਕ ਵਿਚਾਰਧਾਰਾ ਅਨੁਸਾਰ, ਜਿਥੇ ਸਭ ਕੁਝ ਕਾਲ ਦੇ ਇਸ਼ਾਰੇ ਨਾਲ ਪੈਦਾ ਹੁੰਦਾ ਦੱਸਿਆ ਜਾ ਰਿਹਾ ਸੀ, ਉਥੇ ਇਹ ਵੀ ਪ੍ਰਚਾਰਿਆ ਜਾ ਰਿਹਾ ਸੀ ਕਿ ਇੱਕੋ ਇਕ 'ਕਾਲ' ਹੀ 'ਅਕਾਲ' (ਮੌਤ ਰਹਿਤ) ਹੈ। ਕਾਲ ਦੇ ਉਪਾਸ਼ਕਾਂ ਦਾ ਤਾਂ ਇਥੋਂ ਤਕ ਨਿਸਚਾ ਸੀ ਕਿ ਸ੍ਰਿਸ਼ਟੀ ਦੇ ਆਦਿ ਤੋਂ ਅੰਤ ਤਕ ਓਹੀ ਜੀਵਾਂ ਦੇ ਰੂਪ ਵਿਚ ਅਵਤਰਦਾ (ਜਨਮਦਾ) ਹੈ, ਭਾਵ, ਕਾਲ ਹੀ ਵੱਖ-ਵੱਖ ਰੂਪਾਂ ਵਿਚ ਪ੍ਰਗਟ ਹੁੰਦਾ ਹੈ ਅਤੇ ਜੀਵਨ ਅਗਵਾਈ ਵਾਸਤੇ ਓਹੀ ਸਾਡਾ ਗੁਰੂ ਹੈ। ਇਸ ਲਈ ਉਨ੍ਹਾਂ ਦਾ ਕਹਿਣਾ ਸੀ ਕਿ ਅਸੀਂ ਤਾਂ ਕੇਵਲ ਉਸੇ ਨੂੰ ਹੀ ਨਮਸਕਾਰ ਕਰਦੇ ਹਾਂ, ਕਿਉਂਕਿ ਸਾਰੀ ਪਰਜਾ ਨੂੰ ਸੰਵਾਰਨ ਵਾਲਾ ਓਹੀ ਹੈ:

**ਕਾਲ ਹੀ ਪਾਇ ਭਯੋ ਭਗਵਾਨ ਸੁ ਜਾਗਤ ਯਾ ਜਾ ਕੀ ਕਲਾ ਹੈ॥**
**ਕਾਲ ਹੀ ਪਾਇ ਭਯੋ ਬ੍ਰਹਮ ਸਿਵ ਕਾਲ ਹੀ ਪਾਇ ਭਯੋ ਜੁਗੀਆ ਹੈ॥**
**ਕਾਲ ਹੀ ਪਾਇ ਭਯੋ ਸੁਰਾਸਰ ਗੰਧ੍ਰਬ ਜੱਛ ਭੁਜੰਗ ਦਿਸਾ ਬਿਦਿਸਾ ਹੈ॥**
**ਔਰ ਸੁਕਾਲ ਸਭੈ ਬਸ ਕਾਲ ਕੇ, ਏਕ ਹੀ ਕਾਲ, ਅਕਾਲ ਸਦਾ ਹੈ॥੯੪॥**

[*ਅਰਥ:* ਕਾਲ ਦਾ ਇਸ਼ਾਰਾ ਪਾ ਕੇ ਹੀ ਵਿਸ਼ਨੂੰ ਹੋਇਆ, ਇਸ ਜਗਤ ਵਿਚ ਜਿਸ ਦੀ ਕਲਾ ਸ਼ਕਤੀ ਪ੍ਰਗਟ ਹੋ ਰਹੀ ਹੈ।

ਕਾਲ ਦਾ ਇਸ਼ਾਰਾ ਪਾ ਕੇ ਹੀ ਬ੍ਰਹਮਾ ਹੋਇਆ ਹੈ ਅਤੇ ਕਾਲ ਦਾ ਇਸ਼ਾਰਾ ਪਾ ਕੇ ਹੀ ਸ਼ਿਵ ਜੀ ਜੋਗੀ ਹੋਇਆ।

ਕਾਲ ਦਾ ਇਸ਼ਾਰਾ ਪਾ ਕੇ ਦੇਵਤੇ, ਦੈਂਤ, ਗੰਧਰਬ, ਜੱਛ, ਸਿੱਧ, ਦਿਸ਼ਾ ਦੇ ਕੋਨੇ (ਸਾਰਾ ਸੰਸਾਰ) ਪੈਦਾ ਹੋਏ।

ਹੋਰ ਜਿੰਨੇ ਪਦਾਰਥ ਹਨ, ਸਾਰੇ ਕਾਲ ਦੇ ਨੱਥੇ ਹੋਏ ਹਨ, ਕੇਵਲ ਕਾਲ ਹੀ ਅਕਾਲ ਹੈ (ਭਾਵ, ਕੇਵਲ 'ਕਾਲ' ਹੀ ਇਕ ਐਸੀ ਸ਼ਕਤੀ ਹੈ ਜਿਸ ਦੀ ਕਦੇ ਮੌਤ ਨਹੀਂ ਹੁੰਦੀ)।]

**ਕਾਲ ਪਾਇ ਬ੍ਰਹਮਾ ਬਪੁ ਧਰਾ॥**
**ਕਾਲ ਪਾਇ ਸਿਵ ਜੂ ਅਵਤਰਾ॥**
**ਕਾਲ ਪਾਇ ਕਰ ਬਿਸਨੁ ਪ੍ਰਕਾਸਾ॥**
**ਸਕਲ ਕਾਲ ਕਾ ਕੀਆ ਤਮਾਸਾ॥੩੯੩॥**
**ਜਵਨ** (ਜਿਹੜੇ) **ਕਾਲ ਜੋਗੀ ਸਿਵ ਕੀਓ॥**
**ਬੇਦ ਰਾਜ ਬ੍ਰਹਮਾ ਜੂ ਥੀਓ॥**
**ਜਵਨ ਕਾਲ ਸਭ ਲੋਕ ਸਵਾਰਾ॥**
**ਨਮਸਕਾਰ ਹੈ ਤਾਹਿ ਹਮਾਰਾ॥੩੯੪॥**
**ਜਵਨ ਕਾਲ ਸਭ ਜਗਤ ਬਨਾਯੋ॥**
**ਦੇਵ ਦੈਤ ਜੱਛਨ ਉਪਜਾਯੋ॥**
**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਯਹੁ ਹਮਾਰਾ॥੩੯੫॥**

ਪੁਰਾਣਿਕ ਯੁਗ ਵਿਚ ਦੇਵਤਿਆਂ ਦੇ ਉਪਾਸ਼ਕ ਆਪੋ-ਆਪਣੇ ਇਸ਼ਟ ਨੂੰ ਸਭ

ਤੋਂ ਸ਼ਕਤੀਸ਼ਾਲੀ ਅਤੇ ਰੱਬ-ਰੂਪ ਦਰਸਾਉਣ ਦੀ ਦੌੜ ਵਿਚ ਸਨ। ਇਸ ਲਈ ਵਿਸ਼ਨੂੰ, ਭਾਗਵਤ ਤੇ ਪਦਮ ਪੁਰਾਣ ਵਿਚ ਤਾਂ ਭਾਵੇਂ ਬ੍ਰਹਮਾ ਨੂੰ ਹੀ ਕਾਲ ਦੇ ਰੂਪ ਵਿਚ ਦੇਖਿਆ ਗਿਆ ਹੈ, ਪਰ ਸ਼ਿਵ-ਪੁਰਾਣ ਵਿਚ ਸ਼ਿਵ ਜੀ ਨੂੰ ਕੇਵਲ 'ਕਾਲ' ਹੀ ਨਹੀਂ, ਸਗੋਂ 'ਮਹਾਂਕਾਲ' ਆਖ ਕੇ ਵਡਿਆਇਆ ਗਿਆ ਹੈ। ਜਿਵੇਂ, ਸ਼ਿਵ-ਪੁਰਾਣ ਦੇ ਚੌਥੇ ਅਧਿਆਇ ਵਿਚ ਅਥਰਵਵੇਦ ਦੇ ਮੂੰਹੋਂ ਅਖਵਾਇਆ ਗਿਆ ਹੈ ਕਿ ਜਿਸ ਨੂੰ ਸੰਤ ਪਾਰਬ੍ਰਹਮ ਵਰਣਨ ਕਰਦੇ ਹਨ, ਉਸ ਦੀ ਭਗਤੀ ਕਰ ਕੇ ਉਸ ਦਾ ਜੱਸ ਗਾਉਂਦੇ ਹਨ, ਜੋ ਕੇਵਲ ਆਪ ਹੀ ਮੁਕਤੀ ਦੇ ਦੇਣ ਵਾਲੇ ਹਨ, ਉਹ ਮਹਾਂਕਾਲ ਪਰਮੇਸ਼ਵਰ, ਸਭ ਕੁਝ ਸ਼ਿਵ ਜੀ ਹਨ।

*ਹਿੰਦੂ ਮਿਥਿਹਾਸ ਕੋਸ਼* (ਜੌਨ ਡਾਊਸਨ) ਵਿਚ 'ਮਹਾਂਕਾਲ' ਦੇ ਅੰਦਰਾਜ ਹੇਠ ਲਿਖਿਆ ਹੈ : 'ਵੱਡਾ ਕਾਲ'। 1. ਵਿਨਾਸ਼ਕਾਰੀ ਸਰੂਪ ਵਿਚ ਸ਼ਿਵ ਜੀ ਦਾ ਇਕ ਨਾਂ। 2. ਬਾਰ੍ਹਾਂ ਮਹਾਂ ਲਿੰਗਾਂ ਵਿੱਚੋਂ ਇਕ। 3. ਐਲੀਫੈਂਟਾ (ਬੰਬਈ) ਦੀਆਂ ਗੁਫ਼ਾਵਾਂ ਵਿਚ ਸ਼ਿਵ ਜੀ ਦੇ ਮਹਾਂਕਾਲ ਸਰੂਪ ਦਾ ਅੱਠ ਬਾਹਵਾਂ ਨਾਲ ਨਿਰੂਪਣ ਕੀਤਾ ਗਿਆ ਹੈ। ਉਸ ਦੇ ਇਕ ਹੱਥ ਵਿਚ ਮਨੁੱਖੀ ਅਕਾਰ ਹੈ, ਦੂਸਰੇ ਵਿਚ ਤਲਵਾਰ ਜਾਂ ਬਲੀ ਦੇਣ ਵਾਲਾ ਕੁਹਾੜਾ, ਤੀਜੇ ਵਿਚ ਲਹੂ ਦਾ ਕਾਸਾ, ਚੌਥੇ ਵਿਚ ਪੂਜਾ ਦਾ ਟੱਲ, ਦੋ ਹੱਥਾਂ ਨਾਲ ਉਹ ਆਪਣੇ ਵੱਲ ਪਰਦਾ ਖਿੱਚ ਰਿਹਾ ਹੈ, ਜਿਹੜਾ ਸੂਰਜ ਨੂੰ ਨੰਗਾ ਕਰ ਦਿੰਦਾ ਹੈ ਅਤੇ ਬਾਕੀ ਦੇ ਦੋ ਹੱਥ ਟੁੱਟੇ ਹੋਏ ਹਨ।

ਗੁਰੂ ਨਾਨਕ ਸਾਹਿਬ ਨੇ ਅਨੁਭਵ ਕੀਤਾ ਕਿ ਕਾਲ ਸ੍ਰਿਸ਼ਟੀ ਦਾ ਕਰਤਾ ਨਹੀਂ, ਸਗੋਂ ਇਹ ਤਾਂ ਸਿਰਜਨਹਾਰ ਪ੍ਰਭੂ ਦੀ ਸਿਰਜੀ ਇਕ ਖਿਡੌਣਾ ਰੂਪ ਸੰਘਾਰਕ ਸ਼ਕਤੀ ਹੈ, ਜਿਸ ਦੁਆਰਾ ਉਹ ਪ੍ਰਕ੍ਰਿਤੀ ਦੀ ਖ਼ੂਬਸੂਰਤੀ ਨੂੰ ਕਾਇਮ ਰੱਖਦਾ ਹੋਇਆ ਪ੍ਰਕ੍ਰਿਤਕ ਵਿਕਾਸ ਦਾ ਖੇਲ ਖੇਡ ਰਿਹਾ ਹੈ। ਕਾਲ ਦੀ ਕਿਸੇ ਦੇਵੀ-ਦੇਵਤੇ ਜਾਂ ਦੈਂਤ ਦੇ ਰੂਪ ਵਿਚ ਕੋਈ ਆਪਣੀ ਵੱਖਰੀ ਹੋਂਦ ਅਥਵਾ ਹਸਤੀ ਨਹੀਂ ਹੈ, ਇਹ ਤਾਂ ਸੰਸਾਰ ਦੇ ਸਿਲਸਿਲੇ ਨੂੰ ਚਾਲੂ ਰੱਖਣ ਲਈ ਮਾਲਕ ਪ੍ਰਭੂ ਦੀ ਆਪਣੀ ਹੀ ਇਕ ਵਿਉਂਤਬੰਦੀ ਹੈ, ਉਹ ਜਦੋਂ ਚਾਹੇ ਇਸ ਨੂੰ ਖ਼ਤਮ ਵੀ ਕਰ ਸਕਦਾ ਹੈ। ਉਹ ਕਾਲ ਦਾ ਵੀ ਕਾਲ ਹੈ।

ਜਾਂ ਇਉਂ ਕਹੀਏ ਕਿ ਹੁਕਮੀ ਪ੍ਰਭੂ ਨੇ ਆਪਣੀ ਰਜ਼ਾ ਵਿਚ ਹੀ ਸੰਸਾਰ ਨੂੰ ਕਾਲ ਦੇ ਅਧੀਨ ਕੀਤਾ ਹੈ ਅਤੇ ਇਸ ਤਰ੍ਹਾਂ ਇਹ ਰੱਬੀ ਰਜ਼ਾ ਵਿਚ ਹੀ ਕਾਰ ਕਮਾ ਰਿਹਾ ਹੈ। ਭਾਵੇਂ, ਇਸ ਨੂੰ ਸਮੇਂ ਦੇ ਚੱਕਰੀ-ਰੂਪ (cyclic) ਵਿਚ ਦੇਖਿਆ ਜਾਏ ਜਾਂ ਮੌਤ ਦੀ ਪ੍ਰਕ੍ਰਿਆ ਦੇ ਰੂਪ ਵਿਚ, ਗੱਲ ਇਕ ਹੀ ਹੈ, ਕਿਉਂਕਿ ਸਮਾਂ ਗੁਜ਼ਰਨ ਦੇ ਨਾਲ ਹਰੇਕ ਵਸਤੂ ਦੇ ਰੰਗ ਰੂਪ ਤੇ ਸਮਰੱਥਾ ਸ਼ਕਤੀ ਵਿਚ ਪਰਿਵਰਤਨ ਆਉਂਦਾ ਹੈ ਅਤੇ ਆਖ਼ਿਰ ਵਿਚ ਉਹ ਵਸਤੂ ਬਿਨਸ ਜਾਂਦੀ ਹੈ, ਨਾਸ਼ ਹੋ ਜਾਂਦੀ ਹੈ। ਸ਼ਾਇਦ, ਇਹੀ ਕਾਰਨ ਹੈ ਕਿ ਭਾਰਤ ਦੇ ਧਾਰਮਿਕ ਸਾਹਿਤ ਵਿਚ 'ਕਾਲ' ਸ਼ਬਦ ਮੌਤ ਦੇ ਅਰਥਾਂ ਵਿਚ ਵੀ ਵਰਤ ਲਿਆ ਗਿਆ ਹੈ ਅਤੇ ਸਮੇਂ (time, ਵਕਤ) ਦੇ ਅਰਥਾਂ ਵਿਚ ਵੀ।

ਉਪਰੋਕਤ ਪਹਿਰੇ ਵਿਚ ਪ੍ਰਗਟਾਏ ਗਏ ਗੁਰਮਤੀ ਖ਼ਿਆਲਾਂ ਦੀ ਪੁਸ਼ਟੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੇ ਹੇਠ ਲਿਖੇ ਗੁਰਵਾਕ ਵਿਚਾਰੇ ਜਾ ਸਕਦੇ ਹਨ :

**ਕਉਤਕੁ ਕਾਲੁ ਇਹੁ ਹੁਕਮਿ ਪਠਾਇਆ॥**
**ਜੀਅ ਜੰਤ ਓਪਾਇ ਸਮਾਇਆ॥**
**ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕੁ ਆਖਾੜਾ॥**

*(ਮਾਰੂ ਮ: ੫, ਪੰਨਾ 1081)*

[*ਅਰਥ :* ਹੇ ਭਾਈ! ਇਹ ਕਾਲ (ਮੌਤ, ਜੋ ਪ੍ਰਭੂ ਦਾ ਬਣਾਇਆ ਇਕ) ਖਿਡੌਣਾ (ਹੀ ਹੈ, ਉਸ ਨੇ ਆਪਣੇ) ਹੁਕਮ ਅਨੁਸਾਰ (ਜਗਤ ਵਿਚ) ਭੇਜਿਆ ਹੈ। (ਪ੍ਰਭੂ ਆਪ ਹੀ) ਸਾਰੇ ਜੀਵਾਂ ਨੂੰ ਪੈਦਾ ਕਰ ਕੇ ਮੁਕਾ ਦੇਂਦਾ ਹੈ। (ਪ੍ਰਭੂ ਆਪ ਹੀ ਇਸ ਤਮਾਸ਼ੇ ਨੂੰ) ਵੇਖ ਰਿਹਾ ਹੈ (ਤੇ ਵੇਖ ਵੇਖ ਕੇ) ਖ਼ੁਸ਼ ਹੋ ਰਿਹਾ ਹੈ।]

**ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ॥**
**ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ॥** *(ਸਿਰੀਰਾਗੁ ਮ: ੧, ਪੰਨਾ 55)*

[*ਅਰਥ :* ਪਰਮਾਤਮਾ ਦੇ ਹੁਕਮ ਵਿਚ ਸਾਰੇ ਜੀਵ ਪੈਦਾ ਹੁੰਦੇ ਹਨ, ਉਸ ਦੇ ਹੁਕਮ ਵਿਚ ਹੀ ਕਾਰ ਕਰਦੇ ਹਨ। ਪ੍ਰਭੂ ਦੇ ਹੁਕਮ ਵਿਚ ਹੀ ਸ੍ਰਿਸ਼ਟੀ ਮੌਤ ਦੇ ਡਰ (ਕਾਲ) ਦੇ ਅਧੀਨ ਹੈ, ਹੁਕਮ ਅਨੁਸਾਰ ਹੀ ਜੀਵ ਸਦਾ-ਥਿਰ ਪ੍ਰਭੂ ਦੀ ਯਾਦ ਵਿਚ ਟਿਕਦੇ ਹਨ।]

**ਕਾਲੁ, ਅਕਾਲੁ, ਖਸਮ ਕਾ ਕੀਨ੍ਾ, ਇਹੁ ਪਰਪੰਚੁ ਬਧਾਵਨੁ॥**

*(ਮਾਰੂ ਕਬੀਰ ਜੀ, ਪੰਨਾ 1104)*

[*ਅਰਥ :* ਇਹ ਸੰਸਾਰ ਰੂਪੀ ਪ੍ਰਪੰਚ ਨੂੰ ਬਧਾਵਨ ਲਈ ਅਰਥਾਤ ਸੰਸਾਰ ਦਾ ਵਿਕਾਸ ਤੋਰੀ ਰੱਖਣ ਲਈ ਕਾਲੁ (ਮਰਨ) ਅਤੇ ਅਕਾਲੁ (ਮੌਤ ਦੇ ਉਲਟ ਅਰਥਾਤ ਜਨਮ, ਉਤਪਤਿ) ਦਾ ਸਿਲਸਿਲਾ ਮਾਲਕ ਪ੍ਰਭੂ ਦਾ ਆਪਣਾ ਹੀ ਪੈਦਾ ਕੀਤਾ ਹੋਇਆ ਹੈ।]

**ਸਿਮਰਹਿ ਘੜੀ ਮੂਰਤ ਪਲ ਨਿਮਖਾ॥**
**ਸਿਮਰੈ ਕਾਲੁ ਅਕਾਲੁ ਸੁਚਿ ਸੋਚਾ॥** *(ਮਾਰੂ ਮ: ੫, ਪੰਨਾ 1079)*

[*ਅਰਥ :* ਹੇ ਭਾਈ! ਘੜੀ ਮੁਹੂਰਤ, ਪਲ, ਨਿਮਖ (ਆਦਿਕ ਸਮੇਂ ਦੀਆਂ ਵੰਡਾਂ) ਪ੍ਰਭੂ ਨੂੰ ਸਿਮਰਦੇ ਹਨ, ਭਾਵ, ਪ੍ਰਭੂ ਦੇ ਹੁਕਮ-ਨਿਯਮ ਵਿਚ ਲੰਘਦੇ ਜਾ ਰਹੇ ਹਨ। ਕਾਲੁ (ਮੌਤ), ਅਕਾਲੁ (ਜਨਮ), ਸੁੱਚ ਅਤੇ ਸਰੀਰਕ ਕ੍ਰਿਆ ਵੀ ਪ੍ਰਭੂ ਨੂੰ ਸਿਮਰਦੇ ਹਨ, ਭਾਵ, ਕਾਲ ਆਦਿਕ ਇਹ ਸਾਰੀਆਂ ਬ੍ਰਹਮੰਡੀ ਕ੍ਰਿਆਵਾਂ ਪ੍ਰਭੂ ਦੇ ਹੁਕਮ ਵਿਚ ਤੁਰ ਰਹੀਆਂ ਹਨ।]

**ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1404)*

[*ਅਰਥ :* ਬ੍ਰਹਮਾ ਤੇ ਰੁਦ੍ਰ (ਸ਼ਿਵ) ਆਦਿਕ (ਤੈਨੂੰ) ਸੇਉਂਦੇ ਹਨ, ਤੂੰ ਕਾਲ ਦਾ ਭੀ ਕਾਲ ਹੈਂ (ਭਾਵ, ਤੂੰ ਮੌਤ ਦੇ ਕੁਦਰਤੀ ਨਿਯਮ ਨੂੰ ਵੀ ਖ਼ਤਮ ਕਰ ਸਕਦਾ ਹੈਂ), (ਤੂੰ) ਮਾਇਆ ਤੋਂ ਰਹਿਤ (ਹਰੀ) ਹੈਂ, (ਸਭ ਲੋਕ ਤੈਥੋਂ) ਮੰਗਦੇ ਹਨ।]

**ਜਨਮੁ ਕਾਲੁ ਕਰ ਜੋੜਿ, ਹੁਕਮੁ ਜੋ ਹੋਇ ਸੁ ਮੰਨੈ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1406)*

[*ਅਰਥ :* 'ਜਨਮ' ਤੇ 'ਮਰਨ' ਹੱਥ ਜੋੜ ਕੇ ਆਪ ਦਾ ਜੋ ਹੁਕਮ ਹੁੰਦਾ ਹੈ ਉਸ ਨੂੰ ਮੰਨਦੇ ਹਨ।]

**ਰਾਤੀ ਕਾਲੁ ਘਟੈ ਦਿਨਿ ਕਾਲੁ॥**
**ਛਿਜੈ ਕਾਇਆ ਹੋਇ ਪਰਾਲੁ॥** *(ਵਾਰ ਮਲਾਰ, ਮ: ੧, ਪੰਨਾ 1287)*

[*ਅਰਥ :* ਜਿਉਂ ਜਿਉਂ ਰਾਤਿ ਦਿਨ ਬੀਤਦੇ ਹਨ, ਉਮਰ ਦਾ ਸਮਾਂ ਘਟਦਾ ਹੈ, ਸਰੀਰ ਬੁੱਢਾ ਹੁੰਦਾ ਜਾਂਦਾ ਹੈ ਤੇ ਕਮਜ਼ੋਰ ਪੈਂਦਾ ਜਾਂਦਾ ਹੈ।]

ਸਤਿਗੁਰਾਂ ਦੀ ਲੰਮੀ-ਨਦਰਿ ਜਗਤ ਦੀ ਰਚਨਾ ਤੋਂ ਪਹਿਲਾਂ ਦੀ ਉਸ ਅਵਸਥਾ ਨੂੰ ਵੀ ਦੇਖ ਰਹੀ ਸੀ, ਜਿਹੜੀ ਅਨਿਸਚਿਤ ਸਮੇਂ ਦੀ ਇਕ ਤਰ੍ਹਾਂ ਘੁੱਪ ਹਨੇਰੇ ਵਾਲੀ ਹਾਲਤ ਸੀ, ਜਿਸ ਦੀ ਬਾਬਤ ਕੁਝ ਵੀ ਦੱਸਿਆ ਨਹੀਂ ਜਾ ਸਕਦਾ। ਤਦੋਂ ਨਾ ਧਰਤੀ ਸੀ, ਨਾ ਆਕਾਸ਼ ਸੀ ਅਤੇ ਨਾ ਹੀ ਕਿਤੇ ਬੇਅੰਤ ਪ੍ਰਭੂ ਦਾ ਹੁਕਮ ਚੱਲ ਰਿਹਾ ਸੀ। ਤਦੋਂ (ਕਾਲ ਅਥਵਾ ਸਮੇਂ ਦੇ ਪ੍ਰਤੀਕ) ਨਾ ਦਿਨ ਸੀ, ਨਾ ਰਾਤ ਸੀ, ਨਾ ਚੰਦ ਸੀ ਨਾ ਸੂਰਜ ਸੀ। ਤਦੋਂ ਪਰਮਾਤਮਾ ਆਪਣੇ ਆਪ ਵਿਚ ਹੀ (ਮਾਨੋ ਐਸੀ) ਸਮਾਧੀ ਲਾਈ ਬੈਠਾ ਸੀ ਜਿਸ ਵਿਚ ਕੋਈ ਕਿਸੇ ਕਿਸਮ ਦਾ ਫੁਰਨਾ ਨਹੀਂ ਸੀ।

ਤਦੋਂ ਨਾ ਜਗਤ-ਰਚਨਾ ਦੀਆਂ ਚਾਰ ਖਾਣੀਆਂ ਸਨ, ਨਾ ਜੀਵਾਂ ਦੀਆਂ ਬਾਣੀਆਂ ਸਨ। ਤਦੋਂ ਨਾ ਹਵਾ ਸੀ, ਨਾ ਪਾਣੀ ਸੀ, ਨਾ ਉੱਤਪਤੀ ਸੀ, ਨਾ ਪਰਲੋ ਸੀ, ਨਾ ਜੰਮਣ ਸੀ, ਨਾ ਮਰਨ ਸੀ। ਤਦੋਂ ਨਾ ਧਰਤੀ ਦੇ ਨੌ ਖੰਡ ਸਨ, ਨਾ ਪਾਤਾਲ ਸਨ, ਨਾ ਸਤ ਸਮੁੰਦਰ ਸਨ ਤੇ ਨਾ ਹੀ ਨਦੀਆਂ ਵਿਚ ਪਾਣੀ ਵਹਿ ਰਿਹਾ ਸੀ। ਤਦੋਂ ਨਾ ਸੁਰਗ-ਲੋਕ ਸੀ, ਨਾ ਮਾਤ-ਲੋਕ ਸੀ ਤੇ ਨਾ ਹੀ ਪਤਾਲ ਸੀ। ਤਦੋਂ ਨਾ ਕੋਈ ਦੋਜ਼ਖ਼ ਸੀ, ਨਾ ਬਹਿਸ਼ਤ ਸੀ, ਤੇ ਨਾ ਹੀ ਮੌਤ ਲਿਆਉਣ ਵਾਲਾ ਕਾਲ ਸੀ। ਤਦੋਂ ਨਾ ਸੁਰਗ ਸੀ, ਨਾ ਨਰਕ ਸੀ, ਨਾ ਜੰਮਣ ਸੀ, ਨਾ ਮਰਨ ਸੀ, ਨਾ ਕੋਈ ਜੰਮਦਾ ਸੀ, ਨਾ ਮਰਦਾ ਸੀ।

ਤਦੋਂ ਨਾ ਕੋਈ ਬ੍ਰਹਮਾ ਸੀ, ਨਾ ਵਿਸ਼ਨੂੰ ਸੀ ਤੇ ਨਾ ਹੀ ਸ਼ਿਵ ਸੀ। ਤਦੋਂ ਇਕ ਪਰਮਾਤਮਾ ਹੀ ਪਰਮਾਤਮਾ ਸੀ, ਹੋਰ ਕੋਈ ਵਿਅਕਤੀ ਨਹੀਂ ਸੀ ਦਿੱਸਦਾ। ਤਦੋਂ ਨਾ ਕੋਈ ਇਸਤ੍ਰੀ ਸੀ, ਨਾ ਕੋਈ ਮਰਦ ਸੀ, ਤਦੋਂ ਨਾ ਕੋਈ ਜਾਤਿ ਸੀ, ਨਾ ਕਿਸੇ ਜਾਤਿ ਵਿਚ ਕੋਈ ਜਨਮ ਹੀ ਲੈਂਦਾ ਸੀ। ਨਾ ਕੋਈ ਦੁੱਖ ਸੁੱਖ ਭੋਗਣ ਵਾਲਾ ਜੀਵ ਹੀ ਸੀ। ਗੁਰਵਾਕ ਹੈ:

**ਅਰਬਦ ਨਰਬਦ ਧੁੰਧੂਕਾਰਾ॥**
**ਧਰਣਿ ਨ ਗਗਨਾ ਹੁਕਮੁ ਅਪਾਰਾ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥੧॥**
**ਖਾਣੀ ਨ ਬਾਣੀ ਪਉਣ ਨ ਪਾਣੀ॥**
**ਓਪਤਿ ਖਪਤਿ ਨ ਆਵਣ ਜਾਣੀ॥**
**ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥੨॥**
**ਨਾ ਤਦਿ ਸੁਰਗੁ ਮਛੁ ਪਇਆਲਾ॥**
**ਦੋਜਕੁ ਭਿਸਤੁ ਨਹੀ ਖੈ ਕਾਲਾ॥**
**ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ॥੩॥**
**ਬ੍ਰਹਮਾ ਬਿਸਨੁ ਮਹੇਸੁ ਨ ਕੋਈ॥**
**ਅਵਰੁ ਨ ਦੀਸੈ ਏਕੋ ਸੋਈ॥**
**ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ॥੪॥**

*(ਮਾਰੂ ਮ: ੧, ਪੰਨਾ 1035)*

ਇਸ ਲਈ ਉਪਰ ਪ੍ਰਗਟਾਏ ਸ਼ਬਦ ਵਿਚਲਾ ਪੱਖ ਵੀ ਸਤਿਗੁਰਾਂ ਦੇ ਸਾਹਮਣੇ

ਸੀ ਕਿ ਕਾਲ ਦੀ ਆਪਣੀ ਕੋਈ ਨਿਰਪੱਖ ਹਸਤੀ ਨਹੀਂ ਹੈ। ਇਸ ਦੀ ਜਿਹੜੀ ਕੁਝ ਦਾਰਸ਼ਨਿਕ ਜੇਹੀ ਹਸਤੀ ਲੋਕਾਂ ਦੇ ਦਿਲ-ਦਿਮਾਗ਼ ਵਿਚ ਕਾਇਮ ਹੋ ਚੁੱਕੀ ਹੈ, ਉਸ ਦਾ ਆਧਾਰ ਵੀ ਮਨੁੱਖ ਦੇ ਆਲੇ-ਦੁਆਲੇ ਦੀਆਂ ਪਰਸਪਰ ਕਿਰਿਆਵਾਂ ਅਤੇ ਪਰਿਵਰਤਨਸ਼ੀਲ ਘਟਨਾਵਾਂ ਹਨ। ਜੇਕਰ ਧਰਤੀ ਦੇ ਸੂਰਜ ਦੁਆਲੇ ਘੁੰਮਣ ਵਰਗੀਆਂ ਕ੍ਰਿਆਵਾਂ ਦੀ ਬਦੌਲਤ ਦਿਨ ਰਾਤ ਨਾ ਬਣਦੇ, ਰੁੱਤਾਂ ਦਾ ਪਰਿਵਰਤਨ ਨਾ ਹੁੰਦਾ ਅਤੇ ਉਤਪਤਿ ਪਰਲਉ ਅਥਵਾ ਜੀਵਾਂ ਦੇ ਜਨਮ ਮਰਨ ਆਦਿਕ ਦੀਆਂ ਸੰਸਾਰਿਕ ਘਟਨਾਵਾਂ ਨਾ ਘਟਦੀਆਂ ਤਾਂ ਮਨੁੱਖੀ ਚੇਤਨਾ ਅੰਦਰ ਕਾਲ ਦਾ ਸੰਕਲਪ ਹੀ ਪੈਦਾ ਨਾ ਹੁੰਦਾ। ਸਪੱਸ਼ਟ ਹੈ ਕਿ ਕਾਲ ਅਨਾਦੀ ਨਹੀਂ ਹੈ। ਇਸ ਦਾ ਆਦਿ ਵੀ ਹੈ ਅਤੇ ਅੰਤ ਵੀ, ਕਿਉਂਕਿ ਇਸ ਦੀ ਹੋਂਦ ਦਾ ਆਧਾਰ ਕੇਵਲ ਸ੍ਰਿਸ਼ਟੀ ਰਚਨਾ ਹੈ।

ਪਰ, ਗੁਰੂ ਨਾਨਕ ਸਾਹਿਬ ਜੀ ਨੇ ਦੇਖਿਆ ਕਿ ਇਸ ਵਿਚਾਰਧਾਰਾ ਦੇ ਉਲਟ ਭਾਰਤੀ ਭਾਈਚਾਰੇ ਦੇ ਕੁਝ ਲੋਕ ਤਾਂ ਕਾਲ ਨੂੰ ਸ੍ਰਿਸ਼ਟੀ ਦਾ ਕਰਤਾ, ਧਰਤਾ, ਹਰਤਾ ਅਤੇ ਮੌਤ ਰਹਿਤ (ਅਕਾਲ) ਰੱਬ ਮੰਨਦਿਆਂ ਕਾਲ ਤੋਂ ਭੈ-ਭੀਤ ਹੋਏ ਜੀਵਨ ਦੀ ਆਸ ਵਿਚ ਉਸ ਅੱਗੇ ਗੋਡੇ ਟੇਕ ਰਹੇ ਹਨ। ਕਈ ਲੋਕ ਬ੍ਰਹਮਾ ਨੂੰ ਭੂਤਕਾਲ, ਵਿਸ਼ਨੂੰ ਨੂੰ ਵਰਤਮਾਨ ਕਾਲ ਅਤੇ ਸ਼ਿਵ ਜੀ ਨੂੰ ਭਵਿਖਤ ਕਾਲ ਨਾਲ ਜੋੜ ਕੇ ਦੇਖਦਿਆਂ 'ਕਾਲ' ਸ਼ਬਦ ਦੇ ਜਾਪ ਵਿਚ ਇਨ੍ਹਾਂ ਤਿੰਨ ਦੇਵਤਿਆਂ ਦਾ ਜਾਪ ਹੁੰਦਾ ਮੰਨ ਰਹੇ ਹਨ, ਜਦ ਕਿ ਕਾਲ ਦਾ ਇਹ ਵਿਆਪਕ ਤ੍ਰੈਕਾਲੀ ਸਰੂਪ ਘਟਨਾਵਾਂ ਦੀ ਤਰਤੀਬ ਦਾ ਹੀ ਨਾਮ ਹੈ, ਹੋਰ ਕੁਝ ਵੀ ਨਹੀਂ। ਇਸੇ ਤਰ੍ਹਾਂ ਕੁਝ ਸ਼ਿਵ ਜੀ ਨੂੰ 'ਕਾਲ', 'ਮਹਾਂਕਾਲ' ਤੇ 'ਕਾਲ-ਪੁਰਖ' ਆਦਿਕ ਨਾਮ ਦਿੰਦਿਆਂ ਸਥੂਲ ਮੂਰਤੀਆਂ ਦੇ ਤੌਰ 'ਤੇ ਰੱਬੀ ਰੂਪ ਵਿਚ ਪੂਜਦੇ ਹੋਏ ਇਹ ਆਸ ਲਾਈ ਬੈਠੇ ਹਨ ਕਿ ਸ਼ਾਇਦ ਇਸ ਪ੍ਰਕਾਰ ਉਹ ਮਰਨ ਵੇਲੇ (ਬ੍ਰਾਹਮਣ ਦੇ ਕਲਪਤ) ਜਮਦੂਤਾਂ ਦੇ ਧੱਕਿਆਂ ਤੋਂ ਬਚ ਕੇ ਸਵਰਗ ਆਦਿਕ ਦੇ ਪਾਰਲੌਕਿਕ ਸੁੱਖਾਂ ਨੂੰ ਸਦੀਵੀ ਤੌਰ 'ਤੇ ਮਾਣ ਸਕਣਗੇ।

ਕਿਉਂਕਿ, ਵੇਲੇ ਦੇ ਪੁਰਾਣਿਕ-ਮਤੀ ਧਾਰਮਿਕ ਆਗੂਆਂ ਵਲੋਂ ਸਮਾਜ ਨੂੰ ਜਨਮ ਮਰਨ ਦੇ ਕੁਦਰਤੀ ਨਿਯਮ ਦੀ ਸੋਝੀ ਕਰਵਾਂਦਿਆਂ ਕਾਲ ਦੇ ਭੈ ਤੋਂ ਮੁਕਤਿ ਕਰਨ ਦੀ ਥਾਂ, ਕੁਦਰਤ ਦੀ ਇਸ ਸੰਘਾਰਕ ਸ਼ਕਤੀ (ਕਾਲ) ਦੇ ਵਿਨਾਸ਼ਕਾਰੀ ਤੇ ਭਿਆਨਕ ਰੂਪ ਚਿਤਰ ਕੇ ਨਿਜੀ ਲਾਭਾਂ ਹਿੱਤ ਕੇਵਲ ਡਰਾਇਆ ਹੀ ਨਹੀਂ ਸੀ ਜਾ ਰਿਹਾ, ਸਗੋਂ, 'ਕਾਲ' ਨੂੰ ਰੱਬੀ ਹੋਂਦ ਵਿਚ ਵਿਸ਼ਵਾਸ ਰੱਖਣ ਵਾਲਿਆਂ ਵਾਲੀ ਸਰਬ-ਸਮਰੱਥ ਤੇ ਕਰਤਾ-ਧਰਤਾ ਦੀ ਪਦਵੀ ਦਿੰਦਿਆਂ ਲੋਕਾਈ ਨੂੰ ਧੋਖੇ ਨਾਲ ਸ਼ਕਤੀ ਦੇ ਉਪਾਸ਼ਕ ਤੇ ਜੜ੍ਹ ਪੂਜਕ ਬਣਾਇਆ ਜਾ ਰਿਹਾ ਹੈ।

ਸਤਿਗੁਰੂ ਜੀ ਦੇ ਇਸ ਪ੍ਰਕਾਰ ਦੇ ਵਿਚਾਰ ਐਵੇਂ ਹੋਰਨਾਂ ਲੋਕਾਂ ਪਾਸੋਂ ਸੁਣ-ਸੁਣਾ ਕੇ ਨਹੀਂ ਸਨ ਬਣੇ, ਸਗੋਂ ਇਹ ਸਭ ਕੁਝ ਉਨ੍ਹਾਂ ਆਪਣੀ ਪਹਿਲੀ ਪ੍ਰਚਾਰ-ਯਾਤਰਾ ਵੇਲੇ ਅੱਖੀਂ ਦੇਖਿਆ, ਕੰਨੀਂ ਸੁਣਿਆ ਅਤੇ ਪੰਡੇ ਪੁਜਾਰੀਆਂ ਤੇ ਜੋਗੀਆਂ ਆਦਿਕ ਨਾਲ ਵਿਚਾਰ-ਵਟਾਂਦਰੇ ਕਰਦਿਆਂ ਆਪ ਸਮਝਿਆ ਸੀ। ਜਿਵੇਂ, ਜਦ ਉਹ ਦੱਖਣੀ ਭਾਰਤ ਦੇ ਸ਼ੈਵ-ਮਤੀ ਮੰਦਰਾਂ ਵਿੱਚੋਂ ਦੀ ਗੁਜ਼ਰਦੇ ਹੋਏ ਸ਼ਿਪ੍ਰਾ ਨਦੀ ਦੇ ਕੰਢੇ

ਉਜੈਨ ਵਿਖੇ ਮਹਾਂਕਾਲ ਦੇ ਮੰਦਰ ਵਿਚ ਪਹੁੰਚੇ ਤਾਂ ਉਨ੍ਹਾਂ ਤੱਕਿਆ ਕਿ ਉਥੋਂ ਦੇ ਸ਼ਰਧਾਲੂ ਲੋਕ ਮਹਾਂਕਾਲ ਅਥਵਾ ਕਾਲ-ਭਗਵਾਨ (ਸ਼ਿਵ ਦਾ ਭੈਰਵ ਤੇ ਖ਼ੌਫ਼ਨਾਕ ਰੂਪ) ਦੀ ਬਿਨਸਨਹਾਰ ਘਿਣਾਉਣੀ ਤੇ ਡਰਾਉਣੀ ਮੂਰਤੀ ਨੂੰ ਹੀ ਕਾਲ ਰਹਿਤ ਤੇ ਸਰਬ ਕਲਾ ਸਮਰੱਥ ਮੰਨ ਕੇ ਰੱਬ-ਰੂਪੀ ਉਸਤਤਿ ਕਰਦੇ ਹੋਏ ਆਪਣੀ ਲੋਕ-ਪ੍ਰਲੋਕ ਦੀ ਰੱਖਿਆ ਤੇ ਸਹਾਇਤਾ ਲਈ ਲਿਲਕੜੀਆਂ ਕੱਢ ਰਹੇ ਸਨ। ਉਨ੍ਹਾਂ ਵਲੋਂ ਜੋ ਪ੍ਰਾਰਥਨਾ ਕੀਤੀ ਜਾ ਰਹੀ ਸੀ, ਉਸ ਦੇ ਅਜੋਕੇ ਰੂਪ ਦੇ ਕੁਝ ਪਦੇ, ਜੋ ਹੇਠਾਂ ਲਿਖੇ ਜਾ ਰਹੇ ਹਨ, ਸ਼ਿਵ ਨੂੰ ਕਾਲ ਰੂਪ ਰੱਬ ਮੰਨ ਕੇ ਪੂਜਣ ਦਾ ਅਕੱਟ ਪ੍ਰਮਾਣ ਹਨ :

**ਡਗਮਗ ਲੋਕ ਚਤੁਰ ਦਸ ਭਏ ॥**
**ਅਸੁਰਨ ਸਾਥ ਸਕਲ ਭਰਿ ਗਏ ॥**
**ਬ੍ਰਹਮਾ ਬਿਸਨ ਸਭੈ ਡਰਪਾਨੇ ॥**
**ਮਹਾਂ ਕਾਲ ਕੀ ਸਰਨ ਸਿਧਾਨੇ ॥੮੯॥**
**ਇਹ ਬਿਧਿ ਸਭੈ ਪੁਕਰਤ ਭਏ ॥**
**ਜਨੁ ਕਰ ਲੂਟਿ ਬਨਿਕ ਸੇ ਲਏ ॥**
**ਤ੍ਰਾਹਿ ਤ੍ਰਾਹਿ ਹਮ ਸਰਨ ਤੁਹਾਰੀ ॥**
**ਸਭ ਭੈ ਤੇ ਹਮ ਲੇਹੁ ਉਬਾਰੀ ॥੯੦॥**
**ਤੁਮ ਹੋ ਸਕਲ ਲੋਕ ਸਿਰਤਾਜਾ ॥**
**ਗਰਬਨ ਗੰਜ ਗਰੀਬ ਨਿਵਾਜਾ ॥**
**ਆਦਿ, ਅਕਾਲ, ਅਜੋਨਿ ਬਿਨਾ ਭੈ ॥**
**ਨਿਰਬਿਕਾਰ ਨਿਰਲੰਭ ਜਗਤ ਮੈ ॥੯੧॥...**
**ਆਦਿ ਜੁਗਾਦਿ ਸਦਾ ਪ੍ਰਭੁ ਏਕੈ ॥**
**ਧਰਿ ਧਰਿ ਮੂਰਤਿ ਫਿਰਤਿ ਅਨੇਕੈ ॥**
**ਸਭ ਜਗ ਕਹ ਇਹ ਬਿਧਿ ਭਰਮਾਯਾ ॥**
**ਆਪੇ ਏਕ ਅਨੇਕ ਦਿਖਾਯਾ ॥੯੫॥...**
**ਤੁਮ ਜਗ ਕੇ ਕਾਰਨ ਕਰਤਾਰਾ ॥**
**ਘਟਿ ਘਟਿ ਕੀ ਮਤਿ ਜਾਨਨਹਾਰਾ ॥**
**ਨਿਰੰਕਾਰ, ਨਿਰਵੈਰ, ਨਿਰਾਲਮ ॥**
**ਸਭ ਹੀ ਕੇ ਮਨ ਕੀ ਤੁਹਿ ਮਾਲਮ ॥੯੭॥** *(ਚਰਿਤ੍ਰ 404)*

ਮਾਨਵ-ਦਰਦੀ ਸਤਿਗੁਰੂ ਜੀ ਨੇ ਸੋਚਿਆ ਕਿ ਇਸ ਢੰਗ ਦੀ ਜੀਵਨ-ਸ਼ੈਲੀ ਭਾਈਚਾਰਕ ਏਕਤਾ ਦਾ ਅਭਾਵ ਕਰਦੀ ਹੋਈ ਲੋਕਾਈ ਅੰਦਰ ਆਲਸ (idleness), ਜੜ੍ਹਤਾ (inertia), ਉਦਾਸੀ (sadness), ਨਿਰਾਸਤਾ (frustration) ਅਤੇ ਕਾਇਰਤਾ (timidity) ਤੇ ਨਿਰਦੈਤਾ (cruelty) ਨੂੰ ਜਨਮ ਦੇ ਰਹੀ ਹੈ। ਮਨੁੱਖੀ ਜੀਵਨ ਵਿੱਚੋਂ ਖ਼ੁਸ਼ੀ, ਖੇੜਾ, ਵਿਗਾਸ ਤੇ ਵਿਸਮਾਦ ਅਲੋਪ ਹੁੰਦਾ ਜਾ ਰਿਹਾ ਹੈ। ਇਸ ਤਰੀਕੇ ਮਾਨਵੀ ਸਮਾਜ ਦਾ ਸਰਬਪੱਖੀ ਵਿਕਾਸ ਹੋ ਸਕਣਾ ਅਸੰਭਵ ਹੈ, ਕਿਉਂਕਿ ਲੋਕਾਈ ਅਗਿਆਨਤਾ ਵੱਸ ਆਪਣੇ ਮੂਲ ਰੂਪ ਕਰਤਾ ਪੁਰਖ ਪਰਮਾਤਮਾ ਨਾਲੋਂ ਟੁੱਟ ਕੇ ਦੇਵੀ ਦੇਵਤਿਆਂ ਨਾਲ ਜੁੜੀ ਜਾ ਰਹੇ ਹਨ। ਇਸ ਪ੍ਰਕਾਰ ਬਹੁਦੇਵਵਾਦ ਦਾ ਪ੍ਰਚਾਰ

ਸਮਾਜ ਵਿਚ ਸੰਪ੍ਰਦਾਇਕਤਾ ਦੀਆਂ ਦੀਵਾਰਾਂ ਖੜੀਆਂ ਕਰ ਕੇ ਫੁੱਟ ਦੇ ਬੀਜ ਬੋ ਰਿਹਾ ਹੈ। ਬੁੱਤ ਪੂਜਾ ਬੌਧਿਕ-ਜੜ੍ਹਤਾ ਵਿਚ ਵਾਧਾ ਕਰ ਰਹੀ ਹੈ।

ਕਾਲ ਦੀ ਪੂਜਾ ਉਪਾਸ਼ਨਾ ਲੋਕਾਂ ਨੂੰ ਭੈ-ਭੀਤ ਕਰ ਕੇ ਜੀਉਂਦੇ-ਜੀਅ ਮੁਰਦੇ ਬਣਾਈ ਜਾ ਰਹੀ ਹੈ ਅਤੇ ਮਹਾਂਕਾਲ, ਕਾਲਕਾ ਤੇ ਦੁਰਗਾ ਆਦਿਕ ਦੀਆਂ ਮੂਰਤੀਆਂ ਵਿਚ ਕਾਲ-ਪ੍ਰਤੀਕ ਕ੍ਰਿਪਾਨਾਂ, ਕੁਹਾੜੇ ਤੇ ਮਾਨਵੀ ਖੋਪਰੀਆਂ ਵਿੱਚੋਂ ਚੋਂਦਾ ਲਹੂ, ਮਨੁੱਖੀ ਭਾਈਚਾਰੇ ਨੂੰ ਨਿਰਦਈ ਬਣਾਈ ਜਾ ਰਿਹਾ ਹੈ, ਜਿਸ ਕਾਰਨ ਉਨ੍ਹਾਂ ਅੰਦਰ ਦੁਖੀਆਂ ਦਾ ਦਰਦ ਵੰਡਾਉਣ ਵਾਲੀ ਪਰਉਪਕਾਰੀ ਬ੍ਰਿਤੀ ਪੈਦਾ ਨਹੀਂ ਹੁੰਦੀ। ਮਰਨ ਦਾ ਡਰ ਤੇ ਚਿੰਤਾ ਮਨੁੱਖ ਨੂੰ ਕਾਇਰਤਾ ਵੱਲ ਧਕੇਲਦੇ ਹੋਏ ਅੰਦਰੋ-ਅੰਦਰੀ ਜਲਾਈ ਜਾ ਰਹੇ ਹਨ ਅਤੇ ਪ੍ਰਲੋਕ ਦੇ ਸਦੀਵੀ ਸੁੱਖਾਂ ਦੀ ਲਾਲਸਾ ਵਰਤਮਾਨ ਜੀਵਨ ਨੂੰ ਸੁਆਰਨ ਪੱਖੋਂ ਲਾਪ੍ਰਵਾਹ ਕਰ ਰਹੀ ਹੈ। ਧਾਰਮਿਕ ਜਗਤ ਵਿਚ ਪ੍ਰਚਾਰੇ ਜਾ ਰਹੇ ਕਰਮਕਾਂਡ, ਦਾਨ, ਇਸ਼ਨਾਨ ਅਤੇ ਤਪ ਤੇ ਜੱਗ ਆਦਿਕ ਇਸ ਨਿਰਦਇਤਾ ਤੇ ਕਾਇਰਤਾ ਨੂੰ ਦੂਰ ਕਰਨ ਦੀ ਸਮਰੱਥਾ ਨਹੀਂ ਰੱਖਦੇ।

ਇਹ ਪੱਖ ਵੀ ਸਤਿਗੁਰੂ ਜੀ ਦੀ ਅੱਖੋਂ ਓਹਲੇ ਨਹੀਂ ਸੀ ਕਿ ਕਾਲ ਮੁਕਤ ਹੋਣ ਦੇ ਖ਼ਿਆਲ ਨਾਲ ਲੋਕ ਕਿਰਤ-ਕਾਰ ਅਤੇ ਸੰਘਰਸ਼ਮਈ ਜੀਵਨ ਦਾ ਤਿਆਗ ਕਰਕੇ ਜੋਗੀਆਂ ਤੇ ਸੰਨਿਆਸੀਆਂ ਦੇ ਭੇਖ ਵਿਚ ਜੰਗਲੀ ਗੋਸ਼ਿਆਂ ਤੇ ਪਹਾੜਾਂ ਦੀਆਂ ਗੁਫ਼ਾਵਾਂ ਵਿਖੇ ਬਿਭੂਤੀਆਂ ਮਲੀ ਬੈਠੇ ਕੰਦ-ਮੂਲ ਖਾ ਕੇ ਗੁਜ਼ਾਰਾ ਕਰ ਰਹੇ ਹਨ, ਪਰ ਵਧੇਰੇ ਦੁੱਖਦਾਈ ਗੱਲ ਇਹ ਹੈ ਕਿ ਕਾਲ-ਮੁਕਤ ਹੋਣ ਦਾ ਭਰਮ ਪਾਲ ਰਹੇ ਇਹ ਸੱਜਣ ਆਤਮਿਕ ਤੌਰ 'ਤੇ ਕਾਲ ਦੇ ਜਾਲ ਵਿਚ ਹੀ ਫਸੇ ਰਹਿੰਦੇ ਹਨ। ਇਸ ਤਰ੍ਹਾਂ ਨਾ ਤਾਂ ਉਹ ਸਫਲ ਗ੍ਰਿਹਸਤੀ ਬਣ ਰਹੇ ਹਨ ਅਤੇ ਨਾ ਹੀ ਸਫਲ ਸੰਨਿਆਸੀ, ਕਿਉਂਕਿ ਐਸੇ ਲੋਕ ਕੁਦਰਤੀ ਨਿਯਮਾਂ ਦੇ ਵਿਪਰੀਤ ਕੇਵਲ ਤਨ ਨੂੰ ਹੀ ਕਾਲ ਦੀ ਮਾਰ ਤੋਂ ਬਚਾਉਣ ਲਈ ਯਤਨਸ਼ੀਲ ਰਹਿੰਦੇ ਹਨ ਜਾਂ ਮਰਨ ਉਪਰੰਤ ਫਿਰ ਕਿਸੇ ਪ੍ਰਲੋਕ ਵਿਚਲੀ ਸ਼ਿਵ-ਪੁਰੀ, ਬ੍ਰਹਮ-ਪੁਰੀ ਜਾਂ ਇੰਦਰ-ਪੁਰੀ ਆਦਿਕ ਵਿਚ ਟਿਕੇ ਰਹਿਣ ਦਾ ਭਰਮ ਪਾਲ ਰਹੇ ਹੁੰਦੇ ਹਨ। ਉਹ ਅਜਿਹੀ ਸੋਝੀ ਤੋਂ ਖ਼ਾਲੀ ਹਨ ਕਿ ਜੇ ਮਨੁੱਖ ਅਕਾਲ ਪੁਰਖ ਪ੍ਰਭੂ ਦੇ ਸੇਵਕਾਂ ਦਾ ਸੇਵਕ ਬਣ ਜਾਏ ਅਤੇ ਸਤਿਗੁਰੂ ਦੀ ਸਿੱਖਿਆ 'ਤੇ ਤੁਰੇ ਤਾਂ ਆਤਮਿਕ ਤੌਰ 'ਤੇ ਕਾਲ ਉਸ ਦਾ ਕੁਝ ਵੀ ਨਹੀਂ ਵਿਗਾੜ ਸਕਦਾ, ਭਾਵ, ਅਜਿਹਾ ਇਨਸਾਨ ਆਤਮਿਕ ਮੌਤ ਤੋਂ ਬਚਿਆ ਰਹਿ ਸਕਦਾ ਹੈ :

**ਇਕਿ ਕੰਦ ਮੂਲੁ ਚੁਣਿ ਖਾਹਿ, ਵਣ ਖੰਡਿ ਵਾਸਾ॥**
**ਇਕਿ ਭਗਵਾ ਵੇਸੁ ਕਰਿ ਫਿਰਹਿ, ਜੋਗੀ ਸੰਨਿਆਸਾ॥**
**ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥**
**ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥**
**ਜਮਕਾਲੁ ਸਿਰਹੁ ਨ ਉਤਰੈ, ਤ੍ਰਿਬਿਧਿ ਮਨਸਾ॥**
**ਗੁਰਮਤੀ ਕਾਲੁ ਨ ਆਵੈ ਨੇੜੈ, ਜਾ ਹੋਵੈ ਦਾਸਨਿ ਦਾਸਾ॥**

*(ਵਾਰ ਮਾਝ, ਮ: ੧, ਪੰਨਾ 140)*

ਇਸ ਲਈ ਗੁਰੂ ਨਾਨਕ ਸਾਹਿਬ ਜੀ ਨੇ ਮਾਨਵਤਾ ਦੇ ਭਲੇ ਹਿੱਤ, ਜਦੋਂ ਰੱਬੀ

ਏਕਤਾ ਦੇ ਸਿਧਾਂਤ 'ਤੇ ਆਧਾਰਿਤ ਇਕ ਕਿਰਤੀ, ਨਿਰਭਉ, ਨਿਰਵੈਰ ਅਤੇ ਸਾਂਝੀਵਾਲਤਾ ਨਾਲ ਭਰਪੂਰ ਚੜ੍ਹਦੀ ਕਲਾ ਵਾਲੇ ਸਮਾਜ ਦੀ ਸਿਰਜਨਾ ਦੇ ਆਸ਼ੇ ਨੂੰ ਧਿਆਨ ਵਿਚ ਰੱਖਦਿਆਂ, ਆਪਣੇ ਮੁੱਢਲੇ ਉਪਦੇਸ਼ ਵਿਚ ਨਿਰੰਕਾਰ ਪ੍ਰਭੂ ਦੇ ਗੁਣਾਤਮਿਕ ਸਰੂਪ ਨੂੰ ਸ਼ਬਦਾਂ ਵਿਚ ਚਿਤਰਨ ਦਾ ਉਪਕਾਰੀ ਯਤਨ ਕੀਤਾ ਤਾਂ ਉਨ੍ਹਾਂ ਨੇ ਕਾਲ ਤੋਂ ਭੈ-ਭੀਤ ਹੋ ਕੇ ਉਸ ਦੇ ਗ਼ੁਲਾਮ ਅਤੇ ਮੂਰਤੀ-ਪੂਜਾ ਦੇ ਰੂਪ ਵਿਚ ਉਪਾਸ਼ਕ ਬਣ ਬੈਠੇ ਮਨੁੱਖ ਨੂੰ ਕਾਲ ਦੀ ਗ਼ੁਲਾਮੀ ਅਤੇ ਭੈ (ਸਹਿਮ) ਤੋਂ ਮੁਕਤ ਕਰ ਕੇ ਆਤਮਿਕ ਤੌਰ 'ਤੇ ਮੁਰਦਾ ਹੋਣ ਤੋਂ ਬਚਾਉਣ ਲਈ 'ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ' ਦੀ ਗੁਣਾਤਮਿਕ ਨਾਮ-ਰਤਨਾਵਲੀ ਵਿਖੇ 'ਅਕਾਲ-ਮੂਰਤਿ' ਦਾ ਇਕ ਵਿਸ਼ੇਸ਼ ਦੈਵੀ ਵਿਸ਼ੇਸ਼ਣ ਰੱਖਿਆ, ਜਿਹੜਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਹਿਲਾਂ ਦੇ ਕਿਸੇ ਹੋਰ ਧਰਮ ਗ੍ਰੰਥ ਵਿਚ ਇਸ ਪ੍ਰਕਾਰ ਦੇ ਉਭਰਵੇਂ ਤੇ ਸੰਯੁਕਤ (compound) ਸਰੂਪ ਵਿਚ ਨਹੀਂ ਮਿਲਦਾ।

'ਅਕਾਲ ਮੂਰਤਿ' ਦਾ ਅਰਥ ਹੈ: ਕਾਲ ਤੋਂ ਰਹਿਤ ਹਸਤੀ, ਭਾਵ, ਸ੍ਰਿਸ਼ਟੀ ਦਾ ਮੂਲ ਪਰਮਾਤਮਾ, ਜਿਸ ਨੂੰ ਇਸ ਮੁੱਢਲੇ ਮਹਾਂਵਾਕ ਵਿਚ 'ੴ' ਦੇ ਸੰਕੇਤ ਨਾਲ ਪ੍ਰਗਟਾਇਆ ਗਿਆ ਹੈ, ਕੇਵਲ ਉਹ ਹੀ ਇੱਕੋ ਇਕ ਅਜਿਹੀ ਹਸਤੀ ਹੈ, ਜਿਹੜੀ ਦਿੱਸਦੇ-ਅਣਦਿੱਸਦੇ ਜਗਤ ਦੀ ਸਿਰਜਕ (Creator) ਤੇ ਅਕਾਰ ਰਹਿਤ (ਨਿਰੰਕਾਰ Without form) ਹੋਣ ਕਰਕੇ ਸਮੇਂ ਦੀ ਪਾਬੰਦੀ ਅਤੇ ਮੌਤ ਦੇਂ ਪ੍ਰਭਾਵ ਤੋਂ ਉਚੇਰੀ ਹੈ, ਭਾਵ, ਜੋ ਨਾ ਤਾਂ ਸਮਾਂ ਪਾ ਕੇ ਕਦੇ ਪੁਰਾਣੀ ਹੁੰਦੀ ਹੈ ਅਤੇ ਨਾ ਹੀ ਵਿਨਾਸ਼। ਜਿਸ ਬਾਰੇ ਕੇਵਲ ਇਹੀ ਕਿਹਾ ਜਾ ਸਕਦਾ ਹੈ ਕਿ ਉਹ 'ਹੈ'। "ਹੈ ਹੈ ਆਖਾਂ ਕੋਟਿ ਕੋਟਿ"[5] ਗੁਰਵਾਕ ਵੀ ਹੈ, ਪਰ ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਕਦੇ ਸੀ ਜਾਂ ਅਗਾਂਹ ਕਦੇ ਹੋਏਗਾ, ਕਿਉਂਕਿ ਉਸ ਦੀ ਹਸਤੀ ਸਦਾ ਕਾਇਮ ਰਹਿਣ ਵਾਲੀ ਹੈ। ਜਿਵੇਂ, ਗੁਰਵਾਕ ਹੈ:

**ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ** (ਵਿਨਾਸ਼)॥

*(ਮਾਰੂ ਮ: ੫, ਪੰਨਾ 1082)*

'ਖਉ' ਲਫ਼ਜ਼ ਅਸਲ ਵਿਚ 'ਖੀਨ', 'ਖਈ', 'ਖਊ' ਅਤੇ 'ਖੈ' ਲਫ਼ਜ਼ਾਂ ਦੇ ਪਰਿਵਾਰ ਦਾ ਹੀ ਮੈਂਬਰ ਹੈ ਅਤੇ ਇਨ੍ਹਾਂ ਦੇ ਅਰਥ-ਭਾਵਾਂ ਦਾ ਹੀ ਮਿਸ਼ਰਤ ਹੈ, ਜਿਹੜਾ ਸਮੇਂ ਦੀ ਮਾਰ ਅਤੇ ਮੌਤ ਦੇ ਅਰਥਾਂ ਨੂੰ ਆਪਣੇ ਵਿਚ ਸਮੇਟੀ ਬੈਠਾ ਹੈ, ਕਿਉਂਕਿ 'ਖੀਨ' ਪਦ ਦਾ ਅਰਥ ਹੈ—ਕਮਜ਼ੋਰ ਹੋਣਾ, 'ਖਈ' ਦਾ ਅਰਥ ਹੈ—ਖਾਣਾ ਅਤੇ 'ਖੈ' ਦਾ ਅਰਥ ਹੈ—ਖਾਧੇ ਜਾ ਕੇ ਨਾਸ਼ ਹੋਣਾ। ਗੁਰਬਾਣੀ ਦੀਆਂ ਹੇਠ ਲਿਖੀਆਂ ਪੰਕਤੀਆਂ ਵਿਚ ਇਹ ਸਾਰੇ ਲਫ਼ਜ਼ ਤਰਤੀਬਵਾਰ ਲਗਭਗ ਇਨ੍ਹਾਂ ਅਰਥਾਂ ਵਿਚ ਹੀ ਵਰਤੇ ਮਿਲਦੇ ਹਨ। ਜਿਵੇਂ:

**ਕਰਤ ਕਰਤ ਇਵ ਹੀ ਬਿਰਧਾਨੋ ਹਾਰਿਓ ਉਕਤੇ ਤਨੁ ਖੀਨਸੂਆ॥**

*(ਗਉੜੀ ਮ: ੫, ਪੰਨਾ 206)*

---

5. ਸਾਰੰਗ ਕੀ ਵਾਰ, ਮ: ੧, ਪੰਨਾ 1241.

[*ਅਰਥ :* (ਮਾਇਆ ਦੇ ਧੰਧੇ) ਕਰ ਕਰ ਕੇ ਇਉਂ ਹੀ ਮਨੁੱਖ ਬੁੱਢਾ ਹੋ ਜਾਂਦਾ ਹੈ, ਅਕਲ ਕੰਮ ਕਰਨੋਂ ਰਹਿ ਜਾਂਦੀ ਹੈ, ਤੇ ਸਰੀਰ ਕਮਜ਼ੋਰ ਹੋ ਜਾਂਦਾ ਹੈ।]

ਅਥਵਾ :

**ਤਾਣੁ ਤਨੁ ਖੀਨ** (ਕਮਜ਼ੋਰ) **ਭਇਆ ਬਿਨੁ ਮਿਲਤ ਪਿਆਰੇ ਰਾਮ ॥**

*(ਬਿਹਾਗੜਾ ਮ: ੫, ਪੰਨਾ 545)*

**ਹਰਿ ਬਿਨੁ ਬੈਲ ਬਿਰਾਨੇ ਹੁਈਹੈ ॥**
**ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ ॥**

*(ਗੂਜਰੀ ਕਬੀਰ ਜੀ, ਪੰਨਾ 524)*

[*ਅਰਥ :* (ਹੇ ਭਾਈ ! ਪ੍ਰਭੂ ਦਾ ਸਿਮਰਨ ਕਰਨ ਤੋਂ ਬਿਨਾਂ ਬਲਦ (ਆਦਿਕ ਪਸ਼ੂ ਬਣ ਕੇ) ਪਰ-ਅਧੀਨ ਹੋ ਜਾਏਂਗਾ, (ਨੱਥ ਨਾਲ) ਨੱਕ ਵਿੰਨ੍ਹਿਆ ਜਾਏਗਾ, ਕੰਨ (ਜੂਲੇ ਨਾਲ) ਫਿੱਸੇ ਹੋਏ ਹੋਣਗੇ ਤੇ ਕੋਧਰੇ ਦਾ ਭੋਹ ਖਾਏਂਗਾ।]

**ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ॥** *(ਵਾਰ ਮਾਝ, ਮ: ੧, ਪੰਨਾ 147)*

[*ਅਰਥ :* ਭੈੜਾ ਕਾਲ, ਖਾ ਜਾਣ ਵਾਲਾ (ਨਾਸ ਕਰਨ ਵਾਲ੍ਹਾ) ਕਾਲ ਦੁਨੀਆ ਦੇ ਸਿਰ 'ਤੇ (ਹਰ ਵੇਲੇ ਖੜਾ) ਹੈ।]

ਜਿਵੇਂ, ਮੱਕੜੀ ਦੇ ਜਾਲੇ ਵਿਚ ਜਦੋਂ ਕੋਈ ਉਸ ਤੋਂ ਸ਼ਕਤੀਸ਼ਾਲੀ ਕੀੜਾ ਜਾਂ ਕੋਈ ਮੱਖੀ ਆਦਿਕ ਫਸ ਜਾਂਦੀ ਹੈ ਤਾਂ ਪਹਿਲਾਂ ਉਹ ਕੁਝ ਦੂਰੀ 'ਤੇ ਰਹਿ ਕੇ ਉਸ ਨੂੰ ਡੰਗ ਮਾਰ ਮਾਰ ਕੇ ਕਮਜ਼ੋਰ ਕਰਦੀ ਹੈ ਅਤੇ ਇਸ ਪ੍ਰਕਾਰ ਜਦੋਂ ਉਹ ਜੰਤੂ ਹਿੱਲਣ ਜੋਗਾ ਨਹੀਂ ਰਹਿੰਦਾ ਜਾਂ ਮਰ ਜਾਂਦਾ ਹੈ ਤਾਂ ਫਿਰ ਉਸ ਨੂੰ ਖਾਣਾ ਸ਼ੁਰੂ ਕਰ ਦਿੰਦੀ ਹੈ। ਬਿਲਕੁਲ, ਇਸੇ ਤਰ੍ਹਾਂ ਹੀ ਕਾਲ (ਸਮਾਂ) ਪਹਿਲਾਂ ਤਾਂ ਹਰੇਕ ਵਸਤੂ ਨੂੰ ਵੱਖ-ਵੱਖ ਤਰ੍ਹਾਂ ਦੀਆਂ ਸਰੀਰਕ ਤੇ ਮਾਨਸਿਕ ਚੋਟਾਂ ਮਾਰ ਕੇ ਸਹਿਜੇ ਸਹਿਜੇ ਕਮਜ਼ੋਰ ਕਰਦਾ ਹੈ ਅਤੇ ਫਿਰ ਮੌਤ ਦੇ ਰੂਪ ਵਿਚ ਅੰਤਲਾ ਵਾਰ ਕਰ ਕੇ ਖਾ ਜਾਂਦਾ ਹੈ, ਭਾਵ, ਨਾਸ਼ ਕਰ ਦਿੰਦਾ ਹੈ। ਸੋ "ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ" ਗੁਰਵਾਕ ਵਿੱਚੋਂ ਇਹੀ ਭਾਵ ਪ੍ਰਗਟ ਹੋ ਰਹੇ ਹਨ ਕਿ ਰੱਬ ਨੂੰ ਇਸ ਲਈ 'ਅਕਾਲ-ਮੂਰਤਿ' ਆਖਿਆ ਗਿਆ ਹੈ, ਕਿਉਂਕਿ ਉਹ ਹੀ ਇੱਕੋ ਇਕ ਅਜਿਹੀ ਹਸਤੀ ਹੈ, ਜੋ ਕਾਲ ਦਾ ਖਾਜਾ ਨਹੀਂ ਬਣਦੀ। ਜਿਸ ਨੂੰ ਕਾਲ, ਦੁਨੀਆ ਦੀਆਂ ਹੋਰ ਵਸਤੂਆਂ ਵਾਂਗ ਖਾ ਕੇ ਖ਼ਤਮ ਨਹੀਂ ਕਰ ਸਕਦਾ।

'ਅਕਾਲ-ਮੂਰਤਿ' ਦੇ ਦੈਵੀ-ਪਦ ਵਿਚ ਲਫ਼ਜ਼ 'ਅਕਾਲ', ਵਿਆਕਰਣਿਕ ਦ੍ਰਿਸ਼ਟੀ ਤੋਂ ਇਸਤਰੀ-ਲਿੰਗ ਨਾਂਵ 'ਮੂਰਤਿ' ਦਾ ਇਸਤਰੀ-ਲਿੰਗ ਵਿਸ਼ੇਸ਼ਣ ਹੋਣ ਕਰਕੇ ਭਾਵੇਂ ਇਥੇ ਆਪਣਾ ਅੰਤਲਾ ਔਂਕੜ ਗਵਾ ਬੈਠਾ ਹੈ, ਪਰੰਤੂ ਮੂਲਿਕ ਤੌਰ 'ਤੇ ਇਹ ਲਫ਼ਜ਼ 'ਕਾਲੁ' ਦਾ ਵਿਰੋਧਾਰਥਕ (contradictory) ਨਾਂਵ ਹੈ, ਜਿਹੜਾ 'ਅ' ਅਗੇਤਰ (prefix) ਲੱਗਣ ਨਾਲ ਹੋਂਦ ਵਿਚ ਆਉਂਦਾ ਹੈ। ਸੋ ਕਾਲ ਦਾ ਵਿਰੋਧੀ ਲਫ਼ਜ਼ ਹੋਣ ਕਰਕੇ ਕਾਲ ਤੋਂ ਉਲਟ ਅਰਥ ਰੱਖਦਾ ਹੈ। ਕਾਲ ਰਹਿਤ ਅਰਥਾਤ ਕਾਲ ਤੋਂ ਬਗ਼ੈਰ, ਜਿਸ ਉਪਰ ਕਾਲ ਦਾ ਕਿਸੇ ਪੱਖੋਂ ਵੀ ਕੋਈ ਜ਼ੋਰ ਨਹੀਂ ਚੱਲਦਾ। ਜਿਵੇਂ, ਹੇਠ ਲਿਖੇ ਗੁਰਵਾਕ ਵਿਚ ਸਪੱਸ਼ਟ ਆਖਿਆ ਹੈ ਕਿ ਹੇ ਰੱਬਾ ! ਤੂੰ ਇਸ ਲਈ ਅਕਾਲ

ਪੁਰਖ ਹੈਂ, ਕਿਉਂਕਿ, ਤੇਰੇ ਸਿਰ ਉੱਤੇ ਕਾਲ ਨਹੀਂ ਹੈ, ਭਾਵ, ਤੂੰ ਕਾਲ ਦੀ ਮਾਰ ਤੋਂ ਉਚੇਰਾ ਹੈਂ। ਜਿਵੇਂ :

**ਤੂ ਅਕਾਲ ਪੁਰਖੁ, ਨਾਹੀ ਸਿਰਿ ਕਾਲਾ॥** *(ਮਾਰੂ ਮ: ੧, ਪੰਨਾ 1038)*

ਇਹੀ ਕਾਰਨ ਹੈ ਕਿ 'ਕਾਲ' ਲਫ਼ਜ਼ ਗੁਰਬਾਣੀ ਵਿਚ ਦੋ ਵਾਰੀ 'ਮੌਤ' (ਮਰਨ ਦੀ ਪ੍ਰਕ੍ਰਿਆ) ਦੇ ਉਲਟ ਕੇਵਲ 'ਜਨਮ' (ਉਤਪਤੀ ਦੀ ਪ੍ਰਕ੍ਰਿਆ) ਦੇ ਅਰਥਾਂ ਵਿਚ ਵੀ ਵਰਤ ਲਿਆ ਗਿਆ ਹੈ। ਜਿਵੇਂ :

**ਸਿਮਰੈ ਕਾਲੁ ਅਕਾਲੁ ਸੁਚਿ ਸੋਚਾ॥** *(ਮਾਰੂ ਮ: ੫, ਪੰਨਾ 1079)*

**ਕਾਲੁ ਅਕਾਲੁ ਖਸਮ ਕਾ ਕੀਨ੍ਾ ਇਹੁ ਪਰਪੰਚੁ ਬਧਾਵਨੁ॥**

*(ਮਾਰੂ ਕਬੀਰ ਜੀ, ਪੰਨਾ 1104)*

'ਮੂਰਤਿ' ਸੰਸਕ੍ਰਿਤ ਦਾ ਇਸਤਰੀ-ਲਿੰਗ ਨਾਂਵ ਹੈ, ਜਿਸ ਦਾ ਅਰਥ ਹੈ 'ਹੋਂਦ' (ਹਸਤੀ existence), 'ਸਰੂਪ' (ਸ਼ਕਲ form), ਪਰ ਗੁਰਬਾਣੀ ਦੇ ਪਾਠਕਾਂ ਨੂੰ ਧਿਆਨ ਰੱਖਣਾ ਚਾਹੀਦਾ ਹੈ ਕਿ ਜਦੋਂ ਲਫ਼ਜ਼ 'ਮੂਰਤੁ' (ਇਕ-ਵਚਨ ਪੁਲਿੰਗ) ਹੋਵੇ ਜਾਂ 'ਮੂਰਤ' (ਬਹੁ-ਵਚਨ ਪੁਲਿੰਗ), ਤਾਂ ਇਨ੍ਹਾਂ ਦੇ ਉਚਾਰਨ ਵੇਲੇ 'ਮ' ਅੱਖਰ ਵਿਚ ਅੱਧੇ 'ਹ' ਦੀ ਅਵਾਜ਼ ਰਲਾਉਣੀ ਆਵਸ਼ਕ ਹੈ। ਕਿਉਂਕਿ, ਮੂਲਿਕ ਤੌਰ 'ਤੇ ਇਹ ਸੰਸਕ੍ਰਿਤ ਦਾ ਲਫ਼ਜ਼ 'ਮੁਹੂਰਤ' ਹੈ, ਜਿਹੜਾ ਸਮੇਂ ਦੀ ਵੰਡ ਵਿਚ 'ਚਸਾ', 'ਪਲ' ਤੇ 'ਪਹਰ' ਵਾਂਗ ਵਰਤਿਆ ਜਾਂਦਾ ਹੈ। ਇਹ ਸਾਰੇ ਨਾਂਵ 'ਪੁਲਿੰਗ' ਹਨ। ਹੇਠ ਲਿਖੇ ਗੁਰਵਾਕਾਂ ਵਿੱਚੋਂ ਸ਼ਬਦ ਸਰੂਪ ਅਤੇ ਅਰਥਾਂ ਦਾ ਅੰਤਰ (difference) ਵਾਚਿਆ ਜਾ ਸਕਦਾ ਹੈ :

**ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥**
**ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ 'ਮੂਰਤਿ' ਬਲਿਹਾਰੀ॥**

*(ਸਾਰੰਗ ਨਾਮਦੇਵ ਜੀ, ਪੰਨਾ 1252)*

[*ਅਰਥ :* (ਜੋ ਪ੍ਰਭੂ) ਜ਼ਨਾਨੀ ਤੋਂ ਮਰਦ ਪੈਦਾ ਕਰਦਾ ਹੈ, ਮਰਦਾਂ (ਦੀ ਬਿੰਦ) ਤੋਂ ਜੋ ਜ਼ਨਾਨੀਆਂ ਪੈਦਾ ਕਰ ਦੇਂਦਾ ਹੈ, ਹੇ ਕਬੀਰ! ਆਖ—ਮੈਂ ਉਸ ਸੋਹਣੇ ਸਰੂਪ (ਸੋਹਣੀ ਹਸਤੀ) ਤੋਂ ਸਦਕੇ ਹਾਂ, ਉਹ ਸੰਤ ਜਨਾਂ ਦਾ ਪਿਆਰਾ ਹੈ।੪।]

**ਸਫਲ 'ਮੂਰਤੁ' ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ॥**

*(ਸਿਰੀਰਾਗੁ ਮ: ੫, ਪੰਨਾ 44)*

[*ਅਰਥ :* ਉਹ ਮੁਹੂਰਤ ਅਰਥਾਤ ਸਮਾਂ ਕਾਮਯਾਬ ਸਮਝੋ, ਉਹ ਘੜੀ ਭਾਗਾਂ ਵਾਲੀ ਜਾਣੋ, ਜਿਸ ਵਿਚ ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਨਾਲ ਪਿਆਰ ਬਣੇ।]

**ਮਾਹ ਦਿਵਸ 'ਮੂਰਤ' ਭਲੇ ਜਿਸ ਕਉ ਨਦਰਿ ਕਰੇ॥**

*(ਮਾਂਝ ਮ: ੫, ਪੰਨਾ 136)*

[*ਅਰਥ :* ਜਿਨ੍ਹਾਂ ਉੱਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ (ਆਪਣੇ ਨਾਮ ਦੀ ਦਾਤਿ ਦੇਂਦਾ ਹੈ) ਉਹਨਾਂ ਵਾਸਤੇ ਸਾਰੇ ਮਹੀਨੇ, ਸਾਰੇ ਦਿਹਾੜੇ, ਸਾਰੇ ਹੀ ਮੁਹੂਰਤ ਸੁਲੱਖਣੇ ਹਨ (ਸੰਗ੍ਰਾਂਦ ਆਦਿਕ ਦੀ ਪਵਿਤ੍ਰਤਾ ਦੇ ਭਰਮ-ਭੁਲੇਖੇ ਉਹਨਾਂ ਨੂੰ ਨਹੀਂ ਪੈਂਦੇ)।]

'ਅਕਾਲ-ਮੂਰਤਿ' ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਤੇ ਸੰਖੇਪ ਮੰਗਲ

ਚਰਨਾਂ ਤੋਂ ਇਲਾਵਾ 10 ਵਾਰ ਹੋਰ ਵੀ ਵੱਖ-ਵੱਖ ਸ਼ਬਦਾਂ ਵਿਚ ਇਸੇ ਸਮਾਸੀ (ਜੁੜਤ) ਸਰੂਪ ਵਿਚ ਵਰਤਿਆ ਮਿਲਦਾ ਹੈ। (ਜਦੋਂ ਕੋਈ ਸ਼ਬਦ ਕਿਸੇ ਹੋਰ ਨਾਂਵ ਦਾ ਵਿਸ਼ੇਸ਼ਣ ਹੋ ਕੇ ਆਵੇ ਤਾਂ ਉਸ ਜੁੜਤ ਲਫ਼ਜ਼ ਨੂੰ ਵਿਆਕਰਨਿਕ ਭਾਸ਼ਾ ਵਿਚ 'ਸਮਾਸ' ਜਾਂ 'ਬਹੁਬ੍ਰੀਹੀ ਸਮਾਸ' (compound word) ਆਖਿਆ ਜਾਂਦਾ ਹੈ। ਜਿਸ ਪ੍ਰਕਾਰ ਲਫ਼ਜ਼ 'ਅਕਾਲ' ਨਾਂਵ 'ਮੂਰਤਿ' ਦਾ ਵਿਸ਼ੇਸ਼ਣ ਬਣ ਕੇ ਜੁੜਿਆ ਹੈ)। ਜਿਵੇਂ :

**'ਅਕਾਲ ਮੂਰਤਿ' ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ ॥**

*(ਮਾਝ ਮ: ੫, ਪੰਨਾ 99)*

**ਕਰਿ ਪੂਜਾ ਹੋਮਿ ਇਹੁ ਮਨੂਆ 'ਅਕਾਲ ਮੂਰਤਿ' ਗੁਰਦੇਵਾ ॥**

*(ਸੋਰਠਿ ਮ: ੫, ਪੰਨਾ 614)*

**ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ ॥**

*(ਰਾਮਕਲੀ ਮ: ੫, ਪੰਨਾ 916)*

**ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ ॥**

*(ਵਾਰ ਮਾਰੂ ਡਖਣੇ ਮ: ੫, ਪੰਨਾ 1101)*

**ਸਤਿ ਪੁਰਖ 'ਅਕਾਲ ਮੂਰਤਿ' ਰਿਦੈ ਧਾਰਹੁ ਧਿਆਨੁ ॥**

*(ਕੇਦਾਰਾ ਮ: ੫, ਪੰਨਾ 1121)*

**ਸਤਿ ਸਤਿ ਸਦਾ ਸਤਿ ॥**
**ਨਿਰਵੈਰੁ 'ਅਕਾਲ ਮੂਰਤਿ' ॥**
**ਆਜੂਨੀ ਸੰਭਉ ॥** *(ਸਾਰਗ ਮ: ੪, ਪੰਨਾ 1201)*

**'ਅਕਾਲ ਮੂਰਤਿ' ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥**

*(ਸਾਰਗ ਮ: ੫, ਪੰਨਾ 1208)*

ਇਹ ਵਰਤੋਂ, ਜਿਥੇ 'ਅਕਾਲ ਮੂਰਤਿ' ਪਦ ਦੇ ਸਮਾਸੀ (compound) ਹੋਣ ਦੀ ਪੁਸ਼ਟੀ ਕਰਦੀ ਹੈ, ਉਥੇ ਇਸ ਪਦ ਦੇ ਉਪਰੋਕਤ ਅਰਥਾਂ ਦੀ ਪ੍ਰਮਾਣੀਕਤਾ ਦਾ ਮੀਲ-ਪੱਥਰ ਵੀ ਬਣਦੀ ਹੈ। ਜਿਵੇਂ, "ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥"[6] ਦੀ ਪਾਵਨ ਪੰਕਤੀ ਵਿਚ "ਪ੍ਰਭੁ ਹੈ ਭੀ ਹੋਵਨਹਾਰਾ" ਦਾ ਕਥਨ 'ਅਕਾਲ ਮੂਰਤਿ' ਨੂੰ ਤ੍ਰੈ-ਕਾਲ (ਭੂਤ, ਭਵਿੱਖ ਤੇ ਵਰਤਮਾਨ ਕਾਲ) ਅਤੀਤ ਤੇ ਅਬਿਨਾਸ਼ੀ ਦਰਸਾਂਦਾ ਹੋਇਆ ਸਮੇਂ (ਕਾਲ) ਦੀ ਹੱਦ-ਬੰਦੀ ਤੋਂ ਅਜ਼ਾਦ ਕਰਦਾ ਹੈ ਅਤੇ "ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥"[7] ਅਥਵਾ : "ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ (ਵਿਨਾਸ਼) ॥"[8] ਦੀਆਂ ਪਾਵਨ ਪੰਕਤੀਆਂ 'ਅਕਾਲ ਮੂਰਤਿ' ਨੂੰ "ਨਾ ਕਦੇ ਮਰੈ ਨ ਜਾਇਆ" ਤੇ "ਕਦੇ ਨਾਹੀ ਖਉ" ਦੇ ਕਥਨਾਂ ਦੁਆਰਾ ਕਾਲ ਦੇ ਵਿਨਾਸ਼ਕਾਰੀ ਰੂਪ ਮੌਤ ਤੋਂ ਵੀ ਮੁਕਤ ਕਰਦੀਆਂ ਹਨ।

---

6. ਸੋਰਠਿ ਮ: ੫, ਪੰਨਾ 609.
7. ਸਿਰੀਰਾਗ ਮ: ੪, ਪੰਨਾ 78.
8. ਮਾਰੂ ਮ: ੫, ਪੰਨਾ 1082.

ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ 'ਕਾਲ' ਲਫ਼ਜ਼ 'ਮੌਤ ਅਥਵਾ ਮੌਤ ਦਾ ਸਮਾਂ' (death, mortality), 'ਜਮਦੂਤ' (angel of death ਕਾਲ-ਦੂਤ), 'ਸਮੇਂ' (ਵਕਤ time, period), 'ਕਾਲੇ ਮੂੰਹ' (black-mouth) ਅਤੇ 'ਦੁਰਭਿੱਖ' (famine, ਅੰਨ ਪਾਣੀ ਆਦਿਕ ਦੀ ਥੁੜ ਕਾਰਨ ਅਜਿਹਾ ਵਕਤ, ਜਿਹੜਾ ਮੌਤ ਦਾ ਕਾਰਨ ਬਣ ਰਿਹਾ ਹੋਵੇ) ਦੇ ਅਰਥਾਂ ਵਿਚ ਤਾਂ ਵਰਤਿਆ ਮਿਲਦਾ ਹੈ, ਪਰ ਹਿੰਦੂ-ਮਤ ਦੇ ਗ੍ਰੰਥਾਂ ਵਾਂਗ 'ਅਕਾਲ ਪੁਰਖੁ ਵਾਹਿਗੁਰੂ' ਦੇ ਅਰਥਾਂ ਵਿਚ ਨਹੀਂ ਵਰਤਿਆ ਗਿਆ। ਜਿਵੇਂ :

**'ਕਾਲੁ'** (ਮੌਤ) **ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥**
*(ਧਨਾਸਰੀ ਕਬੀਰ ਜੀ, ਪੰਨਾ 692)*

**ਅੰਤਿ 'ਕਾਲ'** (ਮੌਤ ਦੇ ਸਮੇਂ) **ਪ੍ਰਭ ਭਏ ਸਹਾਈ ਇਤ ਉਤ ਰਾਖਨਹਾਰੇ ॥**
*(ਆਸਾ ਮ: ੫, ਪੰਨਾ 382)*

**'ਕਾਲ ਪੁਰਖ'** (ਜਮਦੂਤ) **ਕਾ ਮਰਦੈ ਮਾਨੁ ॥**
**ਤਿਸੁ ਮੁਲਾ ਕਉ ਸਦਾ ਸਲਾਮੁ ॥** *(ਭੈਰਉ ਕਬੀਰ ਜੀ, ਪੰਨਾ 1159)*

**ਸੰਧਿਆ 'ਕਾਲ'** (ਵੇਲਾ, ਸਮਾਂ) **ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ ॥**
*(ਸਾਰਗ ਮ: ੫, ਪੰਨਾ 1203)*

**ਧਰਮ ਰਾਇ ਜਬ ਪਕਰਸਿ ਬਵਰੇ ਤਉ 'ਕਾਲ' ਮੁਖਾ** (ਕਾਲੇ ਮੂੰਹ) **ਉਠਿ ਜਾਹੀ ॥**
*(ਸਾਰਗ ਮ: ੫, ਪੰਨਾ 1207)*

**ਸਚਿ 'ਕਾਲੁ'** (ਦੁਰਭਿਖ, ਥੁੜ) **ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥**
*(ਵਾਰ ਆਸਾ, ਮ: ੧, ਪੰਨਾ 468)*

ਗੁਰਬਾਣੀ ਦੇ ਸਾਰੇ ਵਿਦਵਾਨ ਟੀਕਾਕਾਰਾਂ ਨੇ ਅਰਥ ਤਾਂ ਭਾਵੇਂ 'ਅਕਾਲ' ਤੇ 'ਮੂਰਤਿ' ਪਦਾਂ ਨੂੰ ਮਿਲਾ ਕੇ ਲਗਭਗ ਇਹੀ ਕੀਤੇ ਹਨ ਕਿ ਉਸ ਦੀ ਹਸਤੀ ਜਾਂ ਉਸ ਦਾ ਸਰੂਪ ਮ੍ਰਿਤੂ ਦੀ ਮਾਰ ਅਤੇ ਸਮੇਂ ਦੀ ਬੰਦਸ਼ ਤੋਂ ਰਹਿਤ ਹੈ ਜਾਂ ਮੁਕਤ ਹੈ, ਪਰ ਇਨ੍ਹਾਂ ਵਿੱਚੋਂ ਕਈ ਸੱਜਣ ਐਸੇ ਹਨ ਜਿਹੜੇ 'ਅਕਾਲਮੂਰਤਿ' ਸ਼ਬਦ ਨੂੰ ਸਮਾਸੀ ਰੂਪ ਵਿਚ ਨਹੀਂ ਦੇਖਦੇ। ਉਨ੍ਹਾਂ ਦੀ ਮਨੌਤ ਹੈ ਕਿ 'ਅਕਾਲ' ਤੇ 'ਮੂਰਤਿ' ਦੋਵੇਂ ਪਦ ਆਪਣੇ ਆਪ ਵਿਚ ਅਜ਼ਾਦ ਅਤੇ ਉਸੇ ਤਰ੍ਹਾਂ ਹੀ ਵੱਖਰੇ-ਵੱਖਰੇ ਗੁਣਵਾਚਕ ਨਾਮ ਹਨ, ਜਿਸ ਪ੍ਰਕਾਰ 'ਨਿਰਭਉ' ਤੇ 'ਨਿਰਵੈਰੁ'।

ਪਰ, ਗੁਰੂ ਗ੍ਰੰਥ ਸਾਹਿਬ ਜੀ ਵਿਖੇ ਇਨ੍ਹਾਂ ਪਦਾਂ ਦੀ 'ਅਕਾਲ ਮੂਰਤਿ' ਸਰੂਪ ਵਿਚ ਪ੍ਰਮਾਣ ਰੂਪ ਉਪਰੋਕਤ ਪਹਿਰੇ ਦੀਆਂ ਪੰਕਤੀਆਂ ਵਾਂਗ 10 ਵਾਰੀ ਹੋਈ ਸੰਯੁਕਤ ਵਰਤੋਂ ਅਤੇ ਇਸ ਦਾ ਵਿਆਕਰਣਕ ਦ੍ਰਿਸ਼ਟੀਕੋਣ ਅਜਿਹੀ ਆਗਿਆ ਨਹੀਂ ਦਿੰਦੇ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਸ਼ਬਦ 'ਅਕਾਲ' ਜਦੋਂ ਗੁਣਵਾਚਕ ਅਤੇ ਵਿਰੋਧਾਰਥਕ ਨਾਂਵ ਦੇ ਰੂਪ ਵਿਚ ਇਕੱਲਾ ਆਇਆ ਹੈ, ਤਾਂ ਹਮੇਸ਼ਾ ਇਸ ਦੇ ਅੰਤ ਵਿਚ ਔਂਕੜ ( _ ) ਹੁੰਦਾ ਹੈ, ਜੋ ਇਕ ਵਚਨ ਪੁਲਿੰਗ ਦਾ ਪ੍ਰਤੀਕ ਹੈ : ਜਿਵੇਂ,

**ਕਾਲੁ, 'ਅਕਾਲੁ', ਖਸਮ ਕਾ ਕੀਨ੍ਾ, ਇਹੁ ਪਰਪੰਚੁ ਬਧਾਵਨੁ ॥**

*(ਮਾਰੂ ਕਬੀਰ ਜੀ, ਪੰਨਾ 1104)*

**ਸਿਮਰੈ ਕਾਲੁ, 'ਅਕਾਲੁ', ਸੁਚਿ ਸੋਚਾ ॥** *(ਮਾਰੂ ਮ: ੫, ਪੰਨਾ 1079)*

ਜਦੋਂ ਕਰਤਾ ਕਾਰਕ ਦੇ ਰੂਪ ਵਿਚ ਇਕੱਲਾ ਆਉਂਦਾ ਹੈ ਤਾਂ ਇਸ ਦੇ ਅੰਤ ਵਿਚ ਸਿਹਾਰੀ ਹੁੰਦੀ ਹੈ, ਜਿਵੇਂ :

**ਹਮ ਪੰਖੀ ਮਨ ਕਰਹਲੇ, ਹਰਿ ਤਰਵਰੁ ਪੁਰਖੁ 'ਅਕਾਲਿ' ॥**
**ਵਡਭਾਗੀ ਗੁਰਮੁਖਿ ਪਾਇਆ, ਜਨ ਨਾਨਕ ਨਾਮੁ ਸਮਾਲਿ ॥**

*(ਗਉੜੀ ਪੂਰਬੀ ਮ: ੪, ਪੰਨਾ 235)*

[*ਅਰਥ :* ਹੇ ਬੇ-ਮੁਹਾਰੇ ਮਨ ! ਅਸੀਂ ਜੀਵ ਪੰਛੀ ਹਾਂ, ਅਕਾਲ-ਪੁਰਖ ਨੇ (ਸਾਨੂੰ ਜਗਤ ਵਿਚ ਭੇਜਿਆ ਹੈ ਜਿਵੇਂ ਕੋਈ ਰੁੱਖ ਪੰਛੀਆਂ ਦੇ ਰਾਤ-ਬਿਸ੍ਰਾਮ ਲਈ ਆਸਰਾ ਹੁੰਦਾ ਹੈ, ਤਿਵੇਂ) ਉਹ ਸਰਬ-ਵਿਆਪਕ ਹਰੀ (ਸਾਡਾ ਜੀਵ-ਪੰਛੀਆਂ ਦਾ ਆਸਰਾ-) ਰੁੱਖ ਹੈ।]

ਪਰ, ਜਦੋਂ ਕਿਸੇ ਨਾਮ ਦਾ ਵਿਸ਼ੇਸ਼ਣ ਬਣ ਕੇ ਸਮਾਸੀ (ਸੰਯੁਕਤ, compound) ਰੂਪ ਵਿਚ ਆਉਂਦਾ ਹੈ ਤਾਂ ਇਹ ਮੁਕਤਾ ਹੋ ਜਾਂਦਾ ਹੈ। ਇਸ ਦੀਆਂ ਲਗਾਂ ਮਾਤ੍ਰਾਂ ਉੱਡ ਜਾਂਦੀਆਂ ਹਨ। ਭਾਵੇਂ, ਨਾਮ ਇਕ-ਵਚਨ ਪੁਲਿੰਗ ਹੋਵੇ ਜਾਂ ਇਸਤਰੀ-ਲਿੰਗ। ਜਿਵੇਂ :

**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥** *(ਮਾਰੂ ਮ: ੧, ਪੰਨਾ 1038)*

**ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ ॥**

*(ਵਾਰ ਮਾਰੂ ਡਖਣੇ ਮ: ੫, ਪੰਨਾ 1101)*

ਭਾਈ ਗੁਰਦਾਸ ਜੀ ਦੀ ਰਚਨਾ ਵਿਚ ਵੀ 'ਅਕਾਲ ਮੂਰਤਿ' ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ-ਮੰਗਲਾਚਰਨ (ਮੂਲ-ਮੰਤ੍ਰ) ਵਾਂਗ ਸਮਾਸੀ ਸਰੂਪ ਵਿਚ ਹੀ ਵਰਤਿਆ ਮਿਲਦਾ ਹੈ। ਜਿਵੇਂ :

**ਅਕਾਲ ਮੂਰਤਿ ਪਰਤਖਿ ਸੋਇ ਨਾਉ ਅਜੂਨੀ ਸੈਭੰ ਭਾਇਆ ॥੧॥੩੯॥**

**ਦਰਸ ਧਿਆਨ ਸਰਗੁਨ ਅਕਾਲ ਮੂਰਤਿ,**
**ਪੂਜਾ ਫੂਲ ਫਲ ਚਰਨਾਮ੍ਰਿਤ ਬਿਸ੍ਵਾਸ ਹੈ ॥੧੨੫॥**

ਸੋ ਸਪੱਸ਼ਟ ਹੈ ਕਿ ਆਦਿ-ਮੰਗਲਾਚਰਨ ਵਿਚ ਲਫ਼ਜ਼ 'ਅਕਾਲ' ਸੰਸਕ੍ਰਿਤ ਦੇ ਇਸਤਰੀ-ਲਿੰਗ ਸ਼ਬਦ 'ਮੂਰਤਿ' (ਜਿਸ ਦਾ ਅਰਥ ਹੈ 'ਹੋਂਦ', 'ਹਸਤੀ' ਤੇ 'ਸਰੂਪ') ਦਾ ਵਿਸ਼ੇਸ਼ਣ ਹੈ, ਕੋਈ ਵੱਖਰਾ ਗੁਣਵਾਚਕ ਨਾਮ ਨਹੀਂ ਹੈ, ਕਿਉਂਕਿ ਜੇਕਰ ਸ਼ਬਦ ਅਕਾਲ 'ੴ' ਦਾ ਗੁਣ-ਵਾਚਕ ਨਾਮ ਹੁੰਦਾ ਤਾਂ ਮੂਲ-ਮੰਤਰ ਵਿਚਲੇ ਇਸ ਤੋਂ ਪਹਿਲੇ ਪਦਾਂ 'ਪੁਰਖੁ', 'ਨਿਰਭਉ', 'ਨਿਰਵੈਰੁ' ਵਾਂਗ ਇਕ-ਵਚਨ ਪੁਲਿੰਗ ਹੋਣ ਕਰਕੇ ਇਸ ਦੇ ਅੰਤ ਵਿਚ ਔਂਕੜ ( ੁ ) ਹੋਣਾ ਚਾਹੀਦਾ ਸੀ, ਪਰ ਅਜਿਹਾ ਨਹੀਂ ਹੈ। ਇਸ ਲਈ ਲਫ਼ਜ਼ 'ਅਕਾਲ' ਨੂੰ 'ਮੂਰਤਿ' ਲਫ਼ਜ਼ ਨਾਲੋਂ ਨਿਖੇੜ ਕੇ ਉਚਾਰਨਾ ਅਤੇ ਅਰਥ ਕਰਨਾ ਅਸੰਭਵ ਹੈ।

ਗੁਰੂ ਨਾਨਕ ਸਾਹਿਬ ਜੀ ਮਹਾਰਾਜ ਵਲੋਂ ਸ੍ਰਿਸ਼ਟੀ ਦੇ ਮੂਲ ਪਰਮਾਤਮਾ ਨੂੰ

'ਅਕਾਲ ਮੂਰਤਿ' ਕਹਿੰਦਿਆਂ ਲੋਕਾਈ ਨੂੰ ਇਸ ਰੱਬੀ ਗੁਣ ਦਾ ਚਿੰਤਨ ਕਰਨ ਦੀ ਪ੍ਰੇਰਨਾ ਕਰਨ ਅਤੇ ਫਿਰ ਮੂਲ ਮੰਤਰ ਵਿਚ ਵਿਸ਼ੇਸ਼ ਤੌਰ 'ਤੇ ਅੰਕਿਤ ਕਰਦਿਆਂ ਬਾਕੀ ਬਾਣੀ ਵਿਚ ਇਸ ਪੱਖ ਦੀ ਵਿਆਖਿਆ ਕਰਨ ਦੇ ਦੋ ਹੀ ਮੁੱਖ ਮਕਸਦ ਸਨ। ਪਹਿਲਾ ਤਾਂ ਇਹ ਸੀ ਕਿ ਲੋਕ ਪਹਿਚਾਣ ਲੈਣ ਕਿ ਉਨ੍ਹਾਂ ਦਾ ਅਸਲਾ ਅਬਿਨਾਸ਼ੀ ਹੈ। ਕਾਲ-ਮੁਕਤ ਹੈ। ਕਾਲ ਦੀ ਮਾਰ ਤੋਂ ਹਰ ਪੱਖੋਂ ਉਚੇਰਾ ਹੈ, ਤਾਂ ਜੋ ਕਾਲ ਦੇ ਭਿਆਨਕ ਰੂਪ ਮੌਤ ਤੋਂ ਭੈ-ਭੀਤ ਹੋ ਕੇ ਮੁਰਦਿਆਂ ਦੀ ਤਰ੍ਹਾਂ ਜੀਉਣ ਵਾਲੇ ਲੋਕ ਦੇਵੀ ਦੇਵਤਿਆਂ ਦੇ ਰੂਪ ਵਿਚ ਕਾਲ-ਉਪਾਸ਼ਨਾ ਕਰਨ ਦੀ ਥਾਂ ਇਕ ਅਕਾਲ ਪੁਰਖ ਦੇ ਪੁਜਾਰੀ ਬਣ ਕੇ ਨਿਰਭੈਤਾ ਸਹਿਤ ਵਿਚਰਣ ਅਤੇ ਕਾਲ ਦੇ ਸੂਖਮ ਸਰੂਪ ਸਮੇਂ (ਜ਼ਮਾਨੇ) ਦੇ ਮਾਰੂ ਪ੍ਰਭਾਵਾਂ ਤੋਂ ਉਚੇਰਿਆਂ ਹੋ ਕੇ ਆਤਮਿਕ ਮੌਤੋਂ ਬਚਦੇ ਹੋਏ ਵਿਕਾਰ ਰਹਿਤ, ਪਰਉਪਕਾਰੀ ਤੇ ਅਨੰਦਮਈ ਸਫਲ ਜੀਵਨ ਜੀਊ ਸਕਣ।

ਕਿਉਂਕਿ, ਸਤਿਗੁਰੂ ਜੀ ਅਧਿਆਤਮਵਾਦ ਦੇ ਇਨ੍ਹਾਂ ਮਨੋਵਿਗਿਆਨਕ ਤੱਥਾਂ ਨੂੰ ਭਲੀਭਾਂਤ ਸਮਝਦੇ ਸਨ ਕਿ ਗੁਰਬਾਣੀ ਵਿਚਾਰ ਦੀ ਰੌਸ਼ਨੀ ਵਿਚ ਜਦੋਂ ਲੋਕਾਂ ਨੂੰ ਆਪਣੇ ਦੈਵੀ ਅਸਲੇ ਦਾ ਬੋਧ ਹੋਏਗਾ ਅਰਥਾਤ ਉਹ ਆਪਣੇ ਮੂਲ ਨੂੰ ਪਛਾਨਣਗੇ ਤਾਂ ਉਨ੍ਹਾਂ ਦੇ ਸੁਭਾਅ ਅਤੇ ਜੀਵਨ ਵਿਉਹਾਰ ਵਿੱਚੋਂ ਵੀ ਮੂਲਿਕ ਅਸਲੇ ਵਾਲੇ ਦੈਵੀ ਗੁਣਾਂ ਦੇ ਝਲਕਾਰੇ ਵੱਜਣਗੇ। ਉਨ੍ਹਾਂ ਅੰਦਰੋਂ ਕਾਲ ਦਾ ਸਹਿਮ ਖ਼ਤਮ ਹੋ ਜਾਏਗਾ। ਗੁਰ-ਸ਼ਬਦ ਨੂੰ ਪੜ੍ਹਨ, ਸੁਣਨ, ਗਾਵਣ ਤੇ ਵਿਚਾਰਨ ਦੀ ਬਦੌਲਤ ਜਿਉਂ ਜਿਉਂ ਉਹ ਬਾਰ-ਬਾਰ ਆਪਣੇ ਅਜਿਹੇ ਮੂਲਿਕ ਰੱਬੀ ਗੁਣਾਂ ਨੂੰ ਜਪਣਗੇ, ਚਿਤਾਰਨਗੇ ਅਥਵਾ ਆਪਣੇ ਧਿਆਨ ਵਿਚ ਰੱਖ ਕੇ ਜੀਵਨ ਵਿਉਹਾਰ ਕਰਨਗੇ, ਤਿਉਂ ਤਿਉਂ ਹੀ ਉਨ੍ਹਾਂ ਦੀ ਸ਼ਖ਼ਸੀਅਤ ਅਜਿਹੇ ਰੱਬੀ-ਗੁਣ ਨਾਲ ਭਰਪੂਰ ਹੁੰਦੀ ਜਾਵੇਗੀ ਅਤੇ ਇਸ ਪ੍ਰਕਾਰ ਉਹ ਗੁਣੀ ਪ੍ਰਭੂ ਵਿਚ ਲੀਨ ਹੋਏ ਰਹਿਣਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੇ ਹੇਠ ਲਿਖੇ ਪ੍ਰੇਰਨਾਦਾਇਕ ਅਤੇ ਤੱਥ-ਪ੍ਰਗਟਾਊ ਗੁਰ-ਵਾਕਾਂ ਵਿਚ ਗੁਰਮਤਿ ਦੇ ਇਹ ਰਹੱਸਮਈ ਮਨੋਵਿਗਿਆਨਕ ਪੱਖ ਹੀ ਛੁਪੇ ਹੋਏ ਹਨ। ਜਿਵੇਂ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥**
**ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥**
**ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥**
**ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥**
**ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥**

*(ਆਸਾ ਮ: ੩, ਪੰਨਾ 441)*

[*ਅਰਥ :* ਹੇ ਮੇਰੇ ਮਨ! ਤੂੰ ਉਸ ਪਰਮਾਤਮਾ ਦੀ ਅੰਸ ਹੈਂ ਜੋ ਨਿਰਾ ਨੂਰ ਹੀ ਨੂਰ ਹੈ (ਹੇ ਮਨ!) ਆਪਣੇ ਉਸ ਅਸਲੇ ਨਾਲ ਸਾਂਝ ਬਣਾ। ਹੇ ਮਨ! ਉਹ ਪਰਮਾਤਮਾ ਸਦਾ ਤੇਰੇ ਅੰਗ-ਸੰਗ ਵੱਸਦਾ ਹੈ, ਗੁਰੂ ਦੀ ਮਤਿ ਲੈ ਕੇ ਉਸ ਦੇ ਮਿਲਾਪ ਦਾ ਸੁਆਦ ਲੈ। ਹੇ ਮਨ! ਜੇ ਤੂੰ ਆਪਣਾ ਅਸਲਾ ਸਮਝ ਲਏਂ ਤਾਂ ਉਸ ਖ਼ਸਮ-ਪ੍ਰਭੂ ਨਾਲ ਤੇਰੀ

ਡੂੰਘੀ ਜਾਣ-ਪਛਾਣ ਬਣ ਜਾਏਗੀ, ਤਦੋਂ ਤੈਨੂੰ ਇਹ ਸਮਝ ਭੀ ਆ ਜਾਏਗੀ ਕਿ ਆਤਮਿਕ ਮੌਤ ਕੀ ਚੀਜ਼ ਹੈ ਤੇ ਆਤਮਿਕ ਜ਼ਿੰਦਗੀ ਕੀ ਹੈ।

ਹੇ ਮਨ! ਜੇ ਗੁਰੂ ਦੀ ਕਿਰਪਾ ਨਾਲ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲਏਂ, ਤਾਂ ਤੇਰੇ ਅੰਦਰ (ਪਰਮਾਤਮਾ ਤੋਂ ਬਿਨਾਂ) ਕੋਈ ਹੋਰ ਮੋਹ ਪ੍ਰਬਲ ਨਹੀਂ ਹੋ ਸਕੇਗਾ। ਜਦੋਂ ਮਨੁੱਖ ਦੇ ਮਨ ਵਿਚ ਸ਼ਾਂਤੀ ਪੈਦਾ ਹੋ ਜਾਂਦੀ ਹੈ, ਜਦੋਂ ਇਸ ਦੇ ਅੰਦਰ ਚੜ੍ਹਦੀ ਕਲਾ ਪ੍ਰਬਲ ਹੋ ਜਾਂਦੀ ਹੈ ਤਦੋਂ ਇਹ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੋ ਜਾਂਦਾ ਹੈ। ਨਾਨਕ ਇਉਂ ਦੱਸਦਾ ਹੈ—ਹੇ ਮੇਰੇ ਮਨ! ਤੂੰ ਉਸ ਪਰਮਾਤਮਾ ਦੀ ਅੰਸ ਹੈਂ ਜੋ ਨਿਰਾ ਚਾਨਣ ਹੀ ਚਾਨਣ ਹੈ (ਹੇ ਮਨ! ਆਪਣੇ ਉਸ ਅਸਲੇ ਨਾਲ ਸਾਂਝ ਬਣਾ।੫।]

**ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ॥**
**ਬਿਨੁ ਤਕੜੀ ਤੋਲੈ ਸੰਸਾਰਾ॥**
**ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ॥**

*(ਮਾਝ ਮ: ੩, ਪੰਨਾ 110)*

[*ਅਰਥ :* ਪਿਆਰਾ ਪ੍ਰਭੂ ਆਪ ਪਵਿੱਤ੍ਰ-ਸਰੂਪ ਹੈ, ਅਪਹੁੰਚ ਹੈ ਤੇ ਬੇਅੰਤ ਹੈ। ਉਹ ਤੱਕੜੀ (ਵਰਤਣ ਤੋਂ) ਬਿਨਾਂ ਹੀ ਸਾਰੇ ਸੰਸਾਰ ਦੇ ਜੀਵਾਂ ਦੇ ਜੀਵਨ ਨੂੰ ਪਰਖਦਾ ਰਹਿੰਦਾ ਹੈ (ਹਰੇਕ ਜੀਵ ਦੇ ਅੰਦਰ ਵਿਆਪਕ ਰਹਿ ਕੇ)। (ਇਸ ਭੇਤ ਨੂੰ) ਉਹੀ ਮਨੁੱਖ ਸਮਝਦਾ ਹੈ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ (ਗੁਰੂ ਦੀ ਰਾਹੀਂ) ਪਰਮਾਤਮਾ ਦੇ ਗੁਣ ਉਚਾਰ ਕੇ ਗੁਣਾਂ ਦੇ ਮਾਲਕ-ਪ੍ਰਭੂ ਵਿਚ ਲੀਨ ਹੋਇਆ ਰਹਿੰਦਾ ਹੈ।੧।]

**ਤੇਰੇ ਭਗਤ ਸੋਹਹਿ ਸਾਚੈ ਦਰਬਾਰੇ॥**
**ਗੁਰ ਕੈ ਸਬਦਿ ਨਾਮਿ ਸਵਾਰੇ॥**
**ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ॥**

*(ਮਾਝ ਮ: ੩, ਪੰਨਾ 122)*

[*ਅਰਥ :* (ਹੇ ਪ੍ਰਭੂ!) ਤੇਰੀ ਭਗਤੀ ਕਰਨ ਵਾਲੇ ਬੰਦੇ ਤੇਰੇ ਸਦਾ-ਥਿਰ ਰਹਿਣ ਵਾਲੇ ਦਰਬਾਰ ਵਿਚ ਸੋਭਾ ਪਾਂਦੇ ਹਨ। (ਹੇ ਭਾਈ!) ਭਗਤ ਜਨ ਗੁਰੂ ਦੇ ਸ਼ਬਦ ਦੀ ਰਾਹੀਂ ਪਰਮਾਤਮਾ ਦੇ ਨਾਮ ਵਿਚ ਜੁੜ ਕੇ ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ। ਉਹ ਸਦਾ ਆਤਮਿਕ ਆਨੰਦ ਵਿਚ ਟਿਕੇ ਰਹਿੰਦੇ ਹਨ, ਉਹ ਦਿਨ ਰਾਤ ਪ੍ਰਭੂ ਦੇ ਗੁਣ ਉਚਾਰ ਉਚਾਰ ਕੇ ਗੁਣਾਂ ਦੇ ਮਾਲਕ ਪ੍ਰਭੂ ਵਿਚ ਸਮਾਏ ਰਹਿੰਦੇ ਹਨ।]

**ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ॥**
**ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ॥**

*(ਮਾਝ ਮ: ੩, ਪੰਨਾ 117)*

[*ਅਰਥ :* ਮੈਂ ਉਹਨਾਂ ਮਨੁੱਖਾਂ ਤੋਂ ਸਦਕੇ ਕੁਰਬਾਨ ਜਾਂਦਾ ਹਾਂ ਜੋ ਪੂਰੇ ਗੁਰੂ ਨੂੰ ਆਪਣੇ ਮਨ ਵਿਚ ਵਸਾਂਦੇ ਹਨ। ਗੁਰੂ ਪਾਸੋਂ ਆਤਮਿਕ ਅਡੋਲਤਾ ਮਿਲਦੀ ਹੈ, (ਗੁਰੂ ਦੀ ਸਰਨ ਪੈ ਕੇ) ਮਨੁੱਖ ਦਿਨ ਰਾਤ ਪ੍ਰਭੂ ਦੀ ਭਗਤੀ ਕਰਦਾ ਹੈ, ਪ੍ਰਭੂ ਦੇ ਗੁਣ ਉਚਾਰ ਕੇ ਗੁਣਾਂ ਦੇ ਮਾਲਕ ਪ੍ਰਭੂ ਵਿਚ ਲੀਨ ਰਹਿੰਦਾ ਹੈ।]

ਜਿਵੇਂ, ਸੁਣਿਆ ਜਾਂਦਾ ਹੈ ਕਿ ਇਕ ਰਾਜਕੁਮਾਰ, ਜਿਸ ਨੂੰ ਬਚਪਨ ਵਿਚ ਇਕ ਅਗ਼ਵਾਕਾਰ ਟੋਲੇ ਵਲੋਂ ਚੁੱਕ ਕੇ ਭਿਖਾਰੀਆਂ ਨਾਲ ਰਲਾ ਦਿੱਤਾ ਗਿਆ ਸੀ ਅਤੇ ਇਸ ਪ੍ਰਕਾਰ ਜਿਹੜਾ ਆਪਣੀ ਮੁੱਢਲੀ ਹਕੀਕਤ ਭੁੱਲ ਕੇ ਕਿ ਉਹ ਰਾਜੇ ਦਾ ਇਕਲੌਤਾ ਬੇਟਾ ਹੋਣ ਕਰਕੇ ਰਾਜ-ਭਾਗ ਦਾ ਮਾਲਕ ਬਣਨ ਵਾਲਾ ਹੈ, ਭਿਖਾਰੀਆਂ ਦੀ ਤਰ੍ਹਾਂ ਜ਼ਿੰਦਗੀ ਬਸਰ ਕਰਦਾ ਹੋਇਆ ਮੈਲੇ-ਕੁਚੈਲੇ ਤੇ ਫਟੇ-ਪੁਰਾਣੇ ਕਪੜੇ ਪਹਿਨ

ਕੇ ਪੈਸੇ ਪੈਸੇ ਤੇ ਰੋਟੀ ਦੀ ਖ਼ਾਤਰ ਹਰ ਕਿਸੇ ਅੱਗੇ ਹੱਥ ਅੱਡਦਾ ਫਿਰਦਾ ਸੀ, ਪਰ ਜਦੋਂ ਉਸ ਨੂੰ ਜਵਾਨੀ ਦੀ ਉਮਰ ਵਿਚ ਰਾਜ ਦੀ ਸੂਹੀਆ ਪੁਲਿਸ ਨੇ ਬਹੁਤ ਲੰਮੇ ਸਮੇਂ ਦੀ ਭਾਲ ਪਿੱਛੋਂ ਲੱਭਿਆ ਅਤੇ ਉਹਦਾ ਪਿਛੋਕੜ ਸਮਝਾ ਕੇ ਅਹਿਸਾਸ ਕਰਾਇਆ ਕਿ ਉਹ ਭਿਖਾਰੀ ਨਹੀਂ, ਰਾਜਕੁਮਾਰ ਹੈ। ਅੱਜ ਉਸ ਨੂੰ ਰਾਜਧਾਨੀ ਵਿਖੇ ਉਹਦੇ ਬਾਦਸ਼ਾਹ ਬਾਪ ਵਲੋਂ ਰਾਜ-ਤਿਲਕ ਲਗਾਇਆ ਜਾਣਾ ਹੈ, ਤਾਂ ਉਸ ਦੇ ਚਿਹਰੇ ਦੀ ਉਦਾਸੀ ਤੇ ਨਿੰਮੋਝੂਣਤਾ ਖ਼ੁਸ਼ੀਆਂ ਭਰਪੂਰ ਖੇੜੇ ਵਿਚ ਬਦਲ ਗਈ।

ਅਜਿਹਾ ਹੋਣ ਉਪਰੰਤ ਜਦੋਂ ਉਸ ਨੂੰ ਇਸ਼ਨਾਨ ਕਰਵਾ ਕੇ ਸ਼ਾਹੀ-ਲਿਬਾਸ ਪਹਿਨਾਇਆ ਅਤੇ ਰੱਥ ਉਪਰ ਬਿਠਾਲ ਕੇ ਢੋਲ-ਢਮੱਕੇ ਸਹਿਤ ਇਕ ਸ਼ਾਨਦਾਰ ਜਲੂਸ ਦੀ ਸ਼ਕਲ ਵਿਚ ਰਾਜਧਾਨੀ ਲਿਜਾ ਕੇ ਰਾਜ-ਤਖ਼ਤ 'ਤੇ ਬਿਠਾਇਆ ਗਿਆ ਤਾਂ ਇਕਦਮ ਉਸ ਦੇ ਚਿਹਨ-ਚੱਕਰ ਹੀ ਬਦਲ ਗਏ ਸਨ। ਉਸ ਦੀ ਦ੍ਰਿਸ਼ਟੀ ਵਿਚ, ਉਸ ਦੇ ਬੋਲਣ ਵਿਚ, ਉਸ ਦੇ ਉੱਠਣ ਬੈਠਣ, ਤੁਰਨ ਤੇ ਖਾਣ-ਪੀਣ ਦੇ ਢੰਗ ਵਿਚ ਭਿਖਾਰੀਪੁਣੇ ਦੀ ਥਾਂ ਬਾਦਸ਼ਾਹੀ ਰੋਅਬ ਭਰ ਗਿਆ ਸੀ, ਕਿਉਂਕਿ ਹੁਣ ਉਸ ਨੂੰ ਪੱਕਾ ਯਕੀਨ ਬਣ ਗਿਆ ਸੀ ਕਿ ਉਹ ਭਿਖਾਰੀ ਨਹੀਂ, ਇਕ ਬਾਦਸ਼ਾਹ ਦਾ ਬੇਟਾ ਹੋਣ ਨਾਤੇ ਰਾਜ-ਭਾਗ ਦਾ ਮਾਲਕ ਹੈ। ਉਸ ਨੂੰ ਅਹਿਸਾਸ ਹੋ ਗਿਆ ਕਿ ਉਹ ਇਕ ਕੰਗਾਲ ਮੰਗਤਾ ਨਹੀਂ, ਸਗੋਂ ਇਕ ਬਾਦਸ਼ਾਹ ਹੈ।

ਇਸੇ ਲਈ ਸਤਿਗੁਰੂ ਜੀ ਮਹਾਰਾਜ, ਜਿਥੇ, ਕੂਕ ਕੂਕ ਕੇ ਇਹ ਹੋਕਾ ਦਿੰਦੇ ਰਹੇ ਕਿ ਭਾਈ! ਆਪਣੇ ਹਿਰਦੇ ਵਿਚ ਸਦਾ ਉਸ ਪਰਮਾਤਮਾ ਦਾ ਧਿਆਨ ਧਰਿਆ ਕਰੋ, ਜਿਹੜਾ ਸਦਾ ਕਾਇਮ ਰਹਿਣ ਵਾਲਾ ਹੈ, ਜਿਹੜਾ ਸਰਬ-ਵਿਆਪਕ ਹੈ। ਦਿਨ ਰਾਤ ਉਸੇ ਨੂੰ ਅਰਾਧੋ, ਜਿਹੜਾ ਨਿਰਵੈਰ ਅਤੇ ਨਾਸ-ਰਹਿਤ ਹੋਂਦ ਵਾਲਾ ਹੈ। ਜਿਵੇਂ, ਗੁਰਵਾਕ ਹਨ : "ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥"[9] ਅਥਵਾ, "ਸਤਿ ਸਤਿ ਸਦਾ ਸਤਿ ॥ ਨਿਰਵੈਰੁ ਅਕਾਲ ਮੂਰਤਿ ॥ ਆਜੂਨੀ ਸੰਭਉ ॥ ਮੇਰੇ ਮਨ ਅਨਦਿਨੋੁ ਧਿਆਇ ਨਿਰੰਕਾਰੁ ਨਿਰਾਹਾਰੀ ॥"[10] ਉਥੇ ਉਹ ਬਾਰ ਬਾਰ ਇਹ ਵੀ ਸਮਝਾਂਦੇ ਰਹੇ ਕਿ ਭਾਈ! ਅਸਾਡੀ ਜੀਵਾਂ ਦੀ ਪਰਮਾਤਮਾ ਤੋਂ ਵੱਖਰੀ ਕੋਈ ਹਸਤੀ ਨਹੀਂ।

ਉਹ ਆਪ ਹੀ ਜੀਵਾਤਮਾ-ਰੂਪ ਵਿਚ ਸਰੀਰਾਂ ਦੇ ਅੰਦਰ ਵਰਤ ਰਿਹਾ ਹੈ। ਉਹ ਪਰਮਾਤਮਾ ਕਦੇ ਮਰਦਾ ਨਹੀਂ (ਸਾਡੇ ਅੰਦਰ ਵੀ ਉਹ ਆਪ ਹੀ ਹੈ), ਇਸ ਲਈ ਸਾਨੂੰ ਵੀ ਮੌਤ ਤੋਂ ਡਰ ਨਹੀਂ ਹੋਣਾ ਚਾਹੀਦਾ। ਉਹ ਪਰਮਾਤਮਾ ਕਦੇ ਨਾਸ ਨਹੀਂ ਹੁੰਦਾ, ਇਸ ਲਈ ਸਾਨੂੰ ਵੀ ਵਿਨਾਸ਼ ਦੀ ਕੋਈ ਚਿੰਤਾ ਨਹੀਂ ਹੋਣੀ ਚਾਹੀਦੀ। ਉਹ ਪ੍ਰਭੂ ਕੰਗਾਲ ਨਹੀਂ ਹੈ, ਅਸੀਂ ਵੀ ਆਪਣੇ ਆਪ ਨੂੰ ਭੁੱਖੇ-ਗ਼ਰੀਬ ਨਾ ਸਮਝੀਏ। ਉਸ ਨੂੰ ਕੋਈ ਦੁੱਖ ਨਹੀਂ ਪੋਂਹਦਾ, ਸਾਨੂੰ ਵੀ ਕੋਈ ਦੁੱਖ ਨਹੀਂ ਪੋਹਣਾ ਚਾਹੀਦਾ :

**ਨਾ ਓਹੁ ਮਰਤਾ ਨਾ ਹਮ ਡਰਿਆ ॥**
**ਨਾ ਓਹੁ ਬਿਨਸੈ ਨਾ ਹਮ ਕੜਿਆ ॥**

---

9. ਕੇਦਾਰਾ ਮ: ੫, ਪੰਨਾ 1121.
10. ਸਾਰਗ ਮ: ੪, ਪੰਨਾ 1201.

**ਨਾ ਓਹੁ ਨਿਰਧਨੁ ਨਾ ਹਮ ਭੂਖੇ॥**
**ਨਾ ਓਸੁ ਦੂਖੁ ਨ ਹਮ ਕਉ ਦੂਖੇ॥** *(ਆਸਾ ਮ: ੫, ਪੰਨਾ 391)*

ਇਹੀ ਕਾਰਨ ਹੈ ਕਿ ਨਾਮ-ਸਿਮਰਨ ਦੀ ਬਦੌਲਤ ਪ੍ਰਭੂ ਨਾਲ ਇਕਮਿਕ ਹੋ ਕੇ ਵਿਚਰਨ ਵਾਲੇ ਗੁਰੂ ਸਾਹਿਬਾਨ ਤੇ ਹੋਰ ਭਗਤ ਜਨ, ਸਮੇਂ ਦੇ ਹਾਕਮਾਂ ਵਲੋਂ ਦਿੱਤੇ ਗਏ ਸਰੀਰਕ ਕਸ਼ਟਾਂ ਅਤੇ ਮੌਤ ਦੇ ਡਰਾਵਿਆਂ ਸਾਹਮਣੇ ਆਪਣੇ ਨਿਸਚੇ ਪ੍ਰਤਿ ਸਦਾ ਅਡੋਲ ਰਹੇ ਅਤੇ ਸਰੀਰਕ ਮੌਤ ਸਾਹਮਣੇ ਦੇਖ ਕੇ ਵੀ ਘਬਰਾਏ ਤੇ ਡਰੇ ਨਹੀਂ। ਜਿਵੇਂ, ਸਮੇਂ ਦੀ ਮੁਗ਼ਲੀਆ ਹਕੂਮਤ ਵਲੋਂ ਇਸਲਾਮਿਕ ਪਸਾਰੇ ਤੇ ਕੱਟੜਤਾ ਦੀ ਕੁਚਾਲਤਾ ਅਤੇ ਬਿਪਰਵਾਦੀ ਕੁਟਿਲ ਸਾਜ਼ਸ਼ਾਂ ਦੇ ਸਿੱਟੇ ਵਜੋਂ ਜਦੋਂ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਸਾਹਿਬ ਜੀ ਨੂੰ ਮਾਰ ਮੁਕਾਉਣ ਲਈ ਜਹਾਂਗੀਰ ਦੇ ਇਸ਼ਾਰੇ 'ਤੇ ਸੁਲਹੀ ਖ਼ਾਂ ਹਮਲਾਵਰ ਹੋ ਕੇ ਸ੍ਰੀ ਅੰਮ੍ਰਿਤਸਰ ਵੱਲ ਵਧਿਆ ਜਾਂ ਸਤਿਗੁਰੂ ਜੀ ਨੂੰ ਲਾਹੌਰ ਵਿਖੇ ਅੱਗ ਦੇ ਭਾਂਬੜ ਬਾਲ ਕੇ ਤੱਤੀ ਤਵੀ ਉੱਤੇ ਬਿਠਾਲ ਕੇ ਲੂਹਿਆ ਅਤੇ ਦੇਗ ਵਿਚ ਆਲੂਆਂ ਵਾਂਗ ਉਬਾਲਿਆ ਜਾਣ ਲੱਗਾ, ਤਦੋਂ ਵੀ ਉਨ੍ਹਾਂ ਦੇ ਮੁੱਖੋਂ ਇਸ ਭਾਵ ਦੇ ਬਚਨ ਨਿਕਲ ਰਹੇ ਸਨ ਕਿ "ਅਵਰੁ ਨ ਕੋਊ ਮਾਰਨਵਾਰਾ॥ ਜੀਅਉ ਹਮਾਰਾ ਜੀਉ ਦੇਨਹਾਰਾ॥"[11] ਭਾਵ, ਜੀਉਂਦਾ ਰਹੇ ਸਾਨੂੰ ਜਿੰਦ ਦੇਣ ਵਾਲਾ ਪਰਮਾਤਮਾ, ਜਿਹੜਾ ਆਪ ਸਦਾ ਕਾਇਮ ਰਹਿਣ ਵਾਲਾ ਹੈ ਅਤੇ ਸਾਨੂੰ ਜੀਵਾਂ ਨੂੰ ਜਿੰਦ ਦੇਣ ਵਾਲਾ ਹੈ।

ਭਗਤ ਕਬੀਰ ਸਾਹਿਬ ਜੀ ਨੂੰ ਜਦੋਂ ਮਜ਼ਹਬੀ ਆਗੂਆਂ (ਕਾਜ਼ੀਆਂ ਤੇ ਬ੍ਰਾਹਮਣਾਂ) ਦੀ ਮਿਲੀ ਭੁਗਤ ਨਾਲ ਹਾਕਮ ਸ਼੍ਰੇਣੀ ਵਲੋਂ ਗੰਗਾ ਵਿਚ ਡੋਬ ਕੇ ਅਤੇ ਹਾਥੀ ਦੁਆਰਾ ਦਰੜ ਕੇ ਮਾਰਨ ਦਾ ਯਤਨ ਕੀਤਾ ਗਿਆ, ਤਾਂ ਉਨ੍ਹਾਂ ਸਪੱਸ਼ਟ ਸ਼ਬਦਾਂ ਵਿਚ ਫ਼ੁਰਮਾਇਆ: "ਮੈ ਨ ਮਰਉ, ਮਰਿਬੋ ਸੰਸਾਰਾ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ॥"[12] ਭਾਵ, ਸੰਸਾਰ ਮਰਦਾ ਹੋਇਗਾ, ਪਰ ਮੈਂ ਨਹੀਂ ਮਰਦਾ, ਕਿਉਂਕਿ ਮੈਨੂੰ ਤਾਂ ਹੁਣ ਸਾਰਿਆਂ ਨੂੰ ਜੀਵਾਉਣ ਵਾਲਾ ਪਰਮਾਤਮਾ ਮਿਲ ਪਿਆ ਹੈ।

ਕਿਉਂਕਿ, ਰੱਬੀ ਰਜ਼ਾ ਵਿਚ ਰਾਜ਼ੀ ਰਹਿਣ ਵਾਲੇ ਗੁਰੂ ਸਾਹਿਬਾਨ ਤੇ ਭਗਤ-ਜਨ ਗੁਰੂ-ਗਿਆਨ ਦੀ ਬਦੌਲਤ ਸਮਝ ਚੁੱਕੇ ਸਨ ਕਿ ਸਾਡਾ ਜੀਵਾਤਮਾ ਅਕਾਲ-ਪੁਰਖ ਦੀ ਅੰਸ਼ ਹੋਣ ਕਰਕੇ ਮਰਨ ਵਾਲਾ ਨਹੀਂ ਹੈ। "ਮਰਣਹਾਰੁ ਇਹੁ ਜੀਅਰਾ ਨਾਹੀ॥"[13] ਉਹ ਜਾਣਦੇ ਸਨ ਕਿ ਜੰਮਣ ਮਰਨ ਦਾ ਸਿਲਸਿਲਾ ਸੰਸਾਰਕ ਵਿਕਾਸ ਦੇ ਲਈ ਕਰਤਾ-ਪੁਰਖ ਨੇ ਆਪ ਕਾਇਮ ਕੀਤਾ ਹੈ ਅਤੇ ਇਸ ਤੋਂ ਡਰਨ ਵਾਲੀ ਗੱਲ ਕੋਈ ਨਹੀਂ। ਉਨ੍ਹਾਂ ਸਰੀਰ-ਸਮੁੰਦਰ ਵਿਰੋਲ ਕੇ ਦੇਖ ਲਿਆ ਸੀ ਕਿ ਜਿਵੇਂ ਤੂਫ਼ਾਨ ਆਦਿਕ ਦੇ ਕਾਰਨ ਸਮੁੰਦਰ ਵਿਚ ਪਾਣੀ ਦੀਆਂ ਲਹਿਰਾਂ ਉਠਦੀਆਂ ਹਨ, ਪਰ ਉਨ੍ਹਾਂ ਦਾ ਪ੍ਰਭਾਵ ਸਮੁੰਦਰ ਦੀ ਉਪਰਲੀ ਸਤਹ ਉਪਰ ਹੀ ਹੁੰਦਾ ਹੈ, ਤਿਵੇਂ ਹੀ, ਜਨਮ

---

11. ਆਸਾ ਮ: ੫, ਪੰਨਾ 391.
12. ਗਉੜੀ ਕਬੀਰ ਜੀ, ਪੰਨਾ 325.
13. ਗਉੜੀ ਮ: ੫, ਪੰਨਾ 188.

ਮਰਨ ਦੇ ਰੂਪ ਵਿਚ ਕਾਲ ਦਾ ਪ੍ਰਭਾਵ ਸਰੀਰਕ ਤਲ ਤਕ ਹੀ ਸੀਮਤ ਹੈ। ਆਤਮਿਕ ਤਲ 'ਤੇ ਇਸ ਪੱਖੋਂ ਇਹਦਾ ਕੋਈ ਅਸਰ ਨਹੀਂ। ਇਸ ਲਈ ਉਹ ਗੁਰ-ਸ਼ਬਦ ਰਾਹੀਂ ਨਿਰੰਕਾਰ ਦੇ ਅਜਿਹੇ ਵਿਸਮਾਦਜਨਕ ਤੇ ਅਨੂਪਮ ਭੇਦ ਨੂੰ ਸਮਝ ਕੇ ਡਰਨ ਦੀ ਥਾਂ ਸਗੋਂ ਗਾ ਉੱਠਦੇ ਹਨ:

**ਤੁਝ ਹੀ ਕੀਆ ਜੰਮਣ ਮਰਣਾ॥**
**ਗੁਰ ਤੇ ਸਮਝ ਪੜੀ ਕਿਆ ਡਰਣਾ॥** *(ਮਾਰੂ ਮ: ੧, ਪੰਨਾ 1022)*

ਭਗਤ ਕਬੀਰ ਜੀ ਤਾਂ ਹੇਠ ਲਿਖੇ ਸ਼ਬਦ ਵਿਚ ਸਪੱਸ਼ਟ ਆਖਦੇ ਹਨ ਕਿ ਮੌਤ ਨੇ ਭਾਵੇਂ ਸਾਰੇ ਸੰਸਾਰ ਨੂੰ ਡਰਾਇਆ ਹੋਇਆ ਹੈ ਅਤੇ ਉਹ ਘਾਬਰਿਆ ਹੋਇਆ 'ਮੌਤ, ਮੌਤ' ਪੁਕਾਰ ਰਿਹਾ ਹੈ, ਪਰ ਜਦੋਂ ਤੋਂ ਗੁਰੂ ਸ਼ਬਦ ਦੀ ਰੌਸ਼ਨੀ ਸਦਕਾ ਮੈਨੂੰ ਮੌਤ ਦੀ ਅਸਲੀਅਤ ਦਾ ਪਤਾ ਚਲਿਆ ਹੈ, ਤਦੋਂ ਤੋਂ ਮੇਰੇ ਮਨ ਵਿਚ ਮਰਨ ਦਾ ਕੋਈ ਡਰ ਨਹੀਂ ਰਿਹਾ। ਗੁਰੂ ਦੀ ਕਿਰਪਾ ਨਾਲ ਮੇਰੇ ਮਨ ਵਿਚ ਅਨੰਦ ਪੈਦਾ ਹੋ ਗਿਆ ਹੈ, ਪਰਮ ਸੁਖ ਮੇਰੇ ਹਿਰਦੇ ਵਿਚ ਟਿਕ ਗਿਆ ਹੈ, ਕਿਉਂਕਿ ਮੇਰਾ ਇਹ ਭੁਲੇਖਾ ਦੂਰ ਹੋ ਚੁੱਕਾ ਹੈ ਕਿ ਮੈਂ ਬਿਨਸ ਜਾਵਾਂਗਾ। ਮੈਂ ਸਰੀਰ ਦੇ ਬਿਨਸਨ ਨੂੰ ਰੱਬੀ ਰਜ਼ਾ ਸਮਝ ਕੇ ਮਰਨ ਨੂੰ ਪ੍ਰਵਾਨ ਕਰ ਲਿਆ ਹੈ। ਉਹ ਮਨੁੱਖ ਹੀ ਮਰਨ ਦੇ ਸਹਿਮ ਵਿਚ ਜੀਉਂਦੇ ਹਨ, ਜਿਨ੍ਹਾਂ ਨੇ ਪ੍ਰਭੂ ਨੂੰ ਨਹੀਂ ਪਛਾਣਿਆ, ਭਾਵ, ਜਿਨ੍ਹਾਂ ਨੇ ਰੱਬੀ ਰਜ਼ਾ ਨੂੰ ਨਹੀਂ ਸਮਝਿਆ। ਜਿਹੜਾ ਮਨੁੱਖ ਅਡੋਲਤਾ ਵਿਚ ਰਹਿ ਕੇ ਦੁਨੀਆ ਦੀਆਂ ਖ਼ਾਹਸ਼ਾਂ ਤੋਂ ਬੇਪਰਵਾਹ ਹੋ ਜਾਂਦਾ ਹੈ, ਉਹ ਅਮਰ ਹੋ ਜਾਂਦਾ ਹੈ, ਭਾਵ, ਸਰੀਰਕ ਮੌਤ ਦਾ ਉਸ ਨੂੰ ਕੋਈ ਡਰ ਨਹੀਂ ਰਹਿੰਦਾ:

**ਜਿਹ ਮਰਨੈ ਸਭੁ ਜਗਤੁ ਤਰਾਸਿਆ॥**
**ਸੋ ਮਰਨਾ ਗੁਰ ਸਬਦਿ ਪ੍ਰਗਾਸਿਆ॥੧॥**
**ਅਬ ਕੈਸੇ ਮਰਉ, ਮਰਨਿ ਮਨੁ ਮਾਨਿਆ॥**
**ਮਰਿ ਮਰਿ ਜਾਤੇ, ਜਿਨ ਰਾਮੁ ਨ ਜਾਨਿਆ॥੧॥ਰਹਾਉ॥**
**ਮਰਨੋ ਮਰਨੁ ਕਹੈ ਸਭੁ ਕੋਈ॥**
**ਸਹਜੇ ਮਰੈ, ਅਮਰੁ ਹੋਇ ਸੋਈ॥੨॥**
**ਕਹੁ ਕਬੀਰ ਮਨਿ ਭਇਆ ਅਨੰਦਾ॥**
**ਗਇਆ ਭਰਮੁ, ਰਹਿਆ ਪਰਮਾਨੰਦਾ॥੩॥** *(ਗਉੜੀ ਕਬੀਰ ਜੀ, ਪੰਨਾ 327)*

ਗੁਰਮਤੀ ਅਧਿਆਤਮਵਾਦ ਵਿਚ ਪ੍ਰਭੂ ਮਿਲਾਪ ਦੀ ਇਹ ਸਭ ਤੋਂ ਸਰਬੋਤਮ ਕਾਲ ਰਹਿਤ ਅਵਸਥਾ ਹੈ, ਜਿਥੇ ਮਨੁੱਖੀ ਮਨ ਹਮੇਸ਼ਾ ਪਰਮ ਅਨੰਦ ਵਿਚ ਰਹਿੰਦਾ ਹੈ, ਪੂਰਨ ਖਿੜਾਉ ਵਿਚ ਰਹਿੰਦਾ ਹੈ, ਜਿਥੇ ਕਾਲ ਰੂਪ ਸਰੀਰਕ ਮੌਤ ਦਾ ਸਹਿਮ ਆਤਮਿਕ ਮੌਤ ਦਾ ਕਾਰਨ ਨਹੀਂ ਬਣਦਾ, ਜਿਥੇ ਕਾਲ-ਦੂਤ ਬੁਢੇਪੇ ਦਾ ਅਸਰ ਨਹੀਂ ਹੁੰਦਾ, ਭਾਵ, ਆਤਮਿਕ ਜੀਵਨ ਕਦੇ ਕਮਜ਼ੋਰ ਨਹੀਂ ਹੁੰਦਾ, ਜਿਥੇ ਜਨਮ ਮਰਨ ਦਾ ਗੇੜ ਨਹੀਂ ਵਿਆਪਦਾ, ਕਿਉਂਕਿ ਗੁਰੂ ਕਿਰਪਾ ਦੁਆਰਾ ਮੂਲ ਰੂਪ ਪ੍ਰਭੂ ਨਾਲ ਸਾਂਝ ਬਣਨ ਸਦਕਾ ਸੋਝੀ ਹੋ ਗਈ ਹੁੰਦੀ ਹੈ ਕਿ ਨਾ ਕੁਝ ਜੰਮਦਾ ਹੈ ਅਤੇ ਨਾ ਕੁਝ ਮਰਦਾ ਹੈ, ਇਹ ਜਨਮ ਮਰਨ ਦਾ ਖੇਲ ਤਾਂ ਪ੍ਰਭੂ ਆਪ ਹੀ ਖੇਲ ਰਿਹਾ ਹੈ:

**ਨਹ ਕਿਛੁ ਜਨਮੈ ਨਹ ਕਿਛੁ ਮਰੈ॥**
**ਆਪਨ ਚਲਿਤੁ ਆਪ ਹੀ ਕਰੈ॥** *(ਗਉੜੀ ਸੁਖਮਨੀ ਮ: ੫, ਪੰਨਾ 281)*

ਜਦੋਂ, ਗੁਰੂ ਅਰਜਨ ਸਾਹਿਬ ਜੀ ਫ਼ੁਰਮਾਉਂਦੇ ਹਨ:

**ਨਾਨਕ, ਬਧਾ ਘਰੁ ਤਹਾਂ, ਜਿਥੈ ਮਿਰਤੁ ਨ ਜਨਮੁ ਜਰਾ॥**
*(ਸਿਰੀਰਾਗੁ ਮ: ੫, ਪੰਨਾ 44)*

[*ਅਰਥ:* ਹੇ ਨਾਨਕ! ਉਸ ਮਨੁੱਖ ਨੇ ਆਪਣਾ ਪੱਕਾ ਟਿਕਾਣਾ ਉਸ ਥਾਂ ਬਣਾ ਲਿਆ, ਜਿਥੇ ਆਤਮਿਕ ਮੌਤ ਨਹੀਂ, ਜਿਥੇ ਜਨਮ ਮਰਨ ਦਾ ਗੇੜ ਨਹੀਂ, ਜਿਥੇ ਆਤਮਿਕ ਜੀਵਨ ਕਦੇ ਕਮਜ਼ੋਰ ਨਹੀਂ ਹੁੰਦਾ।]

ਅਤੇ ਭਗਤ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:

**ਪਵਨਪਤਿ ਉਨਮਨਿ ਰਹਨੁ ਖਰਾ॥**
**ਨਹੀ ਮਿਰਤੁ ਨ ਜਨਮੁ ਜਰਾ॥** *(ਰਾਮਕਲੀ ਕਬੀਰ ਜੀ, ਪੰਨਾ 972)*

[*ਅਰਥ:* ਪਵਨ ਵਾਂਗ ਚਲਾਇਮਾਨ ਰਹਿਣ ਵਾਲੇ ਮਨ ਦੇ ਮਾਲਕ ਜੀਵਾਤਮਾ ਦਾ ਪੂਰਨ ਖਿੜਾਉ ਵਿਚ ਟਿਕੇ ਰਹਿਣਾ ਹੀ ਸਭ ਤੋਂ ਸ੍ਰੇਸ਼ਟ ਆਤਮਿਕ ਅਵਸਥਾ ਹੈ, ਇਸ ਅਵਸਥਾ ਨੂੰ ਜਨਮ ਮਰਨ ਤੇ ਬੁਢੇਪਾ ਪੋਹ ਨਹੀਂ ਸਕਦੇ।]

ਤਾਂ ਉਹ ਅਜਿਹੇ ਬਚਨਾਂ ਦੁਆਰਾ ਆਪਣੇ ਅੰਦਰ ਘਟੀ ਪ੍ਰਭੂ ਮਿਲਾਪ ਵਾਲੀ ਉਪਰੋਕਤ ਅਕਾਲੀ ਅਵਸਥਾ ਦਾ ਹੀ ਪ੍ਰਕਾਸ਼ ਕਰ ਰਹੇ ਹੁੰਦੇ ਹਨ।

ਇਸੇ ਲਈ ਭਗਤ ਜੀ ਨੇ ਆਖਿਆ ਹੈ ਕਿ ਜੋ ਬੰਦੇ ਪ੍ਰਭੂ ਦੀ ਭਗਤੀ ਕਰਦੇ ਹਨ ਤੇ ਪ੍ਰਭੂ ਨੂੰ ਪਿਆਰੇ ਲੱਗਦੇ ਹਨ, ਉਹਨਾਂ ਦੀ ਗੱਲ ਸਾਰੇ ਜਹਾਨ ਨਾਲੋਂ ਨਿਰਾਲੀ ਹੈ। ਉਹ ਨਾ ਜੰਮਦੇ ਹਨ, ਨਾ ਮਰਦੇ ਹਨ, ਭਾਵ, ਉਹ ਕਾਲ ਦੀ ਮਾਰ ਤੋਂ ਉਚੇਰੇ ਹੋ ਜਾਂਦੇ ਹਨ। ਉਨ੍ਹਾਂ ਅੰਦਰੋਂ ਮ੍ਰਿਤੂ ਦਾ ਭੈ ਬਿਨਸ ਜਾਂਦਾ ਹੈ, ਕਿਉਂਕਿ ਉਹ ਸਦਾ ਉਸ ਪਰਮਾਤਮਾ ਦੇ ਸੰਗ ਵੱਸਦੇ ਹਨ, ਜਿਹੜਾ 'ਅਕਾਲ ਮੂਰਤਿ' ਹੈ, ਜਿਸ ਦੀ ਹਸਤੀ ਕਾਲ ਰਹਿਤ ਹੈ।

**ਹਰਿ ਕੇ ਸੇਵਕ ਜੋ ਹਰਿ ਭਾਏ, ਤਿਨ੍ ਕੀ ਕਥਾ ਨਿਰਾਰੀ ਰੇ॥**
**ਆਵਹਿ ਨ ਜਾਹਿ, ਨ ਕਬਹੂ ਮਰਤੇ, ਪਾਰਬ੍ਰਹਮ ਸੰਗਾਰੀ ਰੇ॥**
*(ਬਿਲਾਵਲੁ ਕਬੀਰ ਜੀ, ਪੰਨਾ 855)*

ਗੁਰਬਾਣੀ ਦੇ ਮੁੱਢਲੇ ਵਿਆਖਿਆਕਾਰ ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਰਚਨਾਵਾਂ ਵਿਚ ਗੁਰਬਾਣੀ ਦੁਆਰਾ ਪ੍ਰਗਟਾਏ 'ਅਕਾਲ ਮੂਰਤਿ' ਦੇ ਉਪਰੋਕਤ ਸੱਚ ਦਾ ਉਲੇਖ ਕੀਤਾ ਹੈ। ਉਨ੍ਹਾਂ ਨੇ ਕਬਿੱਤ ਸਵੱਈਆਂ ਵਿਚ, ਜਿਥੇ ਇਹ ਲਿਖਿਆ ਹੈ ਕਿ "ਗੁਰਮਤਿ ਸਤਿ ਕਰਿ ਕਾਲ-ਕੂਟ ਅੰਮ੍ਰਿਤ ਹੁਇ, ਕਾਲ ਮੈ ਅਕਾਲ ਭਏ ਅਸਥਿਰ ਕੰਧ ਹੈ॥"[14] ਜਿਸ ਦਾ ਅਰਥ ਹੈ—ਗੁਰੂ ਗਿਆਨ ਨੂੰ ਦ੍ਰਿੜ੍ਹ ਕਰਕੇ ਕਮਾਉਣ ਵਾਲੇ, ਜ਼ਹਿਰ ਸਮਾਨ ਮਾਇਆ ਗ੍ਰਸੇ ਜੀਵਾਂ ਤੋਂ ਅੰਮ੍ਰਿਤ ਵਰਗੇ ਆਤਮ ਸੁੱਖ ਮਾਨਣਹਾਰੇ ਹੋ ਜਾਂਦੇ ਹਨ। ਉਹ ਕਾਲ-ਚੱਕਰ ਤੋਂ ਨਿਰਲੇਪ ਹੋ ਜਾਂਦੇ ਹਨ (ਭਾਵ, ਉਨ੍ਹਾਂ ਨੂੰ ਮੌਤ ਦਾ ਡਰ ਨਹੀਂ ਸਤਾਂਦਾ), ਅਤੇ ਉਨ੍ਹਾਂ ਦਾ ਸਰੀਰ ਅਚੱਲ, ਭਾਵ ਪ੍ਰਭੂ

---

14. ਕਬਿੱਤ ਸਵੱਯੇ, 27/3.

ਧਿਆਨ ਵਿਚ ਨਿਮਗਨ ਹੋ ਜਾਂਦਾ ਹੈ, ਉਥੇ ਇਹ ਵੀ ਲਿਖਿਆ ਹੈ ਕਿ "ਜਪਤ ਅਕਾਲ ਕਾਲ ਕੰਟਕ ਕਲੇਸ ਨਾਸੇ, ਨਿਰਭੈ ਭਜਨ ਭ੍ਰਮ ਭੈ ਦਲ ਭਜਾਏ ਹੈ॥"[15] ਜਿਸ ਦਾ ਅਰਥ ਹੈ—ਕਾਲ-ਰਹਿਤ ਅਬਿਨਾਸ਼ੀ ਵਾਹਿਗੁਰੂ ਨੂੰ ਜਪਣ ਨਾਲ ਦੁਖਦਾਈ ਕਾਲ ਦੇ ਦੁਖ-ਕਲੇਸ਼ ਨੱਸ ਜਾਂਦੇ ਹਨ ਅਤੇ ਭੈ ਰਹਿਤ ਵਾਹਿਗੁਰੂ ਦੇ ਭਜਨ ਨਾਲ ਭੈ-ਭਰਮਾਂ ਦੇ ਸਮੂਹ ਭੱਜ ਜਾਂਦੇ ਹਨ।

ਇਸ ਵਿਚ ਕੋਈ ਸ਼ੱਕ (doubt) ਨਹੀਂ ਕਿ 'ਅਕਾਲ ਮੂਰਤਿ' ਦੇ ਇਸ ਜੀਵਨ-ਸੱਚ ਨੇ ਹਜ਼ਰਤ ਈਸਾ ਜੀ ਵਰਗੇ ਧਾਰਮਿਕ ਰਹਿਬਰਾਂ, ਮਨਸੂਰ ਅਤੇ ਸਰਮੱਦ ਵਰਗੇ ਦਰਵੇਸ਼ਾਂ ਤੇ ਸੂਫ਼ੀ ਫ਼ਕੀਰਾਂ ਅਤੇ ਸੁਕਰਾਤ ਵਰਗੇ ਫ਼ਲਸਫ਼ੀ ਸਤਪੁਰਸ਼ਾਂ ਦੀ ਜ਼ਿੰਦਗੀ ਵਿੱਚੋਂ ਵੀ ਕੁਝ ਝਲਕਾਰੇ ਮਾਰੇ ਹਨ, ਪਰੰਤੂ ਗੁਰੂ ਸਾਹਿਬਾਨ ਅਤੇ ਭਗਤ-ਜਨਾਂ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਦ੍ਰਿੜ੍ਹਾਏ ਅਤੇ ਫਿਰ ਆਪਣੇ ਆਦਰਸ਼ਕ ਜੀਵਨ ਵਿਚ ਪ੍ਰਗਟਾਏ ਇਸ ਸੱਚ ਦੀ ਜਿਹੜੀ ਸ਼ਹਾਦਤ (ਗਵਾਹੀ, testimony), ਗੁਰਸਿੱਖਾਂ ਨੇ ਸਿੱਖੀ ਸਿਦਕ ਨਿਭਾਹੁੰਦਿਆਂ ਆਪਣੀਆਂ ਕੁਰਬਾਨੀਆਂ ਦੁਆਰਾ ਦਿੱਤੀ ਹੈ, ਉਸ ਵਰਗੀ ਨਿਰਭੈਤਾ ਤੇ ਦਲੇਰੀ ਦੀ ਮਿਸਾਲ ਦੁਨੀਆ ਭਰ ਦੇ ਇਤਿਹਾਸ ਵਿੱਚੋਂ ਵੀ ਲੱਭ ਸਕਣੀ ਅਸੰਭਵ ਹੈ। ਇਹੀ ਕਾਰਨ ਹੈ ਕਿ ਅਠਾਰ੍ਹਵੀਂ ਸਦੀ ਦੇ ਸਿੱਖ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਦਾ ਵਰਣਨ ਕਰਦਿਆਂ *ਪ੍ਰਾਚੀਨ ਪੰਥ ਪ੍ਰਕਾਸ਼* ਦੇ ਲਿਖਾਰੀ ਭਾਈ ਰਤਨ ਸਿੰਘ 'ਭੰਗੂ' ਜਿਨ੍ਹਾਂ ਦੇ ਬਾਪ ਨੇ ਭਾਈ ਸਾਹਿਬ ਜੀ ਨੂੰ ਲਾਹੌਰ ਵਿਖੇ ਸ਼ਹੀਦ ਹੁੰਦਿਆਂ ਅੱਖੀਂ ਡਿੱਠਾ ਸੀ, ਨੂੰ ਇਉਂ ਲਿਖਣਾ ਪਿਆ:

ਦੋਹਰਾ: ਮਨਸੂਰ ਮਨਸੂਰ ਇਮ ਜਗ ਭਯੋ, ਕੱਟੇ ਹੱਥ ਇਕ ਸੱਟ।
ਮਨੀ ਸਿੰਘ ਬਹੁ ਸੱਟ ਸਹੀ, ਬੰਦ ਬੰਦ ਸੁਟਾਯੋ ਕੱਪ।੫੫।
ਸੂਲੀ ਰਿਖ ਰਖ ਦੇਹ ਕੋ, ਮਧ ਸੂਲੀ ਦੇਹ ਫਿਰਾਇ।
ਸੋਈ ਦੇਹ ਇਨ ਨਾ ਰਖੀ, ਇਮ ਮਨੀ ਸਿੰਘ ਅਧਿਕਾਇ।੫੬।

'ਮਨਸੂਰ' ਇਕ ਇਸਲਾਮਿਕ ਸੂਫ਼ੀ ਫ਼ਕੀਰ ਸੀ, ਜੋ ਈਰਾਨ ਦੇ ਸ਼ਹਿਰ ਬੈਜ਼ਾ ਵਿਚ ਪੈਦਾ ਹੋਇਆ। ਉਸ ਦੀ ਜ਼ਿੰਦਗੀ ਦਾ ਮੁੱਢਲਾ ਹਿੱਸਾ ਇਰਾਕ ਵਿਚ ਬੀਤਿਆ। ਸੋਲ੍ਹਾਂ ਸਾਲ ਦੀ ਆਯੂ ਵਿਚ ਉਸ ਨੇ 'ਅਹਿਵਾਜ਼' ਦੇ ਥਾਂ 'ਤੇ 'ਸਹਿਲ-ਬਿਨ-ਅਬਦੁੱਲਾ' ਅਤੇ ਫਿਰ ਬਸਰੇ ਵਿਚ ਫ਼ਕੀਰ ਉਮਰ ਤੋਂ ਅਧਿਆਤਮਕ ਸਾਧਨਾ ਸੰਬੰਧੀ ਸਿਖਿਆ ਹਾਸਿਲ ਕੀਤੀ। ਅਬੁਲਹੁਸੈਨ ਸੂਰੀ ਅਤੇ ਜੁਦੈਨ ਬਗ਼ਦਾਦੀ ਸੂਫ਼ੀਆਂ ਦੀ ਸੰਗਤ ਤੋਂ ਇਹ ਅਦ੍ਵੈਤਵਾਦੀ ਵਿਚਾਰਧਾਰਾ ਦਾ ਧਾਰਨੀ ਹੋਇਆ ਅਤੇ ਦੇਸ਼-ਦਿਸ਼ਾਤਰਾਂ ਵਿਚ ਘੁੰਮ ਕੇ ਆਪਣੇ ਮਤ ਦਾ ਪ੍ਰਚਾਰ ਕਰਨ ਲੱਗਾ ਕਿ ਰੱਬ ਅਤੇ ਜੀਵਾਤਮਾ ਆਪਸ ਵਿਚ ਅਭੇਦ ਹਨ।

ਮਨਸੂਰ ਬਹੁਤ ਨਿਡਰ ਅਤੇ ਅਣਖੀਲਾ ਵਿਅਕਤੀ ਸੀ। ਜਿਸ ਗੱਲ ਨੂੰ ਠੀਕ ਅਤੇ ਸੱਚੀ ਮੰਨਦਾ ਸੀ, ਉਸ ਨੂੰ ਕਹਿਣ ਤੋਂ ਸੰਕੋਚ ਨਹੀਂ ਸੀ ਕਰਦਾ। ਆਪਣੇ ਵਿਸ਼ਵਾਸ ਅਤੇ ਵਰਤਾਰੇ ਪ੍ਰਤਿ ਦ੍ਰਿੜ੍ਹ ਸੀ ਅਤੇ ਕਿਸੇ ਪ੍ਰਕਾਰ ਦੀ ਰਵਾਦਾਰੀ ਦਾ

---

15. ਕਬਿੱਤ ਸਵੱਯੇ, 408/2.

ਕਾਇਲ ਨਹੀਂ ਸੀ। ਰੱਬ ਨਾਲ ਇਕ-ਸੁਰ ਹੋ ਕੇ ਜੀਉਣ ਵਾਲੇ ਲੋਕਾਂ ਵਿਚ ਅਜਿਹੇ ਗੁਣ ਭਰ ਜਾਣੇ ਸੁਭਾਵਿਕ ਹਨ, ਕਿਉਂਕਿ ਇਹ ਰੱਬੀ ਗੁਣ ਹਨ। ਜਿਵੇਂ, ਵੇਦਾਂਤੀ ਸੱਜਣ ਆਖਦੇ ਹਨ: 'ਅਹੰਬ੍ਰਹਮਾਸਿਮ' (ਅਹੰ+ਬ੍ਰਹਮ+ਅਸਮੀ) ਅਰਥਾਤ "ਮੈਂ ਪਰਮੇਸ਼ੁਰ ਹਾਂ," ਤਿਵੇਂ ਹੀ ਮਨਸੂਰ ਵੀ ਰੱਬੀ-ਮਸਤੀ ਵਿਚ ਭਰ ਕੇ ਬਿਨਾਂ ਕਿਸੇ ਸ਼ੰਕਾ ਅਤੇ ਲੁਕ-ਲੁਕਾਅ ਦੇ ਆਪਣੀ ਅਰਬੀ ਭਾਸ਼ਾ ਵਿਚ 'ਅਨਲਹੱਕ' [ਅਨਾ (ਮੈਂ)+ ਅਲਹ+ਹੱਕ (ਸਤਿ ਅਥਵਾ ਸਤਕਬ੍ਰਹਮ)] ਦਾ ਨਾਹਰਾ (slogan) ਲਾਇਆ ਕਰਦਾ ਸੀ। ਇਸ ਦਾ ਵੀ ਸ਼ਬਦੀ ਅਰਥ ਹੈ—ਮੈਂ ਰੱਬ ਹਾਂ।

ਭਾਵੇਂ, ਉਸ ਦੇ ਇਸ ਕਥਨ ਦਾ ਭਾਵਾਰਥ ਤਾਂ ਅਸਲ ਵਿਚ ਇਹੀ ਸੀ ਕਿ ਉਹ ਇਲਾਹੀ ਜ਼ਾਤ ਦੇ ਨਾਲ ਇਕਮਿਕਤਾ ਦੇ ਅਸੂਲ ਨੂੰ ਮੰਨਦਾ ਹੈ, ਭਾਵ, ਰੱਬ ਅਤੇ ਉਸ ਦੀ ਕਿਰਤ ਰੂਪ ਸੰਸਾਰ, ਇਕ ਦੂਜੇ ਵਿਚ ਅਭੇਦ ਹਨ, ਵੱਖ-ਵੱਖ ਨਹੀਂ, ਪਰੰਤੂ ਕੱਟੜ ਸ਼ਰਈ ਮੁਲਾਣਿਆਂ (ਜਿਹੜੇ ਮਨਸੂਰ ਦੀ ਸੂਫ਼ੀਆਨਾ ਖੁੱਲ੍ਹਦਿਲੀ, ਸਾਂਝੀਵਾਲਤਾ ਤੇ ਸਮਾਨਤਾ ਦੇ ਵਰਤਾਰੇ ਤੋਂ ਔਖੇ ਸਨ) ਨੇ ਆਖਿਆ ਕਿ 'ਅਨਲਹੱਕ' ਦਾ ਨਾਅਰਾ ਇਸਲਾਮੀ ਸ਼ਰ੍ਹਾ ਦੇ ਉਲਟ ਹੈ। ਕੁਰਾਨ ਅਤੇ ਸੁੰਨਤ ਅਨੁਸਾਰ ਅਜਿਹੇ ਵਿਅਕਤੀ ਨੂੰ ਕਾਫ਼ਿਰ ਤੇ ਭੁੱਲੜ ਦੀ ਬਜਾਏ ਹੋਰ ਕੁਝ ਨਹੀਂ ਮੰਨਿਆ ਜਾ ਸਕਦਾ। ਇਸ ਲਈ ਮਨਸੂਰ ਨੇ, ਜਦੋਂ ਐਸੇ ਸਾਮੰਤਵਾਦੀ ਤੇ ਰਾਜ-ਦਰਬਾਰ ਦੇ ਪੱਖੀ ਮੁਲਾਣਿਆਂ ਦੀਆਂ ਧਮਕੀਆਂ ਭਰੇ ਫ਼ਤਵਿਆਂ ਦੀ ਪ੍ਰਵਾਹ ਨਾ ਕੀਤੀ ਤਾਂ ਉਸ ਨੂੰ ਕੈਦ ਕਰ ਲਿਆ ਗਿਆ, ਪਰ ਅੱਠ ਸਾਲ ਦੀ ਕੈਦ ਕੱਟਣ ਉਪਰੰਤ ਵੀ ਜਦ ਉਹ ਆਪਣੇ ਵਿਸ਼ਵਾਸ ਅਤੇ ਵਰਤਾਰੇ ਪ੍ਰਤਿ ਦ੍ਰਿੜ੍ਹ ਰਿਹਾ ਤਾਂ ਉਸ ਨੂੰ ਕੋਰੜਿਆਂ ਦੀ ਮਾਰ ਮਾਰਦਿਆਂ ਹੱਥ ਕੱਟ ਕੇ ਸੂਲੀ ਉੱਤੇ ਬਿਠਾ ਦਿੱਤਾ ਗਿਆ, ਜਿਹੜੀ ਉਸ ਦੀ ਗੁਦਾ ਵਿੱਚੋਂ ਪ੍ਰਵੇਸ਼ ਹੋ ਕੇ ਦੇਹ ਨੂੰ ਵਿੰਨ੍ਹਦੀ ਹੋਈ ਤਾਲੂ ਵਿੱਚੋਂ ਆਰ-ਪਾਰ ਹੋ ਗਈ।

ਫ਼ਾਰਸੀ ਦੇ ਪ੍ਰਸਿੱਧ ਕਵੀ ਰੂਮੀ ਨੇ ਮਨਸੂਰ ਦੀ ਪ੍ਰਸ਼ੰਸਾ ਵਿਚ ਗੀਤ ਗਾਏ। ਅਤਾਰ ਨੇ ਮਨਸੂਰ ਨੂੰ 'ਸ਼ਹੀਦੇ-ਹੱਕ' ਅਤੇ ਮੁਸਲਮਾਨ ਫ਼ਿਲਾਸਫ਼ਰ ਸ਼ਾਇਰ ਸਰ ਮੁਹੰਮਦ ਇਕਬਾਲ ਨੇ ਉਸ ਨੂੰ 'ਬੰਦਾ-ਏ-ਹੱਕ' ਕਹਿ ਕੇ ਸਤਿਕਾਰਿਆ। ਇਸ ਪ੍ਰਕਾਰ ਜਗਤ ਵਿਚ ਮਨਸੂਰ ਦੀ ਸ਼ਹੀਦੀ ਦੀ ਬਹੁਤ ਚਰਚਾ ਹੋਈ, ਕਿਉਂਕਿ ਉਹ ਸਖ਼ਤ ਤਸੀਹੇ ਝਲਦਾ ਹੋਇਆ ਆਪਣੇ ਵਿਸ਼ਵਾਸ ਉੱਪਰ ਦ੍ਰਿੜ੍ਹ ਰਿਹਾ ਅਤੇ ਮੌਤ ਤੋਂ ਭੈ-ਭੀਤ ਹੋ ਕੇ ਡੋਲਿਆ ਨਹੀਂ ਸੀ।

ਇਸ ਲਈ *ਪ੍ਰਾਚੀਨ ਪੰਥ ਪ੍ਰਕਾਸ਼* ਦੇ ਲੇਖਕ ਸ: ਰਤਨ ਸਿੰਘ 'ਭੰਗੂ' ਨੇ ਆਪਣੇ ਉਪਰੋਕਤ ਦੋਹਰਿਆਂ ਵਿਚ ਲਿਖਿਆ ਕਿ 'ਮਨਸੂਰ' ਨੇ ਆਪਣੇ ਵਿਸ਼ਵਾਸ ਦੀ ਸ਼ਹਾਦਤ ਦੇਣ ਹਿੱਤ, ਭਾਵੇਂ, ਇਕ ਟੱਕੇ ਆਪਣੇ ਹੱਥ ਕਟਵਾਏ ਅਤੇ ਸੂਲੀ ਦਾ ਕਸ਼ਟ ਸਹਾਰਦਿਆਂ ਸ਼ਹੀਦੀ ਪਾਈ, ਜੋ ਉਸ ਵੇਲੇ ਦਾ ਇਕ ਬਹੁਤ ਵੱਡਾ ਸਾਕਾ ਸੀ, ਪਰ ਭਾਈ ਮਨੀ ਸਿੰਘ ਜੀ ਦੀ ਨਿਰਭੈਤਾ ਭਰੀ ਸ਼ਹਾਦਤ ਤਾਂ 'ਮਨਸੂਰ' ਦੀਆਂ ਕਾਇਮ ਕੀਤੀਆਂ ਸਿਦਕੀ ਹੱਦਾਂ ਤੋਂ ਵੀ ਬਹੁਤ ਉੱਪਰ ਨਿਕਲ ਗਈ ਹੈ, ਕਿਉਂਕਿ ਭਾਈ ਸਾਹਿਬ ਜੀ ਨੇ ਤਾਂ ਮਨਸੂਰ ਵਾਂਗ ਆਪਣੀ ਦੇਹ ਵੀ ਸਾਬਿਤ ਨਾ ਰੱਖੀ। ਉਸ ਦੇ ਵੀ ਉਨ੍ਹਾਂ ਨੇ ਹੱਸ ਹੱਸ ਕੇ ਅਤੇ ਦੱਸ-ਦੱਸ ਕੇ ਟੁਕੜੇ ਕਰਵਾ ਲਏ।

ਭਾਈ ਮਨੀ ਸਿੰਘ ਜੀ ਦਾ ਮੁੱਢਲਾ ਨਾਮ ਸੀ ਭਾਈ 'ਮਨੀਆ'। ਇਹ ਕੇਵਲ ਪੰਜ ਸਾਲ ਦੇ ਸਨ, ਜਦੋਂ ਇਨ੍ਹਾਂ ਦੇ ਮਾਪਿਆਂ ਨੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨੀਂ ਲਗਾਇਆ। ਸੰਨ 1699 ਦੀ ਵੈਸਾਖੀ ਨੂੰ ਹੀ ਇਨ੍ਹਾਂ ਨੇ ਖੰਡੇ ਦੀ ਪਾਹੁਲ ਛਕੀ ਅਤੇ ਸਿੰਘ ਪਦਵੀ ਧਾਰਨ ਕੀਤੀ। ਸੰਨ 1704 ਵਿਚ ਜਦੋਂ ਦਸਮ ਪਾਤਸ਼ਾਹ ਜੀ ਨੇ ਸ੍ਰੀ ਅਨੰਦਪੁਰ ਨੂੰ ਛੱਡਿਆ, ਤਦੋਂ ਹਜ਼ੂਰ ਦੀ ਆਗਿਆ ਅਨੁਸਾਰ ਭਾਈ ਜੀ ਗੁਰੂ ਕੇ ਮਹਿਲ ਪੂਜਜ ਮਾਤਾ ਸੁੰਦਰ ਕੌਰ ਜੀ ਨੂੰ ਲੈ ਕੇ ਦਿੱਲੀ ਪਹੁੰਚੇ ਅਤੇ ਉਥੇ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਰਹੇ। ਸੰਨ 1705-06 ਵਿਚ ਜਦੋਂ ਇਹ ਮਾਤਾ ਜੀ ਹੁਰਾਂ ਦੇ ਨਾਲ ਸਾਬੋ ਕੀ ਤਲਵੰਡੀ (ਸ੍ਰੀ ਦਮਦਮਾ ਸਾਹਿਬ) ਪਹੁੰਚੇ, ਤਾਂ ਦਸਮੇਸ਼ ਜੀ ਨੇ ਓਥੇ ਵੀ ਇਨ੍ਹਾਂ ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਦੇ ਉਤਾਰੇ ਕਰਨ ਅਤੇ ਗੁਰਬਾਣੀ ਸੰਥਿਆ ਦੇਣ ਦੀ ਸੇਵਾ ਸੌਂਪੀ।

ਗੁਰੂ ਜੀ ਮਹਾਰਾਜ ਦੇ ਜੋਤੀ-ਜੋਤਿ ਸਮਾਉਣ ਅਤੇ ਬਾਬਾ ਬੰਦਾ ਸਿੰਘ ਜੀ ਦੀ ਸ਼ਹਾਦਤ ਹੋਣ ਉਪਰੰਤ ਪੰਥਕ ਜਥੇਬੰਦੀ ਆਗੂ ਰਹਿਤ ਹੋਣ ਕਰਕੇ ਜਦੋਂ ਸਰਕਾਰੀ ਸਾਜ਼ਸ਼ਾਂ ਦਾ ਸ਼ਿਕਾਰ ਹੋ ਕੇ ਫੁੱਟਣ ਲੱਗੀ ਤਾਂ ਪੂਜਜ ਮਾਤਾ ਸੁੰਦਰ ਕੌਰ ਜੀ ਨੇ ਪੰਥਕ ਏਕਤਾ ਦੀ ਸ਼ਕਤੀ ਨੂੰ ਮਜ਼ਬੂਤ ਕਰਨ ਦੇ ਇਰਾਦੇ ਨਾਲ ਭਾਈ ਮਨੀ ਸਿੰਘ ਜੀ ਹੁਰਾਂ ਨੂੰ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਗ੍ਰੰਥੀ ਨਿਯੁਕਤ ਕਰ ਦਿੱਤਾ। *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਲਿਖਿਆ ਹੈ :

ਅਕਾਲ ਬੁੰਗੇ ਕੇ ਤਖਤ ਸੁ ਬੈਠੇ।
ਖ਼ਤਾਦਾਰ ਕੇ ਕੰਨ ਸੁ ਐਠੇ।
ਸਿੱਖਨ ਕੋ ਸਿੱਖੀ ਦ੍ਰਿੜਾਵੈ।
ਸਿੱਖੀਓਂ ਚੁੱਕੇ ਤਿਸ ਤਨਖ਼ਾਹ ਲਾਵੈ।

ਭਾਈ ਸਾਹਿਬ ਜੀ ਦੇ ਯਤਨਾਂ ਸਦਕਾ ਜਦੋਂ ਪੰਥਕ ਜਥੇਬੰਦੀ ਮਜ਼ਬੂਤ ਹੋਣ ਲੱਗੀ ਤਾਂ ਲਾਹੌਰ ਦੇ ਹਾਕਮ ਜ਼ਕਰੀਆ ਖ਼ਾਂ ਨੇ ਸਿੰਘਾਂ ਦੀ ਜਥੇਬੰਦਕ ਸ਼ਕਤੀ ਤੋਂ ਘਬਰਾ ਕੇ ਉਨ੍ਹਾਂ ਉਪਰ ਹਕੂਮਤ ਵਿਰੁੱਧ ਬਗ਼ਾਵਤੀ ਸਾਜ਼ਸ਼ਾਂ ਘੜਨ ਦਾ ਦੋਸ਼ ਲਗਾ ਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਹੀ ਸੰਨ 1737 ਵਿਚ ਗ੍ਰਿਫ਼ਤਾਰ ਕਰ ਲਿਆ ਅਤੇ ਉਨ੍ਹਾਂ ਨੂੰ ਆਖਿਆ ਗਿਆ ਕਿ ਹੁਣ ਤੁਹਾਨੂੰ ਇਸਲਾਮ ਕਬੂਲ ਕਰਨ ਦੀ ਸ਼ਰਤ ਉਪਰ ਹੀ ਜ਼ਿੰਦਾ ਰਿਹਾਅ ਕੀਤਾ ਜਾ ਸਕਦਾ ਹੈ, ਪਰ ਭਾਈ ਸਾਹਿਬ ਜੀ ਜਦੋਂ ਕਿਸੇ ਵੀ ਹੀਲੇ ਸਿੱਖੀ ਸਿਦਕ ਨੂੰ ਛੱਡ ਕੇ ਇਸਲਾਮ ਕਬੂਲ ਕਰਨ ਨੂੰ ਤਿਆਰ ਨਾ ਹੋਏ ਤਾਂ ਨਖਾਸ ਚੌਂਕ (ਘੋੜਾ-ਮੰਡੀ) ਲਾਹੌਰ ਵਿਖੇ ਉਨ੍ਹਾਂ ਦੀ ਦੇਹ ਦੇ ਬੰਦ-ਬੰਦ ਕੱਟ ਕੇ ਸ਼ਹੀਦ ਕਰ ਦਿੱਤਾ ਗਿਆ ਸੀ।

*ਪ੍ਰਾਚੀਨ ਪੰਥ ਪ੍ਰਕਾਸ਼* ਦਾ ਕਰਤਾ ਲਿਖਦਾ ਹੈ ਕਿ ਜਦੋਂ ਨਵਾਬ ਨੇ ਭਾਈ ਸਾਹਿਬ ਮਨੀ ਸਿੰਘ ਜੀ ਹੁਰਾਂ ਦੇ ਬੰਦ-ਬੰਦ (ਸਰੀਰਕ ਅੰਗਾਂ ਦੇ ਜੋੜ) ਕੱਟਣ ਦੇ ਆਦੇਸ਼ ਦੇ ਕੇ ਜੱਲਾਦਾਂ ਹਵਾਲੇ ਕੀਤਾ ਤਾਂ ਉਨ੍ਹਾਂ ਵਿੱਚੋਂ ਟੋਕਾ ਲੈ ਕੇ ਜਿਹੜਾ ਜੱਲਾਦ ਬੰਦ-ਬੰਦ ਜੁਦਾ ਕਰਨ ਲਈ ਤਿਆਰ ਹੋਇਆ, ਉਸ ਨੇ ਆਖਿਆ "ਸਰੀਰ ਦੇ ਬੰਦ

(ਜੋੜ) ਚਾਰ ਬਣਦੇ ਹਨ, ਦੋ ਮੋਢਿਆਂ ਦੇ ਅਤੇ ਦੋ ਚੂਲਿਆਂ ਦੇ।" ਪਰ, ਭਾਈ ਸਾਹਿਬ ਜੀ ਨੇ ਆਪਣਾ ਹੱਥ ਅੱਗੇ ਵਧਾਂਦਿਆਂ ਕਿਹਾ, "ਸੱਜਣਾ, ਇਉਂ ਜਾਪਦਾ ਹੈ ਕਿ ਤੂੰ ਬੰਦ-ਬੰਦ ਕੱਟਣ ਦੇ ਅਰਥ ਨਹੀਂ ਜਾਣਦਾ। ਮਿੱਤਰਾ! ਆ, ਤੈਨੂੰ ਮੈਂ ਦੱਸਦਾ ਹਾਂ। ਕਿਉਂਕਿ, ਮੋਢਿਆਂ ਦੇ ਦੋ ਬੰਦ (ਜੋੜ) ਕੱਟਣ ਤੋਂ ਪਹਿਲਾਂ ਦੋਨਾਂ ਹੱਥਾਂ ਦੀਆਂ ਉਂਗਲੀਆਂ ਦੇ ਤਿੰਨ ਤਿੰਨ ਪੋਟੇ ਵੀ ਹਨ। ਦੋ ਗੁੱਟ ਤੇ ਦੋ ਕੂਹਣੀਆਂ ਵੀ ਹਨ। ਇਸੇ ਤਰ੍ਹਾਂ ਲੱਤਾਂ ਦੇ ਦੋਵੇਂ ਚੂਲੇ ਕੱਟਣ ਤੋਂ ਪਹਿਲਾਂ ਪੈਰਾਂ ਦੇ ਪੋਟੇ ਅਤੇ ਗਿੱਟੇ ਤੇ ਗੋਡੇ ਵੀ ਹਨ:

ਤਬ ਨਵਾਬ ਨੇ ਯੋਂ ਫੁਰਮਾਯੋ।
ਬੰਦ ਬੰਦ ਅਬ ਜੁਦਾ ਕਰਾਯੋ।
ਚੰਡਾਲਨ ਸਿੰਘ ਤੁਰਤ ਫੜਾਯਾ।
ਨਿਖਾਸ ਚੌਂਕ ਕੇ ਵਿਚ ਬਹਾਯਾ।
ਚੰਡਾਲ ਬੰਦ ਤਬ ਚਾਰ ਬਤਾਏ।
ਬਾਹਾਂ ਟੰਗਾਂ ਕਰੋਂ ਜੁਦਾਏ।
ਤਬਹਿ ਮਨੀ ਸਿੰਘ ਉਨ ਸੌਂ ਕਹੀ।
ਤੁਮ ਬੰਦ ਬੰਦ ਕੋ ਜਾਨਤ ਨਾਹੀ।
ਮੈਂ ਬੰਦ ਬੰਦ ਨਿਜ ਦੇਉਂ ਬਤਾਈ।
ਤਿਮੈਂ ਤਿਮੈਂ ਤੂੰ ਛੁਰੀ ਚਲਾਈਂ।
ਪਹਿਲੇ ਉਂਗਲੀਓਂ ਪੋਟੇ ਕਟਾਏ।
ਫਿਰ ਮਧ ਗੰਢੋਂ ਬੰਦ ਛੁਡਾਏ।
ਚੰਡਾਲ ਚਾਹੇ ਫਿਰ ਮੋਢਿਓਂ ਲਹਾਈ।
ਮਨੀ ਸਿੰਘ ਦਈ ਕੂਹਨੀ ਅੜਾਈ।
ਕੂਹਣੀ ਕਟਾਇ ਫਿਰ ਮੋਢਿਓਂ ਲਹਾਈ।
ਸੱਜੀ ਕਟਾਏ ਫਿਰ ਖੱਬੀ ਫੜਾਈ।

ਪਰ, 'ਅਕਾਲ ਮੂਰਤਿ' ਪਦ ਦੀ ਚੱਲ ਰਹੀ ਵਿਆਖਿਆ ਵਿਚ ਭਾਈ ਸਾਹਿਬ ਜੀ ਦੇ ਇਸ ਸ਼ਹੀਦੀ ਪ੍ਰਸੰਗ ਦੁਆਰਾ ਜਿਹੜੀ ਗੱਲ ਮੈਂ ਗੁਰਮਤਿ ਪ੍ਰੇਮੀਆਂ ਨਾਲ ਵਿਸ਼ੇਸ਼ ਤੌਰ 'ਤੇ ਸਾਂਝੀ ਕਰਨੀ ਚਾਹੁੰਦਾ ਹਾਂ, ਉਹ ਇਹ ਹੈ ਕਿ ਇਸ ਸ਼ਹਾਦਤ ਨੇ ਗੁਰੂ ਸਾਹਿਬ ਜੀ ਵਲੋਂ 'ਅਕਾਲ ਮੂਰਤਿ' ਦੇ ਫ਼ਲਸਫ਼ੇ ਦੀ ਰੌਸ਼ਨੀ ਵਿਚ ਬੋਲੇ ਇਨ੍ਹਾਂ ਬਚਨਾਂ "ਨਾ ਓਹੁ ਮਰਤਾ ਨਾ ਹਮ ਡਰਿਆ॥ ਨਾ ਓਹੁ ਬਿਨਸੈ ਨਾ ਹਮ ਕੜਿਆ॥"[16] ਨੂੰ ਕਿਵੇਂ ਅਤੇ ਕਿਸ ਕਦਰ ਸੱਚ ਕਰ ਵਿਖਾਇਆ, ਕਿਉਂਕਿ 'ਭੰਗੂ' ਜੀ ਨੇ ਲਿਖਿਆ ਹੈ ਕਿ ਜਦੋਂ ਉਨ੍ਹਾਂ ਦੀ ਦੇਹ ਦੇ ਬੰਦ ਬੰਦ ਕੱਟੇ ਜਾ ਰਹੇ ਸਨ ਤਾਂ ਉਹ ਬੜੀ ਮੌਜ ਵਿਚ ਸੁਖਮਨੀ ਸਾਹਿਬ ਦਾ ਪਾਠ ਕਰ ਰਹੇ ਸਨ, ਪਰ ਪਾਠ ਕਰਦੇ ਹੋਏ ਜਦੋਂ ਹੇਠ ਲਿਖੀਆਂ ਪੰਕਤੀਆਂ 'ਤੇ ਪਹੁੰਚੇ ਤਾਂ ਇਨ੍ਹਾਂ ਪੰਕਤੀਆਂ ਨੂੰ ਉਹ ਉੱਚੀ ਉੱਚੀ ਤੇ ਹੱਸਦੇ ਹੋਏ ਬਾਰ-ਬਾਰ ਗਾਣ ਲੱਗੇ:

---

16. ਆਸਾ ਮ: ੫, ਪੰਨਾ 391.

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥**
**ਆਪਨ ਚਲਿਤੁ ਆਪ ਹੀ ਕਰੈ ॥** *(ਗਉੜੀ ਸੁਖਮਨੀ ਮ: ੫, ਪੰਨਾ 281)*

*ਪੰਥ ਪ੍ਰਕਾਸ਼* ਦੀ ਲਿਖਤ ਹੈ :

ਸਿੰਘ ਜੀ ਮੁਖ ਗੁਰ ਪੜ੍ਹਤੋ ਬਾਣੀ।
ਨਹਿ ਕੁਛ ਪੀੜ ਦੇਹ ਉਨ ਜਾਨੀ।
ਪਾਠ ਸੁਖਮਨੀ ਮੁਖੋਂ ਉਚਰੈ।
"ਨਹ ਕਿਛੁ ਜਨਮੈ ਨਹ ਕਿਛੁ ਮਰੈ"।

ਕਹਿੰਦੇ ਹਨ ਕਿ ਭਾਈ ਸਾਹਿਬ ਜੀ ਦੀ ਰਸਨਾ ਤੋਂ ਗੁਰਬਾਣੀ ਦੇ ਇਹ ਬਚਨ ਸੁਣ ਕੇ ਅਤੇ ਉਨ੍ਹਾਂ ਦੀ ਮਸਤੀ ਭਰੀ ਅਵਸਥਾ ਦੇਖ ਕੇ ਜੱਲਾਦ ਵੀ ਠਠੰਬਰਿਆ ਅਤੇ ਆਪਣੇ ਨੇੜੇ ਖੜੇ ਸੱਯਦ ਕਾਜ਼ੀ ਨੂੰ ਕਹਿਣ ਲੱਗਾ ਕਿ ਮੈਨੂੰ ਤਾਂ ਕੋਈ ਫ਼ਾਇਦਾ ਨਹੀਂ ਦਿਸਦਾ ਇਸ ਬੰਦੇ ਦੇ ਬੰਦ ਬੰਦ ਕੱਟਣ ਦਾ, ਕਿਉਂਕਿ ਸਰੀਰਕ ਤਸੀਹੇ ਅਤੇ ਮੌਤ ਦਾ ਡਰ ਤਾਂ ਇਹਦੇ ਲਈ ਇਕ (ਚਲਿਤ) ਤਮਾਸ਼ਾ ਜਾਪਦਾ ਹੈ। ਕੀ ਤੁਸੀਂ ਸੁਣ ਨਹੀਂ ਰਹੇ ਇਹਦੀ ਕਲਾਮ "ਨਹ ਕਿਛੁ ਜਨਮੈ ਨਹ ਕਿਛੁ ਮਰੈ" ?

ਭਾਈ ਸਾਹਿਬ ਜੀ ਬੋਲੇ—ਮਿੱਤਰੋ! ਪਹਿਲੀ ਗੱਲ ਤਾਂ ਇਹ ਹੈ ਕਿ ਕਲਾਮ ਮੇਰੀ ਨਹੀਂ, ਮੇਰੇ ਗੁਰੂ ਦੀ ਹੈ। ਦੂਜੀ ਗੱਲ ਇਹ ਹੈ ਕਿ ਤਮਾਸ਼ਾ ਜਾਪਣ ਦੀ ਗੱਲ ਕੋਈ ਭਰਮ ਨਹੀਂ, ਸਗੋਂ ਇਕ ਸੱਚ ਹੈ। ਤੁਸੀਂ ਤਾਂ ਸਮਝ ਰਹੇ ਹੋ ਕਿ ਅਸੀਂ ਗੁਰੂ ਦੇ ਸਿੰਘ ਨੂੰ ਕੱਟ ਕੇ ਡਰਾ ਰਹੇ ਹਾਂ ਜਾਂ ਇਉਂ ਸੋਚ ਰਹੇ ਹੋ ਕਿ ਦੁੱਖ ਦੇ ਕੇ ਮੌਤ ਦੇ ਘਾਟ ਉਤਾਰ ਰਹੇ ਹਾਂ, ਪਰ ਮੈਨੂੰ ਤਾਂ ਇਸ ਖ਼ੌਫ਼ਨਾਕ ਕਿਰਿਆ ਵਿਚ ਵੀ ਪਰਮ ਅਨੰਦ ਭਾਸ ਰਿਹਾ ਹੈ, ਕਿਉਂਕਿ ਮੈਂ ਤਾਂ ਬਹੁਤ ਚਿਰਾਂ ਤੋਂ ਕੂਕ ਰਿਹਾ ਸਾਂ—"ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ ॥"[17] ਜਾਪਦਾ ਹੈ ਕਿ ਮਾਲਕ-ਪ੍ਰਭੂ ਦੀ ਮੇਹਰ ਦੀ ਬਦੌਲਤ ਅੱਜ ਇਸ ਨਿਮਾਣੇ ਆਸਵੰਤ ਦੀ ਉਹ ਵੱਡੀ ਆਸ ਪੂਰੀ ਹੋ ਰਹੀ ਹੈ। ਮੇਰੇ ਤੇ ਮੇਰੇ ਪ੍ਰੀਤਮ ਪ੍ਰਭੂ ਦੇ ਵਿਚਾਲੇ ਜਿਹੜੀ ਥੋੜੀ ਜੇਹੀ ਸਰੀਰਕ ਵਿੱਥ ਬਣੀ ਹੋਈ ਸੀ, ਤੁਹਾਡੀ ਤਲਵਾਰ ਹੁਣ ਉਸ ਨੂੰ ਵੀ ਮਿਟਾ ਦੇਵੇਗੀ ਅਤੇ ਫਿਰ "ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ ॥"[18]

ਮਿੱਤਰੋ! ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਪਿਆਰੇ ਪ੍ਰੀਤਮ ਦੇ ਮਿਲਾਪ ਵੇਲੇ ਸੁਹਾਗਣਾਂ ਨੂੰ ਵਿੱਥ ਬਣਨ ਵਾਲੇ ਬਸਤਰ ਤੇ ਹਾਰ ਸ਼ਿੰਗਾਰ ਕਿਥੇ ਸੁਖਾਂਦੇ ਹਨ ? ਅਕਾਸ਼ੀਂ ਚੜ੍ਹੇ ਬੱਦਲਾਂ 'ਚੋਂ ਡਿੱਗੀ ਹੋਈ ਬੂੰਦ ਜਦੋਂ ਨਦੀ-ਨਾਲਿਆਂ ਵਿਚ ਮਿਲ ਕੇ ਕਿਧਰੇ ਸ਼ਹੁ-ਸਮੁੰਦਰ ਵਿਚ ਜਾ ਮਿਲਦੀ ਹੈ ਤਾਂ ਉਸ ਦੀ ਸ਼ਾਨ ਘਟਦੀ ਨਹੀਂ, ਸਗੋਂ ਵਧਦੀ ਹੈ। ਮਿੱਤਰੋ! ਮਿਲਾਪ ਦੀ ਉਸ ਘੜੀ ਦਾ ਅਨੰਦ ਤਾਂ ਉਹ ਬੂੰਦ ਹੀ ਜਾਣ ਸਕਦੀ ਹੈ, ਹੋਰ ਕੋਈ ਦੂਜਾ ਨਹੀਂ, ਕਿਉਂਕਿ ਉਸ ਵੇਲੇ ਤਾਂ ਸ਼ਹੁ-ਸਾਗਰ ਨੂੰ, ਉਹ ਆਪਣੇ ਨਾਲੋਂ ਕਿਸੇ ਪੱਖੋਂ ਵੀ ਵੱਖਰਿਆਂ ਨਹੀਂ ਵੇਖ ਰਹੀ ਹੁੰਦੀ, ਪਰੰਤੂ ਅਜਿਹੀ

17. ਕਲਿਆਨ ਮ: ੪, ਪੰਨਾ 1321.
18. *ਉਹੀ*।

ਸੋਝੀ ਤਾਂ ਉਸ ਵਡਭਾਗੀ ਜਿਊੜੇ ਨੂੰ ਹੀ ਆ ਸਕਦੀ ਹੈ, ਜਿਸ ਨੇ ਵੱਡੇ ਭਾਗਾਂ ਨਾਲ ਗੁਰੂ ਨਾਨਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਭੇਟਿਆ ਹੋਵੇ, ਭਾਵ, ਸ਼ਰਧਾ ਸਹਿਤ ਵਿਚਾਰ ਨਾਲ ਸਮਝਣ ਦਾ ਯਤਨ ਕੀਤਾ ਹੋਵੇ। ਭਾਈ ਸੁਣੋ! ਉਹ ਕੀ ਆਖਦਾ ਹੈ :

**ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ ਹੇਰਾ॥**

*(ਬਿਲਾਵਲੁ ਮ: ੫, ਪੰਨਾ 827)*

[*ਅਰਥ :* ਹੇ ਨਾਨਕ! ਜਿਸ ਮਨੁੱਖ ਨੂੰ ਪਵਿੱਤਰ ਹਸਤੀ ਵਾਲਾ ਗੁਰੂ ਮਿਲ ਪੈਂਦਾ ਹੈ, (ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ) ਸਮੁੰਦਰ ਵਿਚ ਮਿਲ ਕੇ ਪਾਣੀ ਦੀ ਬੂੰਦ (ਸਮੁੰਦਰ ਨਾਲੋਂ) ਵੱਖਰੀ ਨਹੀਂ ਦਿੱਸਦੀ।]

ਇਸ ਲਈ ਸ਼ੁਕਰ ਹੈ ਕਿ ਅੱਜ ਸਾਡੀ ਜੀਵਾਤਮਾ ਰੂਪ ਬੂੰਦ ਦਾ ਵੀ ਸੁਖ ਸਾਗਰ ਪ੍ਰਭੂ ਵਿਚ ਮਿਲਨ ਹੋ ਰਿਹਾ ਹੈ। ਕਿਤੇ ਅਜਿਹੀ ਅਵਸਥਾ ਵਿਚ ਹੀ ਭਗਤ ਕਬੀਰ ਸਾਹਿਬ ਜੀ ਦੇ ਮੁੱਖੋਂ ਇਹ ਬਚਨ ਨਿਕਲੇ ਸਨ :

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥** *(ਸਲੋਕ ਕਬੀਰ ਜੀ, ਪੰਨਾ 1365)*

ਭਾਈ ਸਾਹਿਬ ਜੀ ਦੀ ਨਿਰਭੈਤਾ ਭਰੀ ਸ਼ਾਂਤਮਈ ਤੇ ਚੜ੍ਹਦੀ ਕਲਾ ਵਾਲੀ ਅਡੋਲ ਅਵਸਥਾ ਅਤੇ ਮਸਤੀ ਭਰੇ ਉਪਰੋਕਤ ਬਚਨ ਸੁਣ ਕੇ ਕੁਝ ਪਲਾਂ ਲਈ ਤਾਂ ਜੱਲਾਦ ਪੱਥਰ ਦੇ ਬੁੱਤ ਵਾਂਗ ਖੜਾ ਹੋ ਗਿਆ। ਸੱਯਦ ਕਾਜ਼ੀ ਆਪਣੇ ਬੁੱਲ੍ਹਾਂ ਉੱਤੇ ਜੀਭ ਫੇਰਨ ਲੱਗਾ। ਦਰੋਗਾ ਵੀ ਬਿੱਟ-ਬਿੱਟ ਤੱਕਣ ਲੱਗਾ, ਪਰ ਖ਼ੂਨ ਨਾਲ ਲੱਥ-ਪੱਥ ਹੋਏ ਭਾਈ ਸਾਹਿਬ, ਜਿਨ੍ਹਾਂ ਦੁਆਲੇ ਸਰੀਰਕ ਅੰਗਾਂ ਦੇ ਕੱਟੇ ਹੋਏ ਟੁੱਕੜੇ ਖਿਲਰੇ ਪਏ ਸਨ ਅਤੇ ਖ਼ੂਨ ਦੇ ਜ਼ਿਆਦਾ ਵਗ ਜਾਣ ਕਾਰਨ ਆਵਾਜ਼ ਵੀ ਕੁਝ ਮੱਧਮ ਪੈ ਰਹੀ ਸੀ, ਆਪਣੀ ਗੱਲ ਜਾਰੀ ਰੱਖਦੇ ਹੋਏ ਪਿਆਸੇ ਪਪੀਹੇ ਵਾਂਗ ਮੁੜ ਬੋਲੇ :

"ਮਿੱਤਰੋ! ਵੱਡੇ ਭਾਗਾਂ ਨਾਲ ਜਦੋਂ ਮੈਂ ਸਾਧ ਮੂਰਤਿ ਗੁਰੂ ਨਾਨਕ ਸਰੂਪ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਭੇਟਿਆ, ਤਦੋਂ ਉਨ੍ਹਾਂ ਮੈਨੂੰ ਇਹੀ ਉਪਦੇਸ਼ ਦਿੱਤਾ ਸੀ ਕਿ ਬੇਟਾ! ਆਪਣੇ ਹਿਰਦੇ ਵਿਚ ਉਸ ਪਰਮਾਤਮਾ ਦਾ ਧਿਆਨ ਧਰਿਆ ਕਰ, ਜਿਹੜਾ ਸਦਾ ਕਾਇਮ ਰਹਿਣ ਵਾਲਾ ਹੈ, ਜਿਹੜਾ ਸਰਬ-ਵਿਆਪਕ ਹੈ ਅਤੇ ਜਿਹੜਾ ਨਾਸ-ਰਹਿਤ ਹੋਂਦ ਵਾਲਾ ਹੈ, 'ਅਕਾਲ ਮੂਰਤਿ' ਹੈ। ਬੇਟਾ! ਪਰਮਾਤਮਾ ਦਾ ਨਾਮ ਹੀ ਅਸਲ ਖ਼ਜ਼ਾਨਾ ਹੈ, ਰੱਬੀ ਗੁਣਾਂ ਨੂੰ ਜੀਵਨ ਵਿਚ ਗ੍ਰਹਿਣ ਕਰਨਾ ਹੀ ਜ਼ਿੰਦਗੀ ਦੀ ਅਸਲ ਖੱਟੀ ਹੈ, ਕਿਉਂਕਿ ਕੇਵਲ ਇਹੀ ਇੱਕੋ ਇਕ ਚੀਜ਼ ਹੈ, ਜਿਹੜੀ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਹੁੰਦੀ ਹੈ। ਜਿਸ ਦੀ ਬਦੌਲਤ ਮਨੁੱਖ ਰੱਬੀ-ਦ੍ਰਿਸ਼ਟੀ ਵਿਚ ਪ੍ਰਵਾਨ ਹੁੰਦਾ ਹੈ :

**ਸਤਿ ਪੁਰਖ ਅਕਾਲ ਮੂਰਤਿ, ਰਿਦੈ ਧਾਰਹੁ ਧਿਆਨੁ॥**
**ਨਾਮੁ ਨਿਧਾਨੁ ਲਾਭੁ, ਨਾਨਕ, ਬਸਤੁ ਇਹ ਪਰਵਾਨੁ॥**

*(ਕੇਦਾਰਾ ਮ: ੫, ਪੰਨਾ 1121)*

ਇਸ ਪ੍ਰਕਾਰ ਜਦੋਂ ਤੋਂ ਮੈਂ ਗੁਰੂ ਦੀ ਕਿਰਪਾ ਨਾਲ :

**ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ, ਧਿਆਨ ਕਉ ॥**

*(ਸਾਰਗ ਮ: ੫, ਪੰਨਾ 1208)*

[*ਅਰਥ :* ਸਾਧਾਂ ਸੰਤਾਂ ਦੀ ਧਿਆਨ ਲਗਾਉਣ ਦੀ ਉੱਤਮ ਥਾਂ (ਨੀਕੀ ਠਾਹਰ) ਅਕਾਲ ਮੂਰਤਿ ਹੈ।]

ਗੁਰਵਾਕ ਦੀ ਸੇਧ ਵਿਚ 'ਅਕਾਲ ਮੂਰਤਿ' ਦਾ ਧਿਆਨ ਧਰਨ ਵਾਲੀ ਸ੍ਰੇਸ਼ਟ ਗੁਰਮਤੀ ਜੀਵਨ-ਜੁਗਤਿ ਅਪਣਾਈ ਹੈ, ਜਦੋਂ ਤੋਂ ਮੈਂ ਆਪਣੇ ਮਨ ਨੂੰ ਇੰਝ ਸਮਝਾਉਣਾ ਸ਼ੁਰੂ ਕੀਤਾ ਹੈ ਕਿ ਹੇ ਮੇਰੇ ਮਨ! ਉਸ ਪਰਮਾਤਮਾ ਦਾ ਨਾਮ ਜਪਿਆ ਕਰ, ਜਿਸ ਨੂੰ ਕਿਸੇ ਤੋਂ ਕੋਈ ਡਰ ਨਹੀਂ, ਜੋ ਸਦਾ ਸਦਾ ਹੀ ਕਾਇਮ ਰਹਿਣ ਵਾਲਾ ਹੈ, ਜਿਸ ਦਾ ਕਿਸੇ ਨਾਲ ਕੋਈ ਵੈਰ ਨਹੀਂ, ਜਿਸ ਦੀ ਹਸਤੀ ਮੌਤ ਤੋਂ ਪਰੇ ਹੈ, ਜੋ ਜੂਨਾਂ ਵਿਚ ਨਹੀਂ ਆਉਂਦਾ, ਜੋ ਆਪਣੇ ਆਪ ਤੋਂ ਪ੍ਰਗਟ ਹੁੰਦਾ ਹੈ। ਹੇ ਮੇਰੇ ਮਨ! ਹਰ ਵੇਲੇ ਉਸ ਪਰਮਾਤਮਾ ਦਾ ਧਿਆਨ ਧਰਿਆ ਕਰ, ਜਿਸ ਦੀ ਕੋਈ ਸ਼ਕਲ ਨਹੀਂ ਦੱਸੀ ਜਾ ਸਕਦੀ, ਜਿਸ ਨੂੰ ਕਿਸੇ ਖ਼ੁਰਾਕ ਦੀ ਲੋੜ ਨਹੀਂ—"ਸਤਿ ਸਤਿ ਸਦਾ ਸਤਿ ॥ ਨਿਰਵੈਰੁ, ਅਕਾਲ ਮੂਰਤਿ ॥ ਆਜੂਨੀ, ਸੰਭਉ ॥ ਮੇਰੇ ਮਨ, ਅਨਦਿਨੋ ਧਿਆਇ ਨਿਰੰਕਾਰੁ ਨਿਰਾਹਾਰੀ ॥"[19] ਤਦੋਂ ਤੋਂ ਮੈਂ ਆਪਣੇ ਜਨਮ ਅਤੇ ਮਰਨ ਦੋਵੇਂ ਖ਼ਤਮ ਕਰਾ ਲਏ ਹਨ, ਭਾਵ, ਮੇਰਾ ਜਨਮ-ਮਰਨ ਦਾ ਗੇੜ ਮੁੱਕ ਗਿਆ ਹੈ। ਮੇਰੇ ਅੰਦਰੋਂ ਮੌਤ ਦਾ ਸਹਿਮ ਖ਼ਤਮ ਹੋ ਗਿਆ ਹੈ।

ਕਾਰਨ ਇਹ ਹੈ ਕਿ ਹੁਣ ਮੈਨੂੰ ਸਮਝ ਆ ਗਈ ਹੈ ਕਿ ਸਾਡੇ ਅੰਦਰ ਵੱਸਣ ਵਾਲੀ ਚੇਤੰਨਤਾ ਅਰਥਾਤ ਸਾਡਾ ਜੀਵਾਤਮਾ ਅਬਿਨਾਸ਼ੀ ਪਰਮਾਤਮਾ ਦੀ ਅੰਸ ਹੈ ਅਤੇ ਇਹ ਦੋਵੇਂ ਆਪੋ ਵਿਚ ਇਉਂ ਜੁੜੇ ਹੋਏ ਹਨ, ਜਿਵੇਂ ਕਾਗ਼ਜ਼ ਤੇ ਕਾਗ਼ਜ਼ ਉੱਤੇ ਲਿਖੇ ਅੱਖਰਾਂ ਦੀ ਸਿਆਹੀ :

**ਗੁਰ ਪ੍ਰਸਾਦਿ ਮੈ ਡਗਰੋ** (ਰਸਤਾ) **ਪਾਇਆ ॥**
**ਜੀਵਨ ਮਰਨੁ ਦੋਊ ਮਿਟਵਾਇਆ ॥**
**ਕਹੁ ਕਬੀਰ ਇਹੁ ਰਾਮ ਕੀ ਅੰਸੁ ॥**
**ਜਸ ਕਾਗਦ ਪਰ ਮਿਟੈ ਨ ਮੰਸੁ** (ਸਿਆਹੀ) **॥** *(ਗੌਂਡ ਕਬੀਰ ਜੀ, ਪੰਨਾ 871)*

ਇਸ ਕਰਕੇ ਸੱਜਣੋਂ! ਮੈਨੂੰ ਪੂਰਨ ਵਿਸ਼ਵਾਸ ਹੈ ਕਿ ਤੁਸੀਂ ਮੈਨੂੰ ਮਾਰ ਨਹੀਂ ਸਕਦੇ, ਕਿਉਂਕਿ ਤੁਸਾਂ ਮੇਰੇ ਹੱਥ ਪੈਰ ਕੱਟੇ, ਮੈਂ ਨਹੀਂ ਮਰਿਆ। ਹੁਣ, ਲੱਤਾਂ ਮੋਢੇ ਕੱਟੇ, ਮੈਂ ਨਹੀਂ ਮਰਿਆ। ਆਖ਼ਰ ਹੁਣ ਜਦੋਂ ਤੁਹਾਡਾ ਇਹ ਟੋਕਾ ਜਾਂ ਤਲਵਾਰ ਮੇਰੀ ਗਰਦਨ ਉਤਾਰ ਦੇਵੇਗੀ ਤਾਂ ਵੱਧ ਤੋਂ ਵੱਧ ਇਹੀ ਹੋ ਸਕਦਾ ਹੈ ਕਿ ਮੈਂ ਬੋਲ ਨਾ ਸਕਾਂ, ਪਰ ਇਸ ਦਾ ਇਹ ਅਰਥ ਨਹੀਂ ਹੋਵੇਗਾ ਕਿ ਮੇਰੀ ਆਤਮਿਕ-ਹਸਤੀ ਦਾ ਨਾਸ਼ ਹੋ ਗਿਆ ਹੋਵੇ। ਅੱਜ ਮੈਂ ਉੱਚੀ ਬਾਂਹ ਕਰਕੇ ਹੋਰ ਵੀ ਪੱਕੇ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਸਤਿਗੁਰੂ ਨੇ ਸੱਚ ਆਖਿਆ ਹੈ ਕਿ ਜਦੋਂ ਉਹ ਅਕਾਲਪੁਰਖ ਕਦੇ ਮਰਦਾ ਨਹੀਂ (ਸਾਡੇ ਅੰਦਰ ਵੀ ਉਹ ਆਪ ਹੀ ਹੈ), ਇਸ ਲਈ ਸਾਨੂੰ ਵੀ ਮੌਤ

---

19. ਸਾਰਗ ਮ: 8, ਪੰਨਾ 1201.

ਰੂਪ ਕਾਲ ਤੋਂ ਡਰ ਨਹੀਂ ਹੋਣਾ ਚਾਹੀਦਾ। ਉਹ ਅਕਾਲ ਪੁਰਖ ਕਦੇ ਨਾਸ ਨਹੀਂ ਹੁੰਦਾ, ਇਸ ਲਈ ਸਾਨੂੰ ਵੀ ਆਪਣੇ ਵਿਨਾਸ਼ ਦੀ ਕੋਈ ਚਿੰਤਾ ਨਹੀਂ ਹੋਣੀ ਚਾਹੀਦੀ:

**ਨਾ ਓਹੁ ਮਰਤਾ ਨਾ ਹਮ ਡਰਿਆ ॥**
**ਨਾ ਓਹੁ ਬਿਨਸੈ ਨਾ ਹਮ ਕੜਿਆ ॥** *(ਆਸਾ ਮ: ੫, ਪੰਨਾ 391)*

ਸੱਜਣੋਂ, ਤੁਸੀਂ ਭੁਲੇਖੇ ਵਿਚ ਹੋ ਕਿ ਅਸੀਂ ਗੁਰੂ ਦੇ ਇਕ ਪ੍ਰਚਾਰਕ ਸਿੱਖ ਨੂੰ ਮਾਰ-ਮੁਕਾ ਰਹੇ ਹਾਂ। ਯਾਦ ਰੱਖੋ, ਕਰਤੇ ਦੀ ਪਰਿਵਰਤਨਸ਼ੀਲ ਕੁਦਰਤ ਵਿਚ ਨਾਸ਼ ਕੁਝ ਵੀ ਨਹੀਂ ਹੁੰਦਾ, ਕੇਵਲ ਰੂਪ ਹੀ ਬਦਲਦੇ ਹਨ। ਤਦੇ ਹੀ ਤਾਂ ਬ੍ਰਹਮ-ਗਿਆਨੀਆਂ ਦੀ ਦ੍ਰਿਸ਼ਟੀ ਵਿਚ ਮੌਤ ਦੀ ਪ੍ਰਕਿਰਿਆ ਇਕ ਤਮਾਸ਼ੇ ਤੋਂ ਵੱਧ ਕੁਝ ਵੀ ਨਹੀਂ ਹੁੰਦੀ, ਕਿਉਂਕਿ ਮਰਦਾ-ਮਰਾਂਦਾ ਤਾਂ ਕੁਛ ਵੀ ਨਹੀਂ ਹੈ। ਜਦੋਂ ਅਸੀਂ ਇਹ ਸਮਝਦੇ ਹਾਂ ਕਿ ਕੋਈ ਪ੍ਰਾਣੀ ਮਰ ਗਿਆ ਹੈ, ਅਸਲ ਵਿਚ ਹੁੰਦਾ ਇਹ ਹੈ ਕਿ ਉਸ ਦੇ ਪੰਜ-ਤੱਤੀ ਸਰੀਰ ਵਿੱਚੋਂ ਸੁਆਸ ਹਵਾ ਵਿਚ ਮਿਲ ਜਾਂਦਾ ਹੈ, ਸਰੀਰ ਦੀ ਮਿੱਟੀ ਧਰਤੀ ਦੀ ਮਿੱਟੀ ਨਾਲ ਮਿਲ ਜਾਂਦੀ ਹੈ, ਚੇਤੰਨਤਾ ਰੂਪ ਜੀਵਾਤਮਾ ਸਰਬ-ਵਿਆਪਕ ਜੋਤਿ ਨਾਲ ਜਾ ਰਲਦਾ ਹੈ। ਮੋਏ ਨੂੰ ਰੋਣ ਵਾਲਾ ਭੁਲੇਖੇ ਦੇ ਕਾਰਨ ਹੀ ਰੋਂਦਾ ਹੈ।

ਸੁਣੋ! ਮੇਰੇ ਸਤਿਗੁਰੂ ਜੀ ਦੇ ਬੋਲ, ਜੋ ਈਹਾਂ-ਊਹਾਂ ਸੱਚ ਰਹਿਣ ਵਾਲੇ ਹਨ:

**ਪਵਨੈ ਮਹਿ ਪਵਨੁ ਸਮਾਇਆ ॥**
**ਜੋਤੀ ਮਹਿ ਜੋਤਿ ਰਲਿ ਜਾਇਆ ॥**
**ਮਾਟੀ ਮਾਟੀ ਹੋਈ ਏਕ ॥**
**ਰੋਵਨਹਾਰੇ ਕੀ ਕਵਨ ਟੇਕ ॥੧॥**
**ਕਉਨੁ ਮੂਆ ਰੇ ਕਉਨੁ ਮੂਆ ॥**
**ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ, ਇਹੁ ਤਉ ਚਲਤੁ ਭਇਆ ॥੧॥**

*(ਰਾਮਕਲੀ ਮ: ੫, ਪੰਨਾ 885)*

ਆਖ਼ਰ, ਜ਼ਾਲਮਾਂ ਦੀ ਤਲਵਾਰ ਚੱਲ ਗਈ, ਜਿਹੜੀ ਭਾਈ ਮਨੀ ਸਿੰਘ ਸਾਹਿਬ ਜੀ ਦੀ ਗਰਦਨ ਅਤੇ ਧੜ ਨੂੰ ਵੱਖ-ਵੱਖ ਕਰ ਗਈ। ਭੰਗੂ ਜੀ ਲਿਖਦੇ ਹਨ: "ਸੀਸ ਭਯੋ ਤਬ ਧੜ ਤੇ ਦੂਰ। ਰਹੀ ਸਿਖੀ ਸਿੰਘ ਸਾਬਤ ਸੂਰ। ਹੈ ਹੈ ਕਾਰ ਜਗਤ ਮੈਂ ਭਯੋ। ਜੈ ਜੈ ਕਾਰ ਸਿਖਨ ਮਨ ਠਯੋ।" ਪਰ, ਉਹ ਸਿੱਧ ਕਰ ਗਏ ਕਿ ਜਿਹੜਾ ਸਾਡੇ ਸਾਰੇ ਜੀਵਾਂ ਦਾ ਮੂਲ ਹੈ, ਉਹ ਅਬਿਨਾਸ਼ੀ ਹੈ। 'ਅਕਾਲ ਮੂਰਤਿ' ਹੈ। *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਸੱਚ ਹੀ ਲਿਖਿਆ ਹੈ ਕਿ ਜਿਸ ਦੇ ਹੱਥ ਵਿਚ ਜਗਦੀ ਮਿਸ਼ਾਲ ਹੋਵੇ, ਅੰਧੇਰਾ ਉਸ ਦਾ ਕੀ ਵਿਗਾੜ ਸਕਦਾ ਹੈ:

ਜਿਸ ਕੇ ਮਨ ਮੇਂ ਭਉ ਗੁਰੂ, ਤਿਸ ਭੈ ਜਮ (ਕਾਲ) ਕਾ ਨਾਹਿ।
ਜਿਸ ਕੇ ਹੱਥ ਮਿਸਾਲ ਹੈ, ਕੀ ਕਰੂਗੁ ਅੰਧੇਰੋ ਤਾਹਿਂ।

ਇਹੀ ਕਾਰਨ ਹੈ ਕਿ ਭਾਈ ਮਨੀ ਸਿੰਘ ਜੀ ਦੇ ਇਕ ਸਮਕਾਲੀ ਭੱਟ ਨੇ ਉਨ੍ਹਾਂ ਦੀ ਮਹਿਮਾ ਕਰਦਿਆਂ ਹੇਠ ਲਿਖੇ ਕਬਿੱਤ ਵਿਚ ਆਖਿਆ ਹੈ ਕਿ ਉਹ ਸਿੱਖੀ ਦੇ ਆਦਰਸ਼ਕ ਜੀਵਨ ਦਾ ਇਕ ਬੇਮਿਸਾਲ ਤੇ ਅਦਭੁੱਤ ਨਮੂਨਾ (marvellous model) ਸਨ, ਜਿਨ੍ਹਾਂ ਨੇ ਗਿਆਨ ਦੀ ਖੜਗ ਨਾਲ ਦੁਸ਼ਟਾਂ ਨੂੰ ਚੌਰਾਹੇ ਵਿਚ ਚੌਰੰਗ

(ਚਾਰ ਟੁਕੜੇ ਕਰਨਾ) ਕਰ ਕੇ ਮਾਰਿਆ, ਕਿਉਂਕਿ ਮਜ਼ਹਬੀ ਕੱਟੜਤਾ ਦੀ ਹਉਮੈ ਵਿਚ ਫਸੇ ਹੋਏ ਅਗਿਆਨੀ ਲੋਕ ਆਪਣੇ ਭੈੜੇ ਮਨਸੂਬਿਆਂ ਵਿਚ ਸਫਲ ਨਾ ਹੋਣ ਕਰਕੇ ਉਸ ਵੇਲੇ ਅਤਿ ਸ਼ਰਮਸਾਰ ਹੋਏ, ਜਦੋਂ ਭਾਈ ਸਾਹਿਬ ਜੀ "ਸਤਿ ਸ੍ਰੀ ਅਕਾਲ" "ਸਤਿ ਸ੍ਰੀ ਅਕਾਲ" ਦੇ ਜੈਕਾਰੇ ਗਜਾਉਂਦੇ ਹੋਏ 'ਅਕਾਲ ਮੂਰਤਿ' ਦਾ ਸੱਚ ਪ੍ਰਗਟ ਕਰ ਕੇ ਸ਼ਹੀਦੀ ਪ੍ਰਾਪਤ ਕਰ ਗਏ। *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਭੱਟ ਦੀ ਲਿਖਤ ਇਸ ਪ੍ਰਕਾਰ ਹੈ:

ਕਬਿੱਤ: ਸਿੱਖਨ ਮੈਂ ਸਿੱਖ ਊਚੋ, ਭਗਤਨ ਮੈਂ ਭਗਤ ਮੂਚੋ,
ਸਿੱਖੀ ਕੀ ਨਿਆਈ ਕਹੀਏ ਭਾਈ ਮਨੀ ਸਿੰਘ ਜੀ।
ਜਗਤ ਮੈਂ ਜੈਕਾਰ ਭਯੋ, ਧਰਮ ਅਰਥ ਦੇਹ ਦਯੋ,
ਸਿਦਕ ਸੌਂ ਕਟਾਯੋ ਹੀਯੋ ਨ ਮਾਨੀ ਕਛੂ ਸ਼ੰਕ ਜੀ।
ਸਿੱਖ ਸੋ ਪ੍ਰਸੰਨ ਭਏ, ਦੁਸ਼ਟ ਸਭ ਭ੍ਰਿਸ਼ਟ ਭਏ,
ਗਿਆਨ ਕੀ ਖੜਗ ਸੌਂ ਸੋ ਮਾਰੇ ਚੌਰੰਗ ਜੀ।
ਗੁਰਸਿੱਖ ਕਹਾਵੈ ਜੋਊ, ਕਰਨੀ ਯਹਿ ਕਮਾਵੈ ਸੋਊ,
ਮਨੀ ਸਿੰਘ ਤੁੱਲ ਭਯੋ ਕੋ ਰਾਣਾ ਔ ਨ ਰੰਕ ਜੀ।

ਸੋ, ਗੁਰੂ ਨਾਨਕ ਸਾਹਿਬ ਜੀ ਮਹਾਰਾਜ, ਜਿਹੜੇ, ਰੱਬੀ ਹਸਤੀ ਨੂੰ ਕਾਲ-ਰਹਿਤ ਪ੍ਰਚਾਰਨ ਹਿੱਤ 'ਅਕਾਲ ਮੂਰਤਿ' ਦੇ ਰੱਬੀ ਵਿਸ਼ੇਸ਼ਣ ਰਾਹੀਂ ਲੋਕਾਂ ਨੂੰ ਉਪਰੋਕਤ ਕਿਸਮ ਦਾ ਮੂਲਿਕ ਬੋਧ ਕਰਵਾਉਂਦਿਆਂ, ਅਕਾਲ ਪੁਰਖ ਦੇ ਪੁਜਾਰੀ ਬਣਾ ਕੇ ਕਾਲ ਦੀ ਅਗਿਆਨਕ ਚਿੰਤਾ ਅਤੇ ਸਹਿਮ ਤੋਂ ਮੁਕਤ ਕਰਨਾ ਚਾਹੁੰਦੇ ਸਨ ਤਾਂ ਕਿ ਉਹ ਹਰ ਕਿਸਮ ਦੀ ਗ਼ੁਲਾਮੀ ਦੇ ਬੰਧਨਾਂ ਨੂੰ ਕੱਟ ਕੇ ਜ਼ਿੰਦਗੀ ਦਾ ਸਰਬ-ਪੱਖੀ ਵਿਕਾਸ ਕਰ ਸਕਣ, ਕਿਉਂਕਿ ਹਜ਼ੂਰ ਵਲੋਂ ਆਪਣੇ ਨੌਵੇਂ ਸਰੂਪ ਵਿਚ "ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ॥"[20] ਦੇ ਉਚਾਰਨ ਕੀਤੇ ਵਾਕ ਦੁਆਰਾ ਪ੍ਰਗਟਾਇਆ ਮਨੋਵਿਗਿਆਨਕ ਤੱਥ ਕਿ ਮੌਤ ਦਾ ਡਰ ਮਨੁੱਖ ਨੂੰ ਸਰੀਰਕ ਤੇ ਮਾਨਸਿਕ ਤੌਰ 'ਤੇ ਕਮਜ਼ੋਰ ਕਰਦਾ ਹੈ, ਉਨ੍ਹਾਂ ਦੇ ਧਿਆਨ ਵਿਚ ਸੀ। ਉਹ ਚੰਗੀ ਤਰ੍ਹਾਂ ਸਮਝਦੇ ਸਨ ਕਿ ਗ਼ੁਲਾਮੀ ਦੇ ਜੀਵਨ ਵਿਚ ਮਾਨਵੀ ਵਿਕਾਸ ਰੁਕ ਜਾਂਦਾ ਹੈ, ਕਿਉਂਕਿ ਜਿਥੇ ਦਿਲ ਅਤੇ ਦਿਲ ਦੀਆਂ ਇੱਛਾਵਾਂ ਵੀ ਗ਼ੁਲਾਮ ਹੋਣ, ਓਥੇ ਜੀਵਨ ਦਾ ਕੋਈ ਹੱਜ ਨਹੀਂ ਰਹਿ ਜਾਂਦਾ। ਇਕ ਮਾਨਵ ਹਿਤਕਾਰੀ ਦਿਲ ਦੀ ਹੂਕ ਹੈ:

*ਦਿਲ ਭੀ ਗ਼ੁਲਾਮ, ਦਿਲ ਕੀ ਤਮੰਨਾਇਂ ਭੀ ਗ਼ੁਲਾਮ,*
*ਯੂੰ ਜ਼ਿੰਦਗੀ ਹੂਈ ਤੋ ਕਯਾ ਜ਼ਿੰਦਗੀ ਹੂਈ।*

ਸਿਆਣਿਆਂ ਦਾ ਕਥਨ ਹੈ ਕਿ ਜਿਵੇਂ ਸ਼ੇਰ ਦਾ ਡਰ ਭੇਡਾਂ ਬੱਕਰੀਆਂ ਅਤੇ ਗਿੱਦੜਾਂ ਆਦਿਕ ਦੇ ਸਾਹ-ਸਤ ਸੁਕਾ ਦਿੰਦਾ ਹੈ, ਜਿਵੇਂ ਜੇਠ ਹਾੜ (ਮਈ, ਜੂਨ) ਦੇ ਦਿਨਾਂ ਵਿਚ ਸੂਰਜ ਦੀ ਤਪਸ਼ ਧਰਤੀ ਵਿਚਲੀ ਉਪਰਲੀ ਤਹਿ ਵਾਲੀ ਨਮੀ ਅਤੇ ਬਨਸਪਤੀ ਦੇ ਰਸ ਨੂੰ ਸੁਕਾ ਦਿੰਦੀ ਹੈ, ਤਿਵੇਂ ਹੀ ਗ਼ੁਲਾਮੀ, ਮਾਨਵੀ-ਜ਼ਿੰਦਗੀ ਦੇ

---

20. ਜੈਤਸਰੀ ਮ: ੯, ਪੰਨਾ 703.

ਵਿਸ਼ਾਲ ਦਰਿਆ ਨੂੰ ਸੁਕਾ ਕੇ ਇਉਂ ਬਣਾ ਦਿੰਦੀ ਹੈ, ਜਿਵੇਂ, ਤੁਪਕੇ ਤੁਪਕੇ ਪਾਣੀ ਦੇ ਆਸਰੇ ਚੱਲਣ ਵਾਲੀ ਕੋਈ ਨਾਲੀ, ਜਿਹੜੀ ਕਦੇ ਵੀ ਬੰਦ ਕੀਤੀ ਜਾ ਸਕਦੀ ਹੋਵੇ। ਜਦ ਕਿ ਅਜ਼ਾਦੀ ਦਾ ਅਹਿਸਾਸ ਇਹਦੇ ਬਿਲਕੁਲ ਉਲਟ, ਜੀਵਨ ਦੀ ਰੌਅ ਨੂੰ ਇਕ ਠਾਠਾਂ ਮਾਰਦੇ ਅਸੀਮ ਤੇ ਅਥਾਹ ਸਮੁੰਦਰ ਵਿਚ ਬਦਲ ਦਿੰਦਾ ਹੈ। ਇਸ ਖ਼ਿਆਲ ਨੂੰ ਕਿਸੇ ਸੂਝਵਾਨ ਸ਼ਾਇਰ ਨੇ ਇਉਂ ਕਲਮ-ਬੰਦ ਕੀਤਾ ਹੈ :

*ਬੰਦਗੀ ਮੇਂ ਘਟ ਕੇ ਰਹਿ ਜਾਤੀ ਹੈ, ਇਕੇ ਜੂਏ ਕਮ-ਆਬ।*
*ਔਰ ਆਜ਼ਾਦੀ ਮੇਂ ਬਹਿਰਿ ਬੇ-ਕਰਾਂ ਹੈ ਜ਼ਿੰਦਗੀ।*

ਪਰ, ਮਾਨਵੀ ਸਮਾਜ ਨੂੰ ਆਤਮਿਕ ਤੌਰ 'ਤੇ ਬਲਵਾਨ ਕਰਨ ਦੇ ਐਸੇ ਖ਼ਿਆਲਾਂ ਦੇ ਨਾਲ-ਨਾਲ ਸਤਿਗੁਰਾਂ ਦੀ ਦ੍ਰਿਸ਼ਟੀ ਵਿਚ ਦੂਜਾ ਪੱਖ ਇਹ ਵੀ ਸੀ ਕਿ ਸਾਡੇ ਵਲੋਂ ਅਦਵੈਤਵਾਦੀ ਆਸਤਕਵਾਦ ਵਿਚ ਰੱਬੀ ਹੋਂਦ ਦੀ ਇਕਾਈ (unity), ਸੱਚਾਈ (actuality) ਤੇ ਸਦੀਵੀ ਸਥਿਰਤਾ (stability) ਦੀ ਸਥਾਪਤ (established) ਕੀਤੀ ਜਾ ਰਹੀ ਵਿਚਾਰਧਾਰਾ ਕਿਸੇ ਪੱਖੋਂ ਵੀ ਕਮਜ਼ੋਰ ਨਾ ਰਹਿ ਜਾਵੇ। ਭਾਵ ਇਹ ਕਿ ਰੱਬ ਹੈ, ਰੱਬ ਇਕ ਹੈ, ਰੱਬ ਇਕ ਸੱਚ ਹੈ ਅਤੇ ਉਹੀ ਇਕ ਅਜਿਹੀ ਹਸਤੀ ਹੈ, ਜਿਹੜੀ ਨਿਰ-ਅਕਾਰ, ਸਦਾ-ਥਿਰ ਕਾਇਮ ਰਹਿਣ ਵਾਲੀ ਤੇ ਸਰਬ-ਵਿਆਪਕ ਹੈ, ਦੇ ਗੁਰਮਤੀ ਸਿਧਾਂਤ ਵਿਚ ਕੋਈ ਐਸੀ ਊਣਤਾਈ ਨਾ ਰਹਿ ਜਾਵੇ, ਜਿਸ ਦਾ ਸਹਾਰਾ ਲੈ ਕੇ ਕੋਈ ਰੱਬੀ ਹੋਂਦ ਤੋਂ ਇਨਕਾਰ ਕਰ ਸਕੇ ਜਾਂ ਕਿਸੇ ਵਲੋਂ ਉਸ ਨੂੰ ਵਿਅਕਤੀਗਤ ਰੂਪ ਵਿਚ ਪੇਸ਼ ਕਰਦਿਆਂ ਪੁਰਾਣਿਕ ਅਵਤਾਰਵਾਦ ਅਤੇ ਮੂਰਤੀ-ਪੂਜਾ ਵੱਲ ਮੁੜ ਘੜੀਸਿਆ ਜਾ ਸਕੇ, ਜਿਨ੍ਹਾਂ ਦੀ ਜਕੜ ਵਿੱਚੋਂ ਮਾਨਵੀ ਭਾਈਚਾਰੇ ਨੂੰ ਕੱਢਣਾ, ਸਾਡੇ ਮਿਥੇ ਮੁੱਖ ਟੀਚਿਆਂ 'ਚੋਂ ਇਕ ਹੈ।

ਕਿਉਂਕਿ, 'ਅਕਾਲ ਮੂਰਤਿ' ਸੰਯੁਕਤ ਸਰੂਪ ਵਿਚ ਐਸਾ ਰੱਬੀ-ਨਾਂਵ ਹੈ, ਜਿਹੜਾ ਉਨ੍ਹਾਂ ਲੋਕਾਂ ਸਾਹਵੇਂ ਵੀ ਢਾਲ ਬਣ ਜਾਂਦਾ ਹੈ, ਜਿਹੜੇ ਰੱਬੀ ਹੋਂਦ ਤੋਂ ਇਨਕਾਰ ਕਰਨ ਲਈ *ਮਾਂਡੂਕਜ ਉਪਨਿਸ਼ਦ* ਵਿਚਲੇ ਬ੍ਰਹਮ ਲਈ ਵਰਤੇ ਨਕਾਰਾਤਮਿਕ (negative) ਵਿਸ਼ੇਸ਼ਣ 'ਅਮੂਰਤਿ' ਦੀ ਵਰਤੋਂ ਕਰਦਿਆਂ ਆਖਦੇ ਸਨ ਕਿ ਜਦੋਂ ਬ੍ਰਹਮ ਦਾ ਕੋਈ ਸਰੂਪ ਹੀ ਨਹੀਂ ਹੈ, ਤਾਂ ਇਹ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਉਸ ਦੀ ਕੋਈ ਹੋਂਦ ਜਾਂ ਹਸਤੀ ਹੈ ? ਅਤੇ ਨਾਸਤਕਾਂ ਦੀ ਤਰ੍ਹਾਂ ਉਨ੍ਹਾਂ ਲੋਕਾਂ ਦੀ ਪੂਜਾ-ਪੱਧਤੀ ਨੂੰ ਵੀ ਮੂਲੋਂ ਰੱਦ ਕਰਦਾ ਹੈ, ਜਿਹੜੇ ਰੱਬ ਦੀ ਨਿਰੰਕਾਰੀ ਹਸਤੀ ਨੂੰ ਦੇਵੀ ਦੇਵਤਿਆਂ ਅਤੇ 'ਕਾਲ' ਭਗਵਾਨ ਦੇ ਰੂਪ ਵਿਚ ਪੂਜਦੇ ਹੋਏ ਕਈ ਪ੍ਰਕਾਰ ਦੀਆਂ ਮੂਰਤੀਆਂ ਘੜ ਕੇ ਪੂਜਾ ਦੁਆਰਾ ਲੋਕਾਂ ਨੂੰ ਲੁੱਟਣ ਦਾ ਬਹਾਨਾ ਬਣਾਈ ਬੈਠੇ ਹਨ।

ਪ੍ਰਿੰਸੀਪਲ ਹਰਿਭਜਨ ਸਿੰਘ ਜੀ (ਭਾਈ ਸਾਹਿਬ) ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ਗੁਰਮਤਿ ਫ਼ਿਲਾਸਫ਼ੀ ਪੜ੍ਹਾਂਦਿਆਂ 'ਅਕਾਲ ਮੂਰਤਿ' ਪਦ ਦੀ ਵਿਆਖਿਆ ਕਰਨ ਸਮੇਂ ਗੁਰੂ ਨਾਨਕ ਸਾਹਿਬ ਜੀ ਦੀ ਲੰਮੀ-ਨਦਰਿ ਨੂੰ ਵਿਦਿਆਰਥੀਆਂ ਦੇ ਧਿਆਨ ਵਿਚ ਲਿਆਂਦਿਆਂ ਵਿਸਮਾਦਤ ਹੋ ਆਖਿਆ ਕਰਦੇ

ਸਨ, "ਦੇਖੋ! ਗੁਰੂ ਨਾਨਕ ਦਾ ਕਮਾਲ! ਨਾਸਤਕ ਸ਼੍ਰੇਣੀ ਦਾ ਮੂੰਹ ਬੰਦ ਕਰਨ ਲਈ ਦਾਰਸ਼ਨਿਕ ਖੇਤਰ ਵਿਚ ਪ੍ਰਚਲਿਤ ਉਪਨਿਸ਼ਦੀ 'ਅਮੂਰਤਿ' ਪਦ ਦੀ ਥਾਂ, ਜੇਕਰ ਉਹ 'ਹੋਂਦ' ਅਥਵਾ 'ਹਸਤੀ' ਦੇ ਅਰਥਾਂ ਵਿਚ ਸੰਸਕ੍ਰਿਤ ਦਾ ਇਸਤਰੀ-ਲਿੰਗ ਨਾਂਵ 'ਮੂਰਤਿ', ਵਿਸ਼ੇਸ਼ਣ 'ਅਕਾਲ' ਤੋਂ ਬਗ਼ੈਰ ਵਰਤਦੇ ਤਾਂ ਮੂਰਤੀ ਪੂਜਾ ਦੇ ਪ੍ਰਚਾਰਕ ਆਪਣੇ ਹੱਕ ਵਿਚ ਇਸ ਦੀ ਗ਼ਲਤ ਵਰਤੋਂ ਕਰ ਸਕਦੇ ਸਨ। ਕਾਲ ਦੀ ਉਪਾਸ਼ਨਾ ਤੇ ਮੂਰਤੀ ਪੂਜਾ ਤੋਂ ਵਰਜਣ ਹਿੱਤ, ਜੇ ਗੁਰਦੇਵ 'ਨਿਰਭਉ' 'ਨਿਰਵੈਰੁ' ਪਦਾਂ ਵਾਂਗ 'ਅਕਾਲ' ਲਫ਼ਜ਼ ਨੂੰ ਕੇਵਲ ਇਕ ਸੁਤੰਤਰ ਨਾਂਵ ਵਜੋਂ ਔਂਕੜ ਸਹਿਤ ਵਰਤਦੇ ਅਤੇ ਇਸ ਨੂੰ ਇਸਤਰੀ- ਲਿੰਗ ਨਾਂਵ 'ਮੂਰਤਿ' ਪਦ ਦਾ ਵਿਸ਼ੇਸ਼ਣ ਨਾ ਬਣਾਉਂਦੇ ਤਾਂ ਨਾਸਤਕ ਸ਼੍ਰੇਣੀ ਕਹਿ ਸਕਦੀ ਸੀ ਕਿ ਰੱਬ ਇਕ ਕਲਪਨਾ ਹੈ, ਉਸ ਦੀ ਕੋਈ ਵਾਸਤਵਿਕ ਹੋਂਦ ਨਹੀਂ, ਕਿਉਂਕਿ ਜਿਹੜੀ ਹਸਤੀ ਦੇਸ਼-ਕਾਲ ਵਿਚ ਨਹੀਂ, ਉਸ ਨੂੰ ਸੱਚ ਕਿਵੇਂ ਮੰਨਿਆ ਜਾ ਸਕਦਾ ਹੈ?"

ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਰੰਭਕ ਬਾਣੀ 'ਜਪੁ ਜੀ' ਦੇ ਪਹਿਲੇ ਸਲੋਕ:

**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

[*ਅਰਥ:* ਹੇ ਨਾਨਕ! ਅਕਾਲ ਪੁਰਖ ਮੁੱਢ ਤੋਂ ਹੋਂਦ ਵਾਲਾ ਹੈ, ਜੁਗਾਂ ਦੇ ਮੁੱਢ ਤੋਂ ਮੌਜੂਦ ਹੈ। ਇਸ ਵੇਲੇ ਭੀ ਮੌਜੂਦ ਹੈ ਤੇ ਅਗਾਂਹ ਨੂੰ ਭੀ ਹੋਂਦ ਵਾਲਾ ਰਹੇਗਾ।]

ਵਿਚ ਸਤਿਗੁਰੂ ਜੀ ਨੇ ਸਭ ਤੋਂ ਵਧੇਰੇ ਜ਼ੋਰ ਰੱਬੀ-ਹੋਂਦ ਦੀ ਸੱਚਾਈ ਦਰਸਾਉਣ ਉੱਪਰ ਹੀ ਦਿੱਤਾ ਹੈ। ਇਕ ਸਲੋਕ ਵਿਚ ਤਾਂ ਅਕਾਲ ਪੁਰਖ ਨੂੰ ਸੰਬੋਧਿਤ ਹੁੰਦਿਆਂ ਇਥੋਂ ਤਕ ਕਹਿ ਦਿੱਤਾ ਹੈ ਕਿ ਹੇ ਪ੍ਰਭੂ! ਜੇ ਤੂੰ ਮੇਰੇ ਵਿਚ ਇਤਨੀ ਸੱਤਿਆ ਪਾ ਦੇਵੇਂ ਕਿ ਮੈਂ ਇਹ ਗੱਲ ਆਖਦਾ ਆਖਦਾ ਕਿ ਤੂੰ ਸਚਮੁੱਚ ਹੈਂ, ਤੂੰ ਸਚਮੁੱਚ ਹੈਂ, ਥੱਕਾਂ ਹੀ ਨਾ ਅਤੇ ਨਾ ਹੀ ਕਿਸੇ ਦੇ ਰੋਕਿਆਂ ਰੁਕਾਂ ਤੇ ਇਸ ਪ੍ਰਕਾਰ ਕ੍ਰੋੜਾਂ ਕ੍ਰੋੜਾਂ ਵਾਰ ਆਖਾਂ ਕਿ ਤੂੰ ਸਚਮੁੱਚ ਹੈਂ। ਕ੍ਰੋੜਾਂ ਵਾਰੀ ਤੋਂ ਵੀ ਕ੍ਰੋੜਾਂ ਵਾਰੀ ਵਧੀਕ ਮੈਂ ਇਹੀ ਸੱਚ ਆਪਣੇ ਮੂੰਹ ਨਾਲ ਨਿਰੰਤਰ ਆਖਦਾ ਰਹਾਂ ਅਤੇ ਮੇਰੇ ਆਖਣ ਵਿਚ ਕਦੇ ਕੋਈ ਤੋਟ ਨਾ ਆਵੇ; ਤਾਂ ਵੀ, ਮੇਰਾ ਇਹ ਸਾਰਾ ਯਤਨ ਤੇਰੀ ਰਤਾ ਭਰ ਸਿਫ਼ਤਿ ਦੇ ਹੀ ਬਰਾਬਰ ਹੁੰਦਾ ਹੈ। ਜੇ ਆਖਾਂ ਕਿ ਮੈਂ ਤੇਰੀ ਸਿਫ਼ਤਿ ਏਦੂੰ ਵਧੀਕ ਕੀਤੀ ਹੈ ਤਾਂ ਇਹ ਮੇਰੀ ਵੱਡੀ ਭੁੱਲ ਹੋਵੇਗੀ:

**ਹੈ ਹੈ ਆਖਾਂ ਕੋਟਿ ਕੋਟਿ, ਕੋਟੀ ਹੂ ਕੋਟਿ ਕੋਟਿ ॥**
**ਆਖੂੰ ਆਖਾਂ ਸਦਾ ਸਦਾ, ਕਹਣਿ ਨ ਆਵੈ ਤੋਟਿ ॥**
**ਨਾ ਹਉ ਥਕਾਂ, ਨ ਠਾਕੀਆ, ਏਵਡ ਰਖਹਿ ਜੋਤਿ ॥**
**ਨਾਨਕ ਚਸਿਅਹੁ ਚੁਖ ਬਿੰਦ ਉਪਰਿ ਆਖਣੁ ਦੋਸੁ ॥**

*(ਵਾਰ ਸਾਰੰਗ, ਮ: ੧, ਪੰਨਾ 1241)*

'ਅਕਾਲ ਮੂਰਤਿ' ਪਦ ਦੀ ਵਿਆਖਿਆ ਕਰਦਿਆਂ ਪਦਮ-ਭੂਸ਼ਨ ਡਾਕਟਰ ਭਾਈ ਵੀਰ ਸਿੰਘ ਜੀ ਲਿਖਦੇ ਹਨ:

> "ਸੋ 'ਅਕਾਲ ਮੂਰਤਿ' ਸਿਵਾ '੧ਓ ਸਤਿ ਨਾਮੁ ਕਰਤਾ ਪੁਰਖੁ' ਦੇ ਕੋਈ ਹੋਰ ਨਹੀਂ। ਇਸ ਲਈ 'ਅਕਾਲ ਮੂਰਤਿ' ਕਹਿਣ ਤੋਂ ਕਾਗ਼ਜ਼ ਕਿ ਕਪੜੇ ਕਿ ਕੰਧਾਂ 'ਤੇ ਚਿਤਰੀਆਂ ਮੂਰਤਾਂ, ਪੱਥਰ 'ਤੇ ਉਕਰੀਆਂ ਤੇ ਧਾਤੂਆਂ ਵਿਚ ਢਾਲੀਆਂ ਮੂਰਤੀਆਂ, ਮਾਤਾ ਦੇ ਉਦਰ ਤੋਂ ਉਪਜੀਆਂ ਸਾਧਾਰਨ ਕਿ ਚਮਤਕਾਰੀ ਸੂਰਤਾਂ ਤੋਂ ਅਮੂਰਤ ਅਦ੍ਰਿਸ਼ਜ ਹਸਤੀਆਂ ਚਾਹੇ ਕਿਤਨੀਆਂ ਵੱਡੀਆਂ ਹੋਣ, ਇਸ ਮੂਲ ਮੰਤ੍ਰ ਦੇ ਲਕਸ਼ ਹੋਣ ਤੋਂ ਵਰਜਿਤ ਹੋ ਗਈਆਂ।"
>
> *(ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪਹਿਲੀ ਪੋਥੀ, ਪੰਨਾ 27)*

ਕਿਉਂਕਿ, ਅਕਾਲ ਮੂਰਤਿ ਦਾ ਲੱਛਣ ਹੀ ਇਹ ਹੈ ਕਿ ਉਹ ਮੂਰਤਿ (ਹਸਤੀ) ਸਦੀਵੀ ਹੈ। ਉਹ ਟੁੱਟਦੀ ਭੱਜਦੀ ਤੇ ਢੱਠਦੀ ਨਹੀਂ ਅਤੇ ਨਾ ਹੀ ਹੋਰ ਕਿਸੇ ਢੰਗ ਨਾਲ ਨਾਸ ਹੁੰਦੀ ਹੈ। ਇਸ ਲਈ ਸਪੱਸ਼ਟ ਹੈ ਕਿ ਦੇਵੀ-ਦੇਵਤਿਆਂ ਦੇ ਰੂਪ ਵਿਚ ਕਿਸੇ ਧਾਤੂ ਆਦਿਕ ਦੀ ਢਲੀ ਜਾਂ ਮਿੱਟੀ ਪੱਥਰ ਦੀ ਘੜੀ ਕੋਈ ਮੂਰਤੀ ਅਤੇ ਕਾਗ਼ਜ਼ ਉੱਤੇ ਚਿਤਰੀ ਤੇ ਦੀਵਾਰ ਉੱਪਰ ਉਕਰੀ ਕੋਈ ਤਸਵੀਰ ਜਾਂ ਕਿਸੇ ਹੋਰ ਜੀਉਂਦੇ ਤੇ ਮਰੇ ਹੋਏ ਵਿਅਕਤੀ ਦੀ ਸਰੀਰਕ ਸੂਰਤ, ਭਾਵੇਂ ਉਹ ਕਿਤਨੀ ਵੀ ਮਹਾਨ ਸ਼ਖ਼ਸੀਅਤ ਕਿਉਂ ਨਾ ਹੋਵੇ, ਉਹ 'ਅਕਾਲ ਮੂਰਤਿ' ਨਹੀਂ ਹੋ ਸਕਦੀ, ਕਿਉਂਕਿ ਦ੍ਰਿਸ਼ਟਮਾਨ ਜਗਤ ਦੀਆਂ ਇਹ ਸਾਰੀਆਂ ਜੜ੍ਹ ਤੇ ਚੇਤੰਨ ਮੂਰਤਾਂ ਤੇ ਸੂਰਤਾਂ ਨਾਸ ਹੋਣ ਵਾਲੀਆਂ ਹਨ।

ਭਾਰਤ ਦਾ ਲਿਖਤੀ ਇਤਿਹਾਸ ਅਤੇ ਪ੍ਰਾਚੀਨ ਹਿੰਦੂ ਮੰਦਰਾਂ ਤੇ ਰਾਜ-ਮਹਿਲਾਂ ਦੇ ਖੰਡਰਾਤ, ਇਸ ਹਕੀਕਤ ਦੇ ਗਵਾਹ ਹਨ ਕਿ ਅਠਾਰ੍ਹਵੀਂ ਸਦੀ ਵਿਖੇ 'ਅਕਾਲ ਮੂਰਤਿ' ਦੇ ਪੁਜਾਰੀਆਂ ਅਤੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗੁੰਜਾਉਣ ਵਾਲੇ ਸਿੰਘ ਸਰਦਾਰਾਂ ਦੀ ਸਹਾਇਤਾ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਖ਼ਾਲਸਈ ਰਾਜ ਦੀ ਸਥਾਪਨਾ ਹੋਣ ਤੋਂ ਪਹਿਲਾਂ, ਮੰਦਰਾਂ ਵਿਚ ਭਗਵਾਨ ਦੇ ਤੌਰ 'ਤੇ ਪੂਜੀਆਂ ਜਾਣ ਵਾਲੀਆਂ ਮੂਰਤੀਆਂ ਅਰਬ ਦੇ ਬੁੱਤ-ਸ਼ਿਕਨ ਮਜ਼ਹਬੀ ਮੁਸਲਮਾਨ ਹਮਲਾਵਰਾਂ ਵਲੋਂ ਟੁੱਟਦੀਆਂ ਤੇ ਭੱਜਦੀਆਂ ਰਹੀਆਂ ਅਤੇ ਦੀਵਾਰਾਂ ਉੱਪਰ ਉਕਰੀਆਂ ਵੀ ਕਾਲ ਦੀ ਕੁਦਰਤੀ ਮਾਰ ਕਾਰਨ ਸਮਾਂ ਪਾ ਕੇ ਸਹਿਜੇ ਸਹਿਜੇ ਝੜਦੀਆਂ ਗਈਆਂ। ਇਸ ਪ੍ਰਕਾਰ ਸ਼ਿਲਪ-ਕਲਾ ਦੇ ਅਦੁੱਤੀ ਨਮੂਨੇ ਵੀ ਅਲੋਪ ਹੁੰਦੇ ਗਏ।

*ਗੁਰਸ਼ਬਦ ਰਤਨਾਕਰ ਮਹਾਨ ਕੋਸ਼* ਵਿਚ 'ਸੋਮਨਾਥ' ਦੇ ਅੰਦਰਾਜ਼ 'ਚ ਲਿਖਿਆ ਹੈ :

> "ਸੋਮਨਾਥ ਦੇ ਮੰਦਿਰ ਵਿਚ ਇਕ ਪੰਜ ਗਜ਼ ਦੀ ਉੱਚੀ ਸ਼ਿਵ ਦੀ ਮੂਰਤੀ ਭੀ ਸੀ, ਜਿਸ ਨੂੰ ਮਹਿਮੂਦ ਗ਼ਜ਼ਨਵੀ ਨੇ ਸੰਨ 1024 ਵਿਚ ਤੋੜ ਕੇ ਚਾਰ ਟੋਟੇ ਕਰ ਦਿੱਤਾ। ਦੋ ਟੁਕੜੇ ਤਾਂ ਉਸ ਨੇ ਗ਼ਜ਼ਨੀ ਭੇਜੇ, ਜਿਨ੍ਹਾਂ ਵਿੱਚੋਂ ਇਕ ਮਸਜਿਦ ਦੀ ਪੌੜੀ ਵਿਚ ਅਤੇ ਦੂਜਾ ਕਚਹਿਰੀ ਘਰ ਦੀ ਪੌੜੀ ਵਿਚ ਜੜਿਆ (ਜਿਥੋਂ ਲੋਕ ਅੰਦਰ ਆਉਂਦੇ ਸਨ), ਅਤੇ ਦੋ ਟੁਕੜੇ ਮਦੀਨੇ ਭੇਜ ਦਿੱਤੇ। ਸੋਮਨਾਥ ਦਾ ਮੰਦਰ ਭਾਰਤ ਵਿਚ (ਕਲਾ ਪੱਖੋਂ) ਅਦੁੱਤੀ ਸੀ। ਇਸ ਦੇ ਰਤਨਾਂ ਨਾਲ ਜੜੇ ਹੋਏ 56 ਥਮਲੇ ਸਨ ਅਰ ਦੋ ਸੌ ਮਣ ਸੋਨੇ ਦਾ ਜ਼ੰਜੀਰ ਛੱਤ ਨਾਲ ਲਟਕਦਾ ਸੀ, ਜਿਸ ਨਾਲ ਘੰਟਾ ਬੱਧਾ ਹੋਇਆ ਸੀ।"

*ਤਵਾਰੀਖ਼ ਗੁਰੂ ਖ਼ਾਲਸਾ* (ਭਾਸ਼ਾ ਵਿਭਾਗ ਪੰਜਾਬ, ਐਡੀਸ਼ਨ 1993) ਦੇ ਪੰਨਾ 177 ਉਪਰ ਜ਼ਿਕਰ ਹੈ ਕਿ ਸੋਮਨਾਥ ਮੰਦਰ ਦੇ ਕਿਸੇ ਚਾਤਰ ਪਾਂਡੇ ਨੇ ਮੰਦਰ ਦੇ ਗੁੰਬਦ ਵਿਚ ਚਾਰ ਚੁੰਬਕੀ-ਸਿਲਾਂ ਚਹੁੰ ਪਾਸੀਂ ਅਤੇ ਇਕ ਉੱਪਰ ਲਗਵਾ ਕੇ ਸ਼ਿਵ ਜੀ ਦੀ ਇਕ ਲੋਹੇ ਦੀ ਮੂਰਤੀ, ਜਿਹੜੀ ਅੰਦਰੋਂ ਖੋਖਲੀ ਸੀਂ, ਨੂੰ ਗੇਰੂਆ ਰੰਗ ਕਰ ਕੇ ਉਨ੍ਹਾਂ ਪੰਜਾਂ ਸਿਲਾਂ ਦੇ ਦਰਮਿਆਨ ਚੁੰਬਕੀ ਖਿੱਚ ਦੇ ਸਹਾਰੇ ਠਹਿਰਾ ਕੇ ਸਾਰੇ ਦੇਸ਼ ਵਿਚ ਪ੍ਰਚਾਰ ਕਰ ਦਿੱਤਾ ਕਿ ਸ਼ਿਵ ਜੀ ਮਹਾਰਾਜ ਸਾਖਿਆਤ ਅਕਾਸ਼ ਮਾਰਗ ਤੋਂ ਆ ਕੇ ਮੰਦਰ ਦੇ ਅੰਦਰ ਅਦਰ-ਆਸਨ (ਸਹਾਰੇ ਬਗ਼ੈਰ) ਲਗਾ ਕੇ ਬੈਠ ਰਹੇ ਹਨ। ਏਹ ਸੁਣ ਕੇ ਦਰਸ਼ਨ ਅਭਿਲਾਖੀਆਂ ਦੀਆਂ ਭੀੜਾਂ ਉੱਮਡ ਪਈਆਂ ਅਤੇ ਉਹ ਸਾਰੇ ਦੇਖ ਦੇਖ ਕੇ ਸੱਚ ਮੰਨ ਗਏ, ਕਿਉਂਕਿ ਉਪਾਸ਼ਕ ਦੂਸ਼ਣ ਨਹੀਂ ਢੂੰਡਦੇ। ਦੂਜੀ ਗੱਲ, ਉਦੋਂ ਤਾਂ ਅਨਪੜ੍ਹਤਾ ਕਾਰਨ ਆਮ ਲੋਕ ਹੁਣ ਨਾਲੋਂ ਵੀ ਸੌ ਗੁਣਾ ਸਿੱਧੇ-ਸਾਦੇ ਤੇ ਸ਼ਰਧਾਲੂ ਸਨ। ਇਸ ਤਰ੍ਹਾਂ ਅੰਧ ਵਿਸ਼ਵਾਸ ਅਧੀਨ ਉਥੇ ਚੜ੍ਹਤ ਦੇ ਰੂਪ ਵਿਚ ਬੇਸ਼ੁਮਾਰ ਦੌਲਤ ਇਕੱਠੀ ਹੋ ਗਈ।

ਪੰਡੇ-ਪੁਜਾਰੀਆਂ ਦੀ ਸਦੀਆਂ ਪਹਿਲਾਂ ਦੀ ਚਲਾਕੀ ਭਰੀ ਇਹ ਜੁਗਤੀ ਤੇ ਸੁਆਰਥੀ ਸੋਚ, ਬਿਲਕੁਲ ਓਵੇਂ ਦੀ ਹੈ, ਜਿਵੇਂ, ਅੱਜ ਕੱਲ ਦੇ ਪ੍ਰਬੰਧਕ-ਪੁਜਾਰੀਆਂ ਵਲੋਂ ਭਾਰਤ ਵਿਚ ਕਿਧਰੇ ਕਿਸੇ ਮੰਦਰ ਵਿਖੇ ਭਗਵਾਨ ਗਣੇਸ਼ ਦੀ ਮੂਰਤੀ ਵਲੋਂ ਦੁੱਧ ਪੀਣ ਦੀ, ਕਿਧਰੇ ਕਿਸੇ ਚਰਚ ਵਿਚ ਹਜ਼ਰਤ ਈਸਾ ਜੀ ਦੀ ਪੂਜਜ ਮਾਤਾ ਕੁਆਰੀ ਮਰੀਅਮ ਦੀ ਮੂਰਤ ਦੀਆਂ ਅੱਖਾਂ ਵਿੱਚੋਂ ਹੰਝੂ ਵਗਣ ਦੀ ਅਤੇ ਕਿਧਰੇ ਕਿਸੇ ਮਸਜਦ ਜਾਂ ਦਰਗਾਹ ਨੇੜਿਓਂ ਸਮੁੰਦਰ ਦਾ ਪਾਣੀ ਮਿੱਠਾ ਹੋਣ ਦੀ ਅਫ਼ਵਾਹ ਫੈਲਾਅ ਕੇ ਜਾਂ ਕਿਸੇ ਗੁਰੂ, ਪੀਰ, ਪੈਗੰਬਰ ਤੇ ਅਵਤਾਰ ਦੀ ਯਾਦ ਨਾਲ ਜੁੜੀ ਹੋਈ ਕੋਈ ਇਤਿਹਾਸਕ ਵਸਤੂ ਰੱਖ ਕੇ ਪੂਜਾ ਦੇ ਲਾਲਚ ਅਧੀਨ ਅੰਧ-ਵਿਸ਼ਵਾਸੀ ਸ਼ਰਧਾਲੂਆਂ ਦੀ ਭੀੜ ਇਕੱਠੀ ਕੀਤੀ ਜਾਂਦੀ ਹੈ। ਭਾਵੇਂ, ਉਸ ਤਰੀਕੇ ਕਿਸੇ ਮਜ਼ਹਬ ਦੇ ਮੁੱਢਲੇ ਅਸੂਲਾਂ ਦੀ ਉਲੰਘਣਾ ਵੀ ਕਿਉਂ ਨਾ ਹੁੰਦੀ ਹੋਵੇ।

ਤਵਾਰੀਖ਼ ਵਿਚ ਐਸਾ ਵੀ ਜ਼ਿਕਰ ਹੈ ਕਿ ਸੋਮਨਾਥ ਮੰਦਰ ਦੇ ਉਸ ਚਾਤਰ ਪੰਡੇ ਨੇ ਚੜ੍ਹਾਵੇ ਨਾਲ ਸੋਨਾ, ਹੀਰੇ, ਮੋਤੀ ਤੇ ਨੀਲਮ ਆਦਿ ਖ਼ਰੀਦ ਕੇ ਮੰਦਰ ਦੀ ਮੁੱਖ ਸ਼ਿਵ ਮੂਰਤੀ ਤੋਂ ਇਲਾਵਾ ਹੋਰ ਕਈ ਮੂਰਤੀਆਂ ਅਤੇ ਮੰਦਰ ਦੇ ਖੋਖਲੇ ਥੰਮ੍ਹਾਂ ਵਿਚ ਭਰ ਲਏ ਸਨ। ਪੰਡਿਆਂ ਦਾ ਇਹ ਫ਼ਰੇਬ ਸਾਰੇ ਦੇਸ਼ ਦੇ ਉਜਾੜੇ ਦਾ ਕਾਰਨ ਬਣਿਆ। ਤਦੋਂ ਤੋਂ ਹੀ ਇਹ ਕਹਾਵਤ ਬਣੀ ਹੈ "ਆਪ ਡੁਬੇਂਦੇ ਬ੍ਰਾਹਮਣਾਂ, ਜਜਮਾਨ ਭੀ ਡੋਬੇ," ਕਿਉਂਕਿ ਗ਼ਜ਼ਨਵੀ ਨੇ ਜਦੋਂ ਇਹ ਮੂਰਤਾਂ ਭੰਨੀਆਂ ਤੇ ਮੰਦਰ ਤੋੜਿਆ ਤਾਂ ਉਸ ਨੂੰ ਲੁੱਟ ਦੇ ਰੂਪ ਵਿਚ ਕਰੋੜਾਂ ਦਾ ਮਾਲ ਹੱਥ ਲੱਗਾ। ਇਸ ਲਾਲਚੀ ਸਵਾਦ ਦੇ ਮਾਰੇ ਗ਼ਜ਼ਨਵੀ ਨੇ 30 ਸਾਲਾਂ ਵਿਚ ਲਗਾਤਾਰ 17 ਹਮਲੇ ਕੀਤੇ ਅਤੇ ਸਾਰੇ ਦੇਸ਼ ਨੂੰ ਲੁੱਟ-ਪੁੱਟ ਕੇ ਉਜਾੜ ਛੱਡਿਆ। ਮੰਦਰ ਤੇ ਮੂਰਤੀਆਂ ਭੰਨ ਭੰਨ ਕੇ ਮਣਾਂ-ਮੂੰਹੀਂ ਸੋਨਾ, ਚਾਂਦੀ ਤੇ ਹੀਰੇ ਜਵਾਹਰਾਤ ਆਪਣੇ ਦੇਸ਼ ਲੈ ਗਿਆ।

ਮਥਰਾ ਸ਼ਹਿਰ, ਜਿਥੇ 22 ਕੋਹ ਵਿਚ ਮੰਦਰ ਨਾਲ ਮੰਦਰ ਜੁੜੇ ਹੋਏ ਸਨ, ਦੇ ਇਕ ਬੜੇ ਮੰਦਰ ਦਾ ਹਾਲ ਮਹਿਮੂਦ ਸ਼ਾਹ ਆਪ ਹੀ ਲਿਖਦਾ ਹੈ ਕਿ ਜੇਕਰ ਅੱਸੀ

ਕਰੋੜ ਮੋਹਰ ਖ਼ਰਚ ਕਰੀਏ ਤੇ ਪੰਜ ਸੌ ਕਾਰੀਗਰ ਸੌ ਬਰਸ ਲੱਗਾ ਰਹੇ ਤਾਂ ਵੀ ਅਜਿਹਾ ਮੰਦਰ ਬਣਨਾ ਮੁਸ਼ਕਲ ਹੈ। ਫਿਰ, ਓਸੇ ਦਾ ਮੀਰ ਮੁਨਸ਼ੀ ਸ਼ਾਹ ਅਨਾਇਤ ਆਪਣੀ ਤਾਰੀਖ਼ ਵਿਚ ਲਿਖਦਾ ਹੈ ਕਿ ਉਸ ਮੰਦਰ ਦੀ ਸੁੰਦਰਤਾਈ ਕਹੀ ਨਹੀਂ ਜਾ ਸਕਦੀ। ਦੁਨੀਆ ਵਿਚ ਐਸਾ ਮੰਦਰ ਨਾ ਹੈ, ਨਾ ਹੋਵੇਗਾ। ਮਹਿਮੂਦ ਸ਼ਾਹ ਨੂੰ ਹੀਰੇ ਪੰਨੇ, ਮੋਤੀ, ਮੂੰਗਾ, ਚੂਨੀ, ਲਾਲ, ਫੀਰੋਜ਼ੇ ਤੇ ਸੋਨੇ ਚਾਂਦੀ ਦੀ ਖਾਣ ਇਕ ਸੋਮਨਾਥ ਦਾ ਮੰਦਰ ਤੇ ਦੂਜਾ (ਇਹ ਮਥਰਾ ਵਾਲਾ) ਕੇਸ਼ਵ ਜੀ ਦਾ ਮੰਦਰ, ਏਹ ਦੋ ਐਸੇ ਹੱਥ ਆਏ ਜੋ ਫ਼ੌਜ ਸਮੇਤ ਦੌਲਤ ਨਾਲ ਰੱਜ ਕੇ ਬੈਠ ਗਿਆ।

ਇਸ ਪ੍ਰਕਾਰ ਵੱਖ-ਵੱਖ ਅਰਬੀ ਲੁਟੇਰਿਆਂ ਦੀ ਲੁੱਟ ਕਾਰਨ ਮਿਡਲ ਈਸਟ ਦੇਸ਼ ਤਾਂ ਅਮੀਰ ਹੋ ਗਏ, ਪਰ ਸੋਨੇ ਦੀ ਚਿੜੀ ਕਹੇ ਜਾਣ ਵਾਲਾ ਦੇਸ਼ ਮਿੱਟੀ ਵਿਚ ਮਿਲ ਗਿਆ, ਜਿਹੜਾ ਹੁਣ ਤਕ ਗ਼ਰੀਬੀ ਨਾਲ ਘੋਲ ਕਰ ਰਿਹਾ ਹੈ। ਦੇਸ਼ ਦੇ ਨੌਜੁਆਨ ਉਥੇ ਮਜ਼ਦੂਰੀ (labour) ਕਰਨ ਲਈ ਮਜਬੂਰ ਹੋ ਰਹੇ ਹਨ। ਸਮਕਾਲੀ ਇਤਿਹਾਸਕਾਰ ਫ਼ਰਿਸ਼ਤਾ ਤੇ ਇਤਾਲਵੀ ਲਿਖਦੇ ਹਨ ਕਿ ਉਸ ਵੇਲੇ ਗ਼ਜ਼ਨੀ ਸ਼ਹਿਰ ਹਿੰਦੂਆਂ ਦੀ ਨਗਰੀ ਜਾਪਦਾ ਸੀ ਅਤੇ ਉਥੇ ਕੈਦੀਆਂ ਦੇ ਰੂਪ ਵਿੱਚ ਗ਼ੁਲਾਮ ਬਣੇ ਹਿੰਦੂਆਂ ਨੂੰ ਕੋਈ ਦੋ ਰੁਪੈ ਵਿਚ ਵੀ ਖ਼ਰੀਦਣ ਨੂੰ ਤਿਆਰ ਨਹੀਂ ਸੀ ਹੁੰਦਾ।

"ਜੈਸਾ ਸੇਵੈ ਤੈਸੋ ਹੋਇ॥"[21] ਦੇ ਗੁਰਮਤੀ ਤੇ ਮਨੋਵਿਗਿਆਨਕ ਸਿਧਾਂਤ ਮੁਤਾਬਿਕ ਬੁੱਤਾਂ ਨੂੰ ਪੂਜਣ ਵਾਲੇ ਭਾਰਤ ਵਾਸੀ ਕਿਵੇਂ ਮਿੱਟੀ ਦੇ ਬੁੱਤ ਬਣ ਕੇ ਰਹਿ ਗਏ ਸਨ। ਉਨ੍ਹਾਂ ਅੰਦਰਲੀ ਅਣਖ ਤੇ ਗ਼ੈਰਤ ਕਿਥੋਂ ਤਕ ਮਰ ਚੁੱਕੀ ਸੀ। ਉਹ ਕਿਸ ਹੱਦ ਤਕ ਲਾਲਚੀ ਤੇ ਕਾਇਰ ਬਣ ਚੁੱਕੇ ਸਨ। ਇਨ੍ਹਾਂ ਮਾਨਸਿਕ ਕਮਜ਼ੋਰੀਆਂ ਦਾ ਹੈਰਾਨੀਜਨਕ ਪ੍ਰਮਾਣ ਤਾਂ ਸਭ ਤੋਂ ਵੱਡਾ ਇਹੀ ਹੈ ਕਿ ਮਹਿਮੂਦ ਨੇ ਪੈਸਾ ਵੀ ਇਥੋਂ ਲੁੱਟਿਆ, ਲੁੱਟ-ਮਾਰ ਲਈ ਸੈਨਾ ਵੀ ਇਥੋਂ ਹੀ ਭਰਤੀ ਕੀਤੀ ਅਤੇ ਆਪਣਾ ਸੈਨਾਪਤੀ ਵੀ ਇਥੋਂ ਦੇ ਭੇਤੀ 'ਤਿਲਕ' ਨਾਮੀ ਹਿੰਦੂ ਨੂੰ ਹੀ ਬਣਾਇਆ। ਅਜ਼ਾਦ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਨੇ ਆਪਣੀ ਪ੍ਰਸਿੱਧ ਪੁਸਤਕ *The Discovery of India* ਵਿਚ ਲਿਖਿਆ ਹੈ :

> "Mahmud enrolled an army in India and placed it under one of his noted generals, Tilk by name, who was an Indian, and a Hindu." *(p. 247)*

*ਤਵਾਰੀਖ਼ ਤਾਜੁਲ ਮੁਆਸਰ* ਵਿਚ ਲਿਖਿਆ ਹੈ ਕਿ ਸੰਨ 1263 ਬਿਕ੍ਰਮੀ (1206 ਈ:) ਨੂੰ ਕੁਤਬੁੱਦੀਨ ਐਬਕ ਨੇ ਜਦੋਂ ਰਾਜੇ ਬੰਸ ਪਾਲ ਨੂੰ ਮਾਰ ਕੇ ਮੇਰਠ ਨੂੰ ਜਿੱਤਿਆ ਤਾਂ 700 ਦਿਵਾਲੇ (ਮੰਦਰ) ਤੋੜ ਕੇ ਮਸੀਤਾਂ ਬਣਾਈਆਂ। ਤਿੰਨ ਹਜ਼ਾਰ ਕਾਫ਼ਰ (ਹਿੰਦੂ) ਕਤਲ ਕਰ ਕੇ ਉਨ੍ਹਾਂ ਦੇ ਲਹੂ ਨਾਲ ਮੂਰਤਾਂ ਨਵ੍ਹਾਈਆਂ ਤੇ ਚੂਨਾ ਕਰ ਕੇ ਮਸੀਤਾਂ ਨੂੰ ਲਾਈਆਂ। ਦਿੱਲੀ ਵਿਚ 27 ਹਿੰਦੂ ਤੇ ਜੈਨੀ ਮੰਦਰ ਢਾਹੇ ਅਤੇ ਉਨ੍ਹਾਂ ਦਾ ਸਾਮਾਨ ਕੁਤਬ-ਮੀਨਾਰ ਦੀ ਉਸਾਰੀ ਲਈ ਵਰਤਿਆ। *ਤਾਰੀਖ਼ ਅਲਾਈ*

---

21. ਗਉੜੀ ਮ: ੧, ਪੰਨਾ 223.

ਵਿਚ ਲਿਖਿਆ ਹੈ ਕਿ ਜਦ ਅਲਾਉਦੀਨ ਸਿਕੰਦਰ ਨੇ ਸੰਨ 1369 (1426 ਬਿਕ੍ਰਮੀ) ਨੂੰ ਪੁਰਾਣੀ ਦਿੱਲੀ ਵਿਚ ਨਵਾਂ ਕਿਲ੍ਹਾ ਬਣਾਇਆ ਤਾਂ ਗਿਆਰਾਂ ਹਜ਼ਾਰ (11000) ਮੰਦਰ ਤੁੜਾ ਕੇ ਉਨ੍ਹਾਂ ਦੀਆਂ ਮੂਰਤਾਂ, ਪੱਥਰਾਂ ਤੇ ਇੱਟਾਂ ਨਾਲ ਚਿਣਵਾਇਆ। ਅਸਲ ਵਿਚ ਇਸ ਕਿਲ੍ਹੇ ਨੇ ਹੀ ਸਹਿਜੇ ਸਹਿਜੇ 'ਲਾਲ ਕਿਲ੍ਹੇ' ਦਾ ਅਜੋਕਾ ਰੂਪ ਧਾਰਿਆ।

ਸੰਨ 1989 ਵਿਚ ਲੇਖਕ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੱਦੇ 'ਤੇ ਹੋਲੇ-ਮਹੱਲੇ ਦੇ ਵਿਸ਼ੇਸ਼ ਦੀਵਾਨ ਸਮੇਂ ਗੁਰਦੁਆਰਾ ਮੋਤੀ ਬਾਗ਼, ਦਿੱਲੀ ਵਿਖੇ ਕਥਾ ਕਰਨ ਲਈ ਪਹੁੰਚਿਆ। ਉਥੋਂ ਦੇ ਵਿਦਵਾਨ ਸਟੇਜ ਸਕੱਤਰ ਪ੍ਰੋ: ਜੋਗਿੰਦਰ ਸਿੰਘ ਨੇ ਆਪਣੀ ਗੱਲਬਾਤ ਵਿਚ ਜ਼ਿਕਰ ਕੀਤਾ ਸੀ ਕਿ ਪਿਛਲੇ ਸਾਲ (1988) ਵਿਚ ਕੁਤਬ-ਮੀਨਾਰ ਦੀ ਮੁਰੰਮਤ ਕਰਨ ਵਾਲੇ Archeological Survey of India ਦੇ ਕਾਰੀਗਰਾਂ ਨੇ ਇਕ ਉਖੜੀ ਹੋਈ ਸਿੱਲ ਨੂੰ ਦੁਬਾਰਾ ਠੀਕ ਢੰਗ ਨਾਲ ਲਗਾਉਣ ਲਈ ਜਦੋਂ ਉਤਾਰਿਆ ਤਾਂ ਉਨ੍ਹਾਂ ਦੇਖਿਆ ਸੀ ਕਿ ਸਿੱਲ ਦੇ ਪਿਛਲੇ ਪਾਸੇ ਇਕ ਹਿੰਦੂ ਦੇਵੀ ਦੀ ਮੂਰਤੀ ਉਕਰੀ ਹੋਈ ਹੈ।

ਨੌਵੀਂ ਸਦੀ ਦੇ ਮੁੱਢਲੇ ਦੌਰ ਵਿਚ ਆਦਿ ਸ਼ੰਕਰਾਚਾਰੀਆ ਦੀ ਅਗਵਾਈ ਵਿਚ ਬ੍ਰਾਹਮਣਾਂ ਦੇ ਲੋਟੂ ਟੋਲੇ ਨੇ ਹਿੰਦੁਸਤਾਨ ਵਿੱਚੋਂ ਬੁੱਧ ਮਤ ਦੀਆਂ ਜੜ੍ਹਾਂ ਉਖੇੜਨ ਲਈ ਬੋਧੀ ਮੱਠਾਂ, ਮੰਦਰਾਂ ਤੇ ਬੁੱਤਾਂ ਨੂੰ ਤੋੜ-ਭੰਨ ਕੇ ਬਾਅਦ ਦੇ ਮੁਸਲਮਾਨ ਪੱਛਮੀ ਹਮਲਾਵਰਾਂ ਲਈ ਉਪਰੋਕਤ ਨਿਰਦਈ ਕਾਰਵਾਈਆਂ ਕਰਨ ਦਾ ਰਾਹ ਤਾਂ ਭਾਵੇਂ ਮੂਰਤੀ-ਪੂਜਕ ਬ੍ਰਾਹਮਣਾਂ ਨੇ ਆਪ ਹੀ ਖੋਲ੍ਹਿਆ ਸੀ, ਜਿਸ ਦਾ ਫਲ ਪੂਰੇ ਦੇਸ਼ ਦੀ ਤਬਾਹੀ ਦੇ ਰੂਪ ਵਿਚ ਸਾਰਿਆਂ ਨੂੰ ਭੁਗਤਣਾ ਪਿਆ। ਮਜ਼ਹਬੀ ਜਨੂੰਨ ਵਿਚ ਅੰਨ੍ਹੇ ਇਨ੍ਹਾਂ ਸਾਰੇ ਜ਼ਾਲਮਾਂ ਨੂੰ, ਪੱਥਰ ਦੇ ਜੜ੍ਹ ਬੁੱਤਾਂ ਜਾਂ ਵਿਚਾਰੀਆਂ ਮੂਰਤੀਆਂ ਨੇ ਤਾਂ ਕੀ ਰੋਕਣਾ ਸੀ, ਉਨ੍ਹਾਂ ਲਈ ਤਾਂ ਮੰਦਰਾਂ ਦੀਆਂ ਦੀਵਾਰਾਂ ਤੇ ਮੂਰਤੀਆਂ ਦੀ ਕਲਾ-ਕ੍ਰਿਤੀ ਅਤੇ ਇਨ੍ਹਾਂ ਪਿੱਛੇ ਲੁਕੀ ਭਾਵਨਾ ਦੀ ਕੋਈ ਝਲਕ ਵੀ ਰੁਕਾਵਟ ਨਾ ਬਣ ਸਕੀ।

ਇਸ ਪ੍ਰਕਾਰ ਦੇ ਸਾਰੇ ਦੌਰ ਵਿਚ ਭਾਰਤੀ ਸ਼ਿਲਪ ਕਲਾ ਦੀ ਜੋ ਤਬਾਹੀ ਹੋਈ, ਗੁਰੂ ਨਾਨਕ ਸਾਹਿਬ ਜੀ ਵਾਲੀ ਸੋਚ, ਸੂਝ ਅਤੇ ਮਾਨਵ ਹਮਦਰਦੀ ਭਰਿਆ ਹਿਰਦਾ ਰੱਖਣ ਵਾਲੇ ਸਿਆਣਿਆਂ ਲਈ ਉਹ ਵੀ ਕੋਈ ਘੱਟ ਦੁਖਦਾਈ ਨਹੀਂ ਸੀ। ਇਹੀ ਕਾਰਨ ਹੈ ਕਿ ਵੀਹਵੀਂ ਸਦੀ ਦੇ ਸੁੰਦਰਤਾ, ਰਾਗ ਤੇ ਚਿੱਤਰਕਲਾ ਦੇ ਕਦਰਦਾਨ ਗੁਰਸਿੱਖ ਕਵੀ ਭਾਈ ਵੀਰ ਸਿੰਘ ਜੀ ਨੇ ਜਦੋਂ ਕਸ਼ਮੀਰ ਅਤੇ ਅਵੰਤੀ ਪੁਰ (ਉਜੈਨ) ਦੇ ਪ੍ਰਸਿੱਧ ਮੰਦਰਾਂ ਦੇ ਖੰਡਰਾਂ ਵਿਚ ਮੂਰਤੀਆਂ ਨੂੰ ਟੁੱਟਿਆਂ ਤੇ ਕਲਾ ਨੂੰ ਬਰਬਾਦ ਹੋਇਆ ਤੱਕਿਆ, ਤਾਂ ਭਾਵੇਂ ਉਹ ਗੁਰੂ ਨਾਨਕ ਵਿਚਾਰਧਾਰਾ ਦੇ ਅਨੁਆਈ ਹੋਣ ਨਾਤੇ ਮੂਰਤੀ-ਪੂਜਕ ਨਹੀਂ ਸਨ, ਪਰ ਕਿਉਂਕਿ ਉਸ ਦਾ ਗੁਰੂ, ਬਾਬਾ ਫ਼ਰੀਦ ਦੇ ਸ਼ਬਦਾਂ ਵਿਚ ਇਹ ਵੀ ਆਖਦਾ ਹੈ ਕਿ ਸਾਰੇ ਜੀਵਾਂ ਦੇ ਮਨ ਮੋਤੀ ਹਨ, ਕਿਸੇ ਨੂੰ ਵੀ ਦੁਖਾਣਾ ਉੱਕਾ ਹੀ ਚੰਗਾ ਨਹੀਂ। ਜੇ ਤੈਨੂੰ ਪਿਆਰੇ ਪ੍ਰਭੂ ਦੇ ਮਿਲਣ ਦੀ ਤਾਂਘ ਹੈ, ਤਾਂ ਕਿਸੇ ਦਾ ਦਿਲ ਨਾ ਢਾਹ :

**ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ॥**
**ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ॥**

*(ਸਲੋਕ ਫਰੀਦ ਜੀ, ਪੰਨਾ 1384)*

ਸੋ, ਭਾਈ ਵੀਰ ਸਿੰਘ ਜੀ ਦੁਖਿਤ ਭਰੇ ਜਜ਼ਬੇ ਸਹਿਤ ਹਉਕਾ ਭਰ ਕੇ ਬੋਲੇ ਕਿ ਬੁੱਤ ਪੂਜਾ ਰੋਕਣ ਦੇ ਬਹਾਨੇ ਬੁੱਤ ਤੋੜੇ, ਬੁੱਤ ਤਾਂ ਫੇਰ ਵੀ ਬਣ ਗਏ, ਪਰ ਉਹ ਹੁਨਰ (ਕਲਾ) ਨਾ ਪਰਤਿਆ :

*ਪਥਰ ਤੋੜੇਂ ? ਦਿਲ ਪਏ ਟੁੱਟਦੇ, ਦਿਲ ਕਾਬਾ ਰਾਬਾਣੇ।*
*ਲਾਏਂ ਹਥੌੜਾ ਸਾਨੂੰ ? ਪਰ ਤਕ ਸੱਟ ਪਏ ਰੱਬ ਘਰ ਨੂੰ।*

*('ਮੰਦਰ ਮਾਰਤੰਡ ਦੇ ਖੰਡਰ', ਮਟਕ ਹੁਲਾਰੇ)*

*ਬੁੱਤ ਪੂਜਾ ? 'ਬੁੱਤ' ਫੇਰ ਹੋ ਪਏ, ਹੁਨਰ ਨਾ ਪਰਤਯਾ ਹਾਇ !*
*ਮਰ ਮਰ ਕੇ 'ਬੁੱਤ' ਫੇਰ ਉਗਮ ਪਏ, 'ਗੁਣ' ਨੂੰ ਕੌਣ ਜੀਵਾਏ।*

*('ਅਵੰਤੀ ਪੁਰੇ ਦੇ ਖੰਡਰ', ਮਟਕ ਹੁਲਾਰੇ)*

'ਅਕਾਲ ਮੂਰਤਿ' ਦੇ ਚੱਲਦੇ ਪ੍ਰਕਰਣ ਵਿਚ ਐਸੀਆਂ ਇਤਿਹਾਸਕ ਤੇ ਸਾਹਿਤਕ ਮਿਸਾਲਾਂ ਦੇਣ ਦਾ ਸਾਡਾ ਮਨੋਰਥ ਕੇਵਲ ਇਤਨਾ ਹੀ ਹੈ ਕਿ ਸਪੱਸ਼ਟ ਹੋ ਜਾਵੇ ਕਿ ਸਰਬ-ਵਿਆਪਕ ਰੱਬੀ-ਹਸਤੀ ਤੋਂ ਇਲਾਵਾ ਦੁਨਿਆਵੀ ਤਲ ਉੱਪਰ ਐਸੀ ਕੋਈ ਮੂਰਤੀ (Idol, Statue), ਮੂਰਤ (Picture, Form, Portrait) ਜਾਂ ਗੁਰੂ, ਪੀਰ, ਪੈਗ਼ੰਬਰ, ਔਲੀਏ ਤੇ ਅਵਤਾਰ ਦੀ ਸ਼ਖ਼ਸੀ ਸੂਰਤ (Personal Figure) ਨਹੀਂ, ਜਿਹੜੀ ਕਾਲ ਦੀ ਲਪੇਟ ਵਿਚ ਨਾ ਆਉਂਦੀ ਹੋਵੇ। ਜਿਸ ਦੀ ਸਰੀਰਕ ਬਣਤਰ ਟੁੱਟਦੀ, ਭੱਜਦੀ ਤੇ ਬਿਨਸਦੀ ਨਾ ਹੋਵੇ, ਜਿਹੜੀ 'ਅਕਾਲ ਮੂਰਤਿ' ਹੋਵੇ। ਤਦੇ ਹੀ ਤਾਂ ਮਨੁੱਖੀ ਸਰੀਰ ਦੀ ਗੱਲ ਕਰਦਿਆਂ ਗੁਰੂ ਨਾਨਕ ਸਾਹਿਬ ਜੀ ਨੇ ਆਖਿਆ ਹੈ ਕਿ ਹੇ ਮੇਰੇ ਸਰੀਰ ! ਮੈਂ ਤੇਰੇ ਵਰਗੇ ਇਉਂ ਰੁਲਦੇ ਵੇਖੇ ਹਨ ਜਿਵੇਂ ਧਰਤੀ ਉੱਤੇ ਸੁਆਹ "ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ॥"[22] ਅਤੇ, ਭਗਤ ਕਬੀਰ ਸਾਹਿਬ ਜੀ ਨੇ ਆਖਿਆ ਹੈ ਕਿ "ਜਿਵੇਂ ਮਿੱਟੀ ਇਕੱਠੀ ਕਰ ਕੇ ਇਕ ਨਗਰੀ ਵਸਾਈ ਜਾਂਦੀ ਹੈ, ਤਿਵੇਂ ਹੀ ਪੰਜ ਤੱਤ ਇਕੱਠੇ ਕਰ ਕੇ ਪਰਮਾਤਮਾ ਨੇ ਇਹ ਸਰੀਰ ਰਚਿਆ ਹੈ। ਵੇਖਣ ਨੂੰ ਚਾਰ ਦਿਨ ਸੋਹਣਾ ਲੱਗਦਾ ਹੈ, ਪਰ ਆਖ਼ਰ ਜਿਸ ਮਿੱਟੀ ਤੋਂ ਬਣਿਆ ਹੈ, ਉਸ ਮਿੱਟੀ ਵਿਚ ਹੀ ਰਲ ਜਾਂਦਾ ਹੈ" :

**ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ॥**
**ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ॥**

*(ਸਲੋਕ ਕਬੀਰ ਜੀ, ਪੰਨਾ 1374)*

ਇਹੀ ਕਾਰਨ ਹੈ ਕਿ ਗੁਰਸਿੱਖੀ ਮੰਡਲ ਵਿਚ ਗਿਆਨ-ਗੁਰੂ ਦੇ ਸਿਧਾਂਤ ਨੂੰ ਹੀ ਮਹੱਤਵ ਦਿੱਤਾ ਗਿਆ ਹੈ। ਸਮਕਾਲੀ ਅਨਮਤੀਆਂ ਦੀ ਦੇਹਧਾਰੀ ਗੁਰੂ-ਪਰੰਪਰਾ ਦੇ ਉਲਟ ਗੁਰ-ਉਪਦੇਸ਼ ਸਰੂਪ ਗੁਰਬਾਣੀ ਅਥਵਾ ਗੁਰ-ਸ਼ਬਦ ਨੂੰ ਹੀ ਗੁਰਿਆਈ

22. ਗਉੜੀ ਚੇਤੀ ਮ: ੧, ਪੰਨਾ 154.

ਦੀ ਵਡਿਆਈ ਬਖ਼ਸ਼ੀ ਗਈ ਹੈ। ਇਥੋਂ ਤਕ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵਿਚ ਵੀ ਗੁਰਬਾਣੀ ਵਿਚਲੇ ਗੁਰਮਤਿ ਗਿਆਨ ਨੂੰ ਹੀ ਗੁਰੂ ਮੰਨਿਆ ਗਿਆ ਹੈ। ਗੁਰੂ ਨਾਨਕ ਸਾਹਿਬ ਅਤੇ ਉਨ੍ਹਾਂ ਦੇ ਜੋਤਿ-ਸਰੂਪ ਬਾਕੀ ਗੁਰੂ ਸਾਹਿਬਾਨ ਵਾਰ-ਵਾਰ ਇਹੀ ਆਖਦੇ ਰਹੇ ਹਨ, ਕਿ ਗੁਰ-ਉਪਦੇਸ਼ ਮੰਨਣ ਨਾਲ ਹੀ ਸੇਵਕ-ਸਿੱਖ ਦਾ ਨਿਸਤਾਰਾ ਹੁੰਦਾ ਹੈ। ਸਤਿਗੁਰੂ ਜੀ ਦੇ ਬਚਨ ਹੀ ਜ਼ਿੰਦਗੀ ਦਾ ਸਹੀ ਮਾਰਗ ਹਨ, ਜਿਨ੍ਹਾਂ ਦੀ ਬਦੌਲਤ ਸੇਵਕ-ਸਿੱਖ ਅੱਠੇ ਪਹਿਰ ਨਿਰੰਕਾਰ ਦੀ ਯਾਦ ਵਿਚ ਲੀਨ ਰਹਿਣ ਲੱਗਦਾ ਹੈ। ਸਤਿਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਦ੍ਰਿੜ੍ਹ ਕਰਨ ਨਾਲ ਹੀ ਮੁਕਤੀ ਹੁੰਦੀ ਹੈ, ਕੇਵਲ ਸਤਿਗੁਰੂ ਨੂੰ ਦੇਖਣ ਨਾਲ ਨਹੀਂ। ਜਿਵੇਂ, ਗੁਰਵਾਕ ਹਨ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥**

*(ਨਟ ਮ: 4, ਪੰਨਾ 982)*

[*ਅਰਥ :* (ਹੇ ਭਾਈ! ਗੁਰੂ ਦੀ) ਬਾਣੀ (ਸਿੱਖ ਦਾ) ਗੁਰੂ ਹੈ, ਗੁਰੂ ਬਾਣੀ ਵਿਚ ਮੌਜੂਦ ਹੈ। (ਗੁਰੂ ਦੀ) ਬਾਣੀ ਵਿਚ ਆਤਮਿਕ ਜੀਵਨ ਦੇਣ ਵਾਲਾ ਨਾਮ-ਜਲ (ਹੈ, ਜਿਸ ਨੂੰ ਸਿੱਖ ਹਰ ਵੇਲੇ ਆਪਣੇ ਹਿਰਦੇ ਵਿਚ) ਸਾਂਭ ਰੱਖਦਾ ਹੈ। ਗੁਰੂ ਬਾਣੀ ਉਚਾਰਦਾ ਹੈ, (ਗੁਰੂ ਦਾ) ਸੇਵਕ ਉਸ ਬਾਣੀ ਉੱਤੇ ਸ਼ਰਧਾ ਧਾਰਦਾ ਹੈ। ਗੁਰੂ ਉਸ ਸਿੱਖ ਨੂੰ ਯਕੀਨੀ ਤੌਰ 'ਤੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ।]

**ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ ॥**
**ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥**

*(ਕਾਨੜਾ ਮ: 4, ਪੰਨਾ 1309)*

[*ਅਰਥ :* ਹੇ ਭਾਈ! (ਜਿਸ ਮਨੁੱਖ ਦਾ ਮਨ ਗੁਰੂ ਦੀ ਮਤਿ ਲੈ ਕੇ ਸੁਆਦ ਨਾਲ ਹਰਿ-ਗੁਣ ਗਾਣ ਲੱਗ ਪੈਂਦਾ ਹੈ, ਉਹ ਮਨੁੱਖ) ਖਲੇ-ਖਲੋਤਿਆਂ, ਬੈਠਦਿਆਂ, ਉੱਠਦਿਆਂ, ਰਸਤੇ ਵਿਚ (ਤੁਰਦਿਆਂ, ਹਰ ਵੇਲੇ ਪਰਮਾਤਮਾ ਦਾ ਨਾਮ) ਜਪਦਾ ਰਹਿੰਦਾ ਹੈ। (ਉਹ ਮਨੁੱਖ ਸਦਾ) ਗੁਰੂ ਦੇ ਬਚਨਾਂ ਵਿਚ (ਮਗਨ ਰਹਿੰਦਾ) ਹੈ, ਗੁਰੂ ਦਾ ਉਪਦੇਸ਼ (ਉਸ ਨੂੰ ਵਿਕਾਰਾਂ ਤੋਂ) ਖ਼ਲਾਸੀ ਦਾ ਸਿੱਧਾ ਰਸਤਾ ਦੱਸਦਾ ਰਹਿੰਦਾ ਹੈ। (ਕਿਉਂਕਿ, ਉਹਦੀ ਦ੍ਰਿਸ਼ਟੀ ਵਿਚ ਸਤਿਗੁਰੂ ਦੇ ਬਚਨ ਰੂਪ ਬਾਣੀ ਅਤੇ ਸਤਿਗੁਰੂ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ।)]

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥**
**ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥**

*(ਵਾਰ ਵਡਹੰਸ, ਮ: 3, ਪੰਨਾ 594)*

[*ਅਰਥ :* ਜਿਤਨਾ ਇਹ ਸਾਰਾ ਸੰਸਾਰ ਹੈ (ਇਸ ਵਿਚ) ਹਰੇਕ ਜੀਵ ਸਤਿਗੁਰੂ ਦੇ ਦਰਸ਼ਨ ਕਰਦਾ ਹੈ (ਪਰ) ਨਿਰਾ ਦਰਸ਼ਨ ਕੀਤਿਆਂ ਮੁਕਤੀ ਨਹੀਂ ਮਿਲਦੀ, ਜਦ ਤਾਈਂ ਜੀਵ ਸਤਿਗੁਰੂ ਦੇ ਸ਼ਬਦ ਵਿਚ ਵਿਚਾਰ ਨਹੀਂ ਕਰਦਾ, (ਕਿਉਂਕਿ ਵਿਚਾਰ ਕਰਨ ਤੋਂ ਬਿਨਾਂ) ਅਹੰਕਾਰ (-ਰੂਪ ਮਨ ਦੀ) ਮੈਲ ਨਹੀਂ ਉਤਰਦੀ ਤੇ ਨਾਮ ਵਿਚ ਪਿਆਰ ਨਹੀਂ ਬਣਦਾ।]

ਕਿਉਂਕਿ, ਸਤਿਗੁਰੂ ਦੀ ਸਿਫ਼ਤਿ ਕਰਦਿਆਂ ਗੁਰੂ ਰਾਮਦਾਸ ਜੀ ਆਖਦੇ ਹਨ "ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥ ਓਹੁ ਅਬਿਨਾਸੀ ਪੁਰਖੁ ਹੈ ਸਭ

ਮਹਿ ਰਹਿਆ ਸਮਾਇ॥"[23] ਅਤੇ ਗੁਰੂ ਨਾਨਕ ਵਰੋਸਾਏ ਭੱਟ-ਜਨ ਆਖਦੇ ਹਨ: "ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ॥"[24] ਜਿਸ ਦੇ ਅਰਥ ਹਨ: ਹੇ ਗੁਰੂ! ਬ੍ਰਹਮਾ ਤੇ ਰੁਦ੍ਰ (ਸ਼ਿਵ) ਆਦਿਕ (ਤੈਨੂੰ) ਸੇਂਵਦੇ ਹਨ, ਤੂੰ ਕਾਲ ਦਾ ਭੀ ਕਾਲ ਹੈਂ, (ਤੂੰ) ਮਾਇਆ ਤੋਂ ਰਹਿਤ (ਹਰੀ) ਹੈਂ, (ਸਭ ਲੋਕ ਤੈਥੋਂ) ਮੰਗਦੇ ਹਨ। ਸਪੱਸ਼ਟ ਹੈ ਕਿ ਗੁਰੂ ਤਾਂ ਉਸ ਅਕਾਲ-ਪੁਰਖ ਦਾ ਰੂਪ ਹੈ, ਜਿਹੜਾ ਅਬਿਨਾਸ਼ੀ ਹੋਣ ਕਰਕੇ ਸਦਾ ਰਹਿਣ ਵਾਲਾ ਤੇ ਸਰਬ-ਵਿਆਪਕ ਹੈ। ਜਿਹੜਾ ਕਾਲ ਦਾ ਵੀ ਕਾਲ (ਅੰਤ) ਕਰਨ ਦੀ ਸਮਰੱਥਾ ਰੱਖਦਾ ਹੈ। ਜਿਸ ਨੂੰ ਗੁਰਬਾਣੀ ਵਿਚ 'ਅਕਾਲ ਮੂਰਤਿ' ਗੁਰਦੇਵਾ ਕਹਿ ਕੇ ਯਾਦ ਕੀਤਾ ਗਿਆ ਹੈ। ਜਿਵੇਂ, ਗੁਰਵਾਕ ਹੈ:

**ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ॥**
**ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ॥**

*(ਸੋਰਠਿ ਮ: ੫, ਪੰਨਾ 614)*

ਪਰ, ਇਸ ਤਰ੍ਹਾਂ ਦੀਆਂ ਸਿਫ਼ਤਾਂ ਨਾ ਤਾਂ ਕਿਸੇ ਵਿਅਕਤੀਗਤ ਹਸਤੀ ਵਿਚ ਹੋ ਸਕਦੀਆਂ ਹਨ ਅਤੇ ਨਾ ਹੀ ਕਿਸੇ ਗ੍ਰੰਥ ਵਿਚ, ਕਿਉਂਕਿ ਗ੍ਰੰਥ ਵੀ ਸੰਸਾਰ ਦੀਆਂ ਹੋਰ ਵਸਤੂਆਂ ਅਤੇ ਜੀਅ-ਜੰਤਾਂ ਦੇ ਸਰੀਰਾਂ ਵਾਂਗ ਸਮਾਂ (ਕਾਲ) ਪਾ ਕੇ ਬਿਰਧ ਹੋ ਜਾਂਦੇ ਹਨ। ਅੱਗ ਜਲਾ ਦਿੰਦੀ ਹੈ। ਪਾਣੀ ਗਾਲ ਦਿੰਦਾ ਹੈ। ਬਰਸਾਤੀ ਦਿਨਾਂ ਵਿਚ ਆਏ ਦਰਿਆਵਾਂ ਦੇ ਹੜ੍ਹਾਂ (flood), ਸਮੁੰਦਰੀ ਤੂਫ਼ਾਨਾਂ (cyclones) ਅਤੇ ਬਿਜਲੀ ਦੇ ਸ਼ਾਟ ਕਾਰਨ ਲੱਗੀ ਅੱਗ ਸਮੇਂ ਅਜਿਹੀਆਂ ਮੰਦਭਾਗੀ ਘਟਨਾਵਾਂ ਘਟਦੀਆਂ ਹੀ ਰਹਿੰਦੀਆਂ ਹਨ। ਅਸੀਂ ਇਹ ਵੀ ਦੇਖਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰਬਾਣੀ ਦੀਆਂ ਹੋਰ ਪੋਥੀਆਂ ਦੇ ਸਤਿਕਾਰ ਨੂੰ ਮੁੱਖ ਰੱਖਦਿਆਂ ਪੰਜਾਬ ਵਿਚ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਿਰਧ ਸਰੂਪਾਂ ਦੇ ਸਸਕਾਰ ਦਾ ਯੋਗ ਪ੍ਰਬੰਧ ਕੀਤਾ ਗਿਆ ਹੈ, ਜਿਥੇ ਨਿਸਚਿਤ ਐਤਵਾਰ ਬਿਰਧ ਸਰੂਪਾਂ ਨੂੰ ਅਦਬੀ ਮਰਿਆਦਾ ਨਾਲ ਅਗਨੀ ਦੇ ਹਵਾਲੇ ਕੀਤਾ ਜਾਂਦਾ ਹੈ ਅਤੇ ਉਨ੍ਹਾਂ ਦੀ ਰਾਖ (ashes) ਨਾਲ ਵਗਦੇ ਬਿਆਸ ਦਰਿਆ ਦੇ ਸਪੁਰਦ ਕਰ ਦਿੱਤੀ ਜਾਂਦੀ ਹੈ।

ਜੂਨ 2004 ਦੇ *ਗੁਰਦੁਆਰਾ ਗਜ਼ਟ* ਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸਕੱਤਰ ਸ: ਮਨਜੀਤ ਸਿੰਘ ਕਲਕੱਤਾ ਨੇ ਸਮੂਹ ਗੁਰਦੁਆਰਾ ਸਾਹਿਬਾਨ ਦੇ ਗ੍ਰੰਥੀ ਸਿੰਘਾਂ ਅਤੇ ਕਮੇਟੀਆਂ ਨੂੰ ਇਕ ਵਿਸ਼ੇਸ਼ ਅਪੀਲ ਕੀਤੀ ਸੀ ਕਿ "ਅਕਸਰ ਦੇਖਿਆ ਜਾਂਦਾ ਹੈ ਕਿ ਕਈ ਵਾਰ ਲਾਪਰਵਾਹੀ ਜਾਂ ਮਾਮੂਲੀ ਗ਼ਲਤੀ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਅਗਨ ਭੇਟ ਹੋਣ ਦੀ ਦੁਖਦਾਈ ਘਟਨਾ ਵਾਪਰ ਜਾਂਦੀ ਹੈ, ਜਿਸ ਨਾਲ ਸਿੱਖ ਹਿਰਦੇ ਵਲੂੰਧਰੇ ਜਾਂਦੇ ਹਨ।" ਉਨ੍ਹਾਂ ਇਹ ਵੀ ਕਿਹਾ ਕਿ "ਸ਼ਰਧਾ ਵੱਸ ਜਦ ਪਾਲਕੀ ਸਾਹਿਬ ਜਾਂ ਸੁੱਖਆਸਨ ਸਥਾਨ ਪਲੰਘ ਸਾਹਿਬ ਨਾਲ ਬਿਜਲੀ ਦੇ ਬਲਬ ਜਾਂ ਪੱਖੇ ਲਗਾ ਦਿੰਦੇ ਹਨ, ਜੋ ਰਾਤ ਨੂੰ ਚੱਲਦੇ ਰਹਿੰਦੇ ਹਨ ਜਾਂ

---

23. ਸੂਹੀ ਮ: ੪, ਪੰਨਾ 759.
24. ਸਵਈਏ ਮਹਲੇ ਚਉਥੇ ਕੇ, ਪੰਨਾ 1404.

ਗਰਮੀ ਦੇ ਮੌਸਮ ਵਿਚ ਕਦੀ ਤਾਪਮਾਨ ਵਧ ਜਾਣ ਤੇ ਹਨੇਰੀਆਂ ਆਦਿ ਦੌਰਾਨ ਬਿਜਲੀ ਦੇ ਸ਼ਾਟ ਸਰਕਟ ਕਾਰਨ ਗੁਰਦੁਆਰਾ ਸਾਹਿਬ ਦੇ ਅੰਦਰ ਅੱਗ ਲਗਣ ਦੀ ਘਟਨਾ ਵਾਪਰ ਜਾਂਦੀ ਹੈ, ਜਿਸ ਨਾਲ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋ ਜਾਂਦੀ ਹੈ। ਅਜਿਹੀਆਂ ਘਟਨਾਵਾਂ ਰੋਕਣ ਲਈ ਜ਼ਰੂਰੀ ਹੈ ਕਿ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਸਿੰਘ ਤੇ ਦੂਸਰਾ ਸਟਾਫ਼ ਅਤੇ ਪ੍ਰਬੰਧਕ ਕਮੇਟੀਆਂ ਦੇ ਮੈਂਬਰ ਸਾਹਿਬਾਨ ਆਪਣੀ ਨਿਜੀ ਦਿਲਚਸਪੀ ਨਾਲ ਸੇਵਾ ਸੰਭਾਲ ਵੱਲ ਧਿਆਨ ਦੇਣ।"

ਇਤਿਹਾਸ ਗਵਾਹ ਹੈ ਕਿ ਵਿਸ਼ਵ ਭਰ ਦੀਆਂ ਕੌਮੀ ਲੜਾਈਆਂ ਵਿਚ ਮਜ਼੍ਹਬੀ ਸਥਾਨਾਂ ਦੇ ਨਾਲ ਨਾਲ ਮਜ਼੍ਹਬੀ ਗ੍ਰੰਥ ਅਤੇ ਹੋਰ ਕੌਮੀ ਸਾਹਿਤ ਵੀ ਜਲਾਇਆ ਜਾਂਦਾ ਰਿਹਾ ਹੈ। ਜਿਵੇਂ, ਸੰਨ 300 ਈ: ਵਿਚ ਯਹੂਦੀਆਂ ਤੇ ਈਸਾਈਆਂ ਦੀ ਲੜਾਈ ਕਾਰਨ ਸਕੰਦਰੀਆ (ਯੂਨਾਨ) ਵਿਚਲਾ ਗ੍ਰੀਕ ਫ਼ਿਲਾਸਫ਼ੀ ਦਾ ਵਿਸ਼ਵ ਪ੍ਰਸਿੱਧ ਪੁਸਤਕਾਲਾ (Library) ਅੱਗ ਦੀ ਭੇਟ ਚੜ੍ਹ ਗਿਆ, ਕਿਉਂਕਿ ਉਸ ਵੇਲੇ ਉਹ ਯਹੂਦੀਆਂ ਦਾ ਅੱਡਾ ਬਣ ਚੁੱਕਾ ਸੀ।

ਅਜੇ ਕੋਈ ਬਹੁਤਾ ਸਮਾਂ ਨਹੀਂ ਹੋਇਆ, ਭਾਰਤ ਦੀ ਹਿੰਦੂਤਵੀ ਹਕੂਮਤ ਨੇ ਸੰਨ 1984 ਵਿਚ ਜਦੋਂ 'ਬਲਿਊ ਸਟਾਰ ਅਪ੍ਰੇਸ਼ਨ' ਦੇ ਨਾਮ ਹੇਠ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਉੱਪਰ ਫ਼ੌਜੀ ਹਮਲਾ ਕੀਤਾ ਸੀ, ਤਾਂ ਮਜ਼੍ਹਬੀ ਨਫ਼ਰਤ ਅਤੇ ਤਬਾਹੀ ਦੇ ਇਸ ਦੌਰ ਵਿਚ ਉਨ੍ਹਾਂ ਵੀ ਪਹਿਲਾਂ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਨੂੰ ਲੁੱਟਿਆ ਅਤੇ ਫਿਰ 7 ਜੂਨ ਨੂੰ ਜਾਣ-ਬੁੱਝ ਕੇ ਅੱਗ ਲਾ ਕੇ ਸਾੜਿਆ। ਸਿੱਖ ਕੌਮ ਦੀ ਇਸ ਕੇਂਦਰੀ ਲਾਇਬ੍ਰੇਰੀ ਵਿਖੇ ਹਜ਼ਾਰਾਂ ਦੀ ਗਿਣਤੀ ਵਿਚ ਦੁਰਲੱਭ ਪ੍ਰਾਚੀਨ ਹੱਥ ਲਿਖਤਾਂ ਸਨ, ਜਿਨ੍ਹਾਂ ਵਿਚ ਗੁਰੂ ਸਾਹਿਬਾਨ ਦੇ ਹੱਥੀਂ ਲਿਖੇ ਬੇਨਜ਼ੀਰ ਹੁਕਮਨਾਮੇ ਅਤੇ ਪੋਥੀਆਂ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੈਂਕੜੇ ਹੀ ਹੱਥ ਲਿਖਤੀ ਪਾਵਨ ਸਰੂਪ ਸਨ।

ਲਾਇਬ੍ਰੇਰੀ ਲਈ 'ਲੁੱਟਿਆ' ਲਫ਼ਜ਼ ਇਸ ਲਈ ਵਰਤਿਆ ਹੈ, ਕਿਉਂਕਿ ਉਹ ਗੁਰਬਾਣੀ, ਗੁਰ-ਇਤਿਹਾਸ ਅਤੇ ਸਿੱਖ ਇਤਿਹਾਸ ਦੀਆਂ ਪੁਸਤਕਾਂ ਦੇ ਰੂਪ ਵਿਚ ਇਕ ਬਹੁਤ ਵੱਡਾ ਕੌਮੀ ਖ਼ਜ਼ਾਨਾ ਸੀ। 9 ਜੁਲਾਈ 1984 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਕ੍ਰਿਪਾਲ ਸਿੰਘ ਜੀ ਨੇ ਜਦੋਂ ਕੇਂਦਰੀ ਮੰਤਰੀ ਬੂਟਾ ਸਿੰਘ ਨਾਲ ਲਾਇਬ੍ਰੇਰੀ ਨੂੰ ਫ਼ੌਜ ਵਲੋਂ ਜਾਣ-ਬੁੱਝ ਕੇ ਸਾੜਨ ਪ੍ਰਤਿ ਰੋਸ ਪ੍ਰਗਟ ਕੀਤਾ ਤਾਂ ਉਸ ਨੇ ਉੱਤਰ ਵਿਚ ਜਥੇਦਾਰ ਜੀ ਨੂੰ ਦੱਸਿਆ ਸੀ ਕਿ ਫ਼ੌਜ ਲਾਇਬ੍ਰੇਰੀ ਦੇ ਸਾਰੇ ਰਿਕਾਰਡਾਂ ਅਤੇ ਕਿਤਾਬਾਂ ਦੇ 125 ਬੰਡਲ ਅੰਮ੍ਰਿਤਸਰ ਛਾਉਣੀ ਵਿਚ ਲੈ ਗਈ ਹੈ।

ਜਥੇਦਾਰ ਜੀ ਨੇ ਇਸ ਤੱਥ ਦੀ ਪੁਸ਼ਟੀ, ਸ਼੍ਰੋਮਣੀ ਕਮੇਟੀ ਦੇ ਉਨ੍ਹਾਂ ਕਰਮਚਾਰੀਆਂ ਪਾਸੋਂ ਵੀ ਕੀਤੀ ਸੀ, ਜਿਹੜੇ ਕਿ ਉਸ ਵੇਲੇ ਛਾਉਣੀ ਵਿਖੇ ਫ਼ੌਜੀ ਹਿਰਾਸਤ ਵਿਚ ਸਨ। ਇਸ ਤੋਂ ਇਲਾਵਾ ਉਨ੍ਹਾਂ ਨੇ ਇਹ ਸਚਾਈ ਦਸੰਬਰ 1988 ਵਿਚ ਸ੍ਰੀ ਅੰਮ੍ਰਿਤਸਰ ਵਿਖੇ ਇਕ ਮੁਲਾਕਾਤ ਦਰਮਿਆਨ ਲੇਖਕ ਨਾਲ ਸਾਂਝੀ ਕੀਤੀ ਸੀ ਅਤੇ *ਅੱਖੀਂ ਡਿੱਠਾ ਸਾਕਾ ਨੀਲਾ ਤਾਰਾ* ਪੁਸਤਕ ਵਿਚ ਲਿਖ ਵੀ ਦਿੱਤੀ ਹੈ, ਪਰੰਤੂ ਦੁੱਖ ਦੀ ਗੱਲ ਹੈ

ਕਿ ਸ਼੍ਰੋਮਣੀ ਕਮੇਟੀ ਵਲੋਂ ਭਾਰਤ ਸਰਕਾਰ ਨੂੰ ਵਾਰ ਵਾਰ ਲਿਖਿਆ ਗਿਆ ਹੈ ਅਤੇ ਹੁਣ ਤਕ ਦੇ ਪ੍ਰਧਾਨ ਮੰਤਰੀ ਪੁਸਤਕਾਂ ਵਾਪਸ ਕਰਾਉਣ ਦੇ ਵਾਅਦੇ ਵੀ ਕਰਦੇ ਰਹੇ ਹਨ, ਪਰ ਅਜੇ ਤਕ ਉਨ੍ਹਾਂ ਪ੍ਰਾਚੀਨ ਪੋਥੀਆਂ ਦੇ ਖ਼ਜ਼ਾਨੇ ਦੀ ਕੋਈ ਉੱਘ-ਸੁੱਘ ਨਹੀਂ ਨਿਕਲੀ।

ਇਸ ਲਈ 'ਅਕਾਲ ਮੂਰਤਿ' ਦੇ ਉਪਾਸ਼ਕਾਂ ਲਈ ਇਥੇ ਸੁਆਲ ਖੜਾ ਹੋ ਜਾਂਦਾ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਜੁਗੋ ਜੁਗ ਅਟੱਲ ਸਤਿਗੁਰੂ ਕਿਵੇਂ ਹੋਏ ? ਕਿਉਂਕਿ, ਜੁਗੋ ਜੁਗ ਅਟੱਲ ਤਾਂ ਓਹੀ ਹਸਤੀ ਮੰਨੀ ਜਾ ਸਕਦੀ ਹੈ, ਜਿਹੜੀ ਅਕਾਲ ਮੂਰਤਿ ਹੋਵੇ। ਜਿਸ ਦੇ ਸਰੂਪ ਵਿਚ ਕਾਲ ਦੇ ਪ੍ਰਭਾਵ ਨਾਲ ਕੋਈ ਪਰਿਵਰਤਨ ਨਾ ਹੁੰਦਾ ਹੋਵੇ। ਜਿਸ ਉੱਪਰ ਕਾਲ ਦਾ ਕਿਸੇ ਵੀ ਰੂਪ ਵਿਚ ਕੋਈ ਅਸਰ ਨਾ ਹੁੰਦਾ ਹੋਵੇ। ਆਓ ! ਹੁਣ ਅਸੀਂ ਇਸ ਅਹਿਮ ਸੁਆਲ ਦਾ ਜਵਾਬ ਵੀ ਗੁਰਬਾਣੀ ਵਿੱਚੋਂ ਹੀ ਭਾਲਦੇ ਹਾਂ। ਕਹਿੰਦੇ ਹਨ ਕਿ ਇਕ ਸਮੇਂ ਪੂਜਣ ਮਾਤਾ ਭਾਨੀ ਜੀ ਨੇ ਆਪਣੇ ਬੇਟੇ ਗੁਰੂ ਅਰਜਨ ਸਾਹਿਬ ਜੀ ਨਾਲ ਗੱਲਬਾਤ ਕਰਦਿਆਂ ਜਗਿਆਸੂ ਬ੍ਰਿਤੀ ਨਾਲ ਦੋ ਬੜੇ ਅਹਿਮ ਅਤੇ ਸੰਸਾਗ੍ਰਸਤ ਸੁਆਲ ਪੁੱਛੇ। ਸ਼ਾਇਦ ਉਹ ਚਾਹੁੰਦੇ ਸਨ ਕਿ ਗੁਰਸਿੱਖ ਸੰਗਤਾਂ ਅੰਦਰ ਗੁਰਮਤੀ ਸਿਧਾਂਤਾਂ ਪ੍ਰਤਿ ਦ੍ਰਿੜ੍ਹਤਾ ਹੋਰ ਪਕੇਰੀ ਹੋਵੇ।

ਸੁਆਲ ਸਨ : "ਬੇਟਾ ! ਇਹ ਦੱਸੋ ਕਿ ਪ੍ਰਭੂ ਪ੍ਰਾਪਤੀ ਲਈ ਗੁਰੂ ਦੀ ਚਰਨ-ਸ਼ਰਨ ਪੈ ਕੇ ਸੇਵਾ-ਭਗਤੀ ਕਰਨ ਵਾਲੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਵਲੋਂ ਦਰਸਾਈ, ਸਮਝਾਈ ਤੇ ਦ੍ਰਿੜ੍ਹ ਕਰਵਾਈ ਗਈ ਜੀਵਨ-ਜੁਗਤਿ ਤੋਂ ਇਲਾਵਾ ਕੋਈ ਹੋਰ ਢੰਗ ਤਰੀਕਾ ਵੀ ਹੋ ਸਕਦਾ ਹੈ ? ਕੀ ਸਮਾਂ ਪਾ ਕੇ ਰੱਬੀ-ਥਾਟ (ਕੁਦਰਤੀ ਬਣਤਰ) ਵਿਚ ਕਾਇਮ ਕੀਤੀ ਗਈ ਗੁਰਮੁਖਤਾਈ ਵਾਲੀ ਇਹ ਗੁਰਮਤੀ ਜੀਵਨ-ਜੁਗਤਿ ਕਿਤੇ ਬਦਲ ਵੀ ਸਕਦੀ ਹੈ ?"

ਉੱਤਰ ਵਿਚ ਗੁਰਦੇਵ ਜੀ ਨੇ ਜੋ ਸ਼ਬਦ ਉਚਾਰਨ ਕੀਤਾ ਹੈ, ਉਸ ਵਿਚਲੇ "ਪਾਇਓ ਨ ਜਾਈ ਕਹੀ ਭਾਂਤਿ ਰੇ" ਅਤੇ "ਇਕਿ ਸਾਧ ਬਚਨ ਅਟਲਾਧਾ" ਦੇ ਬਚਨਾਂ ਵਿਚ, ਜਿਥੇ, ਉਪਰੋਕਤ ਸੁਆਲਾਂ ਦੇ ਉੱਤਰ ਛੁਪੇ ਹੋਏ ਹਨ, ਉਥੇ "ਚਾਰਿ ਬਿਨਾਸੀ ਖਟਹਿ ਬਿਨਾਸੀ, ਇਕਿ ਸਾਧ ਬਚਨ ਨਿਹਚਲਾਧਾ॥" ਦਾ ਅਟੱਲ ਬਚਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੁਗੋ-ਜੁੱਗ ਅਟੱਲਤਾ ਦੇ ਪੱਖ ਨੂੰ ਵੀ ਭਲੀ ਭਾਂਤ ਪ੍ਰਗਟ ਕਰਦਾ ਹੈ, ਕਿਉਂਕਿ ਸਤਿਗੁਰੂ ਜੀ ਨੇ ਇਸ ਪੰਕਤੀ ਵਿਚ ਬਹੁਤ ਹੀ ਸਰਲ ਤੇ ਸਾਫ਼ ਲਫ਼ਜ਼ਾਂ ਵਿਚ ਆਖਿਆ ਹੈ ਕਿ ਚਾਰ ਵੇਦ, ਛੇ ਸ਼ਾਸਤ੍ਰ ਆਦਿਕ ਧਰਮ ਪੁਸਤਕ ਤਾਂ ਕਈ ਬਣੇ ਤੇ ਕਈ ਮਿਟੇ, ਪਰ ਸਾਧ (ਗੁਰੂ) ਦਾ ਬਚਨ ਸਦਾ ਅਟੱਲ ਰਹਿੰਦਾ ਹੈ, ਭਾਵ, ਕਾਲ ਦਾ ਪ੍ਰਭਾਵ ਦ੍ਰਿਸ਼ਟਮਾਨ ਜਗਤ ਦੀਆਂ ਬਾਕੀ ਵਸਤੂਆਂ ਵਾਂਗ ਗੁਰਵਾਕਾਂ ਵਿਚ ਪ੍ਰਗਟਾਏ ਗੁਰਮਤੀ ਸਿਧਾਂਤਾਂ ਨੂੰ ਕਮਜ਼ੋਰ ਕਰਕੇ ਮੇਟਣ ਤੋਂ ਅਸਮਰੱਥ ਹੁੰਦਾ ਹੈ। ਉਹ ਸੰਪੂਰਨ ਗੁਰ-ਸ਼ਬਦ ਅਰਥਾਂ ਸਮੇਤ ਇਸ ਪ੍ਰਕਾਰ ਹੈ :

**ਮਾਈ, ਸਤਿ ਸਤਿ ਸਤਿ ਹਰਿ, ਸਤਿ ਸਤਿ ਸਤਿ ਸਾਧਾ॥**
**ਬਚਨੁ ਗੁਰੂ ਜੋ ਪੂਰੈ ਕਹਿਓ, ਮੈ ਛੀਕਿ ਗਾਂਠਰੀ ਬਾਧਾ॥੧॥ਰਹਾਉ॥**

[*ਅਰਥ :* ਹੇ ਮਾਂ! ਪਰਮਾਤਮਾ ਸਦਾ ਹੀ ਕਾਇਮ ਰਹਿਣ ਵਾਲਾ ਹੈ, ਪਰਮਾਤਮਾ ਦੇ ਸੰਤ ਜਨ ਭੀ ਅਟੱਲ ਆਤਮਿਕ ਜੀਵਨ ਵਾਲੇ ਹਨ। ਇਹ ਜਿਹੜਾ ਬਚਨ (ਮੈਨੂੰ) ਪੂਰੇ ਗੁਰੂ ਨੇ ਦੱਸਿਆ ਹੈ, ਮੈਂ ਇਸ ਨੂੰ ਘੁੱਟ ਕੇ ਆਪਣੇ ਪੱਲੇ ਬੰਨ੍ਹ ਲਿਆ ਹੈ।੧।ਰਹਾਉ।]

**ਨਿਸਿ ਬਾਸੁਰ ਨਖਿਅਤ੍ਰ ਬਿਨਾਸੀ, ਰਵਿ ਸਸੀਅਰ ਬੇਨਾਧਾ॥**
**ਗਿਰਿ ਬਸੁਧਾ ਜਲ ਪਵਨ ਜਾਇਗੋ, ਇਕਿ ਸਾਧ ਬਚਨ ਅਟਲਾਧਾ॥੧॥**

[*ਅਰਥ :* ਹੇ ਮਾਂ! ਰਾਤ, ਦਿਨ, ਤਾਰੇ, ਸੂਰਜ, ਚੰਦ੍ਰਮਾ—ਇਹ ਸਾਰੇ ਨਾਸਵੰਤ ਹਨ। ਪਹਾੜ, ਧਰਤੀ, ਪਾਣੀ, ਹਵਾ—ਹਰੇਕ ਚੀਜ਼ ਨਾਸ ਹੋ ਜਾਇਗੀ। ਸਿਰਫ਼ ਗੁਰੂ ਦੇ ਬਚਨ ਹੀ ਕਦੇ ਟਲ ਨਹੀਂ ਸਕਦੇ।੧।]

**ਅੰਡ ਬਿਨਾਸੀ ਜੇਰ ਬਿਨਾਸੀ, ਉਤਭੁਜ ਸੇਤ ਬਿਨਾਧਾ॥**
**ਚਾਰਿ ਬਿਨਾਸੀ ਖਟਹਿ ਬਿਨਾਸੀ, ਇਕਿ ਸਾਧ ਬਚਨ ਨਿਹਚਲਾਧਾ॥੨॥**

[*ਅਰਥ :* ਹੇ ਮਾਂ! ਅੰਡਿਆਂ ਤੋਂ, ਜਿਓਰ ਤੋਂ, ਧਰਤੀ ਤੋਂ, ਮੁੜ੍ਹਕੇ ਤੋਂ ਪੈਦਾ ਹੋਣ ਵਾਲੇ ਸਭ ਜੀਵ ਨਾਸਵੰਤ ਹਨ। ਚਾਰ ਵੇਦ, ਛੇ ਸ਼ਾਸਤ੍ਰ—ਇਹ ਭੀ ਨਾਸਵੰਤ ਹਨ। ਸਿਰਫ਼ ਗੁਰੂ ਦੇ ਬਚਨ ਹੀ ਸਦਾ ਕਾਇਮ ਰਹਿਣ ਵਾਲੇ ਹਨ। ਧਰਮ ਪੁਸਤਕ ਤਾਂ ਕਈ ਬਣੇ ਤੇ ਕਈ ਮਿਟੇ, ਪਰ ਸਾਧ (ਗੁਰੂ) ਦਾ ਬਚਨ ਸਦਾ ਅਟੱਲ ਰਹਿੰਦਾ ਹੈ।੨।]

**ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥**
**ਦ੍ਰਿਸਟਿਮਾਨ ਹੈ ਸਗਲ ਬਿਨਾਸੀ, ਇਕਿ ਸਾਧ ਬਚਨ ਆਗਾਧਾ॥੩॥**

[*ਅਰਥ :* ਹੇ ਮਾਂ! (ਮਾਇਆ ਦੇ ਤਿੰਨ ਗੁਣ) ਰਾਜਸ ਤਾਮਸ ਸਾਤਕ ਨਾਸਵੰਤ ਹਨ। ਜੋ ਕੁਝ (ਇਹ ਜਗਤ) ਦਿੱਸ ਰਿਹਾ ਹੈ ਸਾਰਾ ਨਾਸਵੰਤ ਹੈ। ਸਿਰਫ਼ ਗੁਰੂ ਦੇ ਬਚਨ ਹੀ ਐਸੇ ਹਨ ਜੋ ਅਟੱਲ ਹਨ (ਭਾਵ, ਆਤਮਿਕ ਜੀਵਨ ਵਾਸਤੇ ਜੋ ਮਰਿਆਦਾ ਗੁਰੂ ਨੇ ਦੱਸੀ ਹੈ ਉਹ ਕਦੇ ਭੀ ਕਿਤੇ ਭੀ ਬਦਲ ਨਹੀਂ ਸਕਦੀ)।੩।]

**ਆਪੇ ਆਪਿ ਆਪ ਹੀ ਆਪੇ, ਸਭੁ ਆਪਨ ਖੇਲੁ ਦਿਖਾਧਾ॥**
**ਪਾਇਓ ਨ ਜਾਈ ਕਹੀ ਭਾਂਤਿ ਰੇ, ਪ੍ਰਭੁ ਨਾਨਕ ਗੁਰ ਮਿਲਿ ਲਾਧਾ॥੪॥**

*(ਸਾਰਗ ਮ: ੫, ਪੰਨਾ 1204)*

[*ਅਰਥ :* ਹੇ ਨਾਨਕ! (ਆਖ—) ਹੇ ਭਾਈ! ਜਿਹੜਾ ਪਰਮਾਤਮਾ (ਆਪਣੇ ਵਰਗਾ) ਆਪ ਹੀ ਆਪ ਹੈ, ਜਿਸ ਨੇ ਇਹ ਸਾਰਾ ਆਪਣਾ ਜਗਤ-ਤਮਾਸ਼ਾ ਵਿਖਾਇਆ ਹੋਇਆ ਹੈ, ਉਹ ਹੋਰ ਕਿਸੇ ਭੀ ਤਰੀਕੇ ਨਾਲ ਨਹੀਂ ਮਿਲ ਸਕਦਾ। ਉਹ ਪ੍ਰਭੂ ਗੁਰੂ ਨੂੰ ਮਿਲ ਕੇ (ਹੀ) ਲੱਭ ਸਕੀਦਾ ਹੈ।੪।੬।]

ਸੋ, ਇਸ ਲਈ ਸਪੱਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੁਗੋ-ਜੁੱਗ ਅਟੱਲਤਾ ਆਕਾਰੀ-ਸਰੂਪ ਕਰਕੇ ਨਹੀਂ, ਸਗੋਂ, ਉਸ ਵਿਚਲੇ ਗੁਰ-ਸ਼ਬਦਾਂ ਦੁਆਰਾ ਪ੍ਰਗਟਾਏ ਸਰਬ-ਕਾਲੀ, ਸਰਬ-ਦੇਸ਼ੀ ਅਤੇ ਸਰਬ-ਸਾਂਝੇ ਨਿਰੰਕਾਰੀ-ਸਿਧਾਂਤਾਂ ਕਰਕੇ ਹੈ, ਜਿਹੜੇ 'ਅਟਲਾਧਾ' (Unchangeable), 'ਨਿਹਚਲਾਧਾ' (Immovable) ਅਤੇ 'ਅਗਾਧਾ' (Unknowable) ਹਨ। ਅਸੀਂ ਇਹ ਸੱਚ ਅੱਖੀਂ ਦੇਖ ਰਹੇ ਹਾਂ ਅਤੇ ਕੰਨੀਂ ਸੁਣ ਵੀ ਰਹੇ ਹਾਂ ਕਿ ਅਜੋਕੇ ਯੁਗ ਦੇ ਵਿਗਿਆਨੀ ਜਦੋਂ ਹੁਣ ਕਥਿਤ ਧਰਮ ਗ੍ਰੰਥਾਂ ਦੀਆਂ ਖ਼ਿਆਲੀ ਮਨੌਤਾਂ ਦੀ ਖਿੱਲੀ ਉਡਾ ਰਹੇ ਹਨ, ਤਦੋਂ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵਿਚਾਰਧਾਰਕ ਸਚਾਈਆਂ ਹੋਰ ਵੀ ਉਘੜਵੇਂ ਰੂਪ ਵਿਚ ਪ੍ਰਗਟ ਹੋ ਰਹੀਆਂ ਹਨ। ਹਕੀਕਤ ਤਾਂ ਇਹ ਹੈ ਕਿ ਜਿਉਂ ਜਿਉਂ ਸਾਇੰਸ ਦਾ ਵਿਕਾਸ ਹੋ ਰਿਹਾ ਹੈ,

ਤਿਉਂ ਤਿਉਂ ਗੁਰਬਾਣੀ ਦੀਆਂ "ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥"[25], "ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ ॥"[26], "ਸਸਿ ਘਰਿ ਸੂਰੁ ਵਸੈ, ਮਿਟੈ ਅੰਧਿਆਰਾ ॥"[27], "ਅਰਬਦ ਨਰਬਦ ਧੁੰਧੂਕਾਰਾ ॥"[28], "ਪਰਮਾਣੋ ਪਰਜੰਤ ਆਕਾਸਹ, ਦੀਪ ਲੋਅ ਸਿਖੰਡਣਹ ॥"[29] ਆਦਿਕ ਰਹੱਸਮਈ ਤੁਕਾਂ ਦੇ ਅਰਥ ਅਤੇ ਇਨ੍ਹਾਂ ਦੇ ਵਿਗਿਆਨਕ ਦ੍ਰਿਸ਼ਟੀਕੋਣ ਸੰਸਾਰ ਦੀ ਸਮਝ ਗੋਚਰੇ ਹੋ ਰਹੇ ਹਨ।

ਇਹੀ ਕਾਰਨ ਹੈ ਕਿ ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਵੀ.ਪੀ. ਸਿੰਘ ਨੇ ਨਵੰਬਰ 2004 ਵਿਚ ਇਕ ਇੰਟਰਵਿਊ ਵਿਖੇ ਧਰਮ ਗ੍ਰੰਥਾਂ ਦੀ ਗੱਲ ਕਰਦਿਆਂ ਆਖਿਆ ਸੀ ਕਿ :

> "ਗੁਰਬਾਣੀ ਵਿਗਿਆਨ ਦੀ ਕਸਵੱਟੀ 'ਤੇ ਖਰੀ ਉਤਰਦੀ ਹੈ। ਅੱਜ ਦਾ ਜੋ ਸਾਇੰਸ ਦਾ ਯੁੱਗ ਦੱਸ ਰਿਹਾ ਹੈ, ਗੁਰੂ ਨਾਨਕ ਸਾਹਿਬ ਨੇ 500 ਸਾਲ ਪਹਿਲਾਂ ਗੁਰਬਾਣੀ ਵਿਚ ਦੱਸ ਦਿੱਤਾ ਸੀ। ਬ੍ਰਹਿਮੰਡ ਵਿਚ ਲੱਖਾਂ ਧਰਤੀਆਂ, ਆਕਾਸ਼, ਪਾਤਾਲ ਹਨ। ਗੁਰਬਾਣੀ ਵਿਚ ਇਸ ਗੱਲ ਦਾ ਵੀ ਜ਼ਿਕਰ ਹੈ ਕਿ ਚੰਦਰਮਾ ਦੀ ਆਪਣੀ ਰੌਸ਼ਨੀ ਨਹੀਂ; ਚੰਦ, ਸੂਰਜ ਤੋਂ ਆਪਣੀ ਰੌਸ਼ਨੀ ਲੈ ਕੇ ਚਮਕਦਾ ਹੈ।"
>
> *('ਪੰਜਾਬੀ ਟ੍ਰਿਬਿਊਨ', 1 ਦਸੰਬਰ 2004)*

*ਤਵਾਰੀਖ਼ ਗੁਰੂ ਖ਼ਾਲਸਾ* ਵਿਚ ਜ਼ਿਕਰ ਹੈ ਕਿ 28 ਹਾੜ ਸੰਮਤ 1568 ਬਿਕ੍ਰਮੀ ਮੁਤਾਬਿਕ 1511 ਈ: ਨੂੰ 'ਅਕਾਲ ਮੂਰਤਿ' ਦੇ ਪ੍ਰਚਾਰਕ ਗੁਰੂ ਨਾਨਕ ਸਾਹਿਬ, ਰਾਜਾ ਭਰਥਰੀ (ਜੋਗੀ) ਅਤੇ ਰਾਜਾ ਬਿਕ੍ਰਮਾਜੀਤ ਦੀ ਨਗਰੀ ਉਜੈਨ ਵਿਖੇ ਮਹਾਂਕਾਲ ਦੇ ਮੰਦਰ ਪਹੁੰਚੇ। ਸਤਿਗੁਰੂ ਜੀ ਨੇ ਨੋਟ ਕੀਤਾ ਕਿ ਸ਼ਰਧਾਲੂ ਲੋਕ ਸ਼ਿਵਲਿੰਗ ਅਤੇ ਮਹਾਂਕਾਲ (ਸ਼ਿਵ ਦਾ ਭੈਰਵ ਤੇ ਖ਼ੌਫ਼ਨਾਕ ਰੂਪ) ਦੀ ਬਿਨਸਨਹਾਰ ਤੇ ਡਰਾਉਣੀ ਮੂਰਤੀ (ਜੀਹਦੇ ਇਕ ਹੱਥ ਵਿਚ ਡਮਰੂ, ਇਕ ਹੱਥ ਵਿਚ ਗਦਾ, ਇਕ ਹੱਥ ਵਿਚ ਚਮਕਦੀ ਤਲਵਾਰ ਤੇ ਇਕ ਹੱਥ ਵਿਚ ਲਹੂ ਦਾ ਕਾਸਾ ਅਤੇ ਮੂੰਹ ਵਿੱਚੋਂ ਬਾਹਰ ਨਿਕਲੀਆਂ ਦਾੜ੍ਹਾਂ, ਲਾਲ ਜੀਭ ਤੇ ਗਲ ਵਿਚ ਲਹੂ ਚੋਂਦੇ ਮਨੁੱਖੀ ਸਿਰਾਂ ਦੀ ਮਾਲਾ ਹੈ) ਨੂੰ ਹੀ ਕਾਲ ਰਹਿਤ ਤੇ ਸਰਬਕਲਾ ਸਮਰੱਥ ਰੱਬ ਮੰਨ ਕੇ ਕਾਲ ਦੀ ਮਾਰ ਤੋਂ ਬਚਣ ਲਈ ਤਰਲੇ ਮਾਰ ਰਹੇ ਹਨ। ਉਨ੍ਹਾਂ ਨੇ ਸੰਧਿਆ ਵੇਲੇ ਦੀ ਆਰਤੀ ਸਮੇਂ ਸੁਣਿਆ ਕਿ ਉਹ ਮਹਾਂਕਾਲ ਦੀ ਇਸ ਜੜ੍ਹ ਮੂਰਤੀ ਲਈ ਹੀ ਆਦਿ, ਅਕਾਲ, ਅਜੋਨਿ, ਨਿਰਭੈ, ਨਿਰਬਿਕਾਰ ਤੇ ਨਿਰਲੰਭ ਆਦਿਕ ਦੈਵੀ ਵਿਸ਼ੇਸ਼ਣ ਵਰਤ ਰਹੇ ਹਨ।

ਮੂਰਤੀਆਂ ਦੇ ਰੂਪ ਵਿਚ ਮਹਾਂਕਾਲ ਦਾ ਜਿਹੜਾ ਭੈਰਵੀ ਰੂਪ ਪ੍ਰਗਟ ਕੀਤਾ ਗਿਆ ਹੈ, ਉਹ ਬਚਿੱਤਰ ਨਾਟਕ ਵਿਚ 'ਸ੍ਰੀ ਕਾਲ ਜੀ ਕੀ ਉਸਤਤਿ' ਦੇ ਸਿਰਲੇਖ ਹੇਠ ਸ਼ਬਦਾਂ ਵਿਚ ਇਉਂ ਚਿਤਰਿਆ ਗਿਆ ਹੈ :

---

25. ਜਪੁ ਜੀ, ਪੰਨਾ 5.
26. ਵਾਰ ਆਸਾ ਮ: ੧, ਪੰਨਾ 472.
27. ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 943.
28. ਮਾਰੂ ਮ: ੧, ਪੰਨਾ 1035.
29. ਮਹਲਾ ੫ ਗਾਥਾ, ਪੰਨਾ 1360.

**ਡਮਾਡੱਮ ਡਉਰੂ, ਸਿਤਾ ਸੇਤ ਛਤ੍ਰੰ ॥**
**ਹਾਹਾ ਹੂਹੂ ਹਾਸੰ, ਝਮਾਝੱਮ ਅਤ੍ਰੰ ॥...੧੯॥**
**ਸਿਰੰ ਮਾਲ ਰਾਜੰ ॥ ਲਖੇ ਰੁਦ੍ਰ ਲਾਜੰ ॥...੨੨॥**
**ਚਮੱਕਹਿ ਕ੍ਰਿਪਾਣੰ ॥ ਅਭੂਤੰ ਭਯਾਣੰ ॥...੩੧॥**
**ਚਤੁਰ ਬਾਂਹ ਚਾਰੰ ॥ ਨਿਜੂਟੰ ਸੁਧਾਰੰ ॥**
**ਗਦਾ ਪਾਸ ਸੋਹੰ ॥ ਜਮੰ ਮਾਨ ਮੋਹਿੰ ॥੩੨॥**
**ਸੁਭੰ ਜੀਭ ਜੁਆਲੰ ॥ ਸੁ ਦਾੜ੍ਹਾ ਕਰਾਲੰ ॥**
**ਬਜੀ ਬੰਬ ਸੰਖੰ ॥ ਉਠੇ ਨਾਦ ਬੰਖੰ ॥੩੩॥**

[*ਅਰਥ :* ਮਹਾਂਕਾਲ ਦੇ ਹੱਥ ਦਾ ਡਉਰੂ ਡੰਮ ਡੰਮ (ਵੱਜਦਾ ਹੈ) ਅਤੇ (ਸਿਰ ਉੱਤੇ) ਚਿੱਟਾ-ਕਾਲਾ ਛਤ੍ਰ ਝੁਲਦਾ ਹੈ। ਮੂੰਹੋਂ ਹਾਹਾ-ਹੂਹ ਕਰ ਕਰ ਹੱਸ ਰਹੇ ਹਨ ਅਤੇ ਹੱਥ ਵਿਚਲੇ ਅਸਤਰ ਝਿਲਮਿਲ ਝਿਲਮਿਲ ਕਰ ਰਹੇ ਹਨ।੧੯। ਸਿਰਾਂ ਦੀ ਮਾਲਾ ਆਪ ਦੇ ਗਲ ਵਿਚ ਸੋਭ ਰਹੀ ਹੈ, ਜਿਸ ਨੂੰ ਵੇਖ ਕੇ ਰੁਦ੍ਰ (ਬ੍ਰਹਮਾ ਦਾ ਰੋਂਦੂ ਪੁੱਤਰ) ਸ਼ਰਮਿੰਦਾ ਹੁੰਦਾ ਹੈ।੨੨। (ਮਹਾਂਕਾਲ ਦੇ ਹੱਥ ਦੀ) ਤਲਵਾਰ ਚਮਕਦੀ ਹੈ। (ਜੋ ਵੱਡੀ) ਅਦਭੁਤ ਡਰਾਉਣੀ ਹੈ।੩੧। ਚਾਰ ਬਾਹਾਂ ਸੁੰਦਰ ਹਨ। ਸਿਰ ਉੱਤੇ ਜੂੜਾ ਸੁਧਾਰਿਆ ਹੋਇਆ ਹੈ। ਜੋ ਉਨ੍ਹਾਂ ਕੋਲ ਗਦਾ ਸੁਹਾਉਂਦੀ ਹੈ, ਉਹ ਜਮ ਦੇ ਮਨ ਨੂੰ ਮੋਹ ਰਹੀ ਹੈ।੩੨। ਅੱਗ ਵਾਂਗੂ (ਲਾਲ) ਜੀਭ ਸੋਭਦੀ ਹੈ। ਦਾੜ੍ਹਾਂ ਬਹੁਤ ਡਰਾਉਣੀਆਂ ਹਨ। ਚੜ੍ਹਾਈ ਵੇਲੇ ਸੰਖ ਤੇ ਧੌਂਸੇ (ਇਉਂ) ਵੱਜਦੇ ਹਨ, ਜਿਵੇਂ ਸਮੁੰਦਰ ਗਰਜ ਰਿਹਾ ਹੋਵੇ।੩੩।]

ਉਜੈਨ ਮੰਦਰ ਵਿਚਲਾ ਵਰਤਾਰਾ ਦੇਖ ਕੇ ਮਾਨਵ-ਦਰਦੀ ਸਤਿਗੁਰੂ ਜੀ ਦਾ ਹਿਰਦਾ ਇਸ ਪੱਖੋਂ ਹੋਰ ਵੀ ਦੁਖੀ ਹੋਇਆ ਕਿ ਕੁਝ ਲੋਕਾਂ ਨੂੰ ਇਥੇ ਵੀ ਪੂਜਾ-ਪਾਠ ਤੇ ਮੰਦਰ ਨਾਲ ਵਹਿੰਦੀ ਨਦੀ ਸ਼ਿਪ੍ਰਾ-ਗੰਗਾ ਦੇ ਇਸ਼ਨਾਨ ਦਾ ਅਧਿਕਾਰ ਨਹੀਂ ਹੈ, ਕਿਉਂਕਿ ਉਹ ਬ੍ਰਾਹਮਣਾਂ ਦੀ ਦ੍ਰਿਸ਼ਟੀ ਵਿਚ ਸ਼ੂਦਰ ਮੰਨੇ ਜਾਂਦੇ ਹਨ। ਇਸ ਲਈ ਸਤਿਗੁਰੂ ਜੀ ਨੇ ਦੂਜੇ ਦਿਨ ਲੌਢੇ ਵੇਲੇ (ਦਿਨ ਦੇ ਤੀਜੇ ਪਹਿਰ, ਜਦੋਂ ਦੁਪਹਿਰ ਢਲ ਰਹੀ ਸੀ) ਮੰਦਰ ਦੇ ਨੇੜੇ ਸ਼ਿਪ੍ਰਾ-ਗੰਗਾ ਨਦੀ ਦੇ ਕਿਨਾਰੇ ਇਕ ਦਰੱਖ਼ਤ ਹੇਠ ਬੈਠ ਕੇ ਇਥੋਂ ਦੇ ਲੋਕਾਂ ਨੂੰ ਸੁਮੱਤ ਬਖ਼ਸ਼ਣ ਹਿੱਤ ਆਪਣੇ ਸਾਥੀ ਭਾਈ ਮਰਦਾਨਾ ਜੀ ਨੂੰ ਰਬਾਬ (Rebeck) ਵਜਾਣ ਲਈ ਇਸ਼ਾਰਾ ਕੀਤਾ। ਸਤਿਗੁਰੂ ਜੀ ਦੇ ਪਿਆਰ ਪਾਤਰ ਤੇ ਰਾਗ ਦੇ ਧਨੀ, ਭਾਈ ਜੀ ਨੇ ਸੀਸ ਝੁਕਾਇਆ ਅਤੇ ਸਮਾਂ ਜਾਚਣ ਲਈ ਇਕ ਵਾਰ ਢਲਦੇ ਸੂਰਜ ਵੱਲ ਝਾਕ ਕੇ ਉਸਨੇ ਰਬਾਬ ਦੀਆਂ ਤਰਬਾਂ ਨੂੰ ਛੇੜਿਆ। ਕਿਉਂਕਿ, ਉਹ ਰਾਗ ਦੀ ਬਾਰੀਕੀਆਂ ਦੇ ਨਾਲ ਨਾਲ ਰਾਗਾਂ ਦੀ ਤਾਸੀਰ ਨੂੰ ਵੀ ਸਮਝਦੇ ਸਨ। ਇਸ ਲਈ ਉਨ੍ਹਾਂ ਨੇ ਸਿਰੀ ਰਾਗ ਦੀ ਧੁਨ ਉਠਾਈ ਅਤੇ ਇਸੇ ਹੀ ਰੰਗ ਵਿਚ ਕੁਝ ਛਿਨ ਲਹਿਰਾ ਵਜਾ ਕੇ ਵਾਤਾਵਰਣ ਨੂੰ ਸੰਗੀਤਮਈ ਬਣਾਇਆ।

ਆਲੇ-ਦੁਆਲੇ ਦੇ ਕੁਝ ਲੋਕ ਤਾਂ ਰਬਾਬ ਦੀਆਂ ਰਾਗਮਈ ਸੁਰਾਂ ਸੁਣ ਕੇ ਹੀ ਇਕੱਠੇ ਹੋ ਗਏ ਅਤੇ ਕੁਝ ਹੋਰ, ਜਿਨ੍ਹਾਂ ਵਿਚ ਮੰਦਰ ਦੇ ਪੰਡੇ, ਤੀਰਥ ਯਾਤਰਾ 'ਤੇ ਆਏ ਬੈਰਾਗੀ, ਸੰਨਿਆਸੀ, ਜੋਗੀ ਅਤੇ ਬੰਗਾਲ ਦੇ ਦੁਰਗਾ ਭਗਤਾਂ ਤੋਂ ਇਲਾਵਾ ਸਥਾਨਕ ਐਸੇ ਲੋਕ ਵੀ ਸਨ, ਜਿਨ੍ਹਾਂ ਨੂੰ ਮੰਦਰ ਵਿੱਚੋਂ ਸ਼ੂਦਰ ਕਹਿ ਕੇ ਦੁਰਕਾਰਿਆ ਜਾਂਦਾ ਸੀ। ਜਿਹੜੇ ਵਿਚਾਰੇ ਗਰਮੀ ਦੇ ਮਾਰੇ ਨਦੀ ਵਿਚ ਬ੍ਰਾਹਮਣਾਂ ਤੋਂ ਚੋਰੀਂ ਵੀ ਟੁੱਭੀ ਲਾਉਣ ਤੋਂ ਤ੍ਰਭਕਦੇ ਸਨ। ਉਦੋਂ ਆਣ ਇਕੱਠੇ ਹੋਏ, ਜਦੋਂ ਅਕਾਲ ਮੂਰਤਿ

ਦੇ ਪੁਜਾਰੀ ਤੇ ਨਿਰਭਉ ਬਾਬੇ ਨੇ ਉੱਚੀ ਹੇਕ ਵਾਲੀ ਸਦ-ਮਈ ਤਰਜ਼ ਨਾਲ, "ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ॥ ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥"[30] ਦੀਆਂ ਅਰੰਭਕ ਪੰਕਤੀਆਂ ਵਾਲਾ ਸ਼ਬਦ ਗਾਇਨ ਕੀਤਾ।

ਕਿਉਂਕਿ, 'ਧੁਰ ਕੀ ਬਾਣੀ' ਦੇ ਇਸ ਸ਼ਬਦ ਰਾਹੀਂ ਬਿਨਾਂ ਕਿਸੇ ਵਿਤਕਰੇ ਸਾਰਿਆਂ ਨੂੰ ਮਿਲ ਕੇ ਰੱਬੀ ਸਿਫ਼ਤਿ-ਸਾਲਾਹ ਕਰਨ ਦੀ ਸੱਦ ਦਿੱਤੀ ਜਾ ਰਹੀ ਸੀ। "ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ॥"[31] ਦੀ ਪੰਕਤੀ ਦੁਆਰਾ ਸਮਝਾਇਆ ਜਾ ਰਿਹਾ ਸੀ ਕਿ ਸਾਰੇ ਜੀਅ ਜੰਤ ਉਸ ਇਕ ਪਰਮਾਤਮਾ ਦੇ ਹੀ ਪੈਦਾ ਕੀਤੇ ਹੋਏ ਹਨ। "ਸਹਜਿ ਸੰਤੋਖਿ ਸੀਗਾਰਿਆ ਮਿਠਾ ਬੋਲਣੀ॥ ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ॥"[32] ਰਾਹੀਂ ਦੱਸਿਆ ਜਾ ਰਿਹਾ ਸੀ ਕਿ ਪੂਜਾ ਪਾਠ ਤੇ ਕਰਮਕਾਂਡਾਂ ਦੁਆਰਾ ਪਤੀ ਪਰਮਾਤਮਾ ਖ਼ੁਸ਼ ਨਹੀਂ ਹੁੰਦਾ, ਉਹ ਖ਼ੁਸ਼ ਹੁੰਦਾ ਹੈ ਜ਼ਿੰਦਗੀ ਵਿਚ ਅਪਣਾਏ ਸਤ ਸੰਤੋਖ ਆਦਿਕ ਦੈਵੀ ਗੁਣਾਂ ਦੇ ਸ਼ਿੰਗਾਰ ਦੁਆਰਾ। ਅਸਥਾਈ ਦੇ ਰੂਪ ਵਿਚ ਗਾਇਨ ਕੀਤੀ ਜਾਣ ਵਾਲੀ ਰਹਾਉ ਦੀ ਪੰਕਤੀ "ਕਰਤਾ ਸਭੁ ਕੋ ਤੇਰੈ ਜੋਰਿ॥ ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ॥੧॥ਰਹਾਉ॥"[33] ਵਿਚ ਵਧੇਰੇ ਜ਼ੋਰ ਇਸ ਗੱਲ ਉੱਤੇ ਦਿੱਤਾ ਜਾ ਰਿਹਾ ਸੀ ਕਿ ਸਾਰਾ ਸੰਸਾਰ ਇਕ ਸਰਬ-ਵਿਆਪਕ ਕਰਤੇ ਦੇ ਆਸਰੇ ਟਿਕਿਆ ਹੋਇਆ ਹੈ। ਤੇ ਜਿਹੜਾ ਮਨੁੱਖ ਗੁਰਬਾਣੀ ਨੂੰ ਵਿਚਾਰ ਕੇ ਇਸ ਭੇਦ ਨੂੰ ਸਮਝ ਲੈਂਦਾ ਹੈ, ਉਸ ਨੂੰ ਫਿਰ ਕਿਸੇ ਪ੍ਰਕਾਰ ਦੇ ਕਾਲ, ਦੇਵੀ-ਦੇਵਤਿਆਂ ਤੇ ਵਿਕਾਰਾਂ ਦੀ ਮਾਰ ਤੋਂ ਡਰਨ ਦੀ ਲੋੜ ਨਹੀਂ ਰਹਿੰਦੀ।

ਗੁਰ-ਸ਼ਬਦ ਸੁਣ ਕੇ ਮੰਤ੍ਰ-ਮੁਗਧ ਹੋਏ ਸਥਾਨਕ ਪੰਡੇ ਤੇ ਤੀਰਥਾਂ ਦਾ ਭਰਮਣ ਕਰ ਰਹੇ ਸੰਨਿਆਸੀ ਅੰਦਰੋਂ ਔਖੇ ਵੀ ਬਹੁਤ ਹੋ ਰਹੇ ਸਨ, ਕਿਉਂਕਿ ਬਾਬੇ ਦੇ ਉਪਦੇਸ਼ ਰਾਹੀਂ ਉਨ੍ਹਾਂ ਦੀ ਸਮਾਜ ਵਿਚਲੀ ਵਿਅਕਤੀਗਤ ਵਿਸ਼ੇਸ਼ਤਾ ਅਤੇ ਪੂਜਾ ਦੇ ਬਹਾਨੇ ਲੋਕਾਈ ਨੂੰ ਲੁੱਟਣ ਲਈ ਖੜੇ ਕੀਤੇ ਦੇਵੀ-ਦੇਵਤਿਆਂ ਦੀ ਪ੍ਰਤਿਸ਼ਠਤਾ ਖ਼ਤਮ ਹੁੰਦੀ ਜਾਪ ਰਹੀ ਸੀ। ਇਸ ਲਈ ਉਨ੍ਹਾਂ ਵਿੱਚੋਂ ਇਕ ਸੰਨਿਆਸੀ ਬੋਲਿਆ, "ਤੁਮ ਕੌਨ ਸੇ ਕਰਤੇ ਕੇ ਸੋਹਿਲੇ ਗਾ ਰਹੇ ਹੋ ? ਆਪ ਕੋ ਮਾਲੂਮ ਹੋਨਾ ਚਾਹੀਏ ਕਿ ਏਕ ਭਗਵਾਨ ਬ੍ਰਹਮਾ ਜੀ ਹੀ ਸ੍ਰਿਸ਼ਟੀ ਕਾ ਕਰਤਾ ਔਰ ਧਰਤਾ ਹੈ।" ਮੰਦਰ ਦਾ ਪੰਡਾ ਬੋਲਿਆ, "ਮਹਾਂਕਾਲ ਕੀ ਸ਼ਰਨ ਆਨੇ ਸੇ ਹੀ ਯਮ ਔਰ ਅਨ੍ਯ ਸ਼ਕਤੀਓਂ ਕਾ ਭੈ ਬਿਨਸ ਸਕਤਾ ਹੈ। ਕਾਰਨ ਯੇਹ ਹੈ ਕਿ ਵੋਹ ਹੀ ਸ੍ਰਿਸ਼ਟੀ ਕੇ ਕਰਤਾ, ਧਰਤਾ ਔਰ ਹਰਤਾ ਹੈਂ। ਯੇ ਹੀ ਕਾਰਨ ਹੈ ਕਿ ਬ੍ਰਹਮਾ ਔਰ ਵਿਸ਼ਨੂੰ ਜੀ ਭੀ ਅਸੁਰੋਂ ਕੇ ਡਰ ਕਾਰਨ ਉਨ ਕੀ ਸ਼ਰਨ ਮੇਂ ਪਹੁੰਚੇ ਥੇ। ਇਸੀ ਲੀਏ ਮਹਾਂਕਾਲ ਕੀ ਆਰਤੀ ਮੇਂ ਹਮ ਸੁਬ੍ਹਾ ਸ਼ਾਮ ਯੇਹ ਪਦੇ ਗਾਤੇ ਹੈ":

---

30. ਸਿਰੀਰਾਗੁ ਮ: ੧, ਪੰਨਾ 17.
31. ਸਿਰੀਰਾਗੁ ਮ: ੧, ਪੰਨਾ 18.
32. ਸਿਰੀਰਾਗੁ ਮ: ੧, ਪੰਨਾ 17.
33. *ਉਹੀ*।

**ਡਗਮਗ ਲੋਕ ਚਤੁਰ ਦਸ ਭਏ॥**
**ਅਸੁਰਨ ਸਾਥ ਸਕਲ ਭਰਿ ਗਏ॥**
**ਬ੍ਰਹਮਾ ਬਿਸਨ ਸਭੈ ਡਰਪਾਨੇ॥**
**ਮਹਾਂ ਕਾਲ ਕੀ ਸਰਨ ਸਿਧਾਨੇ॥੮੯॥**
**ਇਹ ਬਿਧਿ ਸਭੈ ਪੁਕਾਰਤ ਭਏ॥**
**ਜਨੁ ਕਰ ਲੂਟਿ ਬਨਿਕ ਸੇ ਲਏ॥**
**ਤ੍ਰਾਹਿ ਤ੍ਰਾਹਿ ਹਮ ਸਰਨ ਤਿਹਾਰੀ॥**
**ਸਭ ਭੈ ਤੇ ਹਮ ਲੇਹੁ ਉਬਾਰੀ॥੯੦॥**
**ਤੁਮ ਹੋ ਸਕਲ ਲੋਕ ਸਿਰਤਾਜਾ॥**
**ਗਰਬਨ ਗੰਜ ਗਰੀਬ ਨਿਵਾਜਾ॥**
**ਆਦਿ, ਅਕਾਲ, ਅਜੋਨਿ ਬਿਨਾ ਭੈ॥**
**ਨਿਰਬਿਕਾਰ ਨਿਰਲੰਭ ਜਗਤ ਮੈ॥੯੧॥**

ਓਥੋਂ ਦੇ ਯਾਤਰੂਆਂ ਵਿਚ ਬੰਗਾਲ ਦੇ ਕੁਝ ਦੁਰਗਾ-ਦੇਵੀ ਦੇ ਉਪਾਸ਼ਕ ਵੀ ਸ਼ਾਮਿਲ ਸਨ, ਕਿਉਂਕਿ ਇਹ ਦੇਵੀ ਮਹਾਂਕਾਲ ਦੀ ਹੀ ਇਕ ਖੱਬੇ-ਪੱਖੀ ਸ਼ਕਤੀ ਮੰਨੀ ਜਾਂਦੀ ਹੈ, ਜਿਸ ਦੁਆਰਾ ਉਹ ਜਗਤ ਦੀ ਰਚਨਾ ਕਰਦਾ ਹੈ। ਇਸ ਲਈ ਇਕ ਦੁਰਗਾ ਭਗਤ ਨੇ ਆਖਿਆ ਕਿ "ਮਾਤਾ ਕੀ ਸ਼ਰਨ ਸਿਧਾਨੇ ਸੇ ਹੀ ਮਨੁੱਖ ਮੋਕਸ਼ ਕੋ ਪ੍ਰਾਪਤ ਹੋ ਸਕਤਾ ਹੈ, ਕਿਉਂਕਿ ਵੋਹ ਸ਼ਿਵ-ਸ਼ਕਤੀ ਹੈ। ਸ੍ਰਿਸ਼ਟੀ ਕੀ ਸਿਰਜਕ ਹੈ।" ਚੰਡੀ, ਕਾਲੀ (ਕਾਲਕਾ), ਸ਼ਿਵਾ, ਪਾਰਬਤੀ, ਭੈਰਵੀ, ਭਗੌਤੀ ਤੇ ਭਵਾਨੀ ਆਦਿਕ ਸਾਰੇ ਇਸੇ ਦੇ ਹੀ ਰੂਪ ਤੇ ਨਾਮ ਹਨ। 'ਚੌਬੀਸ ਅਵਤਾਰ' ਦੇ ਬਿਪਰਵਾਦੀ ਕਾਵਿ ਸੰਗ੍ਰਹਿ ਵਿਚ ਮਹਾਂਕਾਲ ਦੇ ਉਪਾਸ਼ਕਾਂ ਦਾ ਇਹ ਨਿਸਚਾ ਇਉਂ ਪ੍ਰਗਟ ਹੁੰਦਾ ਹੈ:

**ਪ੍ਰਥਮ, ਕਾਲ, ਸਭ ਕੋ ਜਗ ਤਾਤਾ॥**
**ਤਾਤੇ ਭਯੋ ਤੇਜ ਵਿਖਿਯਾਤਾ॥**
**ਸੋਈ, ਭਵਾਨੀ ਨਾਮੁ ਕਹਾਈ॥**
**ਜਿਨ, ਸਗਰੀ ਯਹ ਸ੍ਰਿਸਟਿ ਉਨਾਈ॥**

ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਇਨ੍ਹਾਂ ਸਾਰਿਆਂ ਦੀ ਨੋਕ-ਝੋਕ ਬੜੀ ਧੀਰਜ ਨਾਲ ਸੁਣੀ ਅਤੇ ਉਨ੍ਹਾਂ ਦਾ ਉੱਤਰ ਦੇਣ ਲਈ ਇਕ ਹੋਰ ਸ਼ਬਦ ਗਾਇਨ ਕਰਨਾ ਚਾਹਿਆ। ਹਜ਼ੂਰ ਦਾ ਇਸ਼ਾਰਾ ਪਾ ਕੇ ਭਾਈ ਮਰਦਾਨਾ ਜੀ ਨੇ ਸ਼ਿਵ-ਭਗਤ ਸ੍ਰੋਤਿਆਂ ਦੀ ਮਾਨਸਿਕਤਾ ਨੂੰ ਸਮਝਦਿਆਂ 'ਗਉੜੀ' ਰਾਗ (ਰਾਗਣੀ) ਦੀਆਂ ਸੁਰਾਂ ਛੇੜੀਆਂ, ਕਿਉਂਕਿ ਭਾਈ ਮਰਦਾਨਾ ਜੀ ਭਾਂਪ ਰਹੇ ਸਨ ਕਿ ਸ਼ਿਵ-ਭਗਤ ਕ੍ਰੋਧਿਤ ਹੋ ਰਹੇ ਹਨ। ਇਸ ਲਈ ਲੋੜ ਹੈ ਕਿ ਇਨ੍ਹਾਂ ਨੂੰ ਹੁਣ ਕੁਝ ਠੰਡਿਆਂ ਕੀਤਾ ਜਾਏ, ਤਾਂ ਜੋ ਇਹ ਸੁਣਨ ਲਈ ਤਿਆਰ ਹੋਣ ਤੇ ਗੁਰੂ ਦੀ ਗੱਲ ਸਮਝਣ ਦੇ ਯੋਗ ਹੋ ਸਕਣ। ਸ਼ਿਵ ਭਗਤਾਂ ਦੇ ਕ੍ਰੋਧਿਤ ਹੋਣ ਦਾ ਵੱਡਾ ਕਾਰਨ ਇਹੀ ਸੀ ਕਿ ਉਨ੍ਹਾਂ ਵਿਚਲੇ ਪੁਜਾਰੀ ਵਰਗ ਨੂੰ ਤੌਹੀਦ ਪ੍ਰਸਤ ਗੁਰੂ ਬਾਬਾ ਵੀ ਅਰਬੀ ਹਮਲਾਵਰਾਂ ਵਾਂਗ

ਬੁੱਤ-ਸ਼ਿਕਨ ਹੀ ਜਾਪ ਰਿਹਾ ਸੀ, ਜਿਹੜਾ ਤਲਵਾਰ ਦੀ ਥਾਂ ਵਿਚਾਰ ਦੀ ਵਰਤੋਂ ਕਰ ਰਿਹਾ ਹੈ।

ਪੁਜਾਰੀ ਅੰਦਰੋਂ ਡਰ ਰਹੇ ਸਨ ਕਿ ਤਲਵਾਰ ਦੇ ਜ਼ੋਰ ਨਾਲ ਸਥੂਲ ਰੂਪ ਵਿਚ ਤੋੜੇ ਹੋਏ ਬੁੱਤਾਂ ਦੀ ਥਾਂ ਤਾਂ ਪੂਜਾ ਲਈ ਨਵੇਂ ਬੁੱਤ ਰੱਖੇ ਜਾ ਸਕਦੇ ਹਨ, ਪਰ ਜੇਕਰ ਵਿਚਾਰਧਾਰਾ ਦੇ ਬਲਬੋਤੇ ਲੋਕਾਂ ਦੇ ਦਿਲ-ਦਿਮਾਗ਼ ਵਿੱਚੋਂ ਬੁੱਤ-ਪ੍ਰਸਤੀ ਖ਼ਤਮ ਹੋ ਗਈ ਤਾਂ ਫਿਰ ਲੋਕਾਂ ਨੂੰ ਲੁੱਟਣ ਦਾ ਹੋਰ ਕੋਈ ਚਾਰਾ ਨਹੀਂ ਰਹਿ ਜਾਏਗਾ। ਮਾਨਵ-ਹਿਤਕਾਰੀ ਬਾਬੇ ਦੀ ਸੋਚ ਤਾਂ ਇਹ ਸੀ ਕਿ ਬੁੱਤ-ਪ੍ਰਸਤੀ ਮਨੁੱਖ ਦੀ ਅਮਲੀ-ਸੁਰਤ ਨੂੰ ਖਿੱਚ ਕੇ ਪਦਾਰਥਕ ਤਲ ’ਤੇ ਲੈ ਆਉਂਦੀ ਹੈ ਅਤੇ ਇਖ਼ਲਾਕ ਦੀ ਦੈਵੀ ਬਣਤਰ ਨੂੰ ਕਮਜ਼ੋਰ ਕਰ ਦਿੰਦੀ ਹੈ, ਕਿਉਂਕਿ ਹਉਮੈ ਤੇ ਸੁਆਰਥ ਵੱਸ ਉਹਦੀ ਸੋਚ ਸੰਕੀਰਨ ਹੋ ਜਾਂਦੀ ਹੈ। ਉਹ ਹਰ ਵੇਲੇ, ਹਰ ਥਾਂ ਅਤੇ ਹਰੇਕ ਵਿਹਾਰ ਵਿਚ ਨਿਜੀ ਲਾਭ ਨੂੰ ਮੁੱਖ ਰੱਖਣ ਲੱਗਦਾ ਹੈ ਅਤੇ ਇਸ ਪ੍ਰਕਾਰ ਧਨ-ਪਦਾਰਥ ਤੇ ਪਦ-ਪਦਵੀਆਂ ਦੇ ਸਹਾਰੇ ਦੁਨੀਆ ਦੀ ਦ੍ਰਿਸ਼ਟੀ ਵਿਚ ਬਣੇ ਹੋਏ ਆਪਣੇ ਝੂਠੇ ਇਮੇਜ (ਬੁੱਤ) ਨੂੰ ਕਾਇਮ ਰੱਖਣ ਲਈ ਨੀਵੇਂ ਤੋਂ ਨੀਵਾਂ ਕੰਮ ਕਰਨ ਲਈ ਵੀ ਤਿਆਰ ਹੋ ਜਾਂਦਾ ਹੈ।

ਇਸ ਲਈ ਗੁਰੂ ਨਾਨਕ ਸਾਹਿਬ ਚਾਹੁੰਦੇ ਸਨ ਕਿ ਸਮਾਜ ਨੂੰ ਆਚਰਣਕ ਤੌਰ ’ਤੇ ਨੀਵਾਣ ਵੱਲ ਲਿਜਾਣ ਵਾਲੀ ਬੁੱਤ-ਪ੍ਰਸਤੀ ਦੀ ਅਜਿਹੀ ਵਿਚਾਰਧਾਰਾ ਮਾਨਵੀ ਸੁਰਤ ਵਿੱਚੋਂ ਨਿਕਲ ਜਾਣੀ ਚਾਹੀਦੀ ਹੈ, ਪਰ ਪੁਜਾਰੀ ਵਰਗ ਨਿਜੀ ਸੁਆਰਥਾਂ ਦੇ ਸਾਕਤਪੁਣੇ ਅਤੇ ਸੰਪ੍ਰਦਾਇਕਤਾ ਦੇ ਝੂਠੇ ਮੋਹ ਵਿਚ ਜਾਣ-ਬੁੱਝ ਕੇ ਵਿਰੋਧ ਕਰ ਰਿਹਾ ਸੀ, ਕਿਉਂਕਿ ਸਤਿਗੁਰੂ ਜੀ ਦੇ ਹੇਠ ਲਿਖੇ ਇਨਕਲਾਬੀ ਬੋਲਾਂ ਤੋਂ ਉਨ੍ਹਾਂ ਦੇ ਮਜ਼ਹਬੀ ਇਮੇਜ ਟੁੱਟਣ ਦਾ ਖ਼ਤਰਾ ਭਾਸ ਰਿਹਾ ਸੀ :

**ਕਾਇਆ ਕਾਗਦੁ ਮਨੁ ਪਰਵਾਣਾ ॥**
**ਸਿਰ ਕੇ ਲੇਖ ਨ ਪੜੈ ਇਆਣਾ ॥**
**ਦਰਗਹ ਘੜੀਅਹਿ ਤੀਨੇ ਲੇਖ ॥**
**ਖੋਟਾ ਕਾਮਿ ਨ ਆਵੈ ਵੇਖੁ ॥੧॥**

[*ਅਰਥ :* ਇਹ ਮਨੁੱਖਾ ਸਰੀਰ (ਮਾਨੋ) ਇਕ ਕਾਗ਼ਜ਼ ਹੈ ਅਤੇ ਮਨੁੱਖ ਦਾ ਮਨ (ਸਰੀਰ-ਕਾਗ਼ਜ਼ ਉੱਤੇ ਲਿਖਿਆ ਹੋਇਆ) ਦਰਗਾਹੀ ਪ੍ਰਵਾਨਾ ਹੈ, ਪਰ ਮੂਰਖ ਮਨੁੱਖ ਆਪਣੇ ਮੱਥੇ ਦੇ ਇਹ ਲੇਖ ਨਹੀਂ ਪੜ੍ਹਦਾ (ਭਾਵ, ਇਹ ਸਮਝਣ ਦਾ ਯਤਨ ਨਹੀਂ ਕਰਦਾ ਕਿ ਉਸ ਦੇ ਪਿਛਲੇ ਕੀਤੇ ਕਰਮਾਂ ਅਨੁਸਾਰ ਕਿਹੋ ਜਿਹੇ ਸੰਸਕਾਰ-ਲੇਖ ਉਸ ਦੇ ਮਨ ਵਿਚ ਮੌਜੂਦ ਹਨ ਜੋ ਉਸ ਨੂੰ ਹੁਣ ਹੋਰ ਪ੍ਰੇਰਨਾ ਕਰ ਰਹੇ ਹਨ)। ਮਾਇਆ ਦੇ ਤਿੰਨ ਗੁਣਾਂ ਦੇ ਅਸਰ ਹੇਠ ਰਹਿ ਕੇ ਕੀਤੇ ਹੋਏ ਕੰਮਾਂ ਦੇ ਸੰਸਕਾਰ ਰੱਬੀ ਨਿਯਮ ਅਨੁਸਾਰ ਹਰੇਕ ਮਨੁੱਖ ਦੇ ਮਨ ਵਿਚ ਉੱਕਰੇ ਜਾਂਦੇ ਹਨ, ਪਰ ਹੇ ਭਾਈ! ਵੇਖ (ਜਿਵੇਂ ਕੋਈ ਖੋਟਾ ਸਿੱਕਾ ਕੰਮ ਨਹੀਂ ਆਉਂਦਾ, ਤਿਵੇਂ ਖੋਟੇ ਕੀਤੇ ਕੰਮਾਂ ਦਾ) ਖੋਟਾ ਸੰਸਕਾਰ-ਲੇਖ ਭੀ ਕੰਮ ਨਹੀਂ ਆਉਂਦਾ।੧।]

**ਨਾਨਕ ਜੇ ਵਿਚਿ ਰੁਪਾ ਹੋਇ ॥**
**ਖਰਾ ਖਰਾ ਆਖੈ ਸਭੁ ਕੋਇ ॥੧॥ਰਹਾਉ॥**

[*ਅਰਥ :* ਹੇ ਨਾਨਕ! ਜੇ ਰੁਪਏ ਆਦਿਕ ਸਿੱਕੇ ਵਿਚ ਚਾਂਦੀ ਹੋਵੇ ਤਾਂ ਹਰ ਕੋਈ ਉਸ ਨੂੰ ਖਰਾ ਸਿੱਕਾ ਆਖਦਾ ਹੈ (ਇਸੇ ਤਰ੍ਹਾਂ ਜਿਸ ਮਨ ਵਿਚ ਪਵਿੱਤ੍ਰਤਾ ਹੋਵੇ, ਉਸ ਨੂੰ ਖਰਾ ਆਖਿਆ ਜਾਂਦਾ ਹੈ)।੧।ਰਹਾਉ।]

**ਕਾਦੀ ਕੂੜੁ ਬੋਲਿ ਮਲੁ ਖਾਇ ॥**
**ਬ੍ਰਾਹਮਣੁ ਨਾਵੈ ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥**
**ਤੀਨੇ ਓਜਾੜੇ ਕਾ ਬੰਧੁ ॥੨॥**

[*ਅਰਥ :* ਕਾਜ਼ੀ (ਜੋ ਇਕ ਪਾਸੇ ਤਾਂ ਇਸਲਾਮੀ ਧਰਮ ਦਾ ਨੇਤਾ ਹੈ ਤੇ ਦੂਜੇ ਪਾਸੇ ਹਾਕਮ ਭੀ ਹੈ, ਰਿਸ਼ਵਤ ਦੀ ਖ਼ਾਤਰ ਸ਼ਰਈ ਕਾਨੂੰਨ ਬਾਰੇ) ਝੂਠ ਬੋਲ ਕੇ ਹਰਾਮ ਦਾ ਮਾਲ (ਰਿਸ਼ਵਤ) ਖਾਂਦਾ ਹੈ। ਬ੍ਰਾਹਮਣਾਂ (ਕ੍ਰੋੜਾਂ ਸ਼ੂਦਰ-ਅਖਵਾਂਦੇ) ਬੰਦਿਆਂ ਨੂੰ ਦੁਖੀ ਕਰ ਕਰ ਕੇ ਤੀਰਥ-ਇਸ਼ਨਾਨ (ਭੀ) ਕਰਦਾ ਹੈ। ਜੋਗੀ ਭੀ ਅੰਨ੍ਹਾ ਹੈ ਤੇ ਜੀਵਨ ਦੀ ਜਾਚ ਨਹੀਂ ਜਾਣਦਾ। (ਇਹ ਤਿੰਨੇ ਆਪਣੇ ਵਲੋਂ ਧਰਮ-ਨੇਤਾ ਹਨ, ਪਰ) ਇਹਨਾਂ ਤਿੰਨਾਂ ਦੇ ਹੀ ਅੰਦਰ ਆਤਮਿਕ ਜੀਵਨ ਵਲੋਂ ਸੁੰਞ ਹੀ ਸੁੰਞ ਹੈ।੨।]

**ਸੋ ਜੋਗੀ ਜੋ ਜੁਗਤਿ ਪਛਾਣੈ ॥**
**ਗੁਰ ਪਰਸਾਦੀ ਏਕੋ ਜਾਣੈ ॥**
**ਕਾਜੀ ਸੋ ਜੋ ਉਲਟੀ ਕਰੈ ॥**
**ਗੁਰ ਪਰਸਾਦੀ ਜੀਵਤੁ ਮਰੈ ॥**
**ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥**
**ਆਪਿ ਤਰੈ ਸਗਲੇ ਕੁਲ ਤਾਰੈ ॥੩॥**

[*ਅਰਥ :* ਅਸਲ ਜੋਗੀ ਉਹ ਹੈ ਜੋ ਜੀਵਨ ਦੀ ਸਹੀ ਜਾਚ ਸਮਝਦਾ ਹੈ ਤੇ ਗੁਰੂ ਦੀ ਕਿਰਪਾ ਨਾਲ ਇਕ ਪਰਮਾਤਮਾ ਨਾਲ ਡੂੰਘੀ ਸਾਂਝ ਪਾਂਦਾ ਹੈ। ਕਾਜ਼ੀ ਉਹ ਹੈ ਜੋ ਸੁਰਤਿ ਨੂੰ ਹਰਾਮ ਦੇ ਮਾਲ ਵਲੋਂ ਮੋੜਦਾ ਹੈ ਜੋ ਗੁਰੂ ਦੀ ਕਿਰਪਾ ਨਾਲ ਦੁਨੀਆ ਵਿਚ ਰਹਿੰਦਾ ਹੋਇਆ ਦੁਨਿਆਵੀ ਖ਼ਾਹਸ਼ਾਂ ਵਲੋਂ ਪਰਤਦਾ ਹੈ। ਬ੍ਰਾਹਮਣ ਉਹ ਹੈ ਜੋ ਸਰਬ-ਵਿਆਪਕ ਪ੍ਰਭੂ ਵਿਚ ਸੁਰਤਿ ਜੋੜਦਾ ਹੈ, ਇਸ ਤਰ੍ਹਾਂ ਆਪ ਭੀ ਸੰਸਾਰ-ਸਮੁੰਦਰ ਵਿੱਚੋਂ ਪਾਰ ਲੰਘਦਾ ਹੈ ਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਲੰਘਾ ਲੈਂਦਾ ਹੈ।੩।]

**ਦਾਨਸਬੰਦੁ ਸੋਈ ਦਿਲਿ ਧੋਵੈ ॥**
**ਮੁਸਲਮਾਣੁ ਸੋਈ ਮਲੁ ਖੋਵੈ ॥**
**ਪੜਿਆ ਬੂਝੈ ਸੋ ਪਰਵਾਣੁ ॥**
**ਜਿਸੁ ਸਿਰਿ ਦਰਗਹ ਕਾ ਨੀਸਾਣੁ ॥੪॥੫॥੭॥** *(ਧਨਾਸਰੀ ਮ: ੧, ਪੰਨਾ 662)*

[*ਅਰਥ :* ਉਹੀ ਮਨੁੱਖ ਅਕਲਮੰਦ ਹੈ ਜੋ ਆਪਣੇ ਦਿਲ ਵਿਚ ਟਿਕੀ ਹੋਈ ਬੁਰਾਈ ਨੂੰ ਦੂਰ ਕਰਦਾ ਹੈ। ਉਹੀ ਮੁਸਲਮਾਨ ਹੈ ਜੋ ਮਨ ਵਿੱਚੋਂ ਵਿਕਾਰਾਂ ਦੀ ਮੈਲ ਨੂੰ ਨਾਸ ਕਰਦਾ ਹੈ। ਉਹੀ ਵਿਦਵਾਨ ਹੈ ਜੋ ਜੀਵਨ ਦਾ ਸਹੀ ਰਸਤਾ ਸਮਝਦਾ ਹੈ, ਉਸ ਦੇ ਮੱਥੇ ਉੱਤੇ ਦਰਗਾਹ ਦਾ ਟਿੱਕਾ ਲੱਗਦਾ ਹੈ ਅਤੇ ਉਹੀ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ।੪।]

ਅਸਲ ਵਿਚ ਇਹੀ ਮੁੱਖ ਕਾਰਨ ਹੈ, ਜਿਸ ਕਰਕੇ ਬਿਪਰਵਾਦੀ-ਸੋਚ ਗੁਰੂ-ਕਾਲ ਤੋਂ ਲੈ ਕੇ ਹੁਣ ਤਕ ਗੁਰੂ ਨਾਨਕ-ਵਿਚਾਰਧਾਰਾ ਪ੍ਰਤਿ ਹਰ ਪੱਖੋਂ ਕੁਟਲਤਾ ਭਰਪੂਰ ਮਾਰੂ ਨੀਤੀ ਅਪਨਾਉਂਦੀ ਆ ਰਹੀ ਹੈ। ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਦਸਵੇਂ ਸਰੂਪ ਵਿਚ ਔਰੰਗਜ਼ੇਬ ਨੂੰ ਲਿਖੀ ਫ਼ਤਹਿ ਦੀ ਚਿੱਠੀ (ਜ਼ਫ਼ਰਨਾਮਾ, ਜਿਸ ਦਾ ਕਾਵਿ ਰੂਪ ਹੈ) ਵਿਚ ਸਪੱਸ਼ਟ ਲਿਖਿਆ ਸੀ ਕਿ ਮੈਂ ਬੁੱਤ-ਸ਼ਿਕਨ ਹਾਂ ਅਤੇ ਪਹਾੜੀ

ਹਿੰਦੂ ਰਾਜੇ ਬੁੱਤ-ਪ੍ਰਸਤ ਹਨ। ਮੇਰਾ ਉਨ੍ਹਾਂ ਨਾਲ ਕੋਈ ਜ਼ਾਤੀ ਜਾਂ ਨੀਤੀ ਵਿਰੋਧ ਨਹੀਂ ਸੀ। ੧ੳ ਅਕਾਲ ਮੂਰਤਿ ਦੀ ਉਪਾਸ਼ਨਾ ਤੋਂ ਭੁੱਲੇ ਭਟਕੇ ਪਹਾੜੀਆਂ ਨੇ ਬਿਨਾਂ ਕਿਸੇ ਕਾਰਨ ਆਪਣੇ ਧਰਮ ਦਾ ਵਿਰੋਧੀ ਜਾਣ ਕੇ ਝਗੜਾ ਖੜਾ ਕੀਤਾ ਸੀ। ਇਸੇ ਲਈ ਸ੍ਰੀ ਅਨੰਦਪੁਰ ਵਿਖੇ ਉਹ ਮੇਰੇ ਉੱਤੇ ਇਕੱਲੇ ਵੀ ਅਤੇ ਤੈਨੂੰ ਗੁੰਮਰਾਹ ਕਰ ਕੇ ਤੇਰੀਆਂ ਸੈਨਾਵਾਂ ਸਮੇਤ ਵੀ ਵਾਰ ਵਾਰ ਹਮਲਾਵਰ ਹੁੰਦੇ ਰਹੇ ਹਨ। ਇਸ ਕਾਰਨ ਮੈਨੂੰ ਤਾਂ ਮਜਬੂਰੀ ਵੱਸ ਲਾਚਾਰ ਹੋ ਕੇ ਹੀ ਤੀਰਾਂ ਤੇ ਬੰਦੂਕਾਂ ਨਾਲ ਮੈਦਾਨਿ-ਜੰਗ ਵਿਚ ਮਰਨਾ ਮਾਰਨਾ ਪੈਂਦਾ ਰਿਹਾ ਹੈ। 'ਜ਼ਫ਼ਰਨਾਮੇ' ਦਾ ਸ਼ੇਅਰ ਹੈ :

**ਬ ਲਾਚਾਰਗੀ ਦਰਮਿਯਾਂ ਆਮਦਮ।**
**ਬਤਦਬੀਰ ਤੀਰੋ ਤੁਫੰਗ ਆਮਦਮ।੨੧।**

ਸਤਿਗੁਰੂ ਜੀ ਨੇ ਇਹ ਵੀ ਲਿਖਿਆ ਸੀ ਕਿ ਪਹਾੜੀਆਂ ਨੂੰ ਤਾਂ ਮੇਰੇ ਤੋਂ ਬੁੱਤਪ੍ਰਸਤੀ ਨੂੰ ਖੰਡਣ ਵਾਲਾ ਵਿਚਾਰਧਾਰਕ ਖ਼ਤਰਾ ਭਾਸ ਰਿਹਾ ਸੀ। ਇਸ ਲਈ ਉਨ੍ਹਾਂ ਮੇਰੇ ਨਾਲ ਦੁਸ਼ਮਨਾਂ ਵਾਲਾ ਵਿਹਾਰ ਕੀਤਾ, ਜਦ ਕਿ ਮੈਂ ਉਨ੍ਹਾਂ ਦੀ ਬੁੱਤਪ੍ਰਸਤੀ ਕਾਰਨ ਪੈਦਾ ਹੋਈ ਸਰੀਰਕ, ਮਾਨਸਿਕ ਤੇ ਰਾਜਨੀਤਕ ਗ਼ੁਲਾਮੀ ਨੂੰ ਦੂਰ ਕਰ ਕੇ, ਉਨ੍ਹਾਂ ਨੂੰ ਹਰ ਪੱਖੋਂ ਸੁਤੰਤਰ ਦੇਖਣਾ ਚਾਹੁੰਦਾ ਸਾਂ, ਪਰ ਤੇਰੀ ਹਮਲਾਵਰ ਨੀਤੀ ਤੋਂ ਤਾਂ ਇਹੀ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਤੂੰ ਬੁੱਤ-ਸ਼ਿਕਨ ਹੋ ਕੇ ਵੀ ਰਾਜ-ਸੱਤਾ ਦੇ ਮੋਹ ਵਿਚ ਅੰਦਰੋਂ ਬੁੱਤਪ੍ਰਸਤੀ ਵਿਚ ਫਸਿਆ ਹੋਇਆ ਹੈਂ, ਕਿਉਂਕਿ ਜੇ ਤੂੰ ਖ਼ੁਦਾ-ਪ੍ਰਸਤ ਹੁੰਦਾ ਤਾਂ ਤੂੰ ਖ਼ੁਦਾ-ਪ੍ਰਸਤਾਂ ਦੀ ਮਦਦ ਕਰਦਾ, ਨਾ ਕਿ ਬੁੱਤ-ਪ੍ਰਸਤਾਂ ਦੀ। ਅਜਿਹੇ ਅਰਥ-ਭਾਵ ਰੱਖਦਾ 'ਜ਼ਫ਼ਰਨਾਮੇ' ਦਾ ਸ਼ੇਅਰ ਹੈ :

**ਮਨਮ ਕੁਸ਼ਤਨਮ ਕੋਹੀਆਂ ਬੁੱਤ-ਪ੍ਰਸਤ।**
**ਕਿ ਓ ਬੁੱਤ ਪਰਸਤੰਦੁ, ਮਨ ਬੁੱਤ ਸ਼ਿਕਸਤ।੯੫।**

[*ਪਦ-ਅਰਥ :* ਮਨਮ—ਮੇਰੀ। ਕੁਸ਼ਤਨਮ—ਮੈਂ ਮਾਰਿਆ। ਕੋਹੀਆਂ—ਪਹਾੜੀਆਂ। ਕਿ ਓ—ਕਿਉਂਕਿ ਉਹ। ਬੁੱਤ—ਮੂਰਤੀ। ਪਰਸਤੰਦੁ—ਪੂਜਕ। ਮਨ—ਮੈਂ। ਸ਼ਿਕਸਤ—ਤੋੜਨ ਵਾਲਾ।]

ਗੁਰੂ ਨਾਨਕ ਸਾਹਿਬ ਜੀ ਦਾ ਸਾਥੀ ਭਾਈ ਮਰਦਾਨਾ, ਉਜੈਨ ਮੰਦਰ ਵਿਚਲੇ ਮਹਾਂਕਾਲ ਦੇ ਉਪਾਸ਼ਕਾਂ ਦੀ ਉਪਰੋਕਤ ਕਿਸਮ ਦੀ ਵਿਰੋਧਾਤਮਿਕ ਸੋਚ ਅਤੇ ਉਸ ਵੇਲੇ ਹੋ ਰਹੀ ਵਿਚਾਰ ਚਰਚਾ ਦੀ ਝਗੜਾਲੂ-ਸੁਰ ਨੂੰ ਸਮਝ ਰਿਹਾ ਸੀ। ਇਸ ਲਈ ਰਬਾਬੀ ਮਰਦਾਨਾ ਜੀ ਨੇ ਉਨ੍ਹਾਂ ਦੀ ਤਾਮਸੀ ਮਾਨਸਿਕਤਾ ਨੂੰ ਸਮਝਦਿਆਂ ਗਉੜੀ ਰਾਗ ਛੇੜਨ ਵਾਲੀ ਬੜੀ ਮਨੋਵਿਗਿਆਨਕ ਨੀਤੀ ਅਪਨਾਈ, ਤਾਂ ਜੋ ਗੁਰੂ ਬਾਬੇ ਦਾ ਅਕਾਲ ਮੂਰਤਿ ਸਿਧਾਂਤ ਉਨ੍ਹਾਂ ਦੀ ਸਮਝ ਪੈ ਜਾਏ। ਸ਼ਾਮ ਦਾ ਸਮਾਂ ਹੋਣ ਕਰਕੇ ਇਕ ਤਾਂ 'ਗਉੜੀ' ਵੇਲੇ ਦਾ ਰਾਗ ਸੀ। ਦੂਜੇ, ਸ਼ਿਵ ਭਗਤਾਂ ਦਾ ਇਹ ਬੜਾ ਮਨ ਭਾਉਂਦਾ ਰਾਗ ਸੀ। ਕਿਉਂਕਿ, ਸੰਗੀਤ ਸ਼ਾਸਤਰ ਅਨੁਸਾਰ ਪੂਰਵੀ ਠਾਟ ਦੇ ਸਿਰੀ ਰਾਗ ਦੀ ਰਾਗਣੀ ਹੋਣ ਕਰਕੇ ਉਹ ਇਸ ਨੂੰ ਸ਼ਿਵ-ਸੁਪਤਨੀ ਦੇ ਰੂਪ ਵਿਚ ਦੇਖਦੇ ਹਨ, ਜਿਸ ਨੂੰ ਗਉਰੀ, ਗਵਰੀ (ਪਾਰਬਤੀ) ਅਤੇ ਗੌੜੀ (ਗਉੜੀ) ਨਾਵਾਂ ਨਾਲ ਵੀ ਪੁਕਾਰਿਆ ਜਾਂਦਾ ਹੈ।

ਤੀਜੇ, ਉਥੇ ਬੈਠੇ ਸਨ ਬੰਗਾਲੀ ਦੁਰਗਾ ਭਗਤ, ਜਿਹੜੇ ਗਉੜੀ ਰਾਗ ਨੂੰ ਗੌੜ ਦੇਸ਼ (ਬੰਗਾਲ ਤੇ ਉੜੀਸਾ ਦੇ ਵਿਚਕਾਰਲਾ ਇਲਾਕਾ) ਨਾਲ ਜੋੜ ਕੇ ਦੇਖਦੇ ਸਨ ਅਤੇ ਚੌਥੇ ਤਾਸੀਰ ਕਰਕੇ ਵੀ ਇਹ ਗੁੜ ਵਾਗੂੰ ਮਿੱਠਾ ਅਤੇ ਮਨ ਨੂੰ ਨਸ਼ਿਆ ਕੇ ਮਸਤ ਕਰਨ ਵਾਲਾ ਮੰਨਿਆ ਜਾਂਦਾ ਹੈ। ਸਿਆਣਿਆਂ ਦਾ ਕਥਨ ਹੈ ਕਿ ਗੁੜ ਤੋਂ ਬਣੀ ਸ਼ਰਾਬ ਨੂੰ 'ਗੌੜੀ' ਆਖਣ ਪਿੱਛੇ ਵੀ ਸ਼ਾਇਦ ਇਹੀ ਰਹੱਸ ਛੁਪਿਆ ਹੈ, ਜਿਹੜੀ ਮਹਾਂਕਾਲ (ਸ਼ਿਵ) ਤੇ ਦੁਰਗਾ ਦੇਵੀ ਦੀ ਮਨ ਭਾਉਂਦੀ ਵਸਤੂ ਮੰਨੀ ਜਾਂਦੀ ਹੈ। ਇਹੀ ਕਾਰਨ ਹੈ ਕਿ ਭਾਰਤ ਵਿਚ ਕੁਝ ਅਜਿਹੇ ਮੰਦਰ ਵੀ ਹਨ, ਜਿਨ੍ਹਾਂ ਵਿਚ ਸ਼ਰਧਾਲੂ ਮਾਸ-ਸ਼ਰਾਬ ਦਾ ਚੜ੍ਹਾਵਾ ਚੜ੍ਹਾਉਂਦੇ ਹਨ ਅਤੇ ਫਿਰ ਇਹੀ ਕੁਝ ਉਥੇ ਪ੍ਰਸ਼ਾਦ ਵਜੋਂ ਵਰਤਾਇਆ ਜਾਂਦਾ ਹੈ।

ਨਿਰਭੈਤਾ ਦੀ ਮੂਰਤ ਗੁਰੂ ਨਾਨਕ ਸਾਹਿਬ ਜੀ ਨੇ ਦੇਖਿਆ ਕਿ ਭਾਈ ਮਰਦਾਨੇ ਵਲੋਂ ਛੇੜੀਆਂ ਸੁਰਾਂ ਨੇ ਸ਼੍ਰੋਤਿਆਂ ਦਾ ਧਿਆਨ ਖਿੱਚ ਲਿਆ ਹੈ। ਕਈ ਤਾਂ ਮਸਤੀ ਵਿਚ ਝੂਮਣ ਲੱਗ ਪਏ ਹਨ। ਹੁਣ ਸੁਵੈਦ ਸਤਿਗੁਰੂ ਜੀ ਨੇ ਸੰਸਾਰ ਦੇ ਮਾਨਸਿਕ ਰੋਗੀਆਂ ਨੂੰ ਰਾਗ ਦੇ ਗਲੇਫ ਵਿਚ ਲਪੇਟ ਕੇ ਨਾਮ-ਦਾਰੂ ਦਾ ਕੈਪਸੂਲ ਖਵਾਣ ਲਈ ਆਪਣੀ ਮੁਬਾਰਕ ਰਸਨਾ ਤੋਂ ਹੇਠ ਲਿਖਿਆ ਸ਼ਬਦ ਗਾਇਨ ਕੀਤਾ:

**ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥**
**ਬ੍ਰਹਮ ਕਮਲੁ ਪਇਆਲਿ ਨ ਪਾਇਆ ॥**
**ਆਗਿਆ ਨਹੀ ਲੀਨੀ ਭਰਮਿ ਭੁਲਾਇਆ ॥੧॥**
**ਜੋ ਉਪਜੈ ਸੋ ਕਾਲਿ ਸੰਘਾਰਿਆ ॥**
**ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥੧॥ਰਹਾਉ॥**
**ਮਾਇਆ ਮੋਹੇ ਦੇਵੀ ਸਭਿ ਦੇਵਾ ॥**
**ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥**
**ਓਹੁ ਅਬਿਨਾਸੀ ਅਲਖ ਅਭੇਵਾ ॥੨॥** *(ਗਉੜੀ ਮ: ੧, ਪੰਨਾ 227)*

ਇਹ 9 ਪਦਿਆਂ ਦਾ ਲੰਮੇਰਾ ਤੇ ਸੰਪੂਰਨ ਸ਼ਬਦ ਉਨ੍ਹਾਂ ਰਾਗ ਦੇ ਪ੍ਰਭਾਵ ਹੇਠ ਭਾਵੇਂ ਸੁਣ ਤਾਂ ਲਿਆ, ਪਰ ਪੰਡੇ ਅੰਦਰੋਂ ਉਬਲ ਰਹੇ ਸਨ, ਕਿਉਂਕਿ ਸ਼ਬਦ ਦੀ ਅਸਥਾਈ "ਜੋ ਉਪਜੈ ਸੋ ਕਾਲਿ ਸੰਘਾਰਿਆ॥ ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥੧ ॥ਰਹਾਉ॥" ਜਿਹੜੀ ਉਨ੍ਹਾਂ ਬਾਰ ਬਾਰ ਗਾਈ, ਦੇ ਸ਼ਬਦੀ ਅਰਥ ਬੜੇ ਸਰਲ ਸਨ ਕਿ ਸੰਸਾਰ ਵਿਚ ਜੋ ਕੁਝ ਵੀ ਪੈਦਾ ਹੁੰਦਾ ਹੈ, ਉਸ ਨੂੰ ਕਾਲ ਸੰਘਾਰ ਦਿੰਦਾ ਹੈ, ਖ਼ਤਮ ਕਰ ਦਿੰਦਾ ਹੈ, ਪਰ ਗੁਰੂ ਦੇ ਸ਼ਬਦ ਨੂੰ ਵਿਚਾਰਨ ਕਰਕੇ ਹਰੀ ਪਰਮਾਤਮਾ ਨੇ ਸਾਨੂੰ ਕਾਲ ਦੀ ਮਾਰ ਤੋਂ ਬਚਾ ਲਿਆ ਹੈ।

ਸ਼ਬਦ-ਚੋਟ ਬੜੀ ਸਿੱਧੀ ਸੀ ਕਿ ਸੰਸਾਰਕ ਤਲ 'ਤੇ ਪੈਦਾ ਹੋਣ ਵਾਲੀਆਂ ਸਭੇ ਸੂਰਤਾਂ ਤੇ ਮੂਰਤਾਂ, ਭਾਵੇਂ ਉਹ ਦੇਵੀ-ਦੇਵਤਿਆਂ ਤੇ ਅਵਤਾਰਾਂ ਦੀਆਂ ਵੀ ਕਿਉਂ ਨਾ ਹੋਣ, ਜਦੋਂ ਕਰਤਾ ਪੁਰਖ ਦੇ ਬਣਾਏ ਕਾਲ ਦੇ ਕੁਦਰਤੀ ਨਿਯਮ ਅਨੁਸਾਰ ਨਾਸ਼ਵੰਤ ਹਨ ਤਾਂ ਉਨ੍ਹਾਂ ਦੀ ਸੇਵਾ ਭਗਤੀ ਕਿਸੇ ਨੂੰ ਕਾਲ-ਮੁਕਤ ਕਿਵੇਂ ਕਰ ਸਕਦੀ

ਹੈ ? ਕਿਉਂਕਿ ਜਿਹੜਾ ਆਪ ਦਰਿਆ ਵਿਚ ਡੁੱਬ ਰਿਹਾ ਹੋਵੇ, ਉਹ ਦੂਜੇ ਨੂੰ ਡੁੱਬਣ ਤੋਂ ਕਿਵੇਂ ਬਚਾ ਸਕਦਾ ਹੈ। ਗੁਰਵਾਕ ਵੀ ਹੈ :

**ਜੋ ਡੁਬੰਦੋ ਆਪਿ, ਸੋ ਤਰਾਏ ਕਿਨ੍ ਖੇ॥**

*(ਵਾਰ ਮਾਰੂ ਡਖਣੇ ਮ: ੧, ਪੰਨਾ 1101)*

ਗਾਇਨ ਕੀਤੇ ਜਾ ਰਹੇ ਸ਼ਬਦ ਵਿਚਲੀ "ਕਾਜੀ ਸੇਖ ਭੇਖ ਫਕੀਰਾ॥ ਵਡੇ ਕਹਾਵਹਿ ਹਉਮੈ ਤਨਿ ਪੀਰਾ॥ ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ॥"[34] ਦੀ ਪੰਕਤੀ ਸੁਣ ਕੇ ਮਹਾਂਕਾਲ ਦੇ ਭਗਤਾਂ ਨੂੰ ਜਦੋਂ ਗੁਰੂ ਬਾਬੇ ਦੀ ਸਮਦ੍ਰਿਸ਼ਟਤਾ ਦਾ ਝਲਕਾਰਾ ਵੱਜਿਆ ਤਾਂ ਉਨ੍ਹਾਂ ਅੰਦਰੋਂ ਭਾਵੇਂ ਕੁਝ ਧੀਰਜ ਵੀ ਧਾਰੀ, ਕਿਉਂਕਿ ਉਨ੍ਹਾਂ ਨੂੰ ਜਾਪਿਆ ਕਿ ਬਾਬੇ ਨਾਨਕ ਦਾ ਨਿਸ਼ਾਨਾ ਕੇਵਲ ਦੇਵੀ-ਦੇਵਤੇ ਤੇ ਇਕੱਲੇ ਅਸੀਂ ਬ੍ਰਾਹਮਣ ਪੁਜਾਰੀ ਹੀ ਨਹੀਂ, ਸਗੋਂ ਇਸਲਾਮਿਕ ਪੀਰ, ਫ਼ਕੀਰ, ਸ਼ੇਖ਼ ਤੇ ਕਾਜ਼ੀ ਵੀ ਹਨ।

ਪਰ, "ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ॥" ਅਤੇ "ਮਾਇਆ ਮੋਹੇ ਦੇਵੀ ਸਭਿ ਦੇਵਾ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ॥" ਦੀਆਂ ਅਰੰਭਕ ਪੰਕਤੀਆਂ ਸੁਣ ਕੇ ਉਨ੍ਹਾਂ ਅੰਦਰ ਪੈਦਾ ਹੋ ਚੁੱਕੀ ਸੰਪ੍ਰਦਾਇਕ ਤਿਲਮਲਾਹਟ ਦਾ ਹੜ੍ਹ, ਧੀਰਜ ਦੀ ਉਸ ਛੋਟੀ ਜਿਹੀ ਲਹਿਰ ਨੂੰ ਵੀ ਰੋੜ੍ਹ ਕੇ ਲੈ ਗਿਆ। ਉਹ ਕ੍ਰੋਧਿਤ ਹੋਏ ਉੱਛਲ ਉੱਛਲ ਪੈਂਦੇ ਸਵਾਲਾਂ ਦੀ ਬੁਛਾੜ ਕਰਨ ਲੱਗੇ, ਕਿਉਂਕਿ ਸੰਪ੍ਰਦਾਈਆਂ ਦਾ ਇਹ ਸੁਭਾ ਹੈ ਕਿ ਜਦੋਂ ਕੋਈ ਉੱਤਰ ਨਾ ਸੁੱਝੇ ਤਾਂ ਉਹ ਰੌਲਾ ਪਾਉਂਦੇ ਹੋਏ ਸਦਾ ਆਪਣੇ ਵਿਚਾਰਧਾਰਕ ਵਿਰੋਧੀ ਦੇ ਗਲ ਪੈਣ ਦਾ ਯਤਨ ਕਰਦੇ ਹਨ, ਤਾਂ ਕਿ ਉਹ ਡਰ ਕੇ ਮੈਦਾਨ ਛੱਡ ਜਾਏ।

ਧੀਰਜ-ਧਾਮ ਸਤਿਗੁਰੂ ਜੀ ਅਡੋਲਤਾ ਵਿਚ ਬੋਲੇ—ਮਿੱਤਰੋ ! ਆਪ ਧਾਰਮਿਕ ਮੁਖੀ ਮੰਨੇ ਜਾਂਦੇ ਹੋ। ਤੁਹਾਡੇ ਤੋਂ ਆਸ ਕੀਤੀ ਜਾਂਦੀ ਹੈ ਕਿ ਤੁਸੀਂ ਬੜੇ ਸਭਿਅਕ ਮਨੁੱਖ ਹੋ। ਇਸ ਲਈ ਮੈਨੂੰ ਵੀ ਆਸ ਹੈ ਕਿ ਤੁਸੀਂ ਧੀਰਜ ਨਾਲ ਗੱਲ ਕਰੋਗੇ। ਭਾਈ ! ਮੈਂ ਤੁਹਾਡੇ ਸਾਰੇ ਸੁਆਲਾਂ ਦੇ ਵਿਸਥਾਰ ਪੂਰਵਕ ਉੱਤਰ ਦੇਣ ਲਈ ਤਿਆਰ ਹਾਂ। ਤੁਸੀਂ ਹੌਸਲੇ ਨਾਲ ਉਪਰੋਕਤ ਸੁਆਲਾਂ ਤੋਂ ਇਲਾਵਾ ਅਜਿਹੇ ਹੋਰ ਵੀ ਸੁਆਲ ਉਠਾ ਸਕਦੇ ਹੋ, ਜਿਹੜੇ ਤੁਹਾਨੂੰ ਅੰਦਰੋਂ ਪੀੜਤ ਕਰ ਰਹੇ ਹੋਣ, ਕਿਉਂਕਿ ਮੇਰਾ ਮਕਸਦ ਕਿਸੇ ਪ੍ਰਕਾਰ ਦੇ ਬਹਿਸ-ਮੁਬਾਹਿਸੇ ਦੁਆਰਾ ਵਿਦਿਅਕ ਪੰਡਤਾਈ ਦਿਖਾਂਦਿਆਂ ਕਿਸੇ ਨੂੰ ਜਿੱਤਣ ਜਾਂ ਹਰਾਉਣ ਦੇ ਰੂਪ ਵਿਚ ਪਹਿਲਵਾਨਗੀ ਕਰਨਾ ਨਹੀਂ, ਸਗੋਂ ਮੇਰਾ ਮਨੋਰਥ ਤਾਂ ਆਪ ਸਾਰਿਆਂ ਨੂੰ ਅਕਾਲ-ਪੁਰਖ ਦੇ ਲੜ ਲਾਉਣਾ ਹੈ ਤਾਂ ਜੋ ਤੁਸੀਂ ਵੀ ਮੇਰੇ ਤਰ੍ਹਾਂ ਕਾਲ ਦੀ ਉਸ ਅੰਤਰੀਵ ਗੁੱਝੀ ਮਾਰ ਤੋਂ ਬਚ ਸਕੋ, ਜਿਹੜੀ ਮਨੁੱਖ ਨੂੰ ਆਤਮਿਕ ਤੌਰ 'ਤੇ ਮੁਰਦਾ ਕਰ ਦਿੰਦੀ ਹੈ।

ਗੁਰੂ ਬਾਬੇ ਦੀ ਦੈਵੀ ਸ਼ਖ਼ਸੀਅਤ ਤੇ ਉਨ੍ਹਾਂ ਦੀ ਨਿਰਭੈਤਾ ਭਰੀ ਅਡੋਲ ਮਾਨਸਿਕ ਅਵਸਥਾ ਦੇਖ ਕੇ ਅਤੇ ਉਨ੍ਹਾਂ ਦੇ ਸਹਿਜਮਈ ਬੋਲਾਂ ਨੂੰ ਸੁਣ ਕੇ ਪੰਡੇ ਲੋਕ

34. ਗਉੜੀ ਮ: ੧, ਪੰਨਾ 227.

ਕੁਝ ਠਠੰਬਰ ਜਿਹੇ ਗਏ। ਹੁਣ ਉਨ੍ਹਾਂ ਨੂੰ ਇਕ-ਦਮ ਕੁਝ ਸੁੱਝ ਨਹੀਂ ਸੀ ਰਿਹਾ ਕਿ ਉਹ ਗੁਰੂ ਜੀ ਦੇ ਸਨਮੁਖ ਕੀ ਸੁਆਲ ਖੜ੍ਹਾ ਕਰਨ ? ਭਾਈ ਗੁਰਦਾਸ ਜੀ ਨੇ ਸਿੱਧ-ਜੋਗੀਆਂ ਨਾਲ ਹੋਈ ਵਿਚਾਰ ਗੋਸ਼ਟੀ ਦਾ ਜ਼ਿਕਰ ਕਰਦਿਆਂ ਸਤਿਗੁਰੂ ਜੀ ਦੇ ਪ੍ਰਤਾਪ ਬਾਰੇ ਐਵੇਂ ਹੀ ਨਹੀਂ ਸੀ ਲਿਖਿਆ ਕਿ "ਸਤਿਗੁਰ ਅਗਮ ਅਗਾਧਿ ਪੁਰਖੁ, ਕੇਹੜਾ ਝਲੇ ਗੁਰੂ ਦੀ ਝਾਲਾ॥"[35] ਮੰਦਰ ਦਾ ਮੁਖੀ ਪੰਡਾ ਬੋਲਿਆ—ਛੱਡੋ ਜੀ ਤੁਸੀਂ ਹੋਰ ਸੁਆਲਾਂ ਦੀ ਗੱਲ। ਬੱਸ, ਤੁਸੀਂ ਹੁਣ ਇਹ ਦੱਸੋ ਕਿ ਜੇ ਤੁਸੀਂ ਆਖਦੇ ਹੋ ਕਿ ਜੋ ਵੀ ਉਪਜਦਾ ਹੈ, ਉਸ ਨੂੰ ਕਾਲ ਸੰਘਾਰ ਦਿੰਦਾ ਹੈ (ਜੋ ਉਪਜੈ ਸੋ ਕਾਲਿ ਸੰਘਾਰਿਆ)। ਤਾਂ ਇਥੇ ਸੁਆਲ ਖੜ੍ਹਾ ਹੁੰਦਾ ਹੈ ਕਿ ਫਿਰ ਇਹ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਤੁਸੀਂ ਉਹਦੀ ਮਾਰ ਤੋਂ ਬਚ ਗਏ ਹੋ ? ਕੀ ਭਵਿੱਖ ਵਿਚ ਕਾਲ ਤੁਹਾਨੂੰ ਨਹੀਂ ਸੰਘਾਰੇਗਾ ? ਕਿਉਂਕਿ ਤੁਸੀਂ ਸ਼ਬਦ ਵਿਚ ਇਹ ਤਾਂ ਆਖਦੇ ਹੋ ਕਿ "ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ॥" ਪਰ ਸ਼ਬਦ ਦੀ ਅਸਥਾਈ ਵਿਚ ਆਪਣੇ ਲਈ ਦਾਅਵਾ ਕਰਦੇ ਹੋ ਕਿ "ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ॥"

ਸਤਿਗੁਰੂ ਜੀ ਬੋਲੇ—ਭਾਈ ਇਹ ਸਚਾਈ ਤਾਂ ਤੁਸੀਂ ਵੀ ਸਾਰੇ ਕਬੂਲ ਕਰਦੇ ਹੋ ਕਿ ਜੋ ਉਪਜਦਾ ਹੈ, ਉਹ ਬਿਨਸਦਾ ਹੈ। ਜੋ ਜੰਮਦਾ ਹੈ, ਉਹ ਮਰਦਾ ਹੈ। ਜਿਸ ਦਾ ਆਦਿ ਹੈ, ਉਹਦਾ ਅੰਤ ਵੀ ਹੈ। ਸਰੀਰਕ ਤੌਰ 'ਤੇ ਤਾਂ ਨਾ ਮੈਂ ਰਹਿਣਾ ਹੈ, ਨਾ ਤੁਸੀਂ ਰਹਿਣਾ ਹੈ। ਇਸੇ ਲਈ ਇਸ ਸ਼ਬਦ ਵਿਚ ਇਹ ਬਚਨ ਆਏ ਹਨ ਕਿ ਹਿੰਦੂ ਤ੍ਰਿਮੂਰਤੀ ਦਾ ਪ੍ਰਥਮ ਦੇਵਤਾ 'ਬ੍ਰਹਮਾ', ਜਿਸ ਨੂੰ ਤੁਹਾਡੇ ਵਿੱਚੋਂ ਹੀ ਇਕ ਸੱਜਣ ਨੇ ਸਾਰੀ ਸ੍ਰਿਸ਼ਟੀ ਦਾ ਕਰਤਾ-ਧਰਤਾ ਆਖਿਆ ਹੈ, ਉਸ ਬਾਰੇ ਤੁਸੀਂ ਪੰਡਿਤ ਲੋਕ ਹੀ ਆਖਦੇ ਹੋ ਕਿ 'ਵੇਦਾਂ' ਤੇ 'ਬ੍ਰਾਹਮਣਾਂ' ਵਿਚ ਬ੍ਰਹਮਾ ਦਾ ਕੋਈ ਜ਼ਿਕਰ ਨਹੀਂ ਹੈ, ਪਰੰਤੂ ਸ਼ਤਪਥ ਬ੍ਰਾਹਮਣ ਤੇ ਰਿਸ਼ੀ ਮਨੂ ਦੇ ਹਵਾਲੇ ਨਾਲ ਫਿਰ ਆਪ ਹੀ ਚਰਚਾ ਕਰਦੇ ਹੋ ਕਿ ਉਹ ਦੁਨੀਆ ਵਿਚ ਸਭ ਤੋਂ ਪਹਿਲਾਂ ਪਾਣੀ ਵਿਚ ਬਣੇ ਸੁਨਹਿਰੀ ਆਂਡੇ ਤੋਂ ਪੈਦਾ ਹੋਇਆ।

ਫਿਰ, ਇਹ ਵੀ ਮੰਨਦੇ ਹੋ ਕਿ ਜਦੋਂ ਬ੍ਰਹਮਾ ਇਸ ਸ੍ਰਿਸ਼ਟੀ ਨੂੰ ਸਿਰਜਦਾ ਹੈ ਤਾਂ ਇਹ ਉਸ ਦੇ ਇਕ ਦਿਨ ਤਕ ਕਾਇਮ ਰਹਿੰਦੀ ਹੈ। ਇਸ ਦਾ ਇਕ ਦਿਨ 2,160,000,000 ਦੁਨਿਆਵੀ ਸਾਲਾਂ ਦੇ ਬਰਾਬਰ ਹੈ। ਇਸ ਤੋਂ ਬਾਅਦ ਦੁਨੀਆ ਦੀਆਂ ਸਾਰੀਆਂ ਵਸਤੂਆਂ ਅੱਗ ਨਾਲ ਸੜ ਜਾਂਦੀਆਂ ਹਨ। ਕੇਵਲ ਰਿਸ਼ੀ, ਦੇਵਤੇ ਅਤੇ ਸ੍ਰਿਸ਼ਟੀ ਦੇ ਬੀਜ ਹੀ ਜੀਵਤ ਰਹਿੰਦੇ ਹਨ। ਜਦੋਂ ਬ੍ਰਹਮਾ ਮੁੜ ਜਾਗਦਾ ਹੈ ਤਾਂ ਉਹ ਫੇਰ ਸ੍ਰਿਸ਼ਟੀ ਸਿਰਜ ਲੈਂਦਾ ਹੈ ਅਤੇ ਇਹ ਪ੍ਰਕਿਰਿਆ ਉਸ ਸਮੇਂ ਤਕ ਜਾਰੀ ਰਹਿੰਦੀ ਹੈ, ਜਦ ਤਕ ਉਸ ਦੀ ਹੋਂਦ ਦਾ ਇਕ ਸੌ ਸਾਲ ਪੂਰਾ ਨਹੀਂ ਹੋ ਜਾਂਦਾ। ਇਹਦੇ ਸੰਪੂਰਨ ਸਮੇਂ ਨੂੰ 15 ਸੰਖਿਆਵਾਂ ਵਿਚ ਲਿਖਿਆ ਜਾ ਸਕਦਾ ਹੈ।

ਆਪ ਇਹ ਵੀ ਆਖਦੇ ਹੋ ਕਿ ਜਦੋਂ ਬ੍ਰਹਮਾ ਦੀ ਹੋਂਦ ਦਾ ਸਮਾਂ ਸੰਪੂਰਨ ਹੁੰਦਾ ਹੈ ਤਾਂ ਉਸ ਵੇਲੇ ਸਭ ਕੁਝ ਬਿਨਸ ਜਾਂਦਾ ਹੈ। ਉਹ ਆਪ ਅਤੇ ਸਾਰੇ ਦੇਵਤੇ, ਰਿਸ਼ੀ

---

35. ਭਾਈ ਗੁਰਦਾਸ ਜੀ, ਵਾਰ 1, ਪਉੜੀ 31.

ਤੇ ਸਮੁੱਚਾ ਬ੍ਰਹਿਮੰਡ ਆਪਣੇ ਤੱਤ ਰੂਪਾਂ ਵਿਚ ਬਦਲ ਜਾਂਦਾ ਹੈ, ਭਾਵ, ਜਿਵੇਂ ਕੋਈ ਮਿੱਟੀ ਦਾ ਘੜਾ ਟੁੱਟਣ ਤੇ ਉਸ ਵਿਚਲਾ ਸੀਮਤ ਅਕਾਸ਼ ਤੱਤ (ਖ਼ਾਲੀ-ਪਨ) ਖੁੱਲ੍ਹੇ ਤੇ ਵਿਆਪਕ ਅਕਾਸ਼ ਵਿਚ ਸਮਾ ਜਾਂਦਾ ਹੈ, ਤਿਵੇਂ ਹੀ ਸਮੂਹ ਜੀਅ-ਜੰਤਾਂ ਅਤੇ ਹੋਰ ਸਭੇ ਵਸਤੂਆਂ ਦੇ ਜੋ ਬਣਤਰੀ ਤੱਤ (ਪਵਣ, ਪਾਣੀ, ਅਗਨੀ, ਧਰਤੀ ਤੇ ਅਕਾਸ਼ ਆਦਿਕ) ਹਨ, ਉਹ ਵੱਖ ਵੱਖ ਹੋ ਕੇ ਆਪਣੇ ਆਪਣੇ ਕੁਦਰਤੀ ਮੂਲਿਕ ਰੂਪਾਂ ਵਿਚ ਲੀਨ ਹੋ ਜਾਂਦੇ ਹਨ।

ਸੋ ਇਸ ਲਈ ਸਪੱਸ਼ਟ ਹੈ ਕਿ ਬ੍ਰਹਮਾ ਜਾਂ ਕੋਈ ਹੋਰ ਦੇਵੀ-ਦੇਵਤਾ, ਜਿਨ੍ਹਾਂ ਦੇ ਤੁਸੀਂ ਆਪਣੇ ਆਪਣੇ ਨਿਸਚੇ ਅਨੁਸਾਰ ਨਾਮ ਲਏ ਹਨ, ਉਨ੍ਹਾਂ ਨੂੰ ਸ੍ਰਿਸ਼ਟੀ ਦੇ ਕਰਤਾ ਨਹੀਂ ਮੰਨਿਆ ਜਾ ਸਕਦਾ, ਕਿਉਂਕਿ ਉਹ ਸਾਰੇ ਕਿਸੇ ਨਾ ਕਿਸੇ ਤਰ੍ਹਾਂ ਪੈਦਾ ਹੋਏ ਹਨ ਅਤੇ ਬਿਨਸਦੇ ਹਨ। ਜੇ ਤੁਹਾਡੇ ਮੁਤਾਬਿਕ 'ਬ੍ਰਹਮਾ' ਦੀ ਕੋਈ ਸਰੀਰਕ ਹੋਂਦ ਮੰਨੀ ਵੀ ਜਾਵੇ, ਤਾਂ ਵੀ ਉਹ ਅੰਡਜ ਖਾਣੀ ਦੀ ਪੈਦਾਇਸ਼ ਹੈ। ਉਸ ਨੂੰ ਪੈਦਾ ਕਰਨ ਵਾਲੀ ਸ਼ਕਤੀ ਕੋਈ ਹੋਰ ਹੈ, ਜਿਸ ਦੇ ਬਣਾਏ ਕਾਲ-ਰੂਪ ਕੁਦਰਤੀ ਨਿਯਮ ਮੁਤਾਬਿਕ ਬ੍ਰਹਮਾ ਵੀ ਆਪਣੀ ਉਮਰ ਭੋਗ ਕੇ ਮਰ ਜਾਂਦਾ ਹੈ। ਇਸੇ ਲਈ ਹੀ ਗਾਇਨ ਕੀਤੇ ਸ਼ਬਦ ਵਿਚ ਕਾਲ-ਨਿਯਮ ਦੀ ਸਬਲਤਾ ਦਾ ਜ਼ਿਕਰ ਕਰਨ ਵੇਲੇ "ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ"[36] ਅਤੇ "ਚਉਧਰੀ ਰਾਜੇ ਨਹੀ ਕਿਸੈ ਮੁਕਾਮੁ"[37] ਆਦਿਕ ਵਾਕਾਂ ਤੋਂ ਪਹਿਲਾਂ ਸਾਨੂੰ ਇਹ ਕਹਿਣਾ ਪਿਆ ਕਿ "ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ॥"

ਦੂਜਾ ਰਿਹਾ ਸੁਆਲ, ਕਾਲ ਦੀ ਮਾਰ ਤੋਂ ਸਾਡੇ ਬਚਣ ਦਾ। ਭਾਈ! "ਜੋ ਉਪਜੈ ਸੋ ਕਾਲਿ ਸੰਘਾਰਿਆ" ਦਾ ਰੱਬੀ ਹੁਕਮ ਅਥਵਾ ਕੁਦਰਤੀ ਨਿਯਮ ਅਟੱਲ ਤੇ ਸਾਰਿਆਂ ਲਈ ਇਕ ਸਮਾਨ ਹੈ। ਇਸ ਲਈ ਸਰੀਰਕ ਤੌਰ 'ਤੇ ਮੇਰਾ ਜਾਂ ਕਿਸੇ ਹੋਰ ਦਾ ਸਦਾ ਲਈ ਕਾਇਮ ਰਹਿ ਸਕਣਾ ਅਸੰਭਵ ਹੈ, ਪਰ ਗਾਇਨ ਕੀਤੇ ਗਏ ਸ਼ਬਦ ਵਿਚਲੀ ਪੰਕਤੀ "ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ" ਦਾ ਅਰਥ ਇਹ ਨਹੀਂ ਕਿ ਗੁਰ ਸ਼ਬਦ ਵਿਚਾਰਨ ਕਰਕੇ ਅਸੀਂ ਸਰੀਰਕ ਤੌਰ 'ਤੇ ਮਰਨ ਤੋਂ ਬਚ ਗਏ ਹਾਂ। ਨਹੀਂ! ਨਹੀਂ! ਇਸ ਦਾ ਅਰਥ-ਭਾਵ ਇਹ ਹੈ ਕਿ ਜਗਤ ਵਿਚ ਜਿਹੜਾ ਜਿਹੜਾ ਵੀ ਜੀਵ ਜਨਮ ਲੈਂਦਾ ਹੈ ਤੇ ਗੁਰੂ ਦਾ ਸ਼ਬਦ ਆਪਣੇ ਹਿਰਦੇ ਵਿਚ ਨਹੀਂ ਵਸਾਂਦਾ, ਮੌਤ ਦੇ ਸਹਿਮ ਨੇ ਉਸ ਦਾ ਆਤਮਿਕ ਜੀਵਨ ਕਦੇ ਪਲਰਨ ਨਹੀਂ ਦਿੱਤਾ। ਪਰ, ਮੇਰੇ ਆਤਮਿਕ ਜੀਵਨ ਨੂੰ ਹਰੀ ਪਰਮਾਤਮਾ ਨੇ ਆਪ ਬਚਾ ਲਿਆ, ਕਿਉਂਕਿ, ਉਸ ਦੀ ਮਿਹਰ ਨਾਲ ਮੈਂ ਗੁਰੂ ਦੇ ਸ਼ਬਦ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ।

ਭਾਈ! ਸਾਡੇ ਵਲੋਂ ਗੁਰ-ਸ਼ਬਦ ਦੀ ਵਿਚਾਰ ਦੁਆਰਾ ਲੋਕਾਈ ਨੂੰ ਕਲਪਤ ਦੇਵੀ-ਦੇਵਤਿਆਂ ਦੀਆਂ ਬਿਨਸਨਹਾਰ ਮੂਰਤੀਆਂ ਦੀ ਪੂਜਾ ਛੁਡਵਾ ਕੇ ਅਕਾਲ-ਪੁਰਖੁ ਅਥਵਾ 'ਅਕਾਲ ਮੂਰਤਿ' ਦੇ ਲੜ ਲਗਾਣ ਦਾ ਮਕਸਦ ਕਿਸੇ ਨੂੰ ਸਰੀਰਕ

---

36. ਗਉੜੀ ਮ: ੧, ਪੰਨਾ 227.
37. *ਉਹੀ*।

ਤੌਰ 'ਤੇ ਕਾਲ ਦੀ ਮਾਰ ਤੋਂ ਬਚਾਉਣਾ ਨਹੀਂ, ਕਿਉਂਕਿ ਜੀਵਾਂ ਦਾ ਜੰਮਣਾ ਮਰਨਾ ਜਾਂ ਆਉਣਾ ਜਾਣਾ ਇਕ-ਸਮਾਨ ਵਰਤਣ ਵਾਲੀ ਰੱਬੀ ਰਜ਼ਾ ਹੈ। ਅਟੱਲ ਕੁਦਰਤੀ ਨਿਯਮ ਹੈ। "ਜੰਮਣੁ ਮੁਰਣਾ ਹੁਕਮੁ ਹੈ ਭਾਣੈ ਆਵੈ ਜਾਇ॥"[38] ਇਸ ਲਈ ਇਸ ਪੱਖੋਂ ਚਿੰਤਾਤੁਰ ਹੋਣਾ ਜਾਂ ਇਸ ਦੇ ਵਿਪਰੀਤ ਸੋਚਣਾ ਇਕ ਅਗਿਆਨਮਈ ਹਾਸੋ-ਹੀਣਾ ਕਰਮ ਹੈ। ਭਾਈ! ਚਿੰਤਾ ਉਸ ਗੱਲ ਦੀ ਹੋਣੀ ਚਾਹੀਦੀ ਹੈ, ਜਿਹੜੀ ਅਨਹੋਣੀ ਹੋਵੇ। ਸਰੀਰਕ ਮੌਤ ਤਾਂ ਹੋਣੀ ਹੈ, ਇਹ ਕੋਈ ਅਨਹੋਣੀ ਬਾਤ ਨਹੀਂ।

ਪਰ, ਕਿਸੇ ਮਨੁੱਖ ਦਾ ਅਗਿਆਨਤਾ ਵੱਸ ਸਰਬ-ਵਿਆਪਕ ਕਰਤਾਰ ਨਾਲੋਂ ਟੁੱਟ ਕੇ ਵਿਕਾਰਾਂ ਦੇ ਟੇਟੇ ਚੜ੍ਹਦਿਆਂ ਆਪਣੇ ਮੂਲਿਕ ਦੈਵੀ ਗੁਣਾਂ (ਸਤੁ, ਸੰਤੋਖ, ਦਇਆ, ਨਿਮਰਤਾ ਅਤੇ ਨਿਰਭੈਤਾ ਤੇ ਨਿਰਵੈਰਤਾ ਆਦਿਕ) ਦਾ ਅਭਾਵ ਕਰ ਬੈਠਣਾ ਵੀ ਇਕ ਤਰ੍ਹਾਂ ਨਾਲ ਕਾਲ ਦੀ ਮਾਰ ਹੇਠ ਆਣ ਕੇ ਆਤਮਿਕ ਮੌਤੇ ਮਰਨਾ ਹੈ। ਮਾਨਵ ਸ਼੍ਰੇਣੀ ਲਈ ਇਹ ਇਕ ਅਨਹੋਣੀ ਘਟਨਾ ਹੈ, ਕਿਉਂਕਿ ਮੂਲਿਕ ਤੌਰ 'ਤੇ ਮਨੁੱਖ ਰੱਬੀ ਅਸਲੇ ਵਾਲਾ ਹੈ। ਇਹ ਗੁਣਨਿਧਾਨ ਪ੍ਰਭੂ ਦੀ ਅੰਸ਼ ਹੈ, ਪਰ ਮਾਨਵ-ਸ਼੍ਰੇਣੀ ਦੀ ਬਦਕਿਸਮਤੀ ਹੈ ਕਿ ਇਸ ਪੱਖੋਂ ਹੋਰਨਾਂ ਦੀ ਗੱਲ ਤਾਂ ਛੱਡੋ, ਸਭ ਤੋਂ ਪਹਿਲਾਂ 'ਬ੍ਰਹਮਾ' ਹੀ ਗਿਆਨ ਦੇ ਹੰਕਾਰ ਵਿਚ ਫਸ ਕੇ ਆਤਮਿਕ ਮੌਤ (ਕਾਲ) ਦੀ ਲਪੇਟ ਵਿਚ ਆ ਗਿਆ, ਜਿਸ ਨੂੰ ਤੁਸੀਂ ਸਭ ਦਾ ਮੋਢੀ ਦੇਵਤਾ ਅਤੇ ਵੇਦ-ਅਭਿਆਸ ਅਥਵਾ ਵੇਦਿਕ-ਵਿਚਾਰਧਾਰਾ ਦਾ ਮੂਲ-ਮੋਢੀ ਮੰਨਦੇ ਹੋ।

ਕਿਉਂਕਿ, ਤੁਹਾਡੇ ਵੈਸ਼ਨਵ ਭਰਾ ਹੀ ਕਥਾ ਸੁਣਾਉਂਦੇ ਹਨ ਕਿ ਉਸ ਨੇ ਆਪਣੇ ਗੁਰੂ ਦੀ ਆਗਿਆ ਵੱਲ ਗਹੁ ਨਾ ਕੀਤਾ, (ਇਸ ਹਉਮੈ ਵਿਚ ਆ ਕੇ ਕਿ ਮੈਂ ਇਤਨਾ ਵੱਡਾ ਹਾਂ, ਮੈਂ ਕਿਵੇਂ ਕਮਲ ਦੀ ਡੰਡੀ ਵਿੱਚੋਂ ਪੈਦਾ ਹੋ ਸਕਦਾ ਹਾਂ) ਭਟਕਣਾ ਵਿਚ ਪੈ ਕੇ ਕੁਰਾਹੇ ਪੈ ਗਿਆ। ਵਿਸ਼ਨੂੰ ਦੀ ਨਾਭੀ ਤੋਂ ਉੱਗੇ ਹੋਏ ਜਿਸ ਕਮਲ ਵਿੱਚੋਂ ਬ੍ਰਹਮਾ ਜੰਮਿਆ ਸੀ, ਉਸ ਦਾ ਅੰਤ ਲੈਣ ਲਈ ਪਾਤਾਲ ਵਿਚ ਜਾ ਪਹੁੰਚਿਆ। ਪਰ, ਇਸ ਹਾਲਤ ਵਿਚ ਹਜ਼ਾਰਾਂ ਵਰ੍ਹੇ ਲੰਘ ਗਏ, ਬ੍ਰਹਮਾ ਕਮਲ ਦੀ ਡੰਡੀ ਦਾ ਅੰਤ ਨਾ ਲੱਭ ਸਕਿਆ ਤੇ ਆਖ਼ਿਰ ਉਸ ਨੂੰ ਸ਼ਰਮਿੰਦਾ ਹੋਣਾ ਪਿਆ। ਇਹ ਹਉਮੈ ਹੀ ਮੌਤ ਹੈ। ਇਸ ਲਈ ਅਸੀਂ ਸ਼ਬਦ ਵਿਚ ਆਖਿਆ ਹੈ:

**ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ॥**
**ਬ੍ਰਹਮ ਕਮਲੁ ਪਇਆਲਿ ਨ ਪਾਇਆ॥**
**ਆਗਿਆ ਨਹੀ ਲੀਨੀ ਭਰਮਿ ਭੁਲਾਇਆ॥੧॥** *(ਗਉੜੀ ਮ: ੧, ਪੰਨਾ 227)*

ਭਾਈ! ਮੁੱਕਦੀ ਗੱਲ ਤਾਂ ਇਹ ਹੈ ਕਿ ਸਾਰੇ ਦੇਵੀਆਂ ਤੇ ਦੇਵਤੇ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ। ਕੋਈ ਮੌਤ ਦੇ ਸਹਿਮ ਤੇ ਹੰਕਾਰ ਦਾ ਮਾਰਿਆ ਹੈ, ਕੋਈ ਕਾਮ ਦਾ ਲਿਤਾੜਿਆ ਹੈ ਅਤੇ ਕੋਈ ਕ੍ਰੋਧ ਦਾ ਸਾੜਿਆ ਹੈ। ਜਿਵੇਂ, ਪ੍ਰਚਲਿਤ ਪੁਰਾਣਕ ਕਥਾ ਹੈ ਕਿ ਜਦੋਂ ਬ੍ਰਹਮਾ ਆਪਣੀ ਲੜਕੀ ਸਰਸ੍ਵਤੀ ਉੱਤੇ ਮੋਹਿਤ ਹੋ ਗਿਆ ਤਾਂ ਸ਼ਿਵ ਜੀ ਬ੍ਰਹਮਾ ਦਾ ਇਹ ਕੁਕਰਮ ਦੇਖ ਕੇ ਇਤਨੇ ਕ੍ਰੋਧਿਤ ਹੋਏ ਕਿ ਆਪਣੇ

---

38. ਵਾਰ ਆਸਾ ਮ: ੧, ਪੰਨਾ 472.

ਤ੍ਰਿਸ਼ੂਲ ਨਾਲ ਉਸ ਦਾ ਪੰਜਵਾਂ ਸਿਰ ਕੱਟ ਦਿੱਤਾ; ਸ਼ਿਵ ਜੀ ਤੋਂ ਇਹ ਬ੍ਰਹਮ-ਹੱਤਿਆ ਹੋ ਗਈ, ਉਹ ਖੋਪਰੀ ਹੱਥ ਦੇ ਨਾਲ ਚੰਬੜ ਗਈ; ਕਈ ਤੀਰਥਾਂ 'ਤੇ ਗਏ, ਆਖ਼ਰ ਕਪਾਲ-ਮੋਚਨ ਤੀਰਥ ਉੱਤੇ ਜਾ ਕੇ ਲੱਥੀ।

ਮਨੂ ਜੀ ਦੀ ਕੀਤੀ ਵਰਣ-ਵੰਡ ਮੁਤਾਬਿਕ ਬ੍ਰਾਹਮਣ-ਗੁਰੂ ਦੀ ਅਗਵਾਈ ਵਿਚ ਜੀਉਣ ਵਾਲੀ ਵੈਸ਼ਯ ਜਾਤੀ ਵਿਚ ਪੈਦਾ ਹੋਏ ਨਿਰੰਕਾਰ ਦੇ ਇਕ ਭਗਤ ਤ੍ਰਿਲੋਚਨ ਜੀ ਨੇ ਇਸੇ ਲਈ ਕਿਸੇ ਸ਼ਿਵ-ਉਪਾਸ਼ਕ ਨਾਲ ਬਚਨ ਕੀਤੇ ਸਨ ਕਿ ਜਿਸ ਸ਼ਿਵ ਜੀ ਨੂੰ ਬਲੀ ਦੇਵ ਸਮਝ ਕੇ ਮੰਦਰਾਂ ਵਿਚ ਮੂਰਤੀਆਂ ਦੇ ਰੂਪ ਵਿਚ ਟਿਕਾਅ ਕੇ ਪੂਜਾ ਕਰਦੇ ਹੋ, ਉਸੇ ਬਾਬਤ ਇਹ ਭੀ ਆਖਦੇ ਹੋ ਕਿ ਜਦੋਂ ਬ੍ਰਹਮਾ ਆਪਣੀ ਹੀ ਲੜਕੀ ਉੱਤੇ ਮੋਹਿਤ ਹੋ ਗਿਆ, ਤਾਂ ਸ਼ਿਵ ਜੀ ਨੇ ਉਸ ਦਾ ਇਕ ਸਿਰ ਕੱਟ ਦਿੱਤਾ, ਤੇ ਇਹ ਸਿਰ ਸ਼ਿਵ ਜੀ ਦੇ ਹੱਥ ਨਾਲ ਜੁੜ ਗਿਆ। ਕਈ ਤੀਰਥਾਂ 'ਤੇ ਭਟਕਦੇ ਫਿਰੇ, ਸਿਰ ਸ਼ਿਵ ਜੀ ਦੇ ਹੱਥ ਨਾਲੋਂ ਲਹਿੰਦਾ ਹੀ ਨਹੀਂ ਸੀ। ਦੱਸੋ, ਜੋ ਸ਼ਿਵ ਜੀ ਆਪ ਇਤਨੇ ਆਤੁਰ ਤੇ ਦੁਖੀ ਹੋਏ, ਤੁਹਾਡਾ ਕੀ ਸੰਵਾਰਨਗੇ ?:

**ਅਨਿਕ ਪਾਤਿਕ ਹਰਤਾ, ਤ੍ਰਿਭਵਣ ਨਾਥੁ ਰੀ,**
**ਤੀਰਥਿ ਤੀਰਥਿ ਭ੍ਰਮਤਾ, ਲਹੈ ਨ ਪਾਰੁ ਰੀ॥**
**ਕਰਮ ਕਰਿ ਕਪਾਲੁ ਮਫੀਟਸਿ ਰੀ॥** *(ਧਨਾਸਰੀ ਤ੍ਰਿਲੋਚਨ ਜੀ, ਪੰਨਾ 695)*

ਸ਼ਿਵ ਜੀ (ਮਹਾਂਕਾਲ) ਦੇ ਸ਼ਰਧਾਲੂ ਇਕ ਪਾਸੇ ਤਾਂ ਆਖਦੇ ਹਨ ਕਿ ਬ੍ਰਹਮਾ ਔਰ ਵਿਸ਼ਨੂੰ ਜੀ ਭੀ ਅਸੁਰੋਂ ਕੇ ਡਰ ਕਾਰਨ ਉਨ ਕੀ ਸ਼ਰਨ ਮੇਂ ਪਹੁੰਚੇ ਥੇ, ਕਿਉਂਕਿ ਵੋਹ ਸਭ ਸੇ ਸ਼ਕਤੀਸ਼ਾਲੀ ਹੈਂ ਔਰ ਸਭੀ ਕਾ ਕਾਲ ਹੈਂ। ਸਭੀ ਕਾ ਅੰਤ ਕਰਨੇ ਵਾਲੇ ਹੈਂ। ਇਸੀ ਲੀਏ ਮਹਾਂਕਾਲ ਕੀ ਆਰਤੀ ਮੇਂ ਹਮ ਸੁਬ੍ਹਾ ਸ਼ਾਮ ਯੇਹ ਪਦੇ ਗਾਤੇ ਹੈਂ :

**ਬ੍ਰਹਮਾ ਬਿਸਨ ਸਭੈ ਡਰਪਾਨੇ॥**
**ਮਹਾਂ ਕਾਲ ਕੀ ਸਰਨ ਸਿਧਾਨੇ॥**

ਪਰ, ਦੂਜੇ ਪਾਸੇ ਉਹੀ ਕਥਾ ਸੁਣਾਂਦੇ ਹਨ ਕਿ ਸ਼ਿਵ ਜੀ ਦਾ ਇਕ ਸ਼ਰਧਾਲੂ ਭਗਤ ਭਸਮਾਸੁਰ, ਜਿਸ ਨੂੰ ਉਨ੍ਹਾਂ ਪ੍ਰਸੰਨ ਹੋ ਕੇ ਵਰ ਦਿੱਤਾ ਸੀ ਕਿ ਜਿਸ ਦੇ ਸਿਰ ਉੱਤੇ ਤੂੰ ਹੱਥ ਰੱਖੇਂਗਾ, ਉਹ ਭਸਮ ਹੋ ਜਾਊ, ਪਰ ਉਨ੍ਹਾਂ ਦੇ ਇਸ ਭਗਤ ਦੀ ਜਦੋਂ ਸੁੰਦਰਤਾ ਦੀ ਮੂਰਤ ਅਤੇ ਕਿਲ੍ਹੇ ਵਾਂਗੂ ਮਜ਼ਬੂਤ (ਦੁਰਗਾ) ਮੰਨੀ ਜਾਂਦੀ ਪਾਰਬਤੀ ਮਾਈ (ਸ਼ਿਵ-ਸੁਪਤਨੀ) ਪ੍ਰਤਿ ਅੱਖ ਮੈਲੀ ਹੋਈ ਤੇ ਮਾਈ ਨੂੰ ਹਥਿਆਉਣ ਲਈ ਉਹ ਸ਼ਿਵ ਜੀ ਹੁਰਾਂ ਨੂੰ ਭਸਮ ਕਰਨ ਲੱਗਾ ਤਾਂ ਉਹ ਭਸਮਾਸੁਰ ਤੋਂ ਆਪਣੀ ਜਾਨ ਬਚਾਣ ਲਈ ਪਹਾੜਾਂ ਵਿਚ ਉਹਦੇ ਅੱਗੇ ਅੱਗੇ ਭੱਜੇ ਫਿਰਦੇ ਰਹੇ। ਆਖ਼ਿਰ, ਪਾਰਬਤੀ ਨੇ ਆਪਣੀ ਚਾਲ ਨਾਲ ਉਨ੍ਹਾਂ ਦੀ ਜਾਨ ਬਚਾਈ, ਕਿਉਂਕਿ ਉਸ ਨੇ ਤ੍ਰਿਯਾ ਚਰਿਤ੍ਰ ਰਚ ਕੇ ਭਸਮਾਸੁਰ ਨੂੰ ਆਖਿਆ ਕਿ ਤੈਨੂੰ ਐਵੇਂ ਭੁਲੇਖਾ ਹੈ ਕਿ ਤੇਰੇ ਹੱਥ ਰੱਖਣ ਨਾਲ ਕੋਈ ਭਸਮ ਹੋ ਸਕਦਾ ਹੈ। ਜੇ ਤੈਨੂੰ ਮੇਰੀ ਗੱਲ 'ਤੇ ਯਕੀਨ ਨਹੀਂ ਆਉਂਦਾ ਤਾਂ ਤੂੰ ਆਪਣੇ ਸਿਰ 'ਤੇ ਹੱਥ ਰੱਖ ਕੇ ਵੇਖ ਲੈ, ਜੇ ਇਕ ਰੋਮ ਭੀ ਭਸਮ ਹੋ ਸਕੇ! ਕਹਿੰਦੇ ਹਨ ਕਿ ਕਾਮ-ਮੋਹਿਤ ਹੋਏ ਭਸਮਾਸੁਰ ਨੇ ਜਿਉਂ ਹੀ ਆਪਣੇ ਸਿਰ ਉੱਤੇ ਹੱਥ

ਧਰਿਆ, ਉਹ ਓਥੇ ਹੀ ਭਸਮ ਹੋ ਗਿਆ। ਭਾਰਤ ਦੀਆਂ ਕਾਮੁਕ ਕਥਾਵਾਂ 'ਪਖਯਾਨ ਚਰਿਤ੍ਰ' ਦੇ 141ਵੇਂ ਤ੍ਰਿਯਾ ਚਰਿਤ੍ਰ ਵਿਚ ਜ਼ਿਕਰ ਹੈ:

**ਹਾਥ ਆਪਨੇ ਸਿਰ ਪਰ ਧਰਯੋ ॥**
**ਛਿਨਕ ਬਿਖੈ ਮੂਰਖ ਜਰਿ ਗਯੋ ॥**

ਮਹਾਂਕਾਲ ਅਥਵਾ ਸ਼ਿਵ ਜੀ ਨਾਲ ਜੁੜੀਆਂ ਅਜਿਹੀਆਂ ਕਥਾਵਾਂ ਵੀ ਪ੍ਰਚਲਿਤ ਹਨ, ਜਿਹੜੀਆਂ ਉਨ੍ਹਾਂ ਨੂੰ ਅਤਿ ਦਰਜੇ ਦਾ ਕ੍ਰੋਧੀ ਦਰਸਾਂਦੀਆਂ ਹਨ। ਜਿਵੇਂ, ਕਿਹਾ ਜਾਂਦਾ ਹੈ ਕਿ ਪਾਰਬਤੀ ਨੇ ਆਪਣੇ ਸਰੀਰ ਦੀ ਮੈਲ ਤੋਂ ਇਕ ਬਾਲਕ ਬਣਾ ਕੇ ਆਪਣੇ ਘਰ ਦੇ ਦਰਵਾਜ਼ੇ ਮੂਹਰੇ ਪਹਿਰੇ ਲਈ ਬਿਠਾ ਦਿੱਤਾ। ਜਦੋਂ ਸ਼ਿਵ ਜੀ ਆਏ ਤਾਂ ਬਾਲਕ ਨੇ ਆਪਣਾ ਫ਼ਰਜ਼ ਪਛਾਣ ਕੇ ਅੰਦਰ ਜਾਣੋਂ ਰੋਕਿਆ। ਬੱਸ ਇਤਨੀ ਗੱਲ 'ਤੇ ਸ਼ਿਵ ਜੀ ਹੁਰਾਂ ਨੂੰ ਇਤਨਾ ਗ਼ੁੱਸਾ ਚੜ੍ਹਿਆ ਕਿ ਉਨ੍ਹਾਂ ਨੇ ਬਾਲਕ ਦਾ ਸਿਰ ਵੱਢ ਦਿੱਤਾ, ਪਰੰਤੂ ਪਾਰਬਤੀ ਦਾ ਵਿਰਲਾਪ ਸੁਣ ਕੇ ਸ਼ਿਵ ਜੀ ਨੇ ਇਕ ਹਾਥੀ ਦਾ ਸਿਰ ਵੱਢ ਕੇ ਬਾਲਕ ਦੇ ਧੜ ਨਾਲ ਜੋੜ ਦਿੱਤਾ ਅਤੇ ਗਣੇਸ਼ ਉਹਦਾ ਨਾਮ ਥਾਪਿਆ। ਇਸ ਤੋਂ ਇਲਾਵਾ ਇਹ ਵੀ ਆਖਦੇ ਹੋ ਕਿ ਸ਼ਿਵ ਜੀ ਤੇ ਪਾਰਬਤੀ ਆਪਣੇ ਕਿਸੇ ਸ਼ਰਧਾਲੂ ਦੇ ਘਰ ਖਾਣਾ ਖਾਣ ਲਈ ਗਏ, ਪਰ ਜਦੋਂ ਉਨ੍ਹਾਂ ਨੂੰ ਖਾਣਾ ਪਸੰਦ ਨਾ ਆਇਆ ਤਾਂ ਸਰਾਪ ਦੇ ਕੇ ਸ਼ਰਧਾਲੂ ਭੰਡਾਰੀ (ਭੰਡਾਰਾ ਕਰਨ ਵਾਲਾ) ਦਾ ਲੜਕਾ ਹੀ ਮਾਰ ਛੱਡਿਆ।

ਮਿੱਤਰੋ! ਖਿਮਾ ਕਰਨਾ। ਅਜਿਹੀਆਂ ਪ੍ਰਚਲਿਤ ਪੁਰਾਣਿਕ ਕਥਾਵਾਂ ਦੇ ਹਵਾਲੇ ਦੇ ਕੇ ਸਮਝਾਉਣ ਤੋਂ ਮੇਰਾ ਮਨੋਰਥ ਕਿਸੇ ਦੇ ਧਾਰਮਿਕ ਜਜ਼ਬਿਆਂ ਦਾ ਮਖ਼ੌਲ ਉਡਾ ਕੇ ਕਿਸੇ ਦੇ ਦਿਲ ਨੂੰ ਠੋਕਰ ਲਾਉਣਾ ਨਹੀਂ, ਕਿਉਂਕਿ ਐਸੀ ਦੁਖਦਾਈ ਸੋਚ ਦਾ ਧਾਰਨੀ ਹੋ ਕੇ ਜੀਉਣਾ ਧਰਮ ਦਾ ਮਾਰਗ ਨਹੀਂ। ਮੇਰਾ ਮਤਲਬ ਤਾਂ ਕੇਵਲ ਸਚਾਈ ਨੂੰ ਪ੍ਰਗਟ ਕਰਦਿਆਂ ਕੁਰਾਹੇ ਪਏ ਲੋਕਾਂ ਨੂੰ ਜ਼ਿੰਦਗੀ ਦਾ ਸਹੀ ਮਾਰਗ ਦਰਸਾਉਣਾ ਹੈ। ਜਿਵੇਂ, ਭਗਤ ਬਾਬਾ ਨਾਮਦੇਵ ਜੀ ਨੇ ਕਿਸੇ ਸ਼ਿਵ ਉਪਾਸ਼ਕ ਪੁਜਾਰੀ ਅਤੇ ਸ੍ਰੀ ਤ੍ਰਿਲੋਚਨ ਜੀ ਨੇ ਆਪਣੀ ਜਿੰਦ ਨੂੰ ਸੰਬੋਧਨ ਕਰ ਕੇ ਵਿਸ਼ਨੂੰ ਭਗਤਾਂ ਨੂੰ ਸਮਝਾਂਦਿਆਂ ਆਖਿਆ ਹੈ:

**ਪਾਂਡੇ ਤੁਮਰਾ ਮਹਾਦੇਉ, ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥**
**ਮੋਦੀ ਕੇ ਘਰ ਖਾਣਾ ਪਾਕਾ, ਵਾ ਕਾ ਲੜਕਾ ਮਾਰਿਆ ਥਾ ॥**

*(ਬਿਲਾਵਲ ਗੋਂਡ ਨਾਮਦੇਵ ਜੀ, ਪੰਨਾ 874)*

ਜਿਸ ਦਾ ਭਾਵਾਰਥ ਹੈ ਕਿ ਹੇ ਪਾਂਡੇ! ਜਿਸ ਸ਼ਿਵ ਜੀ ਦੀ ਤੂੰ ਅਰਾਧਨਾ ਕਰਦਾ ਹੈਂ, ਉਸ ਨੂੰ ਬੜਾ ਕ੍ਰੋਧੀ ਵੀ ਸਮਝਦਾ ਹੈਂ ਤੇ ਆਖਦਾ ਹੈਂ ਕਿ ਗ਼ੁੱਸੇ ਵਿਚ ਆ ਕੇ ਉਹ ਸ੍ਰਾਪ ਦੇ ਦੇਂਦਾ ਹੈ, ਭਸਮ ਕਰ ਦੇਂਦਾ ਹੈ। ਐਸੇ ਸ਼ਿਵ ਨਾਲ ਤੂੰ ਪਿਆਰ ਕਿਵੇਂ ਕਰ ਸਕਦਾ ਹੈਂ? ਤੇਰਾ ਸ਼ਿਵ ਤਾਂ ਉਹ ਹੈ ਜਿਸ ਬਾਰੇ ਤੂੰ ਆਖਦਾ ਹੈਂ ਕਿ ਕਿਸੇ ਭੰਡਾਰੀ ਦੇ ਘਰ ਉਸ ਵਾਸਤੇ ਭੋਜਨ ਤਿਆਰ ਹੋਇਆ, ਸ਼ਿਵ ਨੂੰ ਚਿੱਟੇ ਬਲਦ ਉੱਤੇ ਚੜ੍ਹਿਆ ਜਾਂਦਾ ਵੇਖਿਆ (ਭਾਵ, ਤੂੰ ਦੱਸਦਾ ਹੈਂ ਕਿ ਸ਼ਿਵ ਜੀ ਚਿੱਟੇ ਬਲਦ ਦੀ

ਸਵਾਰੀ ਕਰਦੇ ਸਨ) ਪਰ, ਸ਼ਾਇਦ ਸ਼ਿਵ ਜੀ ਨੂੰ ਆਪਣੇ ਸ਼ਰਧਾਲੂ ਭੰਡਾਰੀ ਦਾ ਭੋਜਨ ਪਸੰਦ ਨਾ ਆਇਆ, ਜਿਸ ਲਈ ਉਹਨੇ ਸਰਾਪ ਦੇ ਕੇ ਭੰਡਾਰੀ ਦਾ ਲੜਕਾ ਹੀ ਮਾਰ ਛੱਡਿਆ।

ਭਗਤ ਤ੍ਰਿਲੋਚਨ ਜੀ ਆਖਦੇ ਹਨ ਕਿ ਤੁਸੀਂ ਵਿਸ਼ਨੂੰ ਦੀ (ਕ੍ਰਿਸ਼ਨ-ਮੂਰਤੀ ਦੀ) ਪੂਜਾ ਕਰਦੇ ਹੋ ਤੇ ਗੰਗਾ ਵਿਚ ਇਸ਼ਨਾਨ ਕਰਨ ਨੂੰ ਪੁੰਨ-ਕਰਮ ਸਮਝਦੇ ਹੋ। ਪਰ ਤੁਸੀਂ ਇਹ ਭੀ ਦੱਸਦੇ ਹੋ ਕਿ ਆਪਣੀ ਇਸਤ੍ਰੀ ਅਹਿੱਲਿਆ ਦੇ ਸੰਬੰਧ ਵਿਚ ਗੌਤਮ ਨੇ ਚੰਦ੍ਰਮਾ ਨੂੰ ਦਾਗ ਲਾ ਦਿੱਤਾ ਸੀ, ਇਹ ਦਾਗ਼ ਚੰਦ੍ਰਮਾ ਦੇ ਮੱਥੇ ਉੱਤੇ ਉਸ ਦੇ ਕੁਕਰਮ ਦਾ ਕਲੰਕ ਹੈ। ਨਿੱਤ ਦਾ ਗੰਗਾ ਦਾ ਇਸ਼ਨਾਨ ਤੇ ਵਿਸ਼ਨੂੰ ਜੀ ਦਾ ਕ੍ਰਿਸ਼ਨ ਰੂਪ ਧਾਰ ਕੇ ਚੰਦ੍ਰਮਾ ਦੀ ਕੁਲ ਵਿਚ ਜੰਮਣਾ ਭੀ ਚੰਦ੍ਰਮਾ ਦੇ ਉਸ ਕਲੰਕ ਨੂੰ ਅਜੇ ਤਕ ਦੂਰ ਨਹੀਂ ਕਰ ਸਕੇ। ਦੱਸੋ, ਗੰਗਾ ਦੇ ਇਸ਼ਨਾਨ ਨਾਲ ਤੇ ਕ੍ਰਿਸ਼ਨ-ਮੂਰਤੀ ਦੀ ਪੂਜਾ ਕਰ ਕੇ ਤੁਹਾਡੇ ਪਾਪ ਤੇ ਕੁਕਰਮ ਕਿਵੇਂ ਧੁਪ ਜਾਣਗੇ ? ਅਜਿਹੇ ਭਾਵਾਰਥ ਰੱਖਦੀ ਉਨ੍ਹਾਂ ਦੀ ਰਚਨਾ ਇਸ ਪ੍ਰਕਾਰ ਹੈ :

**ਸੰਕਰਾ ਮਸਤਕਿ ਬਸਤਾ, ਸੁਰਸਰੀ ਇਸਨਾਨ ਰੇ॥**
**ਕੁਲ ਜਨ ਮਧੇ ਮਿਲ੍ਹਿ ਸਾਰਗ ਪਾਨ ਰੇ॥**
**ਕਰਮ ਕਰਿ ਕਲੰਕੁ ਮਫੀਟਸਿ ਰੀ॥੧॥** *(ਧਨਾਸਰੀ ਤ੍ਰਿਲੋਚਨ ਜੀ, ਪੰਨਾ 695)*

[*ਪਦ-ਅਰਥ :* ਸੰਕਰਾ ਮਸਤਕਿ—ਸ਼ਿਵ ਦੇ ਮੱਥੇ ਉੱਤੇ। ਸੁਰਸਰੀ—ਗੰਗਾ। ਰੇ—ਹੇ ਭਾਈ! ਮਧੇ—ਵਿਚ। ਮਿਲ੍ਹਿ—ਆ ਕੇ ਮਿਲਿਆ, ਜੰਮਿਆ। ਸਾਰਗ ਪਾਨ—ਵਿਸ਼ਨੂੰ। ਕਰਮ ਕਰਿ—ਕੀਤੇ ਕਰਮਾਂ ਦੇ ਕਾਰਨ। ਮਫੀਟਸਿ—ਨਾ ਫਿੱਟਿਆ, ਨਾ ਹਟਿਆ।
*ਅਰਥ :* (ਹੇ ਮੇਰੀ ਜਿੰਦੇ!) ਆਪਣੇ ਕੀਤੇ ਕਰਮਾਂ ਦੇ ਕਾਰਨ (ਚੰਦ੍ਰਮਾ ਦਾ) ਦਾਗ ਨਾ ਹਟ ਸਕਿਆ; ਭਾਵੇਂ ਉਹ ਸ਼ਿਵ ਜੀ ਦੇ ਮੱਥੇ ਉੱਤੇ ਵੱਸਦਾ ਹੈ, ਨਿੱਤ ਗੰਗਾ ਵਿਚ ਇਸ਼ਨਾਨ ਕਰਦਾ ਹੈ, ਤੇ ਉਸੇ ਦੀ ਕੁਲ ਵਿਚ ਵਿਸ਼ਨੂੰ ਜੀ ਨੇ (ਕ੍ਰਿਸ਼ਨ-ਰੂਪ ਧਾਰ ਕੇ) ਜਨਮ ਲਿਆ।]

ਸਮਦ੍ਰਿਸ਼ਟ ਭਗਤ-ਜਨਾਂ ਵਲੋਂ ਅਜਿਹੇ ਹਵਾਲੇ ਦੇਣ ਦਾ ਮਤਲਬ ਕਿਸੇ ਪੁਜਾਰੀ-ਪੰਡੇ ਦੇ ਇਸ਼ਟ ਦਾ ਮਖ਼ੌਲ ਉਡਾਉਣਾ ਨਹੀਂ, ਸਗੋਂ ਕੇਵਲ ਇਹ ਸਮਝਾਉਣਾ ਹੈ ਕਿ ਜਿਹੜੇ ਇਸ਼ਟ ਲਈ ਉਪਾਸ਼ਕਾਂ ਵਲੋਂ ਆਪ ਹੀ ਐਸੀਆਂ ਕ੍ਰੋਧ ਭਰੀਆਂ ਅਤੇ ਇਸ਼ਟ ਦੀ ਅਸਮਰੱਥਾ ਨੂੰ ਪ੍ਰਗਟਾਉਂਦੀਆਂ ਕਹਾਣੀਆਂ ਸੁਣਾਈਆਂ ਜਾਣ, ਉਸ ਨਾਲ ਦਿਲੀ ਸਾਂਝ ਪਾ ਸਕਣੀ ਅਸੰਭਵ ਹੁੰਦੀ ਹੈ। ਐਸੇ ਇਸ਼ਟ ਅੱਗੇ ਡੰਡਾਉਤਾਂ ਕਰਨੀਆਂ ਤੇ ਆਰਤੀਆਂ ਉਤਾਰਨੀਆਂ ਅਜਿਹੇ ਫੋਕੇ ਕਰਮਕਾਂਡ ਬਣ ਕੇ ਹੀ ਰਹਿ ਜਾਂਦੀਆਂ ਹਨ, ਜਿਨ੍ਹਾਂ ਤੋਂ ਮਨੁੱਖ ਨੂੰ ਕੋਈ ਆਤਮਿਕ ਲਾਭ ਨਹੀਂ ਪਹੁੰਚਦਾ।

ਸੋ, ਮੇਰੇ ਖ਼ਿਆਲ ਅਨੁਸਾਰ ਕਿਸੇ ਵਲੋਂ ਬ੍ਰਹਮਾ ਜੀ ਦੀ ਤਰ੍ਹਾਂ ਹਉਮੈ ਹੰਕਾਰ ਵਿਚ ਫਸ ਕੇ ਰੱਬ ਨੂੰ ਭੁੱਲ ਜਾਣਾ ਅਤੇ ਕਾਮਾਤੁਰ ਹੋ ਕੇ ਪਿਉ-ਧੀ ਵਰਗੇ ਸਮਾਜਿਕ ਰਿਸ਼ਤਿਆਂ ਦੀ ਪਵਿੱਤਰਤਾ ਨੂੰ ਭੰਗ ਕਰ ਦੇਣਾ, ਸ਼ਿਵ ਜੀ ਵਾਂਗ ਛੋਟੀਆਂ ਛੋਟੀਆਂ ਗੱਲਾਂ 'ਤੇ ਕ੍ਰੋਧਿਤ ਹੋ ਕੇ ਆਪਣੀ ਹੋਸ਼ ਗਵਾਂਦਿਆਂ ਕਿਸੇ ਨੂੰ ਕਤਲ ਕਰ ਦੇਣ ਤਕ ਪਹੁੰਚ ਜਾਣਾ ਅਤੇ ਆਪ ਹਮੇਸ਼ਾ ਮੌਤ ਦੇ ਸਹਿਮ ਵਿਚ ਜੀਉਣਾ, ਆਤਮਿਕ ਤੌਰ 'ਤੇ ਕਾਲ ਦੀ ਮਾਰ ਹੇਠ ਆਉਣਾ ਹੈ, ਕਾਲ ਦੇ ਜਾਲ ਵਿਚ ਫਸਣਾ ਹੈ। ਅਸਲ

ਵਿਚ ਇਹੀ ਹੈ ਆਤਮਿਕ ਮੌਤ ਅਤੇ ਅਜਿਹੀ ਮੌਤ ਗੁਰੂ ਦੀ ਦੱਸੀ ਸੇਵਾ ਕਰਨ ਤੋਂ ਬਿਨਾਂ ਖ਼ਲਾਸੀ ਨਹੀਂ ਕਰਦੀ। ਇਸ ਆਤਮਿਕ ਮੌਤ ਤੋਂ ਬਚਿਆ ਹੋਇਆ ਸਿਰਫ਼ ਇਕ ਅਕਾਲ ਮੂਰਤਿ ਅਬਿਨਾਸ਼ੀ ਪਰਮਾਤਮਾ ਹੈ, ਜਿਸ ਦੇ ਗੁਣ ਬਿਆਨ ਨਹੀਂ ਹੋ ਸਕਦੇ, ਜਿਸ ਦਾ ਭੇਤ ਪਾਇਆ ਨਹੀਂ ਜਾ ਸਕਦਾ :

**ਮਾਇਆ ਮੋਹੇ ਦੇਵੀ ਸਭਿ ਦੇਵਾ ॥**
**ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥**
**ਓਹੁ ਅਬਿਨਾਸੀ ਅਲਖ ਅਭੇਵਾ ॥੨॥**

ਭਾਈ ! ਸਦਾ ਯਾਦ ਰੱਖੋ ਕਿ ਜਦੋਂ ਅਸੀਂ ਚਸਕਿਆਂ ਅਧੀਨ ਪਦਾਰਥਕ ਰਸ ਮਾਨਣ ਵਿਚ ਖੱਚਿਤ ਹੋ ਜਾਂਦੇ ਹਾਂ ਅਤੇ ਦੂਸਰਿਆਂ ਦੀ ਨਿੰਦਿਆ ਕਰਦੇ ਹਾਂ ਤਾਂ ਸਮਝੋ ਕਿ ਉਸ ਵੇਲੇ ਕਾਲ, ਜੀਭ ਦੀ ਰਾਹੀਂ ਸਾਨੂੰ ਆਪਣੇ ਜਾਲ ਵਿਚ ਫਸਾ ਰਿਹਾ ਹੁੰਦਾ ਹੈ। ਇਸੇ ਤਰ੍ਹਾਂ ਪਰਾਇਆ ਰੂਪ ਤੱਕਣ ਦੇ ਕਾਰਨ ਅੱਖਾਂ ਦੀ ਰਾਹੀਂ ਅਤੇ ਬਿਖ ਭਰੇ ਸਾਕਤ ਗੀਤ ਤੇ ਚੁਗ਼ਲੀਆਂ ਆਦਿਕ ਸੁਣਨ ਕਰਕੇ ਕੰਨਾਂ ਦੀ ਰਾਹੀਂ, ਆਤਮਿਕ ਮੌਤ ਦਾ ਕਾਲ-ਜਾਲ ਜੀਵਾਂ ਦੇ ਸਿਰ ਉੱਤੇ ਸਦਾ ਹੀ ਤਣਿਆ ਰਹਿੰਦਾ ਹੈ। ਗੁਰੂ ਦੇ ਸ਼ਬਦ ਦਾ ਆਸਰਾ ਲੈਣ ਤੋਂ ਬਿਨਾਂ ਜੀਵ ਦਿਨ ਰਾਤ ਆਤਮਿਕ ਜੀਵਨ ਦੇ ਗੁਣਾਂ ਤੋਂ ਲੁੱਟੇ ਜਾ ਰਹੇ ਹਨ, ਭਾਵ ਆਤਮਿਕ ਮੌਤੇ ਮਰ ਰਹੇ ਹਨ :

**ਕਾਲੁ ਜਾਲੁ ਜਿਹਵਾ ਅਰੁ ਨੈਣੀ ॥**
**ਕਾਨੀ ਕਾਲੁ ਸੁਣੈ ਬਿਖੁ ਬੈਣੀ ॥**
**ਬਿਨੁ ਸਬਦੈ ਮੂਠੇ ਦਿਨੁ ਰੈਣੀ ॥੮॥**

ਜਿਸ ਮਨੁੱਖ ਦੇ ਹਿਰਦੇ ਵਿਚ ਸਦਾ-ਥਿਰ ਪ੍ਰਭੂ ਸਦਾ ਵੱਸਿਆ ਰਹਿੰਦਾ ਹੈ, ਜੋ ਮਨੁੱਖ ਪਰਮਾਤਮਾ ਦੇ ਨਾਮ ਵਿਚ ਸਦਾ ਟਿਕਿਆ ਰਹਿੰਦਾ ਹੈ, ਆਤਮਿਕ ਮੌਤ ਦਾ ਸਹਿਮ ਉਸ ਵੱਲ ਕਦੇ ਤੱਕ ਭੀ ਨਹੀਂ ਸਕਦਾ, ਕਿਉਂਕਿ ਉਹ ਸਦਾ ਪ੍ਰਭੂ ਦੇ ਗੁਣ ਗਾਂਦਾ ਹੈ। ਹੇ ਨਾਨਕ ! ਉਹ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਗੁਰ-ਸ਼ਬਦ ਦੀ ਰਾਹੀਂ ਪ੍ਰਭੂ-ਚਰਨਾਂ ਵਿਚ ਸਦਾ ਲੀਨ ਰਹਿੰਦਾ ਹੈ :

**ਹਿਰਦੈ ਸਾਚੁ ਵਸੈ ਹਰਿ ਨਾਇ ॥**
**ਕਾਲੁ ਨ ਜੋਹਿ ਸਕੈ ਗੁਣ ਗਾਇ ॥**
**ਨਾਨਕ ਗੁਰਮੁਖਿ ਸਬਦਿ ਸਮਾਇ ॥੯॥੧੪॥** *(ਗਉੜੀ ਮ: ੧, ਪੰਨਾ 227)*

ਭਾਈ ! ਮੈਂ ਤਾਂ ਇਸੇ ਲਈ ਹੀ ਐਸੇ ਤੀਰਥ ਅਸਥਾਨਾਂ ਦਾ ਭਰਮਣ ਕਰ ਰਿਹਾ ਹਾਂ ਕਿ ਲੋਕਾਈ ਨੂੰ ਸਮਝਾਇਆ ਜਾ ਸਕੇ ਕਿ ਮਾਨਵੀ ਕਮਜ਼ੋਰੀਆਂ ਤੋਂ ਸੰਪੂਰਨ ਤੌਰ 'ਤੇ ਰਹਿਤ ਕੇਵਲ ਇਕ ਨਿਰੰਕਾਰ ਪ੍ਰਭੂ ਹੀ ਹੈ, ਜਿਸ ਨੂੰ ਅਸੀਂ ਕਰਤਾ ਪੁਰਖੁ, ਨਿਰਭਉ, ਨਿਰਵੈਰੁ, ਅਕਾਲ ਮੂਰਤਿ, ਅਜੂਨੀ ਸੈਭੰ ਆਦਿਕ ਵਿਸ਼ੇਸ਼ਣਾਂ ਨਾਲ ਯਾਦ ਕਰਦੇ ਹਾਂ। ਇਹੀ ਕਾਰਨ ਹੈ ਕਿ ਜਿਹੜੇ ਦੇਵੀ ਦੇਵਤਿਆਂ ਨੂੰ ਮੂਰਤੀਆਂ ਦੇ ਰੂਪ ਵਿਚ ਪੂਜਿਆ ਜਾ ਰਿਹਾ ਹੈ, ਉਨ੍ਹਾਂ ਨਾਲ ਉਪਰੋਕਤ ਕਥਾਵਾਂ ਵਿਚਲੀਆਂ ਚਰਿਤਰਹੀਨ ਅਜਿਹੀਆਂ ਘਟਨਾਵਾਂ ਜੁੜੀਆਂ ਹੋਈਆਂ ਹਨ, ਜਿਹੜੀਆਂ ਆਮ

ਸੰਸਾਰੀਆਂ ਵਿਚ ਪਾਈਆਂ ਜਾਂਦੀਆਂ ਹਨ। ਉਹ ਸਾਰੇ ਦੇਵੀ-ਦੇਵਤੇ ਕਰਮ-ਚੱਕਰ ਵਿਚ ਫਸੇ ਦੁੱਖ ਭੋਗ ਰਹੇ ਹਨ। ਉਹ ਆਮ ਇਨਸਾਨਾਂ ਵਾਂਗੂੰ ਮਰਨ ਤੋਂ ਡਰਦੇ ਹੋਏ ਆਪਣੀ ਜਾਨ ਬਚਾਣ ਲਈ ਦੌੜਦੇ ਫਿਰਦੇ ਹਨ। ਵਿਕਾਰਾਂ ਦੀ ਮਾਰ ਨੇ ਉਨ੍ਹਾਂ ਦੇ ਜੀਵਨ ਨੂੰ ਦਾਗ਼ੀ ਕਰ ਛੱਡਿਆ ਹੈ। ਇਸ ਲਈ ਉਨ੍ਹਾਂ ਨੂੰ ਰੱਬ ਤਾਂ ਕੀ, ਰੱਬ-ਰੂਪ ਮੰਨ ਕੇ ਪੂਜਣਾ ਵੀ ਇਕ ਬਹੁਤ ਵੱਡੀ ਭੁੱਲ ਹੈ, ਕਿਉਂਕਿ ਉਹਨਾਂ ਦੀ ਜ਼ਿੰਦਗੀ ਕੋਈ ਅਜਿਹਾ ਅਦੁੱਤੀ ਨਮੂਨਾ ਬਣਾ ਕੇ ਪੇਸ਼ ਨਹੀਂ ਕੀਤੀ ਜਾ ਸਕਦੀ, ਜੋ ਸੰਸਾਰ ਦੇ ਮਹਾਨ ਪੁਰਖਾਂ ਦੇ ਜੀਵਨ ਦੀ ਤਰ੍ਹਾਂ ਸਮਾਜਿਕ ਭਾਈਚਾਰੇ ਲਈ ਰੌਸ਼ਨ-ਮੁਨਾਰੇ ਦਾ ਕੰਮ ਦੇ ਸਕੇ।

ਸ਼ਾਇਦ ਇਹੀ ਕਾਰਨ ਹੈ ਕਿ ਭਗਤ ਨਾਮਦੇਵ ਜੀ ਵੀ ਉੱਚੀ ਉੱਚੀ ਇਹ ਹੋਕਾ ਦਿੰਦੇ ਰਹੇ ਕਿ ਭਾਈ! ਸਤਿਗੁਰੂ ਦੀ ਸਿੱਖਿਆ ਲੈ ਕੇ ਪਰਮਾਤਮਾ ਦੇ ਨਾਮ ਦੀ ਓਟ ਲਓ, ਕਿਉਂਕਿ ਸੰਸਾਰ-ਸਮੁੰਦਰ ਤੋਂ ਮੁਕਤੀ ਦਿਵਾਉਣੀ ਕਿਸੇ ਦੇਵੀ ਦੇਵਤੇ ਦੇ ਹੱਥ ਨਹੀਂ। ਉਹ ਹਮੇਸ਼ਾ ਇਹੀ ਆਖਦੇ ਰਹੇ ਕਿ ਭਾਈ! ਮੈਂ ਤਾਂ ਇਕ ਸੋਹਣੇ ਰਾਮ (ਜੋ ਸਾਰੇ ਰਮ ਰਿਹਾ ਹੈ) ਦਾ ਨਾਮ ਹੀ ਲਵਾਂਗਾ। ਹੋਰ ਸਾਰੇ ਦੇਵਤਿਆਂ ਨੂੰ ਉਸ ਨਾਮ ਦੇ ਵੱਟੇ ਵਿਚ ਦੇ ਦਿਆਂਗਾ, ਭਾਵ, ਪ੍ਰਭੂ-ਨਾਮ ਦੇ ਟਾਕਰੇ 'ਤੇ ਮੈਨੂੰ ਤੁਹਾਡੇ ਕਿਸੇ ਭੀ ਦੇਵੀ ਦੇਵਤੇ ਦੀ ਲੋੜ ਨਹੀਂ ਹੈ, ਕਿਉਂਕਿ ਜੋ ਮਨੁੱਖ ਭੈਰੋਂ ਵੱਲ ਜਾਂਦਾ ਹੈ (ਭਾਵ, ਜੋ ਭੈਰੋਂ ਦੀ ਅਰਾਧਨਾ ਕਰਦਾ ਹੈ), ਉਹ ਵੱਧ ਤੋਂ ਵੱਧ ਭੈਰੋਂ ਵਰਗਾ ਭੂਤ ਹੀ ਬਣਦਾ ਹੈ। ਜੋ ਸੀਤਲਾ ਨੂੰ ਅਰਾਧਦਾ ਹੈ, ਉਹ ਸੀਤਲਾ ਵਾਂਗ ਖੋਤੇ ਦੀ ਸਵਾਰੀ ਕਰਦਾ ਹੈ ਤੇ (ਖੋਤੇ ਦੇ ਨਾਲ) ਸੁਆਹ ਹੀ ਉਡਾਉਂਦਾ ਹੈ।

ਜੋ ਮਨੁੱਖ ਸ਼ਿਵ ਦਾ ਨਾਮ ਜਪਦਾ ਹੈ, ਉਹ ਵੱਧ ਤੋਂ ਵੱਧ ਜੋ ਕੁਝ ਹਾਸਿਲ ਕਰ ਸਕਦਾ ਹੈ, ਉਹ ਇਹ ਹੈ ਕਿ ਸ਼ਿਵ ਦਾ ਰੂਪ ਲੈ ਕੇ, ਸ਼ਿਵ ਦੀ ਸਵਾਰੀ ਬਲਦ ਉੱਤੇ ਚੜ੍ਹਦਾ ਹੈ ਤੇ ਸ਼ਿਵ ਵਾਂਗ ਡਮਰੂ ਵਜਾਉਂਦਾ ਫਿਰਦਾ ਹੈ। ਜੋ ਮਨੁੱਖ ਪਾਰਬਤੀ (ਭਵਾਨੀ, ਦੁਰਗਾ, ਕਾਲਕਾ) ਦੀ ਪੂਜਾ ਕਰਦਾ ਹੈ ਉਹ ਮਨੁੱਖ ਤੋਂ ਜ਼ਨਾਨੀ ਬਣ ਕੇ ਜਨਮ ਲੈਂਦਾ ਹੈ (ਕਿਉਂਕਿ, ਪੂਜਾ ਕਰਨ ਵਾਲਾ ਆਪਣੇ ਪੂਜਯ ਦਾ ਰੂਪ ਹੀ ਬਣ ਸਕਦਾ ਹੈ)। ਉਹ ਹੈਰਾਨੀ ਭਰੇ ਸ਼ਬਦਾਂ ਨਾਲ ਕਹਿੰਦੇ ਰਹੇ ਕਿ ਹੇ ਭਵਾਨੀ! ਤੂੰ ਸਭ ਦਾ ਮੁੱਢ ਅਖਵਾਉਂਦੀ ਹੈਂ, ਪਰ ਆਪਣੇ ਭਗਤਾਂ ਨੂੰ ਮੁਕਤੀ ਦੇਣ ਵੇਲੇ ਤੂੰ ਭੀ, ਪਤਾ ਨਹੀਂ, ਕਿਥੇ ਲੁਕੀ ਰਹਿੰਦੀ ਹੈਂ (ਭਾਵ, ਮੁਕਤੀ ਭਵਾਨੀ ਪਾਸ ਭੀ ਨਹੀਂ ਹੈ)।

ਗੁਰਦੇਵ ਜੀ ਨੇ ਆਪਣੇ ਮੋਢੇ 'ਤੇ ਲਟਕਾਈ ਪੋਥੀ ਵਿੱਚੋਂ ਉਪਰੋਕਤ ਭਾਵ ਰੱਖਦਾ ਨਾਮਦੇਵ ਜੀ ਦਾ ਹੇਠ ਲਿਖਿਆ ਸ਼ਬਦ ਵੀ ਪੜ੍ਹ ਕੇ ਸੁਣਾਇਆ, ਜਿਹੜਾ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 874 'ਤੇ ਇਉਂ ਅੰਕਿਤ ਹੈ:

**ਭੈਰਉ ਭੂਤ ਸੀਤਲਾ ਧਾਵੈ ॥**
**ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥**
**ਹਉ ਤਉ ਏਕੁ ਰਮਈਆ ਲੈਹਉ ॥**
**ਆਨ ਦੇਵ ਬਦਲਾਵਨਿ ਦੈਹਉ ॥੧॥ਰਹਾਉ॥**

**ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥**
**ਬਰਦ ਚਢੇ ਡਉਰੂ ਢਮਕਾਵੈ ॥੨॥**
**ਮਹਾ ਮਾਈ ਕੀ ਪੂਜਾ ਕਰੈ ॥**
**ਨਰ ਸੈ ਨਾਰਿ ਹੋਇ ਅਉਤਰੈ ॥੩॥**
**ਤੂ ਕਹੀਅਤ ਹੀ ਆਦਿ ਭਵਾਨੀ ॥**
**ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥**
**ਗੁਰਮਤਿ ਰਾਮ ਨਾਮ ਗਹੁ ਮੀਤਾ ॥**
**ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥** *(ਗੌਂਡ ਨਾਮਦੇਵ ਜੀ, ਪੰਨਾ 874)*

ਭਗਤ ਜੀ ਦਾ ਸ਼ਬਦ ਸੁਣਾ ਕੇ ਸਤਿਗੁਰੂ ਜੀ ਨੇ ਆਖਿਆ ਕਿ ਮੈਂ ਆਪਣੀ ਪੋਥੀ ਵਿਚ ਇਹ ਸ਼ਬਦ ਇਸੇ ਲਈ ਲਿਖ ਲਿਆਂਦਾ ਹੈ, ਕਿਉਂਕਿ ਇਹ ਸਾਡੇ ਇਸ ਨਿਸਚੇ ਦੀ ਪ੍ਰੋੜ੍ਹਤਾ ਕਰਦਾ ਹੈ ਕਿ ਅਸੀਂ ਸਾਰੇ ਇਕ ਅਕਾਲ-ਪੁਰਖ ਦਾ ਆਸਰਾ ਲੈ ਕੇ ਹੀ ਵਿਕਾਰਾਂ ਦੇ ਰੂਪ ਵਿਚ ਪੈਣ ਵਾਲੀ ਕਾਲ ਦੀ ਮਾਰ ਤੋਂ ਬਚ ਸਕਦੇ ਹਾਂ। ਕਾਰਨ ਇਹ ਹੈ ਕਿ ਉਹ ਕਾਲ ਦੀ ਹਰ ਪ੍ਰਕਾਰ ਦੀ ਮਾਰ ਤੋਂ ਉਚੇਰਾ ਹੈ। ਕਾਲ ਦਾ ਕੋਈ ਰੂਪ ਵੀ ਉਸ ਨੂੰ ਆਪਣੀ ਲਪੇਟ ਵਿਚ ਲੈਣ ਤੋਂ ਅਸਮਰੱਥ ਹੈ। ਇਸੇ ਲਈ ਅਕਾਲ ਮੂਰਤਿ ਪ੍ਰਭੂ ਦੇ ਸੋਹਿਲਿਆਂ ਵਿਚ ਦੈਵੀ ਗੀਤ ਇਉਂ ਗਾਏ ਹਨ:

**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥**
**ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥**
**ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ॥੩॥**

[*ਅਰਥ :* ਹੇ ਪ੍ਰਭੂ! ਤੂੰ ਸਭ ਜੀਵਾਂ ਵਿਚ ਵਿਆਪਕ ਹੋ ਕੇ ਭੀ ਮੌਤ-ਰਹਿਤ ਹੈਂ, ਤੇਰੇ ਸਿਰ ਉੱਤੇ ਮੌਤ ਸਵਾਰ ਨਹੀਂ ਹੋ ਸਕਦੀ। ਤੂੰ ਸਰਬ-ਵਿਆਪਕ ਹੈਂ। ਜਿਸ ਮਨੁੱਖ ਨੇ ਸੇਵਾ ਸੰਤੋਖ (ਵਾਲੇ ਜੀਵਨ) ਵਿਚ (ਰਹਿ ਕੇ) ਗੁਰੂ ਦੇ ਸ਼ਬਦ ਵਿਚ (ਜੁੜ ਕੇ) ਪੂਰਨ ਅਡੋਲ ਆਤਮਿਕ ਅਵਸਥਾ ਵਿਚ (ਟਿਕ ਕੇ) ਤੇਰੇ ਚਰਨਾਂ ਵਿਚ ਸੁਰਤਿ ਜੋੜੀ ਹੈ, ਉਸ ਦਾ ਹਿਰਦਾ ਠੰਡਾ-ਠਾਰ ਹੋ ਜਾਂਦਾ ਹੈ।੩।]

**ਤ੍ਰੈ ਵਰਤਾਇ ਚਉਥੈ ਘਰਿ ਵਾਸਾ ॥**
**ਕਾਲ ਬਿਕਾਲ ਕੀਏ ਇਕ ਗ੍ਰਾਸਾ ॥**
**ਨਿਰਮਲ ਜੋਤਿ ਸਰਬ ਜਗਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ ॥੪॥**

*(ਮਾਰੂ ਮ: ੧, ਪੰਨਾ 1038)*

[*ਅਰਥ :* ਮਾਇਆ ਦੇ ਤਿੰਨ ਗੁਣਾਂ ਦਾ ਪਸਾਰਾ ਪਸਾਰ ਕੇ ਪਰਮਾਤਮਾ ਆਪ (ਇਹਨਾਂ ਤੋਂ ਉਤਾਂਹ) ਚੌਥੇ ਘਰ ਵਿਚ ਟਿਕਿਆ ਰਹਿੰਦਾ ਹੈ (ਜਿਥੇ ਤਿੰਨ ਗੁਣਾਂ ਦੀ ਪਹੁੰਚ ਨਹੀਂ ਹੋ ਸਕਦੀ)। ਜਨਮ ਤੇ ਮਰਨ ਉਸ ਨੇ ਇਕ ਗਿਰਾਹੀ ਕਰ ਲਏ ਹੋਏ ਹਨ (ਉਸ ਨੂੰ ਨਾ ਜਨਮ ਹੈ ਨਾ ਮੌਤ)। ਸਾਰੇ ਜੀਵਾਂ ਵਿਚ ਪਰਮਾਤਮਾ ਦੀ ਪਵਿੱਤ੍ਰ ਜੋਤਿ (ਚਾਨਣ ਕਰ ਰਹੀ ਹੈ), ਉਹ ਜਗਤ ਦੀ ਜ਼ਿੰਦਗੀ ਦਾ ਸਹਾਰਾ ਹੈ। ਜਿਸ ਮਨੁੱਖ ਨੂੰ ਗੁਰੂ ਨੇ ਇਕ-ਰਸ ਆਪਣੇ ਸ਼ਬਦ ਵਿਚ ਜੋੜਿਆ ਹੈ, ਉਸ ਨੂੰ ਉਸ (ਜਗਜੀਵਨ) ਦਾ ਦੀਦਾਰ ਕਰਾ ਦਿੱਤਾ ਹੈ।੪।]

ਪਰੰਪਰਾਗਤ ਗੁਰ-ਇਤਿਹਾਸ ਵਿਚ ਇਸ ਪ੍ਰਕਾਰ ਦੀ ਇਕ ਹੋਰ ਕਥਾ ਗੁਰੂ ਅਰਜਨ ਸਾਹਿਬ ਜੀ ਦੇ ਨਾਮ ਨਾਲ ਵੀ ਜੁੜੀ ਹੈ। ਕਹਿੰਦੇ ਹਨ ਕਿ ਗੁਰੂ ਨਾਨਕ

ਵਿਚਾਰਧਾਰਾ ਤੋਂ ਪ੍ਰਭਾਵਤ ਹੋਏ ਮਾਲਵੇ ਦੇ ਰਹਿਣ ਵਾਲੇ ਕੁਝ ਲੋਕ ਸ੍ਰੀ ਅੰਮ੍ਰਿਤਸਰ ਵਿਖੇ ਹਜ਼ੂਰ ਦੇ ਦਰਸ਼ਨਾਂ ਨੂੰ ਆਏ। ਇਨ੍ਹੀਂ ਦਿਨੀਂ ਬਠਿੰਡੇ ਦਾ ਰਹਿਣ ਵਾਲਾ ਵਪਾਰੀ ਗੰਗਾ ਰਾਮ ਬ੍ਰਾਹਮਣ, ਜਿਹੜਾ ਬਾਜਰੇ ਦੇ ਲੱਦੇ ਹੋਏ ਗੱਡਿਆਂ ਦਾ ਟਾਂਡਾ ਲੈ ਕੇ ਪਿੰਡੋ ਪਿੰਡੀ ਵੇਚਦਾ ਹੋਇਆ 'ਗੁਰੂ ਕੇ ਚੱਕ' (ਸ੍ਰੀ ਅੰਮ੍ਰਿਤਸਰ) ਵੱਲ ਵਧਿਆ, ਕਿਉਂਕਿ ਉਸ ਨੂੰ ਲੋਕਾਂ ਵਲੋਂ ਦੱਸਿਆ ਜਾ ਰਿਹਾ ਸੀ ਕਿ ਗੁਰੂ ਕੀ ਨਗਰੀ ਵੱਸ ਰਹੀ ਹੈ। ਤੀਰਥ ਅਸਥਾਨ ਰਚਿਆ ਜਾ ਰਿਹਾ ਹੈ। ਸੈਂਕੜੇ ਮਜ਼ਦੂਰ ਤੇ ਸ਼ਰਧਾਲੂ ਸਿੱਖ ਸੇਵਕ ਦਿਨ ਰਾਤ ਕੰਮ ਕਰ ਰਹੇ ਹਨ। ਵੱਡੀ ਮਾਤ੍ਰਾ ਵਿਚ ਲੰਗਰ ਤਿਆਰ ਹੁੰਦਾ ਹੈ।

ਇਸ ਪ੍ਰਕਾਰ ਗੰਗਾ ਰਾਮ ਵਪਾਰਿਕ ਬ੍ਰਿਤੀ ਅਧੀਨ ਉਤਸ਼ਾਹਿਤ ਹੋਇਆ ਗੁਰੂ ਕੇ ਚੱਕ ਦੇ ਬਿਲਕੁਲ ਨੇੜੇ ਪਿੰਡ 'ਗਿਲਵਾਲੀ' ਪਹੁੰਚਾ। ਉਸ ਦਿਹਾੜੇ ਭੱਟ ਮਥਰਾ ਜੀ ਆਪਣੇ ਦੋ ਕੁ ਸਾਥੀਆਂ ਸਮੇਤ (ਜੋ ਸੁਭਾਵਿਕ ਹੀ ਗੁਰੂ ਕੇ ਚੱਕ ਤੋਂ ਸ੍ਰੀ ਗੋਇੰਦਵਾਲ ਨੂੰ ਆ ਰਹੇ ਸਨ) ਆਪਣੀ ਮੌਜ ਵਿਚ 'ਗੁਰੁ ਅਰਜੁਨੁ ਪਰਤਖ੍ਹ ਹਰਿ' 'ਗੁਰੁ ਅਰਜੁਨੁ ਪਰਤਖ੍ਹ ਹਰਿ' ਦੀ ਅਸਥਾਈ ਰੱਖ ਕੇ ਗੁਰੂ ਉਸਤਤਿ ਵਿਚ ਹੇਠ ਲਿਖਿਆ ਸਵੱਈਆ ਗਾਉਂਦੇ ਆ ਰਹੇ ਉਸ ਨੂੰ ਮਿਲੇ। ਸਵੱਈਏ ਦੇ ਬੋਲ ਹਨ:

**ਕਲਿ ਸਮੁਦ੍ਰ, ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥**
**ਬਸਹਿ ਸੰਤ ਜਿਸੁ ਰਿਦੈ, ਦੁਖ ਦਾਰਿਦ੍ਰ ਨਿਵਾਰਨੁ ॥**
**ਨਿਰਮਲ ਭੇਖ ਅਪਾਰ, ਤਾਸੁ ਬਿਨੁ ਅਵਰੁ ਨ ਕੋਈ ॥**
**ਮਨ ਬਚ ਜਿਨਿ ਜਾਣਿਅਉ, ਭਯਉ ਤਿਹ ਸਮਸਰਿ ਸੋਈ ॥**
**ਧਰਨਿ ਗਗਨ ਨਵ ਖੰਡ ਮਹਿ, ਜੋਤਿ ਸ੍ਵਰੂਪੀ ਰਹਿਓ ਭਰਿ ॥**
**ਭਨਿ ਮਥੁਰਾ, ਕਛੁ ਭੇਦੁ ਨਹੀ, ਗੁਰੁ ਅਰਜੁਨੁ ਪਰਤਖ੍ਹ ਹਰਿ ॥**

*(ਸਵਈਏ ਮਹਲੇ ਪੰਜਵੇ ਕੇ, ਪੰਨਾ 1409)*

ਵਪਾਰੀ ਗੰਗਾ ਰਾਮ (ਜਿਹੜਾ ਕੁਝ ਭਗਤੀ ਭਾਵ ਵਾਲਾ ਤੇ ਸੰਗੀਤ ਦਾ ਸ਼ੌਕੀਨ ਸੱਜਣ ਸੀ) ਦੇ ਕੰਨਾਂ ਵਿਚ ਜਦੋਂ ਭੱਟ ਮਥਰਾ ਦੇ ਸ਼ਰਧਾ ਭਰੇ ਮਿੱਠੇ ਬੋਲ ਪਏ ਤਾਂ ਉਸ ਦਾ ਧਿਆਨ ਇਧਰ ਖਿੱਚਿਆ ਗਿਆ। ਉਸ ਨੇ ਦੇਖਿਆ ਕਿ ਆਪਣੀ ਮਸਤੀ ਵਿਚ ਗਾਂਦੇ ਜਾ ਰਹੇ ਵਿਅਕਤੀ ਦਾ ਸਰੂਪ ਤੇ ਲਿਬਾਸ ਵੀ ਬ੍ਰਾਹਮਣੀ ਭੱਟਾਂ ਵਾਲਾ ਹੈ। ਗੰਗਾ ਰਾਮ, ਬ੍ਰਾਹਮਣ ਹੋਣ ਕਰਕੇ ਹੋਰ ਉਤਸ਼ਾਹਿਤ ਹੋਇਆ ਤੇ ਹਿੰਮਤ ਕਰ ਕੇ ਉਸ ਦੇ ਨੇੜੇ ਪਹੁੰਚਾ। ਉਸ ਦੀ ਗਾਇਕੀ ਦੇ ਅੰਦਾਜ਼ ਦੀ ਸਿਫ਼ਤਿ ਕਰਦਿਆਂ ਅਸਚਰਜ! ਅਸਚਰਜ! ਕਹਿੰਦਿਆਂ ਨਿਮਰਤਾ ਸਹਿਤ ਪੁੱਛਿਓਸੁ, "ਸੱਜਣਾ! ਕਲਯੁਗ ਮੇਂ ਕਵਨ ਹੈ ਪ੍ਰਤੱਖ ਹਰਿ ਗੁਰੂ ਅਰਜਨ।" ਇਹ ਸੁਣ ਕੇ ਮਥਰਾ ਜੀ ਨੇ ਸਤਿਗੁਰਾਂ ਬਾਰੇ ਜਾਣਕਾਰੀ ਦੇਣ ਲਈ ਹੋਰ ਕੁਝ ਕਹਿਣ ਦੀ ਥਾਂ ਉਪਰੋਕਤ ਸਵੱਈਏ ਦੇ ਅਰਥ ਹੀ ਸੁਣਾ ਦਿੱਤੇ, ਜੋ ਇਸ ਪ੍ਰਕਾਰ ਹਨ:

ਕਲਜੁਗ ਦੇ ਸਮੁੰਦਰ ਤੋਂ ਤਾਰਨ ਲਈ ਗੁਰੂ ਅਰਜੁਨ ਸਾਹਿਬ ਹਰੀ ਦਾ ਨਾਮ-ਰੂਪ ਪ੍ਰਗਟ ਹੋਏ ਹਨ। ਆਪ ਦੇ ਹਿਰਦੇ ਵਿਚ ਸੰਤ (ਸ਼ਾਂਤੀ ਦਾ ਸੋਮਾ ਪ੍ਰਭੂ ਜੀ) ਵੱਸਦੇ ਹਨ ਅਤੇ ਉਹ ਦੁੱਖਾਂ ਦਰਿਦ੍ਰਾਂ ਦੇ ਦੂਰ ਕਰਨ ਵਾਲੇ ਹਨ। ਆਪ ਅਪਾਰ ਹਰੀ ਦਾ ਨਿਰਮਲ ਰੂਪ ਹਨ। ਭਾਈ! ਮੇਰੀ ਦ੍ਰਿਸ਼ਟੀ ਵਿਚ ਤਾਂ ਉਸ (ਗੁਰੂ ਨਾਨਕ ਸਾਹਿਬ

ਦੇ ਪੰਜਵੇਂ ਸਰੂਪ ਗੁਰੂ ਅਰਜੁਨ) ਤੋਂ ਬਿਨਾਂ ਅਜਿਹਾ ਕੋਈ ਹੋਰ ਨਹੀਂ ਹੈ। ਜਿਸ ਮਨੁੱਖ ਨੇ ਮਨ ਤੇ ਬਚਨਾਂ ਕਰਕੇ ਉਸ ਨੂੰ ਹਰੀ ਸਰੂਪ ਵਿਚ ਪਛਾਤਾ ਹੈ, ਉਹ ਹਰੀ ਵਰਗਾ ਹੀ ਹੋ ਗਿਆ ਹੈ।

ਮਿੱਤਰਾ! ਤੇਰੇ ਕੋਈ ਪੂਰਬਲੇ ਭਾਗ ਜਾਗੇ ਹਨ, ਜਿਨ੍ਹਾਂ ਸਦਕਾ ਤੂੰ ਉਨ੍ਹਾਂ ਦੇ ਬਿਲਕੁਲ ਨੇੜੇ ਪਹੁੰਚ ਚੁੱਕਾ ਹੈਂ। ਇਥੋਂ ਬਹੁਤਾ ਦੂਰ ਨਹੀਂ, ਮਸਾਂ ਇਕ ਕੋਹ ਦੀ ਹੀ ਵਿੱਥ ਹੋਵੇਗੀ, ਕਿਉਂਕਿ ਮੇਰੇ ਖ਼ਿਆਲ ਅਨੁਸਾਰ ਗੁਰਾਂ ਦਾ ਉਹ ਟਿਕਾਣਾ ਇਸ ਪਿੰਡ ਦੀ ਜੂਹ ਵਿਚ ਹੀ ਹੋਵੇਗਾ। ਭਾਈ! ਛੇਤੀ ਪਹੁੰਚੋ ਤੇ ਦਰਸ਼ਨ ਕਰ ਕੇ ਜਨਮ ਮਰਨ ਦੇ ਦੁਖੜੇ ਦੂਰ ਕਰੋ। ਉਥੇ, ਅਰਥ ਪਰਮਾਰਥ ਦੋਨੋਂ ਹੀ ਤੇਰੀ ਝੋਲੀ ਪੈਣਗੇ। ਗੰਗਾ ਰਾਮ ਨੇ ਮਥਰਾ ਜੀ ਦਾ ਧੰਨਵਾਦ ਕੀਤਾ ਤੇ ਆਪਣੇ ਟਾਂਡੇ ਨੂੰ ਅੱਗੇ ਤੋਰਿਆ। ਗੁਰੂ ਕੇ ਚੱਕ ਪੁੱਜਾ ਤੇ ਚਾਟੀਵਿੰਡ ਗੇਟ ਵਾਲੇ ਪਾਸੇ ਬਾਹਰਵਾਰ ਆਪਣੇ ਤੰਬੂ ਆਦਿਕ ਲਗਵਾ ਕੇ ਹਜ਼ੂਰ ਦੇ ਦਰਸ਼ਨਾਂ ਲਈ ਪਹੁੰਚਿਆ। ਬ੍ਰਾਹਮਣ ਹੋਣ ਕਰਕੇ ਜ਼ਾਤੀ ਅਭਿਮਾਨ ਵਿਚ ਪਹਿਲੇ ਦਿਹਾੜੇ ਤਾਂ ਨਿਵਣਾ ਮੁਸ਼ਕਲ ਹੋਇਆ ਤੇ ਦੂਰੋਂ ਹੀ ਦਰਸ਼ਨ ਕਰਕੇ ਸਤਿਸੰਗੀਆਂ ਵਿਚ ਬੈਠ ਗਿਆ।

ਇਸ ਤਰ੍ਹਾਂ ਦੋ ਕੁ ਦਿਨ ਦੇ ਸਤਿਸੰਗ ਵਿਚ ਸਮਦ੍ਰਿਸ਼ਟਕ ਗੁਰਉਪਦੇਸ਼ ਸੁਣ ਕੇ ਅਤੇ ਸੇਵਾ-ਭਾਵ ਦੇ ਮਾਹੌਲ ਨੂੰ ਦੇਖ ਕੇ ਇਹਦਾ ਮਨ ਇਥੋਂ ਤੀਕ ਬਦਲਿਆ ਕਿ ਸ਼ਰਧਾਲੂਆਂ ਨਾਲ ਮਿਲ ਕੇ ਸੇਵਾ ਕਰਨ ਲਈ ਉਤਸ਼ਾਹਤ ਹੋ ਗਿਆ। *ਸ੍ਰੀ ਗੁਰ ਪ੍ਰਤਾਪ ਸੂਰਜ* ਦੇ ਕਰਤਾ ਭਾਈ ਸੰਤੋਖ ਸਿੰਘ ਨੇ ਲਿਖਿਆ ਹੈ:

ਸਿੱਖਨ ਕੋ ਪਿਖਿ ਦਿਜ ਬਿਸਮਾਯੋ।
ਘਾਲ ਬਡੀ ਘਾਲਿਨ ਚਿੱਤ ਲਾਯੋ।
ਗੰਗਾ ਰਾਮ ਬਿਪ੍ਰ ਚਿੱਤਿ ਫਿਰਿਯੋ।
ਗੁਰ ਪ੍ਰਤਾਪ ਨੀਕੇ ਉਰ ਧਰਜੋ।
ਹੇਰਿ ਹੇਰਿ ਸਿੱਖਨ ਕੀ ਰੀਤ।
ਦਿਜਬਰ ਕੇ ਉਪਚਿਤ ਚਿਤ ਪ੍ਰੀਤ। *(ਰਾਸਿ 2, ਅੰਸੂ 49)*

ਤੀਸਰੇ ਦਿਨ ਉਸ ਨੇ ਬੜੀ ਹਿੰਮਤ ਦਿਖਾਈ, ਕਿਉਂਕਿ "ਹਉ ਪੰਡਿਤੁ ਹਉ ਚਤੁਰੁ ਸਿਆਣਾ॥"[39] ਵਾਲੀ ਆਪਣੀ ਜ਼ਾਤੀ ਤੇ ਸਿਆਣਪ ਭਰੀ ਹਉਮੈ ਦੀ ਪੰਡ ਲਾਂਹਦਿਆਂ, ਉਸ ਨੇ ਸ਼ਰਧਾ ਭਰੀ ਜਗਿਆਸੂ ਬਿਰਤੀ ਨਾਲ ਹਜ਼ੂਰ ਦੇ ਚਰਨਾਂ 'ਤੇ ਜਾ ਸਿਰ ਧਰਿਆ ਅਤੇ ਹੱਥ ਜੋੜ ਬੇਨਤੀ ਕੀਤੀ ਕਿ "ਮਹਾਰਾਜ! ਮੈਂ ਇਕ ਵਪਾਰੀ ਇਨਸਾਨ ਹਾਂ ਤੇ ਇਸੇ ਹੀ ਖ਼ਿਆਲ ਨਾਲ ਬਹੁਤ ਸਾਰਾ ਬਾਜਰਾ ਲੈ ਕੇ ਇਥੇ ਪੁੱਜਾ ਸਾਂ, ਪਰ ਦੋ ਦਿਨਾਂ ਵਿਚ ਮੇਰਾ ਮਨ ਬਦਲ ਗਿਆ ਹੈ। ਆਰਥਿਕ ਲਾਹਾ ਲੈਣ ਦੀ ਥਾਂ ਹੁਣ ਪ੍ਰਮਾਰਥਕ ਲਾਹਾ ਲੈਣ ਦਾ ਉਮਾਹ ਪੈਦਾ ਹੋ ਗਿਆ ਹੈ। ਮਹਾਰਾਜ! ਕਿਰਪਾ ਕਰਕੇ ਕੋਈ ਅਜਿਹਾ ਟਿਕਾਣਾ ਦੱਸੋ, ਜਿਥੇ ਕਾਲ ਦੀ ਮਾਰ ਤੋਂ ਬਚਿਆ ਜਾ ਸਕੇ। ਮਹਾਰਾਜ! ਉਹ ਕੇਹੜਾ ਥਾਂ ਹੈ ਜਿਹੜਾ ਸਦਾ ਅਟੱਲ ਰਹਿੰਦਾ ਹੈ ? ਕਿਉਂਕਿ, ਸਾਡੇ

---

39. ਗਉੜੀ ਗੁਆਰੇਰੀ ਮ: ੫, ਪੰਨਾ 178.

ਸ਼ਾਸਤਰਾਂ ਵਿਚ ਲਿਖਿਆ ਹੈ ਕਿ ਜੇਕਰ ਕਿਸੇ ਮਨੁੱਖ ਨੂੰ ਪੁੰਨ-ਦਾਨ ਤੇ ਜੱਗ-ਹੋਮ ਆਦਿਕ ਕਰਮਾਂ ਦੇ ਬਲਬੋਤੇ ਬ੍ਰਹਮ-ਪੁਰੀ, ਵਿਸ਼ਨੂੰ-ਪੁਰੀ, ਸ਼ਿਵ-ਪੁਰੀ ਤੇ ਇੰਦਰਪੁਰੀ ਆਦਿਕ ਕਿਸੇ ਅਸਥਾਨ ਵਿਚ ਨਿਵਾਸ ਮਿਲ ਜਾਏ ਤਾਂ ਉਹ ਸਦਾ ਲਈ ਟਿਕਿਆ ਰਹਿੰਦਾ ਹੈ। ਕਿਰਪਾ ਕਰਕੇ ਇਹ ਵੀ ਦੱਸੋ ਕਿ ਉਹ ਕਿਹੜਾ ਸ਼ਬਦ ਹੈ ਜਿਸ ਦੀ ਬਰਕਤਿ ਨਾਲ ਮਨੁੱਖ ਦੀ ਖੋਟੀ ਮਤਿ ਦੂਰ ਹੁੰਦੀ ਹੈ?"

ਸਤਿਗੁਰੂ ਜੀ ਨੇ ਉਹਦੇ ਸੁਆਲਾਂ ਨੂੰ ਆਪਣੇ ਸ਼ਬਦਾਂ ਵਿਚ ਇਉਂ ਲਿਖਿਆ ਹੈ :

**ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥**
**ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥** *(ਗਉੜੀ ਮ: ੫, ਪੰਨਾ 237)*

ਸਾਖੀਕਾਰ ਲਿਖਦੇ ਹਨ ਕਿ ਉਸ ਵਡਭਾਗੀ ਬ੍ਰਾਹਮਣ ਦੀ ਗੱਲ ਸੁਣ ਕੇ ਗੁਰਦੇਵ ਜੀ ਪਹਿਲਾਂ ਤਾਂ ਮਿੱਠੇ ਜਿਹੇ ਮੁਸਕਰਾਏ ਅਤੇ ਫਿਰ ਉਹਨੂੰ ਆਪਣੀ ਗਲਵਕੜੀ ਵਿਚ ਲੈ ਕੇ ਬੋਲੇ—ਪੰਡਿਤ ਜੀ! ਕੀ ਮਰਨ ਤੋਂ ਡੱਰ ਲਗਦਾ ਹੈ? ਪਰ ਇਹ ਵੀ ਕੋਈ ਹੈਰਾਨੀ ਵਾਲੀ ਗੱਲ ਨਹੀਂ, ਮਾਨਵੀ ਜੀਵਨ ਐਸਾ ਹੋਣਾ ਸੁਭਾਵਿਕ ਹੈ। ਭਾਈ, ਤੇਰੇ ਦੱਸਣ ਮੁਤਾਬਿਕ ਤੂੰ ਤਾਂ ਇਕ ਵਪਾਰੀ ਤੇ ਵਡ-ਪਰਿਵਾਰੀ ਗ੍ਰਿਹਸਤੀ ਪੁਰਖ ਹੈਂ, ਪਰ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਾਲ ਦੀ ਮਾਰ ਤੋਂ ਡਰਦੇ ਹੋਏ ਸਿੱਧ ਜੋਗੀ ਵੀ ਹਿਮਾਲੀਆ ਦੀਆਂ ਗੁਫ਼ਾਵਾਂ ਵਿਚ ਛੁੱਪ ਬੈਠੇ ਸਨ। ਜਦੋਂ, ਉਹ ਗੁਰੂ ਨਾਨਕ ਸਾਹਿਬ ਨੂੰ ਮਿਲੇ ਤਾਂ ਉਨ੍ਹਾਂ ਨੇ ਵੀ ਲਗਭਗ ਤੇਰੇ ਵਾਲੇ ਇਹੀ ਸੁਆਲ ਕੀਤੇ ਸਨ ਕਿ ਕਾਲ ਦੀ ਚੋਟ ਕਿਵੇਂ ਮੁਕਾਈ ਜਾਏ? ਨਿਰਭੈਤਾ ਦੇ ਅਜਿਹੇ ਦਰਜੇ 'ਤੇ ਕਿਵੇਂ ਅੱਪੜੀਦਾ ਹੈ, ਜਿਥੇ ਆਤਮਿਕ ਮੌਤੇ ਮਾਰਨ ਵਾਲੇ ਕਾਲ ਰੂਪ ਕਾਮਾਦਿਕ ਆਦਿਕ ਵੈਰੀਆਂ ਦਾ ਸਹਿਮ ਨਾ ਸਤਾਵੇ ਅਤੇ ਮਨੁੱਖ ਸੰਤੋਖੀ ਹੋ ਕੇ ਸਹਿਜਮਈ ਜੀਵਨ ਜੀਊ ਸਕੇ? ਸਿਧ ਗੋਸਟਿ ਦੀ ਲਿਖਤ ਹੈ :

**ਕਾਲ ਕਾ ਠੀਗਾ ਕਿਉ ਜਲਾਈਅਲੇ ?**
**ਕਿਉ ਨਿਰਭਉ ਘਰਿ ਜਾਈਐ ?॥**
**ਸਹਜ ਸੰਤੋਖ ਕਾ ਆਸਣੁ ਜਾਣੈ, ਕਿਉ ਛੇਦੇ ਬੈਰਾਈਐ ?॥**

*(ਰਾਮਕਲੀ ਮ: ੧, ਪੰਨਾ 940)*

ਹਜ਼ੂਰ ਦਾ ਸੰਖੇਪ ਉੱਤਰ ਸੀ ਕਿ ਜੋ ਮਨੁੱਖ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹਉਮੈ ਦੇ ਜ਼ਹਿਰ ਨੂੰ ਮੁਕਾ ਲਏ, ਤਾਂ ਨਿੱਜ ਸਰੂਪ ਵਿਚ ਟਿਕ ਜਾਂਦਾ ਹੈ (ਜਿਥੇ ਕਾਲ ਦੀ ਪਹੁੰਚ ਨਹੀਂ ਹੁੰਦੀ, ਕਿਉਂਕਿ ਉਹ ਅਕਾਲ ਮੂਰਤਿ ਹੈ)। ਜਿਸ ਪ੍ਰਭੂ ਨੇ ਰਚਨਾ ਰਚੀ ਹੈ, ਜੋ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਨੂੰ ਪਛਾਣਦਾ ਹੈ, ਨਾਨਕ ਉਸ ਦਾ ਦਾਸ ਹੈ (ਕਿਉਂਕਿ, ਓਹੀ ਸਾਡਾ ਅਕਾਲੀ ਨਿਜ ਸਰੂਪ ਹੈ):

**ਗੁਰ ਕੈ ਸਬਦਿ ਹਉਮੈ ਬਿਖੁ ਮਾਰੈ, ਤਾ ਨਿਜ ਘਰਿ ਹੋਵੈ ਵਾਸੋ ॥**
**ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ, ਨਾਨਕੁ ਤਾ ਕਾ ਦਾਸੋ ॥**

*(ਰਾਮਕਲੀ ਮ: ੧, ਪੰਨਾ 940)*

ਭਾਈ! ਕਾਲ ਕੋਈ ਅਜਿਹੀ ਸਰੀਰਕ ਹਸਤੀ ਨਹੀਂ, ਜਿਹੜੀ ਪ੍ਰਲੋਕ ਦੀ ਕਿਸੇ

ਪੁਰੀ ਜਾਂ ਅਕਾਸ਼ ਵਿਚ ਵੱਸਦੀ ਹੋਵੇ ਤੇ ਕਿਸੇ ਵੇਲੇ ਓਥੋਂ ਆਣ ਕੇ ਜਮਦੂਤਾਂ ਦੇ ਰਾਹੀਂ ਸਾਨੂੰ ਦਬੋਚ ਲੈਂਦੀ ਹੋਵੇ। ਨਹੀਂ! ਨਹੀਂ! ਅਜਿਹੀਆਂ ਮਨਘੜਤ ਗੱਲਾਂ ਤਾਂ ਉਨ੍ਹਾਂ ਲੋਕਾਂ ਨੇ ਬਣਾਈਆਂ ਹਨ, ਜਿਨ੍ਹਾਂ ਨੇ ਸਾਨੂੰ ਡਰਾ ਕੇ ਆਪਣੇ ਸੁਆਰਥਾਂ ਦੀ ਪੂਰਤੀ ਲਈ ਮਾਇਕ ਤੌਰ 'ਤੇ ਲੁੱਟਣਾ ਸੀ। ਇਸੇ ਲਈ ਹੀ ਸਤਿਗੁਰਾਂ ਨੇ ਆਖਿਆ ਹੈ "ਦੇਵੀ ਦੇਵਾ ਮੂਲੁ ਹੈ ਮਾਇਆ ॥"[40] ਕਿਉਂਕਿ, ਦੇਵੀ ਦੇਵਤਿਆਂ ਤੇ ਸਿੰਮ੍ਰਿਤੀਆਂ ਸ਼ਾਸਤਰਾਂ ਵਿਚ ਦੱਸੇ ਪੁੰਨ ਦਾਨ ਤੇ ਕਰਮਕਾਂਡਾਂ ਦੀ ਕਲਪਨਾ ਪਿੱਛੇ ਪੁਜਾਰੀ ਵਰਗ ਦੀ ਮਾਇਕ ਬ੍ਰਿਤੀ ਹੀ ਕੰਮ ਕਰ ਰਹੀ ਸੀ।

ਮਿੱਤਰਾ! ਕਾਲ ਤੈਥੋਂ ਵੱਖਰਾ ਤੇ ਕਿਸੇ ਹੋਰ ਥਾਂ ਨਹੀਂ ਵੱਸਦਾ। ਉਹ ਤਾਂ ਹਰ ਵੇਲੇ ਤੇਰੇ ਨਾਲ ਹੀ ਰਹਿੰਦਾ ਹੈ, ਕਿਉਂਕਿ ਇਹ ਇਕ ਕੁਦਰਤੀ ਤੇ ਸਰਬ-ਵਿਆਪਕ ਨਿਯਮ ਹੈ, ਜਿਸ ਦੀ ਸੰਘਾਰਕ ਕਿਰਿਆ ਜੜ੍ਹ ਤੇ ਚੇਤਨ ਹਰੇਕ ਵਸਤੂ ਅੰਦਰ ਨਿਰੰਤਰ ਚੱਲਦੀ ਰਹਿੰਦੀ ਹੈ। ਜਨਮ ਦੇ ਨਾਲ ਹੀ ਮਰਣ ਦੀ ਪ੍ਰਕਿਰਿਆ ਸ਼ੁਰੂ ਹੋ ਜਾਂਦੀ ਹੈ। ਭਾਈ ਗੁਰਬਾਣੀ ਦੇ "ਕਉਤਕੁ ਕਾਲੁ ਇਹੁ ਹੁਕਮਿ ਪਠਾਇਆ ॥"[41] ਅਤੇ "ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ॥"[42] ਆਦਿਕ ਗੁਰਵਾਕਾਂ ਵਿਚ ਇਹੀ ਰਹੱਸ ਛੁਪਿਆ ਹੋਇਆ ਹੈ।

ਭਾਈ! ਤੇਰੇ ਸੁਆਲ ਸਨ: "ਕਵਨੁ ਅਸਥਾਨੁ ਜੋ ਕਬਹੁ ਨ ਟਰੈ ? ਕਵਨੁ ਸਬਦੁ ਜਿਤੁ ਦੁਰਮਤਿ ਹਰੈ ?" ਭਾਈ! ਜੇ ਅਸਥਾਨਾਂ ਦੀ ਗੱਲ ਕਰੀਏ ਤਾਂ ਮਨੁੱਖ ਨੂੰ ਜ਼ਿੰਦਗੀ ਵਿਚ ਗਰਭਕਾਲ ਦਰਮਿਆਨ ਸਭ ਤੋਂ ਪਹਿਲਾ ਟਿਕਾਣਾ ਪ੍ਰਾਪਤ ਹੁੰਦਾ ਹੈ ਮਾਂ ਦਾ ਪੇਟ ਅਤੇ ਫਿਰ ਜਨਮ ਉਪਰੰਤ ਧਰਤੀ ਦਾ ਨਿਵਾਸ। ਮਰਨ ਉਪਰੰਤ ਜੀਵ ਕਿਥੇ ਜਾ ਸਮਾਉਂਦਾ ਹੈ, ਇਸ ਬਾਰੇ ਤਾਂ ਸਾਡੇ ਵਲੋਂ ਦਾਅਵੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ, ਕਿਉਂਕਿ ਗੁਰੂ ਨਾਨਕ ਸਾਹਿਬ ਜੀ ਦਾ ਕਥਨ ਹੈ: "ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ॥"[43] ਪਰ, ਫਿਰ ਵੀ ਆਪਣੇ ਦੇਸ਼ ਦੇ ਪੁਰਾਣਿਕ-ਮੱਤੀ ਬਜ਼ੁਰਗਾਂ ਅਤੇ ਪੱਛਮੀ ਮਤ-ਮਤਾਂਤਰਾਂ ਦੇ ਆਗੂਆਂ ਨੇ ਅਸਮਾਨਾਂ ਵਿਚ ਕਈ ਅਜਿਹੇ ਟਿਕਾਣੇ ਕਲਪਤ ਕੀਤੇ ਹਨ, ਜਿਨ੍ਹਾਂ ਬਾਰੇ ਪ੍ਰਚਾਰ ਕੀਤਾ ਗਿਆ ਹੈ ਕਿ ਉਹ ਕਾਲ ਦੀ ਪਹੁੰਚ ਤੋਂ ਉਚੇਰੇ ਤੇ ਅਟੱਲ ਹਨ।

ਜਿਵੇਂ, ਹਿੰਦੂ-ਮਤ ਦੇ ਬ੍ਰਹਮਪੁਰੀ, ਇੰਦਰਪੁਰੀ (ਸਵਰਗ), ਸ਼ਿਵਪੁਰੀ ਅਤੇ ਇਸਲਾਮਿਕ ਮੱਤਾਂ ਦੇ ਬਹਿਸ਼ਤ (Heaven) ਤੇ ਦੋਜ਼ਖ਼ (Hell) ਆਦਿਕ। ਇਨ੍ਹਾਂ ਬਾਰੇ ਇਹ ਵੀ ਪ੍ਰਚਾਰ ਕੀਤਾ ਜਾਂਦਾ ਹੈ ਕਿ ਸਰੀਰਕ ਤੌਰ 'ਤੇ ਮਰਨ ਉਪਰੰਤ ਮਨੁੱਖੀ ਜੀਵਾਤਮਾ ਨੂੰ, ਜੇਕਰ ਉਥੇ ਨਿਵਾਸ ਮਿਲ ਜਾਏ ਤਾਂ ਉਹ ਸਦਾ ਲਈ ਟਿਕਿਆ ਰਹਿ ਸਕਦਾ ਹੈ, ਪਰ ਸੁਆਲ ਖੜਾ ਹੋ ਜਾਂਦਾ ਹੈ ਕਿ ਕਾਲ ਦੇ ਕੁਦਰਤੀ ਨਿਯਮ ਅਨੁਸਾਰ ਜਦੋਂ ਧਰਤੀ, ਅਕਾਸ਼, ਸੂਰਜ ਤੇ ਚੰਦਰਮਾ ਆਦਿਕ ਸਾਰੇ ਗ੍ਰਹਿ, ਵਸਤੂਆਂ

---

40. ਮਾਝ ਮ: ੩, ਪੰਨਾ 129.
41. ਮਾਰੂ ਸੋਲਹੇ ਮ: ੫, ਪੰਨਾ 1081.
42. ਸੂਹੀ ਮ: ੧, ਪੰਨਾ 752.
43. ਵਾਰ ਸੋਰਠਿ, ਮ: ੧, ਪੰਨਾ 648.

ਅਤੇ ਜੀਅ ਜੰਤ ਨਾਸ਼ ਹੋਣ ਵਾਲੇ ਹਨ ਤਾਂ ਇਹ ਟਿਕਾਣੇ ਕਾਲ ਅੱਗੇ ਕਿਵੇਂ ਟਿਕੇ ਰਹਿ ਸਕਦੇ ਹਨ ? ਫਿਰ ਇਹ ਵੀ ਪ੍ਰਚਾਰ ਕੀਤਾ ਜਾਂਦਾ ਹੈ ਕਿ ਪੂਜਾ-ਪਾਠ ਤੇ ਜੱਗ ਹੋਮ ਆਦਿਕ ਪੁੰਨ ਕਰਮਾਂ ਦੇ ਬਦਲੇ ਇੰਦਰਪੁਰੀ ਆਦਿਕ ਪਾਰਲੌਕਿਕ ਸਥਾਨਾਂ ਦੇ ਸੁੱਖ ਭੋਗਦਿਆਂ ਜਦੋਂ ਪੁੰਨ ਕਰਮਾਂ ਦਾ ਫਲ ਮੁਕ ਜਾਂਦਾ ਹੈ ਤਾਂ ਪ੍ਰਾਣੀ ਨੂੰ ਮੁੜ ਮਾਤ-ਲੋਕ ਵਿਚ ਆਉਣਾ ਪੈਂਦਾ ਹੈ। ਇਸ ਲਈ ਇਸ ਪੱਖੋਂ ਵੀ ਕਿਵੇਂ ਮੰਨਿਆ ਜਾਵੇ ਕਿ ਅਜਿਹੇ ਕਲਪਤ ਸਥਾਨਾਂ ਦਾ ਨਿਵਾਸ ਸਦੀਵੀ ਹੈ ?

ਭਾਈ! ਸਾਡੇ ਮਤ ਅਨੁਸਾਰ ਅਕਾਲ-ਪੁਰਖ ਪ੍ਰਭੂ ਨਾਲ ਇਕ-ਸੁਰ ਹੋ ਕੇ ਜੀਉਣ ਵਾਲੀ ਸਹਿਜਮਈ ਆਤਮਿਕ ਅਵਸਥਾ ਹੀ ਇਕ ਅਜਿਹਾ ਟਿਕਾਣਾ ਹੈ, ਜਿਹੜਾ ਕਾਲ ਦੀ ਲਪੇਟ ਵਿਚ ਨਹੀਂ ਆਉਂਦਾ। ਜਿਥੇ, ਤ੍ਰੈਗੁਣੀ ਮਾਇਆ ਦੇ ਅਸਰ ਹੇਠ ਬਦਲਦੇ ਜ਼ਮਾਨੇ (ਕਾਲ) ਤੇ ਆਲੇ-ਦੁਆਲੇ ਦੇ ਵਿਕਾਰੀ ਪ੍ਰਭਾਵ ਮਨੁੱਖੀ ਮਨ ਨੂੰ ਢਹਿੰਦੀ-ਕਲਾ ਵਿਚ ਲਿਜਾ ਕੇ ਆਚਰਣਕ ਹੀਣਤਾ ਦੀ ਉਸ ਡੂੰਘੀ ਖੱਡ ਵਿਚ ਨਹੀਂ ਸੁੱਟਦੇ, ਜਿਸ ਵਿਚ ਡਿੱਗ ਕੇ ਇਨਸਾਨ ਦੀ ਆਤਮਿਕ ਮੌਤ ਹੋ ਜਾਂਦੀ ਹੈ। ਸਹਿਜ 'ਚ ਰਹਿਣਾ, ਤੁਰੀਆ 'ਚ ਖੇਲਣਾ, ਚੌਥੇ ਪਦ 'ਚ ਵਿਚਰਨਾ, ਨਿਜ-ਸਰੂਪ 'ਚ ਟਿਕਣਾ ਅਤੇ ਅਕਾਲ-ਪੁਰਖ ਨਾਲ ਇਕ ਸੁਰ ਹੋ ਕੇ ਜੀਉਣਾ, ਉਪਰੋਕਤ ਕਾਲ-ਰਹਿਤ ਆਤਮਿਕ ਅਵਸਥਾ ਦੇ ਹੀ ਵੱਖਰੇ ਵੱਖਰੇ ਨਾਮ ਹਨ। ਗੁਰਵਾਕ ਹਨ :

**ਸਹਜੇ ਕਾਲੁ ਵਿਡਾਰਿਆ, ਸਚ ਸਰਣਾਈ ਪਾਇ ॥੪॥...**
**ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥੬॥**

*(ਸਿਰੀਰਾਗੁ ਮ: ੩, ਪੰਨਾ 68)*

ਭਾਈ ! ਜਿਵੇਂ, ਮੱਖੀ ਨੂੰ ਜੀਉਣ ਲਈ ਗੁੜ ਖਾਣ ਵੇਲੇ ਖ਼ਿਆਲ ਨਹੀਂ ਆਉਂਦਾ ਕਿ ਜੇ ਮੈਂ ਸਚੇਤ ਨਾ ਰਹੀ ਤਾਂ ਇਹ ਮੈਨੂੰ ਚਿਪਕਾ ਕੇ ਮੇਰੀ ਮੌਤ ਦਾ ਕਾਰਨ ਬਣ ਸਕਦਾ ਹੈ। ਮੱਛੀ, ਆਪਣੇ ਤੋਂ ਛੋਟੇ ਜਲ-ਜੰਤੂਆਂ ਨੂੰ ਖਾਣ ਲਈ ਦੌੜਦੀ ਹੋਈ ਸ਼ਿਕਾਰੀ ਦੇ ਲਗਾਏ ਜਾਲ ਪ੍ਰਤਿ ਸਚੇਤ ਨਹੀਂ ਰਹਿੰਦੀ ਕਿ ਉਸ ਵਿਚ ਫਸ ਕੇ ਮੈਂ ਕਾਲ ਦੇ ਮੂੰਹ ਵਿਚ ਜਾ ਸਕਦੀ ਹਾਂ, ਕੁੰਡੀ ਨੂੰ ਲੱਗਾ ਮਾਸ ਦਾ ਟੁੱਕੜਾ ਮੇਰੀ ਮੌਤ ਦਾ ਕਾਰਨ ਬਣ ਸਕਦਾ ਹੈ। ਤਿਵੇਂ ਹੀ ਸਰੀਰਕ ਤੌਰ 'ਤੇ ਜ਼ਿੰਦਾ ਰਹਿਣ ਲਈ ਭਾਵੇਂ ਹਰੇਕ ਮਨੁੱਖ ਨੂੰ ਪਦਾਰਥ ਦੀ ਵਰਤੋਂ ਅਤੇ ਪਰਿਵਾਰਕ ਤੇ ਭਾਈਚਾਰਕ ਸਹਾਰੇ ਦੀ ਲੋੜ ਹੈ, ਪਰ ਮੱਛੀ ਤੇ ਮੱਖੀ ਵਾਂਗ ਜੀਭਾ ਦੇ ਸੁਆਦ ਤੇ ਖਾਣ ਪੀਣ ਦੇ ਚਸਕਿਆਂ ਤੇ ਮੋਹ ਅਧੀਨ ਗ਼ਫ਼ਲਤਾ ਕਾਰਨ ਦਾਤਾਰ ਪ੍ਰਭੂ ਨੂੰ ਭੁੱਲ ਕੇ ਆਤਮਿਕ ਮੌਤ ਸਹੇੜ ਲੈਂਦੇ ਹਨ। ਸਦਾ ਯਾਦ ਰੱਖੋ ਕਿ ਮਾਨਸਿਕ ਤੌਰ 'ਤੇ ਕਾਲ ਉਨ੍ਹਾਂ ਪ੍ਰਾਣੀਆਂ ਨੂੰ ਹੀ ਆਪਣੀ ਗ੍ਰਿਫ਼ਤ ਵਿਚ ਲੈਂਦਾ ਹੈ, ਜੋ ਅਕਾਲ ਮੂਰਤਿ ਪਰਮਾਤਮਾ ਨਾਲੋਂ ਟੁੱਟ ਕੇ ਪਦਾਰਥਕ ਮੋਹ ਤੇ ਇੰਦਰਿਆਂ ਦੇ ਰਸਾਂ-ਕਸਾਂ ਵਿਚ ਪਲਚ ਕੇ ਬੇਹੋਸ਼ੀ ਵਿਚ ਜੀਉਂਦੇ ਹਨ। ਜਨਮ ਮਰਨ ਦੀ ਭਟਕਣਾ ਵਿਚ ਓਹੀ ਜੀਵ ਭਰਮਦੇ ਹਨ, ਜਿਹੜੇ ਸਰਬ-ਵਿਆਪਕ ਪ੍ਰਭੂ ਨੂੰ ਨਹੀਂ ਪਹਿਚਾਣਦੇ। ਸਤਿਗੁਰਾਂ ਦਾ ਨਿਰਣੈ ਜਨਕ ਮੁਖਵਾਕ ਹੈ :

**ਙੰਙਾ ਙ੍ਰਾਸੈ ਕਾਲੁ ਤਿਹ ਜੋ ਸਾਕਤ ਪ੍ਰਭਿ ਕੀਨ ॥**
**ਅਨਿਕ ਜੋਨਿ ਜਨਮਹਿ ਮਰਹਿ ਆਤਮ ਰਾਮੁ ਨ ਚੀਨ ॥**

*(ਗਉੜੀ ਬਾਵਨ ਅਖਰੀ ਮ: ੫, ਪੰਨਾ 254)*

ਮਿੱਤਰੋ! ਸ਼ਾਮਾਂ ਦਾ ਵਕਤ ਹੈ। ਲਉ! ਹੁਣ ਅਸੀਂ ਤੁਹਾਡੇ ਸੁਆਲਾਂ ਨੂੰ ਅਸਥਾਈ ਦੇ ਰੂਪ ਵਿਚ ਰੱਖ ਕੇ, ਰਾਗ ਗਉੜੀ ਵਿਚ ਇਕ ਸ਼ਬਦ ਗਾਇਨ ਕਰਦੇ ਹਾਂ, ਜਿਸ ਦੁਆਰਾ ਸਤਿਸੰਗ ਦਾ ਰੰਗ ਵੀ ਬੱਝੇਗਾ ਅਤੇ ਉਹਦੀ ਵਿਚਾਰ ਦੁਆਰਾ ਤੁਹਾਡੇ ਪ੍ਰਸ਼ਨਾਂ ਦੇ ਉੱਤਰ ਵੀ ਮਿਲ ਜਾਣਗੇ, ਕਿਉਂਕਿ ਸਾਧ-ਸੰਗਤ ਵਿਚ ਜੁੜ ਕੇ ਗੁਰ-ਸ਼ਬਦ ਦੁਆਰਾ ਕੀਤੀ ਸਿਫ਼ਤਿ-ਸਾਲਾਹ ਅਤੇ ਉਹਦੀ ਵਿਚਾਰ ਹੀ ਸਾਡੀ ਭੈੜੀ ਮਤਿ ਨੂੰ ਦੂਰ ਕਰ ਸਕਦੀ ਹੈ। ਭਾਈ! ਦੁਰਮਤਿ ਦੇ ਕਾਲ-ਜਾਲ ਵਿੱਚੋਂ ਛੁੱਟਣ ਦਾ ਗੁਰੂ ਨਾਨਕ ਦ੍ਰਿਸ਼ਟੀ ਵਿਚ ਇਸ ਤੋਂ ਇਲਾਵਾ ਕੋਈ ਹੋਰ ਚਾਰਾ ਨਹੀਂ ਹੈ। ਸਿੱਧਾਂ ਨਾਲ ਹੋਈ ਪ੍ਰਸ਼ਨੋਤਰੀ ਵਿਚ ਗੁਰੂ ਨਾਨਕ ਸਾਹਿਬ ਜੀ ਦਾ ਬਚਨ ਮਿਲਦਾ ਹੈ: "ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ॥"[44]

ਇਸ ਵੇਲੇ ਹਜ਼ੂਰ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਵਲੋਂ ਰਾਗ ਗਉੜੀ ਵਿਚ ਜੋ ਸ਼ਬਦ ਗਾਇਨ ਕੀਤਾ ਗਿਆ, ਉਸ ਦੇ ਕੁਝ ਪਦੇ ਅਰਥਾਂ ਸਮੇਤ ਹੇਠਾਂ ਅੰਕਿਤ ਹਨ:

**ਪ੍ਰਥਮੇ ਗਰਭ ਵਾਸ ਤੇ ਟਰਿਆ॥**
**ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ॥**
**ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ॥**
**ਸਰਪਰ ਗਵਨੁ ਕਰਹਿਗੇ ਬਪੁਰੇ॥੧॥**

[*ਅਰਥ:* (ਹੇ ਭਾਈ!) ਜੀਵ ਪਹਿਲਾਂ ਮਾਂ ਦੇ ਪੇਟ ਵਿਚ ਵੱਸਣ ਤੋਂ ਖ਼ਲਾਸੀ ਹਾਸਿਲ ਕਰਦਾ ਹੈ, (ਜਗਤ ਵਿਚ ਜਨਮ ਲੈ ਕੇ ਫਿਰ ਸਹਿਜੇ ਸਹਿਜੇ ਜਵਾਨੀ 'ਤੇ ਪਹੁੰਚ ਕੇ) ਪੁੱਤ੍ਰ ਇਸਤ੍ਰੀ ਆਦਿਕ ਪਰਿਵਾਰ ਦੇ ਮੋਹ ਵਿਚ ਫਸਿਆ ਰਹਿੰਦਾ ਹੈ। ਕਈ ਕਿਸਮ ਦਾ ਖਾਣਾ ਖਾਂਦਾ ਹੈ, ਕਈ ਕਿਸਮਾਂ ਦੇ ਕੱਪੜੇ ਪਹਿਨਦਾ ਹੈ (ਸਾਰੀ ਉਮਰ ਇਹਨਾਂ ਰੰਗਾਂ ਵਿਚ ਹੀ ਮਸਤ ਰਹਿ ਕੇ ਕੁਰਾਹੇ ਪਿਆ ਰਹਿੰਦਾ ਹੈ, ਪਰ ਅਜਿਹੇ ਬੰਦੇ ਭੀ) ਜ਼ਰੂਰ ਯਤੀਮਾਂ ਵਾਂਗ ਹੀ (ਜਗਤ ਤੋਂ) ਕੂਚ ਕਰ ਜਾਣਗੇ।੧।]

**ਕਵਨੁ ਅਸਥਾਨੁ ਜੋ ਕਬਹੁ ਨ ਟਰੈ॥**
**ਕਵਨੁ ਸਬਦੁ ਜਿਤੁ ਦੁਰਮਤਿ ਹਰੈ॥੧॥ਰਹਾਉ॥**

[*ਅਰਥ:* ਉਹ ਕੇਹੜਾ ਥਾਂ ਹੈ ਜਿਹੜਾ ਸਦਾ ਅਟੱਲ ਰਹਿੰਦਾ ਹੈ? ਉਹ ਕੇਹੜਾ ਸ਼ਬਦ ਹੈ ਜਿਸ ਦੀ ਬਰਕਤਿ ਨਾਲ (ਮਨੁੱਖ ਦੀ) ਖੋਟੀ ਮਤਿ ਦੂਰ ਹੋ ਜਾਂਦੀ ਹੈ?।੧।ਰਹਾਉ।]

**ਇੰਦ੍ਰਪੁਰੀ ਮਹਿ ਸਰਪਰ ਮਰਣਾ॥**
**ਬ੍ਰਹਮਪੁਰੀ ਨਿਹਚਲੁ ਨਹੀ ਰਹਣਾ॥**
**ਸਿਵ ਪੁਰੀ ਕਾ ਹੋਇਗਾ ਕਾਲਾ॥**
**ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥੨॥**

[*ਅਰਥ:* (ਹੇ ਭਾਈ! ਹੋਰਨਾਂ ਦੀ ਤਾਂ ਗੱਲ ਹੀ ਕੀ ਹੈ?) ਇੰਦ੍ਰ-ਪੁਰੀ ਵਿਚ ਭੀ ਮੌਤ ਜ਼ਰੂਰ ਆ ਜਾਂਦੀ ਹੈ, ਬ੍ਰਹਮਾ ਦੀ ਪੁਰੀ ਭੀ ਸਦਾ ਅਟੱਲ ਨਹੀਂ ਰਹਿ ਸਕਦੀ, ਸ਼ਿਵ ਦੀ ਪੁਰੀ ਦਾ ਭੀ ਨਾਸ ਹੋ ਜਾਇਗਾ। (ਪਰ ਜਗਤ) ਤਿੰਨਾਂ ਗੁਣਾਂ ਵਾਲੀ ਮਾਇਆ ਦੇ ਅਸਰ ਹੇਠ ਉਪਰੋਕਤ ਪੁਰੀਆਂ ਦੀ ਲਾਲਸਾ ਵਿਚ ਫਸ ਕੇ ਜੀਵਨ ਦੇ ਸਹੀ ਰਾਹ ਤੋਂ ਖੁੰਝਦਾ ਹੋਇਆ ਆਤਮਿਕ ਮੌਤ ਸਹੇੜਦਾ ਰਹਿੰਦਾ ਹੈ।੨।]

---

44. ਰਾਮਕਲੀ ਮ: ੧ ਸਿਧ ਗੋਸਟਿ, ਪੰਨਾ 944.

**ਗਿਰਿ ਤਰ ਧਰਣਿ ਗਗਨ ਅਰੁ ਤਾਰੇ ॥**
**ਰਵਿ ਸਸਿ ਪਵਣੁ ਪਾਵਕੁ ਨੀਰਾਰੇ ॥**
**ਦਿਨਸੁ ਰੈਣਿ ਬਰਤ ਅਰੁ ਭੇਦਾ ॥**
**ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥੩॥**

[*ਅਰਥ :* (ਹੇ ਭਾਈ !) ਪਹਾੜ, ਰੁੱਖ, ਧਰਤੀ, ਆਕਾਸ਼ ਅਤੇ ਤਾਰੇ, ਸੂਰਜ, ਚੰਦ, ਹਵਾ, ਅੱਗ, ਪਾਣੀ, ਦਿਨ ਤੇ ਰਾਤ; ਵਰਤ ਆਦਿਕ ਵੱਖ ਵੱਖ ਕਿਸਮ ਦੀਆਂ ਮਰਿਆਦਾ; ਵੇਦ, ਸਿੰਮ੍ਰਿਤੀਆਂ, ਸ਼ਾਸਤ੍ਰ—ਇਹ ਸਭ ਕੁਝ ਆਖ਼ਰ ਨਾਸ ਹੋ ਜਾਣਗੇ।੩।]

**ਸਹਜ ਸਿਫਤਿ ਭਗਤਿ ਤਤੁ ਗਿਆਨਾ ॥**
**ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥**
**ਤਹਾ ਸੰਗਤਿ ਸਾਧ ਗੁਣ ਰਸੈ ॥**
**ਅਨਭਉ ਨਗਰੁ ਤਹਾ ਸਦ ਵਸੈ ॥੬॥**

[*ਅਰਥ :* (ਪਰ, ਹੇ ਭਾਈ !) ਉਹ (ਉੱਚੀ ਆਤਮਿਕ ਅਵਸਥਾ-) ਥਾਂ ਸਦਾ ਕਾਇਮ ਰਹਿਣ ਵਾਲੀ ਹੈ, ਅਟੱਲ ਹੈ ਤੇ ਉਥੇ ਸਦਾ ਹੀ ਆਨੰਦ ਭੀ ਹੈ, ਜਿਥੇ ਆਤਮਿਕ ਅਡੋਲਤਾ ਦੇਣ ਵਾਲੀ ਸਿਫ਼ਤਿ-ਸਾਲਾਹ ਹੋ ਰਹੀ ਹੈ। ਜਿਥੇ ਭਗਤੀ ਹੋ ਰਹੀ ਹੈ, ਜਿਥੇ ਜਗਤ ਦੇ ਮੂਲ-ਪਰਮਾਤਮਾ ਨਾਲ ਡੂੰਘੀ ਸਾਂਝ ਪੈ ਰਹੀ ਹੈ, ਉਥੇ ਸਾਧ ਸੰਗਤਿ ਪਰਮਾਤਮਾ ਦੇ ਗੁਣਾਂ ਦਾ ਆਨੰਦ ਮਾਣਦੀ ਹੈ, ਉਥੇ ਸਦਾ ਇਕ ਐਸਾ ਨਗਰ ਵੱਸਿਆ ਰਹਿੰਦਾ ਹੈ ਜਿਥੇ ਕਾਲ ਆਦਿਕ ਦਾ ਕਿਸੇ ਕਿਸਮ ਦਾ ਕੋਈ ਡਰ ਪੋਹ ਨਹੀਂ ਸਕਦਾ।੬।]

**ਤਹ ਭਉ ਭਰਮਾ ਸੋਗੁ ਨ ਚਿੰਤਾ ॥**
**ਆਵਣੁ ਜਾਵਣੁ ਮਿਰਤੁ ਨ ਹੋਤਾ ॥**
**ਤਹ ਸਦਾ ਅਨੰਦ ਅਨਹਤ ਆਖਾਰੇ ॥**
**ਭਗਤ ਵਸਹਿ ਕੀਰਤਨ ਆਧਾਰੇ ॥੭॥** *(ਗਉੜੀ ਮ: ੫, ਪੰਨਾ 237)*

[*ਅਰਥ :* (ਹੇ ਭਾਈ !) ਉਸ (ਉੱਚੀ ਆਤਮਿਕ ਅਵਸਥਾ-) ਥਾਂ ਵਿਚ ਕੋਈ ਡਰ, ਕੋਈ ਭਰਮ, ਕੋਈ ਗ਼ਮ, ਕੋਈ ਚਿੰਤਾ ਪੋਹ ਨਹੀਂ ਸਕਦੀ, ਉਥੇ ਜਨਮ ਮਰਨ ਦਾ ਗੇੜ ਨਹੀਂ ਰਹਿੰਦਾ, ਉਥੇ ਆਤਮਿਕ ਮੌਤ ਨਹੀਂ ਹੁੰਦੀ, ਉਥੇ ਸਦਾ ਇਕ-ਰਸ ਆਤਮਿਕ ਆਨੰਦ ਦੇ (ਮਾਨੋ) ਅਖਾੜੇ ਲੱਗੇ ਰਹਿੰਦੇ ਹਨ, ਉਥੇ ਭਗਤ-ਜਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਆਸਰੇ ਵੱਸਦੇ ਹਨ।੭।]

ਕਹਿੰਦੇ ਹਨ ਕਿ ਸਤਿਗੁਰਾਂ ਦੀ ਅੰਮ੍ਰਿਤ-ਰਸਨਾ ਤੋਂ ਗੁਰ-ਸ਼ਬਦ ਦਾ ਗਾਇਨ ਸੁਣ ਕੇ ਅਤੇ ਉਸ ਦੇ ਅਰਥ-ਭਾਵ ਸਮਝ ਕੇ ਗੰਗਾ ਰਾਮ ਹਜ਼ੂਰ ਦੇ ਚਰਨਾਂ 'ਤੇ ਢਹਿ ਪਿਆ। ਸੰਗੀਤ ਦਾ ਰਸੀਆ ਹੋਣ ਕਰਕੇ ਉਹ ਬਹੁਤ ਅਨੰਦਿਤ ਹੋਇਆ ਤੇ ਹੱਥ ਜੋੜ ਕੇ ਬੋਲਿਆ—ਮਹਾਰਾਜ ਤ੍ਰੁੱਠੇ ਹੋ ਤਾਂ ਆਪਣੇ ਉਪਦੇਸ਼ ਦੇ ਤੌਰ 'ਤੇ ਇਕ ਸ਼ਬਦ ਹੋਰ ਸੁਣਾਉ। ਬੜੀ ਕਿਰਪਾ ਹੋਵੇ, ਜੇਕਰ ਸ਼ਬਦ ਉਸ ਗਉੜੀ ਵਿਚ ਗਾਵੋ, ਜਿਹੜੀ ਮਾਲਵਾ ਕਿਸਮ ਦੀ ਹੈ। ਕਿਉਂਕਿ, ਮੈਂ ਦੇਖ ਰਿਹਾ ਹਾਂ ਕਿ ਅੱਜ ਦਾਸਰੇ ਦੇ ਸਾਥੀਆਂ ਸਮੇਤ ਬਹੁਤ ਸਾਰੇ ਐਸੇ ਸਤਿਸੰਗੀ ਹਨ, ਜਿਹੜੇ ਮਾਲਵੇ ਦੇ ਇਲਾਕੇ ਨਾਲ ਸੰਬੰਧਿਤ ਹਨ। ਹਜ਼ੂਰ ਸਤਿਗੁਰੂ ਪ੍ਰਸੰਨ ਹੋਏ ਅਤੇ ਉਨ੍ਹਾਂ ਨੇ ਆਪਣੇ ਪਿਆਰੇ ਰਬਾਬੀ ਭਾਈ ਬਲਵੰਡ ਨੂੰ ਇਸ਼ਾਰਾ ਕੀਤਾ ਕਿ ਉਹ 'ਗਉੜੀ ਮਾਲਵਾ' ਦੀਆਂ ਤਰਬਾਂ ਛੇੜੇ।

ਇਸ ਪ੍ਰਕਾਰ ਸਤਿਗੁਰਾਂ ਵਲੋਂ ਜੋ ਦੂਜਾ ਸ਼ਬਦ ਗਾਇਨ ਹੋਇਆ, ਉਸ ਵਿਚ ਰਾਗ ਦੀਆਂ ਸੁਰਾਂ ਤੇ ਸ਼ਬਦਾਵਲੀ ਤਾਂ ਭਾਵੇਂ ਬਦਲ ਗਈਆਂ ਸਨ, ਪਰ ਸ਼ਬਦ ਦਾ ਪ੍ਰਕਰਣ ਓਹੀ ਸੀ। ਹਜ਼ੂਰ ਨੇ ਬਾਣੀ ਗਾਇਨ ਕਰਨ ਤੋਂ ਪਹਿਲਾਂ ਜਿਹੜੀ ਵਿਆਖਿਆ ਕੀਤੀ ਸੀ, ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਂਗ ਉਹ ਸਾਰੀ ਦੀ ਸਾਰੀ ਇਸ ਸ਼ਬਦ ਦੇ ਚੌਂਹ ਪਦਿਆਂ ਵਿਚ ਹੀ ਸਮੋ ਦਿੱਤੀ। ਸਤਿਗੁਰਾਂ ਨੇ ਸਪੱਸ਼ਟ ਤੌਰ 'ਤੇ ਆਖਿਆ ਕਿ ਜ਼ਿੰਦਗੀ ਦੇ ਵਿਕਾਰਾਂ ਭਰੇ ਬਿਖਮ ਮਾਰਗ ਵਿਚ ਕੇਵਲ ਗੁਰੂ ਗਿਆਨ ਸਰੂਪ ਰੱਬੀ-ਨਾਮ ਦਾ ਸਹਾਰਾ ਤੇ ਰੌਸ਼ਨੀ ਹੀ ਮਨੁੱਖ ਨੂੰ ਕਾਲ ਦੇ ਵਿਕਾਰਮਈ-ਜਾਲ ਵਿਚ ਫਸਣ ਤੋਂ ਬਚਾਉਂਦੀ ਹੈ। ਪਰਮਾਤਮਾ ਦੇ ਨਾਮ ਦਾ ਸਿਮਰਨ ਛੱਡ ਕੇ ਜਿਨ੍ਹਾਂ ਮਨੁੱਖਾਂ ਨੇ ਨਿਰੇ ਹਵਨ, ਜੱਗ ਤੇ ਤੀਰਥ-ਇਸ਼ਨਾਨ ਕੀਤੇ, ਉਹ ਇਹਨਾਂ ਕੀਤੇ ਕਰਮਾਂ ਦੀ ਹਉਮੈ ਵਿਚ ਫਸਦੇ ਗਏ ਤੇ ਉਹਨਾਂ ਦੇ ਅੰਦਰ ਵਿਕਾਰ ਵਧਦੇ ਗਏ।

ਪ੍ਰੋਫ਼ੈਸਰ ਸਾਹਿਬ ਸਿੰਘ ਜੀ ਰਚਿਤ ਗੁਰਬਾਣੀ ਦੀ ਸਰਬੋਤਮ ਸਟੀਕ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਵਿਚ ਸ਼ਬਦ ਦਾ ਅੱਖਰੀ ਸਰੂਪ ਤੇ ਭਾਵਾਰਥ ਇਸ ਪ੍ਰਕਾਰ ਹਨ :

**ਹਰਿ ਨਾਮੁ ਲੇਹੁ ਮੀਤਾ ਲੇਹੁ, ਆਗੈ ਬਿਖਮ ਪੰਥੁ ਭੈਆਨ ॥੧॥ਰਹਾਉ॥**

[*ਅਰਥ :* ਹੇ ਮਿੱਤਰ! ਪਰਮਾਤਮਾ ਦਾ ਨਾਮ ਸਿਮਰ, ਨਾਮ ਸਿਮਰ। ਜਿਸ ਜੀਵਨ ਪੰਥ ਉੱਤੇ ਤੂੰ ਤੁਰ ਰਿਹਾ ਹੈਂ, ਉਹ ਰਸਤਾ (ਵਿਕਾਰਾਂ ਦੇ ਹੱਲਿਆਂ ਦੇ ਕਾਰਨ) ਔਖਾ ਹੈ ਤੇ ਡਰਾਵਣਾ ਹੈ।੧।ਰਹਾਉ।]

**ਸੇਵਤ ਸੇਵਤ ਸਦਾ ਸੇਵਿ, ਤੇਰੈ ਸੰਗਿ ਬਸਤੁ ਹੈ ਕਾਲੁ ॥**
**ਕਰਿ ਸੇਵਾ ਤੂੰ ਸਾਧ ਕੀ, ਹੋ ਕਾਟੀਐ ਜਮ ਜਾਲੁ ॥੧॥**

[*ਅਰਥ :* (ਹੇ ਮਿੱਤਰ!) ਪਰਮਾਤਮਾ ਦਾ ਨਾਮ ਸਿਮਰਦਿਆਂ ਸਿਮਰਦਿਆਂ ਸਦਾ ਸਿਮਰਦਾ ਰਹੁ, ਮੌਤ ਹਰ ਵੇਲੇ ਤੇਰੇ ਨਾਲ ਵੱਸਦੀ ਹੈ। ਹੇ ਭਾਈ! ਗੁਰੂ ਦੀ ਸੇਵਾ ਕਰ (ਗੁਰੂ ਦੀ ਸਰਨ ਪਉ। ਗੁਰੂ ਦੀ ਸਰਨ ਪਿਆਂ) ਉਹ (ਮੋਹ-) ਜਾਲ ਕੱਟਿਆ ਜਾਂਦਾ ਹੈ ਜੋ ਆਤਮਿਕ ਮੌਤ ਵਿਚ ਫਸਾ ਦੇਂਦਾ ਹੈ।੧।]

**ਹੋਮ ਜਗ ਤੀਰਥ ਕੀਏ, ਬਿਚਿ ਹਉਮੈ ਬਧੇ ਬਿਕਾਰ ॥**
**ਨਰਕੁ ਸੁਰਗੁ ਦੁਇ ਭੁੰਚਨਾ, ਹੋਇ ਬਹੁਰਿ ਬਹੁਰਿ ਅਵਤਾਰ ॥੨॥**

[*ਅਰਥ :* (ਹੇ ਮਿੱਤਰ! ਪਰਮਾਤਮਾ ਦੇ ਨਾਮ ਦਾ ਸਿਮਰਨ ਛੱਡ ਕੇ ਜਿਨ੍ਹਾਂ ਮਨੁੱਖਾਂ ਨੇ ਨਿਰੇ) ਹਵਨ ਕੀਤੇ, ਜੱਗ ਕੀਤੇ, ਤੀਰਥ-ਇਸ਼ਨਾਨ ਕੀਤੇ, ਉਹ (ਇਹਨਾਂ ਕੀਤੇ ਕਰਮਾਂ ਦੀ) ਹਉਮੈ ਵਿਚ ਫਸਦੇ ਗਏ, ਉਹਨਾਂ ਦੇ ਅੰਦਰ ਵਿਕਾਰ ਵਧਦੇ ਗਏ। ਇਸ ਤਰ੍ਹਾਂ ਨਰਕ ਤੇ ਸੁਰਗ ਦੋਵੇਂ ਭੋਗਣੇ ਪੈਂਦੇ ਹਨ, ਤੇ ਮੁੜ ਮੁੜ ਜਨਮਾਂ ਦਾ ਚੱਕਰ ਚੱਲਦਾ ਰਹਿੰਦਾ ਹੈ।੨।]

**ਸਿਵ ਪੁਰੀ, ਬ੍ਰਹਮ ਇੰਦ੍ਰ ਪੁਰੀ, ਨਿਹਚਲੁ ਕੋ ਥਾਉ ਨਾਹਿ ॥**
**ਬਿਨੁ ਹਰਿ ਸੇਵਾ ਸੁਖੁ ਨਹੀ, ਹੋ ਸਾਕਤ ਆਵਹਿ ਜਾਹਿ ॥੩॥**

[*ਅਰਥ :* (ਹੇ ਮਿੱਤਰ! ਹਵਨ ਜੱਗ ਤੀਰਥ ਆਦਿਕ ਕਰਮ ਕਰ ਕੇ ਲੋਕ ਸ਼ਿਵ-ਪੁਰੀ, ਬ੍ਰਹਮ-ਪੁਰੀ, ਇੰਦਰ-ਪੁਰੀ ਆਦਿਕ ਦੀ ਪ੍ਰਾਪਤੀ ਦੀਆਂ ਆਸਾਂ ਬਣਾਂਦੇ ਹਨ, ਪਰ) ਸ਼ਿਵ-ਪੁਰੀ, ਬ੍ਰਹਮ-ਪੁਰੀ, ਇੰਦ੍ਰ-ਪੁਰੀ—ਇਹਨਾਂ ਵਿੱਚੋਂ ਕੋਈ ਭੀ ਥਾਂ ਸਦਾ ਟਿਕੇ ਰਹਿਣ ਵਾਲਾ ਨਹੀਂ ਹੈ। ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਕਿਤੇ ਭੀ ਆਤਮਿਕ ਆਨੰਦ

ਨਹੀਂ ਮਿਲਦਾ। ਹੇ ਭਾਈ! ਪਰਮਾਤਮਾ ਨਾਲੋਂ ਵਿਛੁੜੇ ਮਨੁੱਖ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ (ਜੰਮਦੇ ਹਨ, ਮਰਦੇ ਹਨ, ਜੰਮਦੇ ਹਨ, ਮਰਦੇ ਹਨ)।੩।]

**ਜੈਸੋ ਗੁਰਿ ਉਪਦੇਸਿਆ, ਮੈ ਤੈਸੋ ਕਹਿਆ ਪੁਕਾਰਿ ॥**
**ਨਾਨਕੁ ਕਹੈ ਸੁਨਿ ਰੇ ਮਨਾ, ਕਰਿ ਕੀਰਤਨੁ ਹੋਇ ਉਧਾਰੁ ॥੪॥**

*(ਗੌੜੀ ਮਾਲਵਾ ਮ: ੫, ਪੰਨਾ 214)*

[*ਅਰਥ :* (ਹੇ ਭਾਈ!) ਜਿਸ ਤਰ੍ਹਾਂ ਗੁਰੂ ਨੇ (ਮੈਨੂੰ) ਉਪਦੇਸ਼ ਦਿੱਤਾ ਹੈ, ਮੈਂ ਉਸੇ ਤਰ੍ਹਾਂ ਉੱਚੀ ਬੋਲ ਕੇ ਦੱਸ ਦਿੱਤਾ ਹੈ। ਨਾਨਕ ਆਖਦਾ ਹੈ—ਹੇ (ਮੇਰੇ) ਮਨ! ਸੁਣ ਪਰਮਾਤਮਾ ਦਾ ਕੀਰਤਨ ਕਰਦਾ ਰਹੁ (ਕੀਰਤਨ ਦੀ ਬਰਕਤਿ ਨਾਲ ਵਿਕਾਰਾਂ ਤੋਂ ਜਨਮ ਮਰਨ ਦੇ ਗੇੜ ਤੋਂ) ਬਚਾਉ ਹੋ ਜਾਂਦਾ ਹੈ।੪।੧।੧੫੮।]

ਸਤਿਗੁਰੂ ਜੀ ਦੇ ਪਰਉਪਕਾਰੀ ਤੇ ਸਮਦ੍ਰਿਸ਼ਟਕ ਬਿਰਤੀ ਨਾਲ ਗਾਇਨ ਕੀਤੇ ਸ਼ਬਦ ਤੇ ਵਿਆਖਿਆ ਸੁਣ ਕੇ ਉਹ ਇਤਨਾ ਪ੍ਰਭਾਵਿਤ ਹੋਇਆ ਕਿ ਹਰ ਪ੍ਰਕਾਰ ਦੀ ਹਉਮੈ ਤਿਆਗ ਕੇ ਸੇਵਾ ਵਿਚ ਜੁੱਟ ਗਿਆ। ਲੋੜ ਪੈਣ 'ਤੇ ਵੇਚਣ ਲਈ ਲਿਆਂਦਾ ਗਿਆ ਸੈਂਕੜੇ ਮਣ ਬਾਜਰਾ ਵੀ ਗੁਰੂ ਕੇ ਲੰਗਰ ਲਈ ਅਰਪਣ ਕਰ ਦਿੱਤਾ। ਵੈਸਾਖੀ ਦੇ ਜੋੜ ਮੇਲੇ ਉਪਰੰਤ ਜਦੋਂ ਗੁਰਦੇਵ ਜੀ ਨੇ ਬਾਜਰੇ ਦਾ ਮੁੱਲ ਦੇਣਾ ਚਾਹਿਆ ਤਾਂ ਗੰਗਾ ਰਾਮ ਨੇ ਹੱਥ ਜੋੜ ਕੇ ਨਿਮਰਤਾ ਸਹਿਤ ਬੇਨਤੀ ਕੀਤੀ—ਮਹਾਰਾਜ! ਕ੍ਰਿਪਾ ਕਰ ਕੇ ਆਪਣੀ ਸਿੱਖੀ ਬਖ਼ਸ਼ੋ, ਹੋਰ ਕੁਝ ਨਹੀਂ ਚਾਹੀਦਾ। ਮਨ ਦੀ ਭਟਕਣਾ ਤੇ ਮੋਹ ਆਦਿਕ ਦੀ ਪਕੜ ਵਿੱਚੋਂ ਕੱਢੋ ਤਾਂ ਜੋ ਹਜ਼ੂਰ ਦੀ ਚਰਨ ਸ਼ਰਨ ਵਿਚ ਸੇਵਾ-ਭਗਤੀ ਕਰਦਾ ਰਹਾਂ।

ਗੰਗਾ ਰਾਮ ਦੀ ਬੇਨਤੀ ਨੂੰ ਭਾਈ ਸੰਤੋਖ ਸਿੰਘ ਹੁਰਾਂ ਨੇ ਇਉਂ ਕਲਮਬੰਦ ਕੀਤਾ ਹੈ:

ਗੰਗਾ ਰਾਮ ਨੰਮ੍ਰਿ ਹੋਏ ਭਨਜੋ।
ਮੈ ਮਨ ਤੇ ਰਾਵਰਿ ਸਿੱਖ ਬਨਜੋ।
ਅਰਪਨ ਕਰਜੋ ਅੰਨ ਮੈਂ ਆਨਿ।
ਕਰਿਹੌਂ ਰਾਵਰ ਸੇਵ ਮਹਾਨ।
ਅਪਨੋ ਸਿੱਖ ਬਨਾਵਨ ਕਰੀਅਹਿ।
ਉਰ ਤੇ ਭਰਮ ਮੋਹ ਪਰਹਰੀਅਹਿ।
ਦੀਨ ਜਾਨਿ ਲੇਹੁ ਅਪਨ ਬਨਾਈ।
ਪਰਜੋ ਆਨਿ ਮੈਂ ਗੁਰ ਸ਼ਰਨਾਈ।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 2, ਅੰਸੂ 50)*

ਲਿਖਿਆ ਹੈ ਕਿ ਗੰਗਾ ਰਾਮ ਨਗਰ ਦਾ ਪ੍ਰੋਹਿਤ ਵੀ ਸੀ, ਪਰ ਜਦੋਂ ਗੁਰੂ ਬਖ਼ਸ਼ੇ ਨਾਮ ਰੰਗ ਵਿਚ ਰੰਗੀਜ ਕੇ ਵਾਪਸ ਮੁੜਿਆ ਤਾਂ ਸਭ ਤੋਂ ਪਹਿਲਾਂ ਪ੍ਰੋਹਤਤਾਈ ਦਾ ਕੰਮ ਛੱਡਿਆ ਅਤੇ ਫਿਰ ਆਪਣੇ ਸਾਰੇ ਪਰਿਵਾਰ ਤੋਂ ਮੂਰਤੀ ਪੂਜਾ ਤੇ ਹੋਰ ਬਿਪਰਵਾਦੀ ਕਰਮਕਾਂਡ ਛਡਵਾ ਕੇ ਅਕਾਲ ਮੂਰਤਿ ਦਾ ਪੂਜਾਰੀ ਬਣਾਂਦਿਆਂ ਸਤਿਨਾਮ ਵਿਚ ਲਿਵ ਲਾਉਣ ਦਾ ਗੁਰ-ਉਪਦੇਸ਼ ਦ੍ਰਿੜ੍ਹ ਕਰਵਾਇਆ:

ਪ੍ਰੋਹਤ ਧਰਮ ਛੋਰ ਲਿਖਿ ਦੀਨ।
ਅਪਰ ਬਿੱਪ੍ਰ ਕੋ ਤਿਸੁ ਮਹਿ ਕੀਨ।

ਨਿਜ ਪੁਤ੍ਰਨ ਤੇ ਦਯੋ ਛੁਟਾਈ।
ਕੇਵਲ ਸਤਿਨਾਮ ਲਿਵਲਾਈ।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 2, ਅੰਸੂ 50)*

ਅਕਾਲ ਰੂਪ ਸਤਿਗੁਰਾਂ ਦੇ ਇਸ ਪ੍ਰਕਾਰ ਦੇ ਪ੍ਰਚਾਰ ਦਾ ਸਿੱਟਾ ਇਹ ਨਿਕਲਿਆ ਕਿ ਜੇ ਕੋਈ ਸਿੱਖਾਂ ਨੂੰ ਮਨ ਦੀਆਂ ਮੁਰਾਦਾਂ ਦੀ ਪੂਰਤੀ ਲਈ ਮੜ੍ਹੀਆਂ ਮਸਾਣਾਂ ਦੀ ਪੂਜਾ ਕਰਨ ਦੀ ਪ੍ਰੇਰਨਾ ਕਰਦਾ ਤਾਂ ਉਹ ਝਟ ਗੁਰਵਾਕ ਉਚਾਰ ਸੁਣਾਂਦੇ : "ਦੂਬਿਧਾ ਨ ਪੜਉ, ਹਰਿ ਬਿਨੁ ਹੋਰੁ ਨ ਪੂਜਉ, ਮੜੈ ਮਸਾਣਿ ਨ ਜਾਈ॥ ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ, ਤ੍ਰਿਸਨਾ ਨਾਮਿ ਬੁਝਾਈ॥"[45] ਜੇ ਕੋਈ ਕਾਲ ਦੇ ਡਰਾਵੇ ਦਿੰਦਾ ਤਾਂ ਉਹ ਨਿਰਭੈਤਾ ਸਹਿਤ ਆਖਦੇ : "ਜਿਹ ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ, ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ॥"[46] ਜੇ ਕੋਈ ਦੇਵ-ਮੂਰਤੀਆਂ ਦਾ ਮਹੱਤਵ ਦੱਸਣ ਦਾ ਯਤਨ ਕਰਦਾ ਤਾਂ ਉਹ ਕਹਿੰਦੇ ਕਿ ਜੇ ਇਹ ਸੱਚੀ ਹੈ ਤਾਂ ਇਸ ਨੇ ਘੜਨ ਵਾਲੇ (ਬੁੱਤ-ਤਰਾਸ਼) ਨੂੰ ਕਿਉਂ ਨਾ ਖਾਧਾ, ਜਿਹੜਾ ਇਹਦੀ ਛਾਤੀ 'ਤੇ ਪੈਰ ਰੱਖ ਰੱਖ ਕੇ ਤੇਸੇ ਤੇ ਹਥੌੜੇ ਮਾਰਦਾ ਰਿਹਾ। "ਪਾਖਾਨ ਗਢਿ ਕੈ ਮੂਰਤਿ ਕੀਨੀ ਦੇ ਕੈ ਛਾਤੀ ਪਾਉ॥ ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ॥"[47]

ਗੁਰ-ਇਤਿਹਾਸ ਦੇ ਮੁੱਢਲੇ ਸੋਮਿਆਂ ਵਿੱਚੋਂ ਇਕ ਸਮਕਾਲੀ ਲਿਖਤ *ਦਬਿਸਤਾਨਿ ਮਜ਼ਾਹਬ* 'ਤੇ ਆਧਾਰਿਤ ਗੁਰੂ ਨਾਨਕ ਦੇ ਅਕਾਲੀ ਗੁਰਸਿੱਖਾਂ ਦੀ ਗੁਰਮਤਿ ਸਿਧਾਂਤਾਂ ਪ੍ਰਤਿ ਦ੍ਰਿੜ੍ਹਤਾ ਤੇ ਜੁਰਅਤ ਦਾ ਇਕ ਬਹੁਤ ਵਧੀਆ ਪ੍ਰਮਾਣ ਪ੍ਰਚਲਿਤ ਹੈ। ਜ਼ਿਕਰ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਵਕਤ ਕੀਰਤਪੁਰ ਸਾਹਿਬ ਨੇੜੇ ਕਿਲ੍ਹੇਬੰਦ ਪਹਾੜਾਂ ਦੀ ਟੀਸੀ ਉੱਤੇ ਬਣੇ ਨੈਣਾਂ ਦੇਵੀ ਦੇ ਮੰਦਰ ਦੀ ਮੂਰਤੀ ਦਾ ਕਾਲ ਦੀ ਮਾਰ ਨਾਲ ਕਿਸੇ ਤਰ੍ਹਾਂ ਥੋੜਾ ਜਿਹਾ ਨੱਕ ਭੁਰ ਗਿਆ। ਪਤਾ ਨਹੀਂ ਕਿ ਕਿਸੇ ਪੁਜਾਰੀ ਪਾਸੋਂ ਕੁਝ ਵੱਜ ਕੇ ਟੁੱਟ ਗਿਆ ਜਾਂ ਕਿਸੇ ਸ਼ਰਾਰਤ ਨਾਲ ਤੋੜ ਦਿੱਤਾ, ਪਰ ਪੁਜਾਰੀਆਂ ਨੇ ਰੌਲਾ ਪਾ ਦਿੱਤਾ ਕਿ ਗੁਰੂ ਕੇ ਸਿੱਖ ਦੇਵੀ ਦਾ ਨੱਕ ਤੋੜ ਗਏ ਹਨ, ਕਿਉਂਕਿ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸੇਵਕ ਸਿੱਖ ਪਹਾੜੀਆਂ ਨੂੰ ਹਮੇਸ਼ਾ ਹੀ ਬੁੱਤ-ਪ੍ਰਸਤੀ ਤੋਂ ਹੋੜਦੇ ਰਹਿੰਦੇ ਸਨ। ਗਵਾਂਢੀ ਹੋਣ ਕਰਕੇ ਸਾਰੇ ਇਕ ਦੂਜੇ ਨੂੰ ਜਾਣਦੇ ਵੀ ਸਨ। ਇਸ ਲਈ ਗੁਰਸਿੱਖ, ਪਹਾੜੀਆਂ ਨੂੰ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਦੀ ਪੂਜਾ ਲਈ ਫੁੱਲ-ਪੱਤਰ ਤੋੜਦਿਆਂ ਨੂੰ ਵੇਖ ਕੇ 'ਧੁਰ ਕੀ ਬਾਣੀ' ਵਿੱਚੋਂ "ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥ ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥"[48] ਵਰਗੇ ਸ਼ਬਦ ਵੀ ਸੁਣਾ ਦਿੰਦੇ ਸਨ। ਇਹ ਗੱਲ ਉਨ੍ਹਾਂ ਨੂੰ ਬਹੁਤ ਚੁੱਭਦੀ ਸੀ। ਇਸ ਲਈ ਪੁਜਾਰੀ ਸ਼੍ਰੇਣੀ ਸਿੱਖਾਂ ਨੂੰ ਕਿਸੇ ਨਾ ਕਿਸੇ ਪੱਖੋਂ ਘੇਰਨ ਤੇ ਦਬਾਉਣ ਦੀਆਂ ਸਾਜ਼ਸ਼ਾਂ ਰਚਦੀ ਰਹਿੰਦੀ ਸੀ।

---

45. ਸੋਰਠਿ ਮ: ੧, ਪੰਨਾ 634.
46. ਗਉੜੀ ਮ: ੪, ਪੰਨਾ 169.
47. ਆਸਾ ਕਬੀਰ ਜੀ, ਪੰਨਾ 479.
48. *ਉਹੀ* ।

ਇਕ ਪੁਜਾਰੀ ਨੇ ਉਪਰੋਕਤ ਘਟਨਾ ਲਈ ਭਾਈ ਭੈਰਉ ਨਾਮ ਦੇ ਸਿੱਖ ਨੂੰ ਜ਼ੁੰਮੇਵਾਰ ਠਹਿਰਾਇਆ। ਜਦੋਂ ਇਨਸਾਫ਼ ਲਈ ਰਾਜਿਆਂ ਦੀ ਸਭਾ ਬੈਠੀ ਤਾਂ ਭਾਈ ਭੈਰਉ ਨੇ ਆਖਿਆ, "ਨਿਆਂ ਕਰਨਾ ਤੁਹਾਡਾ ਧਰਮ ਹੈ। ਮੰਨ ਲਓ ਕਿ ਜੇ ਮੈਂ ਬੁੱਤ ਦਾ ਨੱਕ ਭੰਨਿਆ ਹੈ ਤਾਂ ਮੈਂ ਮੁਜਰਮ ਹਾਂ ਅਤੇ ਦੇਵੀ ਮੇਰੀ ਮੁਦਈ ਹੈ। ਪੁਜਾਰੀ ਤਾਂ ਕੇਵਲ ਗਵਾਹ ਹੈ। ਗਵਾਹ ਤਾਂ ਝੂਠਾ ਵੀ ਹੋ ਸਕਦਾ ਹੈ। ਇਸ ਲਈ ਤੁਸੀਂ ਅਸੂਲ ਮੁਤਾਬਿਕ ਪਹਿਲੋਂ ਮੁਦਈ ਦਾ ਬਿਆਨ ਲਵੋ। ਉਸ ਨੂੰ ਪੁੱਛੋ ਕਿ ਨੁਕਸਾਨ ਮੈਂ ਪਹੁੰਚਾਇਆ ਹੈ ਜਾਂ ਕਿਸੇ ਹੋਰ ਨੇ ?" ਸਾਰੇ ਪਹਾੜੀ ਰਾਜ-ਮੱਦ ਤੇ ਗ਼ੁੱਸੇ ਵਿਚ ਬੋਲੇ, "ਇਹ ਕੈਸਾ ਬੇਵਕੂਫ਼ ਹੈ। ਕਦੇ ਦੇਵੀ ਵੀ ਬੋਲ ਸਕਦੀ ਹੈ ?" ਇਹ ਸੁਣ ਕੇ ਭਾਈ ਭੈਰਉ ਨੇ ਮੁਸਕਰਾਂਦਿਆਂ ਹੋਇਆਂ ਧੀਰਜ ਨਾਲ ਆਖਿਆ, "ਇਹ ਤਾਂ ਸਾਫ਼ ਹੀ ਸਪੱਸ਼ਟ ਹੈ ਕਿ ਮੂਰਖ ਕੌਣ ਹੈ। ਜੋ ਆਪਣਾ ਆਪ ਪ੍ਰਗਟ ਨਹੀਂ ਕਰ ਸਕਦੀ, ਜੋ ਆਪਣਾ ਇਨਸਾਫ਼ ਨਹੀਂ ਲੈ ਸਕਦੀ, ਜੋ ਆਪਣਾ ਆਪ ਬਚਾ ਨਹੀਂ ਸਕਦੀ, ਉਹ ਤੁਹਾਨੂੰ ਕਿਵੇਂ ਤਾਰੇਗੀ ? ਉਹ ਕਾਲ ਦੀ ਮਾਰ ਤੋਂ ਤੁਹਾਨੂੰ ਕਿਵੇਂ ਬਚਾਏਗੀ ?"

ਇਸ ਪ੍ਰਕਾਰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਮੇਂ ਤਕ ਪਹੁੰਚ ਕੇ ਤਾਂ ਅਕਾਲ ਮੂਰਤਿ ਦੇ ਪੁਜਾਰੀ ਸਿੱਖ ਜਗਤ ਵਿਚ ਸਾਰੇ ਪਾਸੇ 'ਸਤਿ ਸ੍ਰੀ ਅਕਾਲ' 'ਸਤਿ ਸ੍ਰੀ ਅਕਾਲ' ਦੇ ਨਾਹਰੇ ਗੂੰਜਣ ਲੱਗੇ। ਜਿਵੇਂ, ਭਾਈ ਗੁਰਦਾਸ ਜੀ ਨੇ ਬਚਨ ਕੀਤੇ ਸਨ ਕਿ "ਜਪਤ ਅਕਾਲ, ਕਾਲ ਕੰਟਕ ਕਲੇਸ ਨਾਸੇ, ਨਿਰਭੈ ਭਜਨ, ਭ੍ਰਮ ਭੈ ਦਲ ਭਜਾਏ ਹੈ॥"[49] ਤਿਵੇਂ ਹੀ ਅਕਾਲ ਅਕਾਲ ਜਪਦੇ ਹੋਰ ਸਿੰਘ ਸੂਰਮੇ ਇਤਨੇ ਨਿਰਭਉ ਹੋ ਗਏ ਸਨ ਕਿ ਹਕੂਮਤੀ ਜਬਰ ਜ਼ੁਲਮ ਦੇ ਵਿਰੁੱਧ ਲੜਦਿਆਂ ਜੇ ਧਰਮ ਜੁੱਧ ਦਾ ਅਵਸਰ ਬਣਿਆ ਤਾਂ ਉਹ 'ਅਕਾਲ' 'ਅਕਾਲ' ਦੇ ਜੈਕਾਰੇ ਗਜਾਉਂਦੇ ਹੋਏ ਮੈਦਾਨਿ-ਜੰਗ ਵਿਚ ਜੂਝਣ ਲਈ ਉਤਰਦੇ ਰਹੇ ਅਤੇ ਜੇ ਸਿੱਖੀ ਸਿਦਕ ਨਿਭਾਂਦਿਆਂ ਦਿੱਲੀ ਤੇ ਲਾਹੌਰ ਦੀਆਂ ਕਤਲਗਾਹਾਂ ਵਿਚ ਪਹੁੰਚਣ ਦਾ ਵਕਤ ਬਣਿਆ ਤਾਂ 'ਅਕਾਲ' 'ਅਕਾਲ' ਉਚਾਰਦਿਆਂ ਖ਼ੁਸ਼ੀ ਖ਼ੁਸ਼ੀ ਸ਼ਹੀਦੀਆਂ ਪਾਉਂਦੇ ਰਹੇ, ਕਿਉਂਕਿ ਉਹ ਸਤਿਗੁਰੂ ਜੀ ਦੇ ਬਖ਼ਸ਼ੇ ਨਾਮ ਦੇ ਪ੍ਰਗਾਸ ਵਿਚ ਸਮਝ ਗਏ ਸਨ ਕਿ ਅਕਾਲਪੁਰਖ ਦੇ ਕਾਇਮ ਕੀਤੇ ਕਾਲ ਰੂਪ ਕੁਦਰਤੀ ਨਿਯਮ ਮੁਤਾਬਿਕ ਜੰਮਣਾ ਤੇ ਮਰਨਾ ਰੱਬੀ ਹੁਕਮ ਹੈ। ਇਸ ਲਈ ਇਕ ਦਿਹਾੜੇ ਕਿਸੇ ਨਾ ਕਿਸੇ ਬਹਾਨੇ ਸਰੀਰ ਛੁੱਟਣਾ ਹੈ। ਇਸ ਵਿਚ ਕੋਈ ਸ਼ੰਕਾ ਨਹੀਂ, ਪਰ ਜਿਹੜਾ ਇਨਸਾਨ ਰੱਬੀ ਰਜ਼ਾ ਵਿਚ ਰਹਿੰਦਿਆਂ ਸੱਚ-ਧਰਮ ਲਈ ਆਪਣੇ ਆਪ ਨੂੰ ਨਿਛਾਵਰ ਕਰ ਜਾਂਦਾ ਹੈ, ਉਹ ਸਦਾ ਲਈ ਅਮਰ ਹੋ ਜਾਂਦਾ ਹੈ। ਕਾਰਨ ਇਹ ਹੈ ਕਿ ਉਹ ਆਤਮਿਕ ਤੌਰ 'ਤੇ ਕਾਲ ਦੀ ਗ੍ਰਿਫ਼ਤ ਵਿੱਚੋਂ ਨਿਕਲ ਗਿਆ ਹੁੰਦਾ ਹੈ। ਗੁਰਵਾਕ ਹੈ :

**ਮਰਨੋ ਮਰਨੁ ਕਹੈ ਸਭੁ ਕੋਈ॥**
**ਸਹਜੇ ਮਰੈ ਅਮਰੁ ਹੋਇ ਸੋਈ॥** *(ਗਉੜੀ ਕਬੀਰ ਜੀ, ਪੰਨਾ 327)*

ਇਸ ਸਚਾਈ ਨੂੰ ਇਕ ਸੂਝਵਾਨ ਸ਼ਾਇਰ ਫ਼ੈਜ਼ ਆਪਣੇ ਕਾਵਿਕ ਅੰਦਾਜ਼ ਵਿਚ

---

48. ਕਬਿੱਤ ਸਵੱਯੇ, 408/2.

ਇਉਂ ਬਿਆਨ ਕਰਦਾ ਹੈ ਕਿ ਜਾਨ ਤਾਂ ਆਉਣ ਜਾਣ ਵਾਲੀ ਚੀਜ਼ ਹੈ। ਮਰਦੇ ਤਾਂ ਸਾਰੇ ਹੀ ਹਨ। ਇਸ ਲਈ ਇਹ ਕੋਈ ਅਚੰਭੇ ਭਰੀ ਵੱਡੀ ਘਟਨਾ ਨਹੀਂ ਹੈ। ਇਸ ਸਾਰੀ ਕ੍ਰਿਆ ਵਿਚ ਵਿਚਾਰਨ ਯੋਗ ਤੇ ਮਹੱਤਵਪੂਰਣ ਗੱਲ ਇਹ ਹੈ ਕਿ ਕੋਈ ਮਰਿਆ ਕਿਸ ਕਾਜ ਲਈ ਤੇ ਕਿਹੜੀ ਸ਼ਾਨ ਨਾਲ? ਕਿਉਂਕਿ ਮਰਨ ਦਾ ਕਾਰਨ ਤੇ ਮਰਨ ਦੀ ਸ਼ਾਨ ਹੀ ਕਿਸੇ ਨੂੰ ਸ਼ਹੀਦ ਦਾ ਰੁਤਬਾ ਪ੍ਰਦਾਨ ਕਰਦੇ ਹਨ। ਸ਼ੇਅਰ ਹੈ:

*ਜਿਸ ਧਜ ਸੇ ਕੋਈ ਮਕਤਲ ਕੋ ਗਿਆ, ਵੁਹ ਸ਼ਾਨ ਸਲਾਮਤ ਰਹਿਤੀ ਹੈ।*
*ਇਸ ਜਾਂ ਕੀ ਤੋ ਕੋਈ ਬਾਤ ਨਹੀਂ, ਯਿਹ ਜਾਨ ਤੋ ਆਨੀ ਜਾਨੀ ਹੈ।*

*ਪ੍ਰਾਚੀਨ ਪੰਥ ਪ੍ਰਕਾਸ਼* ਦੇ ਕਰਤਾ ਭਾਈ ਰਤਨ ਸਿੰਘ ਭੰਗੂ ਲਿਖਦੇ ਹਨ: "ਜਹਾਂ ਜੁੱਧ ਕੀ ਜਾਗਾ ਹੋਇ। ਮਰਨੈ ਕੈ ਡਰ ਟਰੈ ਨ ਸੋਇ। ਅਕਾਲ ਅਕਾਲ ਕਹਿ ਉਠੈਂ ਸੁ ਧਾਈ॥ ਫੜ ਫੜ ਤੇਗੇ ਕਰੈਂ ਲੜਾਈ।" ਇਸੇ ਤਰ੍ਹਾਂ ਜਦੋਂ ਉਹ ਭਾਈ ਤਾਰੂ ਸਿੰਘ ਜੀ ਦਾ ਲਾਹੌਰ ਦੀ ਕਤਲਗਾਹ ਵਿਚ ਪਹੁੰਚਣ ਦਾ ਜ਼ਿਕਰ ਕਰਦੇ ਹਨ ਤਾਂ ਲਿਖਦੇ ਹਨ: "ਵਾਹਿਗੁਰੂ ਜੀ ਕੀ ਫਤਹਿ ਬੁਲਾਈ। ਅਕਾਲ ਅਕਾਲ ਕਹਿ ਊਚ ਸੁਨਾਈ।" ਅਤੇ ਜਦ ਉਹ ਪਿਉ ਪੁੱਤਰ ਭਾਈ ਸੁਬੇਗ ਸਿੰਘ ਤੇ ਸ਼ਹਿਬਾਜ਼ ਸਿੰਘ ਜੀ ਦੀ ਸ਼ਹੀਦੀ ਦਾ ਵਰਣਨ ਕਰਦੇ ਹਨ ਤਾਂ ਲਿਖਦੇ ਹਨ: "ਅਕਾਲ ਅਕਾਲ ਕਹਿ ਊਚ ਉਚਾਰਾ। ਪਹੁੰਚੇ ਸਨਮੁਖ ਪ੍ਰਭ ਦਰਬਾਰਾ।"

ਪਰ, ਦੁੱਖ ਨਾਲ ਲਿਖਣਾ ਪੈ ਰਿਹਾ ਹੈ ਕਿ ਇਤਨੇ ਅਮੀਰ ਫ਼ਲਸਫ਼ੇ ਦੇ ਵਾਰਸਾਂ ਦਾ ਹਾਲ ਹੁਣ ਇਹ ਹੈ ਕਿ ਗੁਰਬਾਣੀ ਤੇ ਗੁਰ-ਇਤਿਹਾਸ ਦੇ ਬੋਧ ਤੋਂ ਸੱਖਣੇ ਹੋਣ ਕਰਕੇ ਡੇਰਾ ਨੁਮਾ ਗੁਰਦੁਆਰਿਆਂ, ਘਰਾਂ ਤੇ ਦੁਕਾਨਾਂ ਵਿਚ ਉਹ ਗੁਰੂ ਸਾਹਿਬਾਨ ਦੀਆਂ ਕਲਪਤ ਤਸਵੀਰਾਂ ਅਤੇ ਕਈ ਹੋਰ ਗੁਰੂ-ਦੰਭੀ ਡੇਰੇਦਾਰਾਂ ਦੀਆਂ ਮੂਰਤੀਆਂ ਸਾਹਮਣੇ ਧੂਪ ਧੁਖਾ ਕੇ ਮੱਥੇ ਟੇਕ ਰਹੇ ਹਨ। ਕਈ ਇਤਿਹਾਸਕ ਗੁਰ-ਸਥਾਨਾਂ ਵਿਖੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿੰਘਾਸਨੀ ਥੜ੍ਹਿਆਂ ਹੇਠ ਬਣੇ ਭੋਰਿਆਂ ਵਿਚ ਗੁਰੂ ਸਾਹਿਬ ਦੀਆਂ ਮੁਗ਼ਲ ਚਿਤਰਕਾਰਾਂ ਵਲੋਂ ਮੁਗ਼ਲ ਬਾਦਸ਼ਾਹਾਂ ਦੇ ਸਰੂਪ ਵਿਚ ਬਣਾਈਆਂ ਫ਼ੋਟੋਆਂ ਦੀ ਕੁਝ ਮਹੰਤ ਨੁਮਾ ਅਮੀਰ ਵਿਅਕਤੀਆਂ ਵਲੋਂ ਪੂਜਾ ਕੀਤੀ ਜਾ ਰਹੀ ਹੈ। ਜੇ ਕੋਈ ਗ੍ਰੰਥੀ ਪ੍ਰਚਾਰਕ ਵਿਰੋਧ ਕਰਦਾ ਹੈ ਤਾਂ ਉਹ ਵੋਟਾਂ ਦੇ ਸਹਾਰੇ ਬਣੇ ਕਮੇਟੀ ਦੇ ਅਹੁਦੇਦਾਰਾਂ ਪਾਸੋਂ ਉਸ ਨੂੰ ਨੌਕਰੀ ਤੋਂ ਹੀ ਬਰਖ਼ਾਸਤ ਕਰਵਾ ਦਿੰਦੇ ਹਨ।

ਬਹੁਤ ਸਾਰੇ ਡੇਰਿਆਂ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਅਕਾਲ-ਮੂਰਤੀ ਸਿਧਾਂਤ ਦੇ ਉਲਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਬਰਾਬਰੀ 'ਤੇ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਰੱਖੀਆਂ ਜਾ ਰਹੀਆਂ ਹਨ। ਗੁਰੂ ਸਾਹਿਬਾਨ ਦੇ ਬੁੱਤ ਬਣਾਏ ਹੋਏ ਹਨ। ਦੀਵੇ ਬਾਲ ਕੇ ਆਰਤੀਆਂ ਕੀਤੀਆਂ ਜਾ ਰਹੀਆਂ ਹਨ। "ਲਾਵਹੁ ਭੋਗ ਹਰਿ ਰਾਇ"[50] ਗੁਰਵਾਕ ਦੀ ਗ਼ਲਤ ਵਰਤੋਂ ਕਰਦਿਆਂ ਪੰਥਕ ਵਿਧਾਨ ਦੇ ਵਿਪਰੀਤ ਬੁੱਤਾਂ ਵਾਂਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕੜਾਹ ਪ੍ਰਸ਼ਾਦ ਤੇ ਹੋਰ ਪਦਾਰਥਾਂ ਦੇ ਭੋਗ ਲਗਾਏ ਜਾ ਰਹੇ ਹਨ।

---

50. ਮਲਾਰ ਮ: ੫, ਪੰਨਾ 1266.

ਸ਼ਬਦ ਸਰੂਪ ਸਤਿਗੁਰੂ ਜੀ ਦੀ ਸੇਵਾ ਸੰਭਾਲ ਦੇ ਸੁਰੱਖਿਅਤ ਸਥਾਨ (ਜਿਸ ਨੂੰ ਹੁਣ ਸੁਖਆਸਨ ਸਥਾਨ ਜਾਂ ਸਚਖੰਡ ਕਿਹਾ ਜਾਣ ਲੱਗ ਪਿਆ ਹੈ) ਵਿਖੇ ਸਰਦੀਆਂ ਵਿਚ ਹੀਟਰ ਅਤੇ ਗਰਮੀਆਂ ਵਿਚ ਏਅਰ-ਕੰਡੀਸ਼ਨਰਾਂ ਦੀ ਗੱਲ ਤਾਂ ਹੁਣ ਆਮ ਹੀ ਹੈ, (ਭਾਵੇਂ ਕਈ ਥਾਈਂ ਅੱਗ ਲੱਗਣ ਨਾਲ ਪਾਵਨ ਬੀੜਾਂ ਦੇ ਸੜਨ ਅਤੇ ਸਲ੍ਹਾਬ ਨਾਲ ਜਿਲਦਾਂ ਗਲਣ ਦੀਆਂ ਮੰਦਭਾਗੀਆਂ ਘਟਨਾਵਾਂ ਵੀ ਵਾਪਰ ਜਾਂਦੀਆਂ ਹਨ), ਪਰ ਮੂਰਤੀ ਪੂਜਾ ਵਾਲਾ ਬਿਪਰਵਾਦੀ ਪ੍ਰਭਾਵ ਇਤਨਾ ਵਧ ਗਿਆ ਹੈ ਕਿ ਕਈ ਡੇਰੇਦਾਰਾਂ ਵਲੋਂ ਦਾਤਣਾਂ, ਕਛਹਿਰੇ ਤੇ ਤੌਲੀਏ ਵੀ ਰੱਖੇ ਜਾਂਦੇ ਹਨ। ਕਦੇ ਕੋਈ ਅੰਧ ਅਗਿਆਨੀ ਮੂਰਤੀ ਪੂਜਕ ਬ੍ਰਾਹਮਣ ਪੂਜਾਰੀਆਂ ਤੋਂ ਅੱਗੇ ਲੰਘਦਿਆਂ ਗੁਰੂ ਸਾਹਿਬ ਲਈ ਸਪੈਸ਼ਲ ਬਾਥਰੂਮ ਵੀ ਬਣਾ ਦੇਵੇ ਤਾਂ ਕੀ ਆਖਾਂਗੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਮੁਖ ਫ਼ਰਜ਼ ਸੀ ਕਿ ਉਹ ਅਜਿਹੇ ਬਿਪਰਵਾਦੀ ਕਰਮਕਾਂਡਾਂ ਨੂੰ ਰੋਕਦੀ। ਸਿੱਖ ਸੰਗਤਾਂ ਨੂੰ ਜਾਗਰੂਕ ਕਰਦੀ, ਪਰ ਮੰਦੇ ਭਾਗ਼ਾਂ ਨੂੰ ਖ਼ਾਲਸਾ ਪੰਥ ਦੀ ਇਸ ਸ਼੍ਰੋਮਣੀ ਜਥੇਬੰਦੀ ਦਾ ਰਾਜਸੀਕਰਨ ਹੋਣ ਕਰਕੇ ਆਗੂਆਂ ਵਲੋਂ ਵੋਟ ਨੀਤੀ ਨੂੰ ਧਿਆਨ ਵਿਚ ਰੱਖਦਿਆਂ ਉਪਰੋਕਤ ਕਿਸਮ ਦੇ ਗੁਰ-ਸਥਾਨਾਂ ਤੇ ਡੇਰੇਦਾਰਾਂ ਪ੍ਰਤਿ ਕੋਈ ਐਕਸ਼ਨ ਨਹੀਂ ਲਿਆ ਜਾ ਰਿਹਾ, ਸਗੋਂ ਇਹਦੇ ਉਲਟ ਜਿਹੜਾ ਵੀ ਕੋਈ ਵਿਅਕਤੀ ਜਾਂ ਸੰਸਥਾ ਖ਼ਾਲਸੇ ਦੀ ਨਿਰਮਲਤਾ ਤੇ ਨਿਆਰੇਪਨ ਨੂੰ ਧਿਆਨ ਵਿਚ ਰੱਖ ਕੇ ਉਨ੍ਹਾਂ ਦੇ ਬਿਪਰਵਾਦੀ ਕਰਮਾਂ ਤੇ ਰਸਮਾਂ ਪ੍ਰਤਿ ਕੌਮ ਨੂੰ ਜਾਗਰੂਕ ਕਰਨ ਦਾ ਉੱਦਮ ਕਰਦਾ ਹੈ ਤਾਂ ਉਸ ਨੂੰ ਪੰਥ ਵਿੱਚੋਂ ਛੇਕਣ ਦੀਆਂ ਧਮਕੀਆਂ ਦੇ ਕੇ ਚੁੱਪ ਕਰਾਉਣ ਦਾ ਹੀ ਯਤਨ ਕੀਤਾ ਜਾਂਦਾ ਹੈ। ਜਦ ਕਿ ਸਿੱਖ ਰਹਿਤ ਮਰਯਾਦਾ ਵਿਚ ਕਿਸੇ ਨੂੰ ਪੰਥ ਵਿੱਚੋਂ ਛੇਕਣ ਦਾ ਕੋਈ ਕਠੋਰ ਨਿਯਮ ਨਹੀਂ ਹੈ ਅਤੇ 'ਅਕਾਲ ਮੂਰਤਿ' ਦੇ ਸਿਧਾਂਤ ਦੀ ਰੌਸ਼ਨੀ ਵਿਚ ਗੁਰਸਿੱਖਾਂ ਨੂੰ ਉਪਰੋਕਤ ਕਿਸਮ ਦੇ ਡੇਰੇਦਾਰਾਂ ਵਾਲੇ ਬਿਪਰਵਾਦੀ ਕਰਮਾਂ ਨੂੰ ਮਨਮਤਿ ਦੱਸਦਿਆਂ ਰੋਕਿਆ ਵੀ ਗਿਆ ਹੈ।

ਇਸ ਲਈ ਸ਼ੀਘਰਤਾ ਸਹਿਤ ਅਤਿਅੰਤ ਲੋੜ ਹੈ ਕਿ ਸਮੂਹ ਸਿੱਖ ਸੰਗਤਾਂ ਗੁਰਬਾਣੀ ਵਿਚ ਪ੍ਰਗਟਾਏ ਗੁਰਮਤੀ ਸਿਧਾਂਤਾਂ ਨੂੰ ਸਮਝਣ ਲਈ ਮਸ਼ੀਨ-ਵੱਤ ਗੁਰਬਾਣੀ ਪਾਠਾਂ ਦੀ ਥਾਂ ਅਕਾਲ ਪੁਰਖ ਵਲੋਂ ਪ੍ਰੋਫ਼ੈਸਰ ਸਾਹਿਬ ਸਿੰਘ ਤੋਂ ਲਿਖਾਈ ਗੁਰਬਾਣੀ ਸਟੀਕ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਦੀਆਂ ਦਸ ਪੋਥੀਆਂ ਨੂੰ ਵਿਚਾਰ ਸਹਿਤ ਪੜ੍ਹਨ। ਵਧੇਰੇ ਨਹੀਂ ਤਾਂ ਘੱਟ ਤੋਂ ਘੱਟ ਭਾਈ ਕਾਨ੍ਹ ਸਿੰਘ ਨਾਭਾ ਦੇ ਰਚਿਤ *ਗੁਰਮਤ ਮਾਰਤੰਡ* (ਦੋਵੇਂ ਭਾਗ) ਅਤੇ *ਸਿੱਖ ਰਹਿਤ ਮਰਯਾਦਾ* ਦੀ 32 ਪੰਨੇ ਦੀ ਛੋਟੀ ਜੇਹੀ ਪੁਸਤਕ ਅਵੱਸ਼ ਪੜ੍ਹਨ। ਜਿਸ ਦੇ ਪੰਨਾ 13 ਉੱਤੇ 'ਗੁਰਦੁਆਰੇ' ਦੇ ਪ੍ਰਕਰਣ ਵਿਚ 'ਅਕਾਲਮੂਰਤਿ' ਸਿਧਾਂਤ ਅਨੁਸਾਰ ਹੇਠ ਲਿਖੀਆਂ ਵਿਧਾਨਕ ਧਾਰਾਵਾਂ ਅੰਕਿਤ ਹਨ, ਜਿਨ੍ਹਾਂ ਨੂੰ ਧਿਆਨ ਵਿਚ ਰੱਖ ਕੇ ਅਸੀਂ ਮੂਰਤੀ ਪੂਜਕਾਂ ਦੀਆਂ ਚਾਲਾਂ ਤੋਂ ਬਚਦੇ ਹੋਏ ਗੁਰੂ ਦੇ ਸਨਮੁਖ ਹੋ ਕੇ ਜੀਉ ਸਕਦੇ ਹਾਂ:

(ਸ) ਧੂਪ ਜਾਂ ਦੀਵੇ ਮਚਾ ਕੇ ਆਰਤੀ ਕਰਨੀ, ਭੋਗ ਲਾਉਣਾ, ਜੋਤਾਂ ਜਗਾਉਣੀਆਂ, ਟੱਲ ਖੜਕਾਉਣੇ ਆਦਿ ਕਰਮ ਗੁਰਮਤਿ ਅਨੁਸਾਰ ਨਹੀਂ।

ਹਾਂ, ਸਥਾਨ ਨੂੰ ਸੁਗੰਧਿਤ ਕਰਨ ਲਈ ਫੁੱਲ, ਧੂਪ ਆਦਿ ਸੁਗੰਧੀਆਂ ਵਰਤਣੀਆਂ ਵਿਵਰਜਿਤ ਨਹੀਂ। ਕਮਰੇ ਅੰਦਰ ਰੌਸ਼ਨੀ ਲਈ ਤੇਲ, ਘੀ ਜਾਂ ਮੋਮਬੱਤੀ, ਬਿਜਲੀ, ਲੈਂਪ ਆਦਿ ਜਗਾ ਲੈਣੇ ਚਾਹੀਦੇ ਹਨ।

(ਹ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕਰ (ਤੁੱਲ) ਕਿਸੇ ਪੁਸਤਕ ਨੂੰ ਅਸਥਾਪਨ ਨਹੀਂ ਕਰਨਾ। (ਜਿਵੇਂ, ਕੁਝ ਸਮੇਂ ਤੋਂ ਸ੍ਰੀ ਹਜ਼ੂਰ ਸਾਹਿਬ, ਪਟਨਾ ਸਾਹਿਬ ਅਤੇ ਕੁਝ ਬਿਪਰਵਾਦੀ ਸਾਧਾਂ ਤੇ ਨਿਹੰਗਾਂ ਦੇ ਡੇਰਿਆਂ ਵਿਖੇ ਅਗਿਆਨਤਾ ਵੱਸ ਅਤੇ ਜਾਣ-ਬੁੱਝ ਕੇ ਸੰਪ੍ਰਦਾਈ ਹੱਠ ਅਧੀਨ ਵਿਵਾਦ ਗ੍ਰਸਤ 'ਦਸਮ ਗ੍ਰੰਥ' ਅਤੇ 'ਸਰਬਲੋਹ ਗ੍ਰੰਥ' ਦਾ ਪ੍ਰਕਾਸ਼ ਕਰਨ ਦੀ ਅਵੱਗਿਆ ਹੋ ਰਹੀ ਹੈ।) ਗੁਰਦੁਆਰੇ ਵਿਚ ਕੋਈ ਮੂਰਤੀ ਪੂਜਾ ਜਾਂ ਹੋਰ ਗੁਰਮਤਿ ਦੇ ਵਿਰੁੱਧ ਕੋਈ ਰੀਤੀ ਜਾਂ ਸੰਸਕਾਰ ਨਾ ਹੋਵੇ, ਨਾ ਹੀ ਕੋਈ ਅਨਮਤ ਦਾ ਤਿਉਹਾਰ ਮਨਾਇਆ ਜਾਵੇ। ਹਾਂ, ਕਿਸੇ ਮੌਕੇ ਜਾਂ ਇਕੱਤ੍ਰਤਾ ਨੂੰ ਗੁਰਮਤਿ ਦੇ ਪ੍ਰਚਾਰ ਲਈ ਵਰਤਣਾ ਅਯੋਗ ਨਹੀਂ।

(ਕ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਘੂੜੇ ਦੇ ਪਾਵਿਆਂ ਨੂੰ ਮੁੱਠੀਆਂ ਭਰਨੀਆਂ, ਕੰਧਾਂ ਜਾਂ ਥੜਿਆਂ 'ਤੇ ਨੱਕ ਰਗੜਨਾ ਜਾਂ ਮੁੱਠੀਆਂ ਭਰਨੀਆਂ, ਮੰਜੀ ਸਾਹਿਬ ਹੇਠਾਂ ਪਾਣੀ ਰੱਖਣਾ, ਗੁਰਦੁਆਰਿਆਂ ਵਿਚ ਮੂਰਤੀਆਂ ਬਨਾਣੀਆਂ ਜਾਂ ਰੱਖਣੀਆਂ, ਗੁਰੂ ਸਾਹਿਬਾਨ ਜਾਂ ਸਿੱਖ ਬਜ਼ੁਰਗਾਂ ਦੀਆਂ ਤਸਵੀਰਾਂ ਅੱਗੇ ਮੱਥੇ ਟੇਕਣੇ, ਇਹੋ ਜਿਹੇ ਕਰਮ ਮਨਮਤਿ ਹਨ।

ਕਿਉਂਕਿ, ਗੁਰਸਿੱਖ ਉਸ ਸਰਬ-ਵਿਆਪਕ ਤੇ ਇੱਕੋ ਇਕ ਰੱਬ ਦੇ ਉਪਾਸ਼ਕ ਹਨ, ਜਿਸ ਨੂੰ ਗੁਰੂ ਨਾਨਕ ਸਾਹਿਬ ਨੇ 'ਅਕਾਲ ਮੂਰਤਿ' ਦੱਸਦਿਆਂ 'ਜਪੁ ਜੀ' ਵਿਚ "ਥਾਪਿਆ ਨ ਜਾਇ, ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥" ਦਾ ਫ਼ੁਰਮਾਨ ਕਰ ਕੇ ਇਹ ਵੀ ਸਪੱਸ਼ਟ ਕਰ ਦਿੱਤਾ ਹੈ ਕਿ ਅਕਾਲ ਪੁਰਖ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਕਿਉਂਕਿ ਉਹਦੀ ਏਕੰਕਾਰੀ (੧ੴ), ਨਿਰੰਕਾਰੀ ਤੇ ਸਰਬ-ਵਿਆਪਕ ਹਸਤੀ ਨਿਰੋਲ ਆਪਣੇ ਆਪ ਤੋਂ ਹੀ ਕਾਇਮ ਹੈ। ਨਾ ਉਹ ਅਵਤਾਰਾਂ ਦੇ ਰੂਪ ਵਿਚ ਕਿਸੇ ਵਿਅਕਤੀ ਵਲੋਂ ਬੱਚਿਆਂ ਵਾਂਗ ਪੈਦਾ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਮੰਦਰਾਂ ਵਿਚ ਬੁੱਤ-ਤਰਾਸ਼ਾਂ ਵਲੋਂ ਘੜ ਕੇ ਮੂਰਤੀਆਂ ਦੇ ਰੂਪ ਵਿਚ ਸਥਾਪਿਤ ਕੀਤੇ ਕਲਪਤ ਭਗਵਾਨਾਂ ਵਾਂਗ ਸਾਡੇ ਬਣਾਇਆਂ ਬਣਦਾ ਹੈ।

ਇਹੀ ਕਾਰਨ ਸੀ ਕਿ ਜਿਹੜਾ ਵੀ ਕਾਲ ਦੀ ਬਾਹਰਮੁਖੀ ਤੇ ਅੰਤਰਮੁਖੀ (ਸਰੀਰਕ ਤੇ ਮਾਨਸਿਕ) ਮਾਰ ਤੋਂ ਘਬਰਾਇਆ ਹੋਇਆ ਸੱਜਣ, 'ਅਕਾਲ ਮੂਰਤਿ' ਅਵਸਥਾ ਦੀ ਪ੍ਰਾਪਤੀ ਹਿੱਤ ਵੱਡੇ ਭਾਗਾਂ ਨਾਲ ਅਕਾਲ-ਰੂਪ ਗੁਰੂ ਸਾਹਿਬਾਂ ਪਾਸ ਉਪਦੇਸ਼ ਲੈਣ ਲਈ ਆਇਆ, ਉਸ ਨੂੰ ਇਹੀ ਕਹਿੰਦੇ ਰਹੇ—ਭਾਈ! ਆਪਣੇ ਹਿਰਦੇ ਵਿਚ ਉਸ ਪਰਮਾਤਮਾ ਦਾ ਧਿਆਨ ਧਰਿਆ ਕਰ, ਜਿਹੜਾ ਸਦਾ ਕਾਇਮ ਰਹਿਣ ਵਾਲਾ ਹੈ, ਜਿਹੜਾ ਸਰਬ-ਵਿਆਪਕ ਹੈ ਅਤੇ ਜਿਹੜਾ ਨਾਸ-ਰਹਿਤ ਹੋਂਦ ਵਾਲਾ ਹੈ, ਕਿਉਂਕਿ ਪਰਮਾਤਮਾ ਦਾ ਨਾਮ ਹੀ ਅਸਲ ਖ਼ਜ਼ਾਨਾ ਹੈ, ਜੀਵਨ ਦੀ ਅਸਲ ਖੱਟੀ ਹੈ। ਇਹ ਚੀਜ਼ ਹੀ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਹੁੰਦੀ ਹੈ:

**ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥**
**ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ ॥**

*(ਕੇਦਾਰਾ ਮ: ੫, ਪੰਨਾ 1121)*

ਸੋ ਸਾਰੀ ਵਿਚਾਰ ਦਾ ਸਾਰੰਸ਼ ਇਹ ਹੈ ਕਿ ਗੁਰੂ-ਨਾਨਕ ਦ੍ਰਿਸ਼ਟੀ ਵਿਚ ਪਰਮਾਤਮਾ ਇਸ ਲਈ ਕਾਲ ਤੋਂ ਰਹਿਤ ਹਸਤੀ ਵਾਲਾ (ਅਕਾਲ ਮੂਰਤਿ) ਹੈ, ਕਿਉਂਕਿ ਉਹ ਆਪਣੇ ਨਿਰਗੁਣੀ ਸਰੂਪ ਵਿਚ ਹਰ ਕਿਸਮ ਦੇ ਰੂਪ, ਰੰਗ ਅਤੇ ਰੇਖ (ਭੇਖ ਤੋਂ ਨਿਆਰਾ ਅਤੇ ਸਰਬ-ਵਿਆਪਕ ਸੱਤਾ-ਧਾਰੀ ਹੈ। 'ਜਪੁ ਜੀ' ਵਿਚਲਾ "ਥਾਪਿਆ ਨ ਜਾਇ, ਕੀਤਾ ਨ ਹੋਇ" ਦਾ ਸ੍ਰੀ ਮੁਖਵਾਕ ਇਸੇ ਤੱਥ ਦੀ ਸੰਖੇਪ ਵਿਆਖਿਆ ਹੈ। ਇਸ ਲਈ ਸਪੱਸ਼ਟ ਹੈ ਕਿ ਜੇ ਕੋਈ ਮਨੁੱਖ 'ਅਕਾਲ ਮੂਰਤਿ' ਦੇ ਰੱਬੀ-ਗੁਣ ਨੂੰ ਧਾਰਨ ਕਰਕੇ ਮਾਨਸਿਕ ਤੌਰ 'ਤੇ ਕਾਲ ਦੀ ਮਾਰ ਤੋਂ ਉਚੇਰਾ ਹੋ ਕੇ ਜੀਉਣਾ ਚਾਹੁੰਦਾ ਹੈ, ਜੋ ਕਿ ਅਕਾਲ-ਪੁਰਖ ਨਾਲ ਇਕ-ਸੁਰ ਹੋ ਕੇ ਜੀਉਣ ਦੀ ਸਭ ਤੋਂ ਉੱਚੀ ਆਤਮਿਕ ਅਵਸਥਾ ਹੈ, ਤਾਂ ਉਸ ਨੂੰ ਵੀ ਆਪਣੀ ਹੋਂਦ ਦੀ ਹਉਮੈ ਤੇ ਵਖਰੇਵੇਂ ਨੂੰ ਛੱਡ ਕੇ ਰੂਪ, ਰੰਗ, ਨਸਲ ਭੇਦ, ਜਾਤ-ਪਾਤ ਅਤੇ ਹਰ ਪ੍ਰਕਾਰ ਦੇ ਮਜ਼ਹਬੀ ਵਿਤਕਰਿਆਂ ਤੋਂ ਉੱਪਰ ਉੱਠ ਕੇ ਨਿਰਗੁਣੀ-ਸਰੂਪ ਵਿਚ ਹੀ ਵਿਚਰਨਾ ਪਵੇਗਾ।

ਕਿਉਂਕਿ, ਜਿਉਂ ਜਿਉਂ ਕੋਈ ਮਨੁੱਖ ਉਪਰੋਕਤ ਕਿਸਮ ਦੇ ਜ਼ਾਤੀ ਤੇ ਜਮਾਤੀ ਵਿਤਕਰਿਆਂ ਦੀ ਤੰਗਦਿਲੀ ਤੋਂ ਉਚੇਰਾ ਤੇ ਸਮਦ੍ਰਿਸ਼ਟ ਹੋ ਕੇ ਸਮੁੱਚੀ ਮਾਨਵਤਾ ਦੇ ਭਲੇ ਵਾਲਾ ਵਿਸ਼ਾਲ ਦ੍ਰਿਸ਼ਟੀਕੋਣ ਅਪਨਾਉਂਦਾ ਹੈ ਤਾਂ ਆਤਮਿਕ ਤੌਰ 'ਤੇ ਉਹ ਵੀ 'ਅਕਾਲ ਮੂਰਤਿ' ਪ੍ਰਭੂ ਦਾ ਰੂਪ ਬਣਦਾ ਜਾਂਦਾ ਹੈ। ਗੁਰਮਤਿ ਦੇ ਮੁੱਢਲੇ ਵਿਆਖਿਆਕਾਰ ਭਾਈ ਗੁਰਦਾਸ ਜੀ ਵੀ ਗਵਾਹੀ ਭਰਦੇ ਹਨ ਕਿ ਗੁਰੂ-ਗਿਆਨ ਨੂੰ ਸੱਚ ਕਰ ਕੇ ਗ੍ਰਹਿਣ ਕਰਨ ਵਾਲੇ, ਜ਼ਹਿਰ ਸਮਾਨ ਮਾਇਆ-ਗ੍ਰਸੇ ਜੀਵਾਂ ਤੋਂ ਅੰਮ੍ਰਿਤ ਵਰਗੇ ਆਤਮ-ਸੁੱਖ ਮਾਨਣਹਾਰੇ ਹੋ ਜਾਂਦੇ ਹਨ। ਉਹ ਕਾਲ-ਚਕ੍ਰ ਤੋਂ ਨਿਰਲੇਪ ਹੋ ਜਾਂਦੇ ਹਨ (ਭਾਵ, ਉਨ੍ਹਾਂ ਨੂੰ ਮੌਤ ਦਾ ਡਰ ਨਹੀਂ ਸਤਾਂਦਾ) ਅਤੇ ਉਨ੍ਹਾਂ ਦਾ ਸਰੀਰ ਪ੍ਰਭੂ ਧਿਆਨ ਵਿਚ ਇਕ-ਰਸ (ਅਚੱਲ) ਨਿਮਗਨ ਹੋ ਜਾਂਦਾ ਹੈ। ਵਰਨਾ, ਖ਼ੁਦਗ਼ਰਜ਼ੀ, ਖ਼ੁਦਪ੍ਰਸਤੀ, ਖ਼ੁਦਨੁਮਾਈ ਵਰਗੀਆਂ ਅਲਾਮਤਾਂ ਦਾ ਸ਼ਿਕਾਰ ਹੋ ਕੇ ਕਾਲ-ਜਾਲ ਵਿਚ ਫਸਿਆ ਡਰਪੋਕ ਜਿਹਾ ਬਣ ਕੇ ਖ਼ੁਦਕੁਸ਼ੀ ਵੱਲ ਵਧਣ ਲੱਗਦਾ ਹੈ। ਉਨ੍ਹਾਂ ਦੇ ਬਚਨ ਹਨ:

**ਗੁਰਮਤਿ ਸਤਿ ਕਰਿ ਕਾਲ-ਕੂਟ ਅੰਮ੍ਰਿਤ ਹੁਇ,**
**ਕਾਲ ਮੈ ਅਕਾਲ ਭਏ ਅਸਥਿਰ ਕੰਧ ਹੈ ॥**
**ਗੁਰਮਤਿ ਸਤਿ ਕਰਿ ਜੀਵਨ ਮੁਕਤ ਭਏ,**
**ਮਾਯਾ ਮੈ ਉਦਾਸ ਬਾਸ ਬੰਧ ਨਿਰਬੰਧ ਹੈ ॥੨੭॥** *(ਕਬਿੱਤ ਭਾਈ ਗੁਰਦਾਸ ਜੀ)*

•

# ਅਜੂਨੀ ਸੈਭੰ

ਦਿਸ਼ਟਮਾਨ ਜਗਤ ਦੇ ਜਿਤਨੇ ਵੀ ਚੇਤੰਨ ਪ੍ਰਾਣੀ ਅਤੇ ਜੜ੍ਹ ਪਦਾਰਥ ਆਪਣੀ ਹੋਂਦ ਰੱਖਦੇ ਹਨ, ਕਾਦਰ ਦੀ ਕੁਦਰਤ ਵਿਚ ਉਨ੍ਹਾਂ ਸਾਰਿਆਂ ਦੀ ਪੈਦਾਇਸ਼ ਦਾ ਕੋਈ-ਨਾ-ਕੋਈ ਕਾਰਨ, ਸਾਧਨ ਅਤੇ ਉੱਤਪਤੀ-ਸਥਾਨ ਮੌਜੂਦ ਹੈ। ਸੰਸਕ੍ਰਿਤ ਭਾਸ਼ਾ ਵਿਚ ਉੱਤਪਤੀ ਦੇ ਅਜਿਹੇ ਸਾਧਨ ਤੇ ਸਥਾਨ ਨੂੰ 'ਯੋਨਿ' (Organ of Generation) ਜਾਂ 'ਖਾਨਿ' (ਖਾਣੀ, Mineral Resources) ਕਿਹਾ ਜਾਂਦਾ ਹੈ। ਗਹਿਰਾਈ ਵਿਚ ਦੇਖਿਆ ਜਾਏ ਤਾਂ ਇਹ ਦੋਵੇਂ ਪਦ ਲਗਭਗ ਸਮਾਨਰਥਕ ਹਨ, ਕਿਉਂਕਿ *ਮਹਾਨ ਕੋਸ਼* ਵਿਚ ਜੋ 'ਯੋਨਿ' ਪਦ ਦੇ ਅਰਥ ਕੀਤੇ ਗਏ ਹਨ—ਆਕਰ, ਕਾਨ, ਖਾਨਿ, ਖਾਣਿ, ਕਾਰਨ, ਸਬਬ, ਭਗ, ਪ੍ਰਾਣੀਆਂ ਦਾ ਉਤਪਤੀ ਸਥਾਨ, ਤਾਂ ਉਥੇ 'ਖਾਨਿ' ਪਦ ਦੇ ਅਰਥ ਵੀ ਲਗਭਗ ਇਹੀ ਹਨ। ਜਿਵੇਂ, ਆਕਰ, ਖਾਨ, ਜੀਵਾਂ ਦੀ ਯੋਨਿ ਦਾ ਵਿਭਾਗ।

ਗੁਰੂ ਨਾਨਕ ਦ੍ਰਿਸ਼ਟੀ ਵਿਚ ਸਾਰੀ ਸ੍ਰਿਸ਼ਟੀ ਦਾ ਅਦ੍ਰਿਸ਼ਟ ਮੂਲ-ਸ੍ਰੋਤ ਇਕ ਅਕਾਲ ਪੁਰਖ ਹੈ, ਜਿਸ ਨੂੰ ਉਹ 'ੴ' ਦੇ ਸੰਕੇਤ ਨਾਲ ਪ੍ਰਗਟ ਕਰਦੇ ਹਨ, ਪਰ ਜਦੋਂ ਸ੍ਰਿਸ਼ਟੀ ਰਚਨਾ ਦੇ ਦ੍ਰਿਸ਼ਟਮਾਨ ਸ੍ਰੋਤਾਂ ਅਥਵਾ ਪ੍ਰਗਟ ਉੱਤਪਤੀ ਸਥਾਨਾਂ ਦੀ ਗੱਲ ਆਉਂਦੀ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਪ੍ਰਭੂ ਦੀ ਬੇਅੰਤਤਾ ਪ੍ਰਗਟਾਂਦਿਆਂ ਭਾਵੇਂ 'ਕੇਤੀਆ ਖਾਣੀ' ਦਾ ਬਹੁ-ਵਚਨੀ ਅਨਿਸਚਤ ਸੰਖਿਆ ਵਿਸ਼ੇਸ਼ਣ ਵਰਤਿਆ ਗਿਆ ਹੈ, ਜੋ ਗੁਰੂ ਨਾਨਕ ਦ੍ਰਿਸ਼ਟੀਕੋਣ ਤੋਂ ਇਕ ਸਚਾਈ ਹੈ। ਜਿਵੇਂ ਗੁਰਵਾਕ ਹੈ : "ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥"[1] ਪਰ, ਭਾਰਤ ਦੇ ਪ੍ਰਾਚੀਨ ਫ਼ਲਸਫ਼ੇ ਵਿਚ ਉੱਤਪਤੀ ਦੇ ਜਿਹੜੇ ਚਾਰ ਮੁਖ ਸੋਮੇ ਅਥਵਾ ਸਾਧਨ ਮੰਨੇ ਗਏ ਹਨ (ਜਿਨ੍ਹਾਂ ਨੂੰ ਅੰਡਜ, ਜੇਰਜ, ਸੇਤਜ, ਉਤਭੁਜ ਦੇ ਨਾਵਾਂ ਹੇਠ 'ਚਾਰ ਯੋਨੀਆਂ' ਜਾਂ 'ਚਾਰ ਖਾਣੀਆਂ' ਆਖਿਆ ਜਾਂਦਾ ਹੈ, ਜਿਨ੍ਹਾਂ ਤੋਂ ਅੱਗੋ ਚੁਰਾਸੀ ਲੱਖ ਜੂਨੀਆਂ ਦਾ ਵਿਸਥਾਰ ਹੋਇਆ ਮੰਨਦੇ ਹਨ), ਉਨ੍ਹਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ।

ਜਿਵੇਂ, ਹੇਠ ਲਿਖੀਆਂ ਪਾਵਨ ਪੰਕਤੀਆਂ ਵਿਚ ਗੁਰਦੇਵ ਜੀ ਨਿਰੰਕਾਰ ਪ੍ਰਭੂ ਨੂੰ ਸੰਬੋਧਿਤ ਹੋ ਕੇ ਆਖਦੇ ਹਨ ਕਿ ਹੇ ਕਰਤਾਰ! ਇਸ ਜਗਤ ਵਿਚ ਮਾਇਆ ਦੇ ਤਿੰਨ ਗੁਣ (ਰਜੋ, ਤਮੋ, ਸਤੋ) ਤੇਰੇ ਹੀ ਪੈਦਾ ਕੀਤੇ ਹੋਏ ਹਨ। ਜਗਤ-ਉੱਤਪਤੀ

1. ਜਪੁ ਜੀ, ਪੰਨਾ 7.

ਦੀਆਂ ਚਾਰ ਖਾਣੀਆਂ ਤੇਰੀਆਂ ਹੀ ਰਚੀਆਂ ਹੋਈਆਂ ਹਨ। ਪੰਛੀਆਂ, ਸੱਪਾਂ ਤੇ ਮੱਛੀਆਂ ਵਾਂਗ ਅੰਡੇ ਵਿੱਚੋਂ (ਅੰਡਜ), ਮਨੁੱਖਾਂ ਤੇ ਪਸ਼ੂਆਂ ਵਾਂਗ ਜਿਓਰ ਵਿੱਚੋਂ (ਜੇਰਜ), ਬਨਸਪਤੀ ਵਾਂਗ ਪਾਣੀ ਰਾਹੀਂ ਧਰਤੀ ਵਿੱਚੋਂ (ਉਤਭੁਜ) ਅਤੇ ਖੁੰਬਾਂ ਵਾਂਗ ਧਰਤੀ ਵਿੱਚੋਂ ਹੁੰਮਸ (swelter) ਨਾਲ ਤੇ ਜੂੰਆਂ ਤੇ ਪਿਸੂਆਂ ਵਾਂਗ ਜੀਵਾਂ ਦੇ ਪਸੀਨੇ (sweat) ਵਿੱਚੋਂ (ਸੇਤਜ) ਜੰਮੇ ਹੋਏ ਇਹ ਸਾਰੇ ਜੀਵ ਤੇਰੇ ਹੀ ਪੈਦਾ ਕੀਤੇ ਹੋਏ ਹਨ, ਜਿਹੜੇ ਅਨੇਕਾਂ ਰੰਗਾਂ ਤੇ ਕਿਸਮਾਂ ਦੇ ਹਨ, ਪਰ ਮੈਂ ਤੇਰੀ ਅਚਰਜ ਖੇਡ ਵੇਖਦਾ ਹਾਂ ਕਿ ਤੂੰ ਇਹਨਾਂ ਸਭਨਾਂ ਜੀਵਾਂ ਵਿਚ ਮੌਜੂਦ ਹੈਂ:

**ਤੀਨਿ ਗੁਣਾ, ਤੇਰੇ ਜੁਗ ਹੀ ਅੰਤਰਿ; ਚਾਰੇ ਤੇਰੀਆ ਖਾਣੀ॥**

*(ਆਸਾ ਮ: ੩, ਪੰਨਾ 423)*

**ਅੰਡਜ, ਜੇਰਜ, ਉਤਭੁਜ, ਸੇਤਜ; ਤੇਰੇ ਕੀਤੇ ਜੰਤਾ॥**
**ਏਕੁ ਪੁਰਬੁ, ਮੈ ਤੇਰਾ ਦੇਖਿਆ; ਤੂ, ਸਭਨਾ ਮਾਹਿ ਰਵੰਤਾ॥**

*(ਸੋਰਠਿ ਮ: ੧, ਪੰਨਾ 596)*

ਅਜੋਕੇ ਸਾਇੰਸਦਾਨਾਂ ਨੇ ਸਿੱਧ ਕੀਤਾ ਹੈ ਕਿ ਜੇਕਰ ਰਸਾਇਣਕ ਵਿਗਿਆਨ ਦੀ ਸਟੱਰਲਾਈਜ਼ੇਸ਼ਨ (sterilization) ਕ੍ਰਿਆ ਦੁਆਰਾ ਜੀਵਾਂ ਦੀ ਚਮੜੀ ਨੂੰ ਜੀਵ-ਰਹਿਤ (ਬਾਂਝ) ਤੇ ਧਰਤੀ ਨੂੰ ਬੀਜ-ਰਹਿਤ (ਬੰਜਰ) ਕਰ ਦਿੱਤਾ ਜਾਵੇ, ਤਾਂ ਪਸੀਨੇ ਜਾਂ ਹੁੰਮਸ ਤੋਂ ਪੈਦਾ ਹੋਣ ਵਾਲੀਆਂ ਜੂਨਾਂ (ਜੂੰਆਂ, ਖੁੰਬਾਂ, ਉੱਲੀ ਤੇ ਹੋਰ ਸੂਖਸ਼ਮ ਬੈਕਟੀਰੀਆ ਆਦਿਕ) ਪੈਦਾ ਨਹੀਂ ਹੋ ਸਕਦੀਆਂ। ਇਸ ਤੱਥ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਹਰੇਕ ਕਿਸਮ ਦੀ ਪੈਦਾਇਸ਼ ਲਈ, ਭਾਵੇਂ ਕਿ ਉਹ ਨਰ ਤੇ ਮਦੀਨ ਦੇ ਮਿਲਾਪ ਦੀ ਕਾਮਿਕ (sexual) ਕ੍ਰਿਆ ਹੈ ਜਾਂ ਸੁਤੇ-ਸਿੱਧ ਪੈਦਾ ਕਰਨ ਵਾਲੀ ਕੋਈ ਅਕਾਮਿਕ (asexual) ਕ੍ਰਿਆ ਹੈ, [ਜਿਵੇਂ ਕਿ ਉੱਲੀ (fungi) ਜਾਂ ਇਕ ਸਿੱਲੀ ਜੰਤੂ ਅਮੀਬਾ (amoeba), ਜਿਸ ਦਾ ਸਰੀਰ ਸਮਾਂ ਪਾ ਕੇ ਆਪਣੇ ਆਪ ਹੀ ਉਸ ਅੰਦਰਲੀ ਦੋ ਟੋਟਿਆਂ ਵਿਚ ਵਿਭਾਜਤ ਹੋਣ ਦੀ ਪ੍ਰਕ੍ਰਿਆ (binary fission) ਦੁਆਰਾ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਤੇ ਇਸ ਤਰ੍ਹਾਂ ਉਹ ਜੀਵ ਇਕ ਤੋਂ ਦੋ ਅਤੇ ਦੋ ਤੋਂ ਚਾਰ ਦੇ ਵਾਧੇ ਨਾਲ ਵਧਦੇ ਰਹਿੰਦੇ ਹਨ] ਉਸ ਲਈ ਕਿਸੇ ਪ੍ਰਕਾਰ ਦੇ ਜੀਉਂਦੇ ਬੀਜ, ਅੰਡੇ ਜਾਂ ਜੀਵ ਦੀ ਹੋਂਦ ਦਾ ਹੋਣਾ ਜ਼ਰੂਰੀ ਹੈ।

ਇਸ ਲਈ ਜਦ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਆਪਣੇ ਰੂਹਾਨੀ ਅਨੁਭਵ ਵਿੱਚੋਂ "੧ਓ ਤੋਂ ਗੁਰ ਪ੍ਰਸਾਦਿ" ਤਕ ਦੇ ਵਿਚਾਰ ਅਧੀਨ ਆਦਿ-ਮੰਗਲਾਚਰਨ ਵਿਚ ਨਿਰੰਕਾਰ ਦੇ ਇਕਓਅੰਕਾਰੀ, ਕਰਤਾਰੀ, ਨਿਰਭਉ ਤੇ ਨਿਰਵੈਰ ਗੁਣਾਂ ਦਾ ਵਿਵਰਣ ਕਰਦਿਆਂ 'ਸਤਿ ਨਾਮੁ' ਅਤੇ 'ਅਕਾਲ ਮੂਰਤਿ' ਕਹਿ ਕੇ ਉਸ ਦੀ ਸਰਬ-ਵਿਆਪਕ ਹੋਂਦ ਅਥਵਾ ਹਸਤੀ ਦੀ ਸਦੀਵੀ ਸਚਾਈ ਨੂੰ ਪ੍ਰਗਟ ਕੀਤਾ ਤਾਂ ਇਹ ਸੁਆਲ ਖੜਾ ਹੋਣਾ ਸੁਭਾਵਿਕ ਸੀ ਕਿ ਜੇ ਕਰ ਉਹ ਅਜਿਹੀ ਮੂਰਤਿ (ਹਸਤੀ) ਹੈ, ਜਿਹੜੀ ਕਾਲ ਦੀ ਲਪੇਟ ਵਿਚ ਨਹੀਂ ਆਉਂਦੀ ਤਾਂ ਫਿਰ ਉਹਦੀ ਹੋਂਦ ਦਾ ਆਧਾਰ ਕੀ ਹੈ ? ਉਹ ਕਿਵੇਂ ਪੈਦਾ ਹੋਈ ਹੈ ? ਕਿਉਂਕਿ ਕੁਦਰਤ ਦੇ ਉਪਰ ਪ੍ਰਗਟਾਏ ਨਿਯਮ

ਮੁਤਾਬਿਕ ਹਰੇਕ ਵਸਤੂ ਦਾ ਕੋਈ ਉੱਤਪਤੀ ਸਥਾਨ ਹੈ। ਕੋਈ ਯੋਨੀ ਹੈ, ਕੋਈ ਖਾਣੀ ਹੈ। ਹਰੇਕ ਵਸਤੂ ਦੀ ਪੈਦਾਇਸ਼ ਦੇ ਕੋਈ-ਨਾ-ਕੋਈ ਕਾਰਨ ਅਥਵਾਂ ਸਾਧਨ ਵੀ ਹਨ।

ਇਸ ਲਈ ਸਤਿਗੁਰੂ ਜੀ ਮਹਾਰਾਜ ਜੀ ਨੇ ਰੱਬੀ ਹੋਂਦ ਦਾ ਸ਼ਬਦੀ ਪ੍ਰਕਾਸ਼ ਕਰਦਿਆਂ ਜਦੋਂ 'ਅਕਾਲ ਮੂਰਤਿ' ਦਾ ਵਿਸ਼ੇਸ਼ਣ ਵਰਤਿਆ ਤਾਂ ਉਸ ਦੇ ਨਾਲ ਹੀ ਉਸ ਨੂੰ 'ਅਜੂਨੀ' ਤੇ 'ਸੈਭੰ' ਕਹਿ ਕੇ ਸਪੱਸ਼ਟ ਕਰ ਦਿੱਤਾ ਕਿ ਉਹ ਜੂਨ ਰਹਿਤ (ਅਜੂਨੀ) ਹੈ ਅਤੇ ਉਸ ਦੀ ਅਜਿਹੀ ਅਕਾਲੀ ਮੂਰਤਿ ਦਾ ਪ੍ਰਕਾਸ਼ ਵੀ ਸੁਤੇ-ਸਿੱਧ ਉਹਦੇ ਆਪਣੇ ਆਪ ਤੋਂ (ਸੈਭੰ) ਹੀ ਹੈ, ਭਾਵ, ਉਸ ਦੀ ਪੈਦਾਇਸ਼ ਦਾ ਕੋਈ ਆਧਾਰ ਰੂਪ ਕਾਰਨ ਨਹੀਂ ਹੈ, ਜਿਵੇਂ ਘੜੇ ਦਾ ਕਾਰਨ ਹੈ ਮਿੱਟੀ, ਤਲਵਾਰ ਦਾ ਕਾਰਨ ਹੈ ਲੋਹਾ ਅਤੇ ਸਾਰੇ ਮਾਨਵ ਪ੍ਰਾਣੀਆਂ ਦਾ ਕਾਰਨ ਹੈ ਮਾਂ ਦੀ ਰਕਤ ਅਤੇ ਪਿਤਾ ਦੀ ਬਿੰਦ (ਵੀਰਜ)। ਗੁਰਵਾਕ ਹੈ: "ਮਾ ਕੀ ਰਕਤੁ, ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ ਕਰਿ ਆਪਾਰਾ॥"[2] ਇਸ ਲਈ ਇਨ੍ਹਾਂ ਅਰਥਾਂ ਨੂੰ ਇਉਂ ਵੀ ਬਿਆਨਿਆ ਜਾ ਸਕਦਾ ਹੈ ਕਿ ਉਸ ਰੱਬੀ ਮੂਰਤਿ ਦਾ ਨਰ ਤੇ ਮਦੀਨ (ਮਾਤਾ ਪਿਤਾ) ਦੇ ਮਿਲਾਪ ਵਾਲੀ ਕਾਮਿਕ ਜਾਂ ਅਕਾਮਿਕ ਕ੍ਰਿਆ ਦੁਆਰਾ ਕਿਸੇ ਰੂਪ ਵਿਚ ਵੀ ਕੋਈ ਜਨਮ ਨਹੀਂ ਹੁੰਦਾ। ਉਸ ਦੀ ਇਕਓਅੰਕਾਰੀ ਸਦੀਵੀ ਹਸਤੀ ਸੁਤੇ-ਸਿੱਧ ਉਹਦੇ ਆਪਣੇ ਆਪੇ ਤੋਂ ਹੀ ਪ੍ਰਕਾਸ਼ਮਾਨ ਹੋ ਰਹੀ ਹੈ।

ਇਹੀ ਕਾਰਨ ਹੈ ਕਿ ਗੁਰੂ ਨਾਨਕ ਦ੍ਰਿਸ਼ਟੀ ਵਿਚ ਉਸ ਦੀ ਵਿਆਪਕ ਹਸਤੀ ਜਨਮ ਮਰਨ ਦੇ ਖਲਜਗਣ ਤੋਂ ਮੁਕਤ ਹੈ। ਹਜ਼ੂਰ ਦਾ ਫ਼ੁਰਮਾਨ ਹੈ: "ਜਨਮਿ ਮਰਣਿ ਨਹੀ ਧੰਧਾ ਧੈਰੁ॥"[3] ਕਿਉਂਕਿ, ਜਦ ਉਹਦਾ ਮਾਂ ਬਾਪ ਦੇ ਤੌਰ 'ਤੇ ਜਨਮ ਦਾ ਕੋਈ ਕਾਰਨ ਨਹੀਂ ਹੈ ਤਾਂ ਫਿਰ ਉਹਦੇ ਮਰਨ ਦਾ ਵੀ ਕੋਈ ਮਤਲਬ ਹੀ ਨਹੀਂ ਰਹਿ ਜਾਂਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਖ ਵਾਕ ਹਨ:

**ਨਾ ਤਿਸੁ ਮਾਤ ਪਿਤਾ ਸੁਤ ਬੰਧਪ, ਨਾ ਤਿਸੁ ਕਾਮੁ ਨ ਨਾਰੀ॥**
**ਅਕੁਲ ਨਿਰੰਜਨ ਅਪਰ ਪਰੰਪਰੁ, ਸਗਲੀ ਜੋਤਿ ਤੁਮਾਰੀ॥**

*(ਸੋਰਠਿ ਮ: ੧, ਪੰਨਾ 597)*

[*ਅਰਥ:* ਉਸ ਪ੍ਰਭੂ ਦੀ ਨਾ ਮਾਂ, ਨਾ ਪਿਉ, ਨਾ ਉਸ ਦਾ ਕੋਈ ਪੁੱਤਰ, ਨਾ ਰਿਸ਼ਤੇਦਾਰ, ਨਾ ਉਸ ਨੂੰ ਕਾਮ-ਵਾਸਨਾ ਫੁਰਦੀ ਹੈ ਤੇ ਨਾ ਹੀ ਉਸ ਦੀ ਕੋਈ ਵਹੁਟੀ ਹੈ। ਉਸ ਦੀ ਕੋਈ ਖ਼ਾਸ ਕੁਲ ਨਹੀਂ, ਉਹ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਬੇਅੰਤ ਹੈ, ਪਰੇ ਤੋਂ ਪਰੇ ਹੈ। ਹੇ ਪ੍ਰਭੂ! ਸਭ ਥਾਂ ਤੇਰੀ ਹੀ ਜੋਤਿ ਪ੍ਰਕਾਸ਼ ਕਰ ਰਹੀ ਹੈ।੨।]

**ਬੇਦ ਕਤੇਬੀ ਭੇਦੁ ਨ ਜਾਤਾ॥**
**ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ॥**
**ਸਗਲੇ ਸੈਲ ਉਪਾਇ ਸਮਾਏ, ਅਲਖੁ ਨ ਲਖਣਾ ਜਾਈ ਹੇ॥**

*(ਮਾਰੂ ਮ: ੧, ਪੰਨਾ 1021)*

[*ਅਰਥ:* ਨਾ ਹੀ ਹਿੰਦੂ ਧਰਮ ਦੀਆਂ ਵੇਦ ਆਦਿਕ ਧਰਮ-ਪੁਸਤਕਾਂ ਨੇ ਤੇ ਨਾ ਹੀ ਸ਼ਾਮੀ ਮਤਾਂ ਦੀਆਂ ਕੁਰਾਨ ਆਦਿਕ ਕਿਤਾਬਾਂ ਨੇ ਪਰਮਾਤਮਾ ਦੀ ਹਸਤੀ ਦੀ ਡੂੰਘਾਈ

---

2. ਮਾਰੂ ਮ: ੧, ਪੰਨਾ 1022.
3. ਰਾਮਕਲੀ ਮ: ੧ ਦਖਣੀ ਓਅੰਕਾਰੁ, ਪੰਨਾ 931.

ਨੂੰ ਸਮਝਿਆ ਹੈ। ਉਸ ਪਰਮਾਤਮਾ ਦੀ ਨਾ ਕੋਈ ਮਾਂ, ਨਾ ਉਸ ਦੇ ਕੋਈ ਖ਼ਾਸ ਪੁੱਤਰ ਤੇ ਨਾ ਕੋਈ ਭਰਾ ਹਨ। ਵੱਡੇ ਵੱਡੇ ਪਹਾੜ ਆਦਿਕ ਪੈਦਾ ਕਰ ਕੇ (ਜਦੋਂ ਚਾਹੇ) ਸਾਰੇ ਹੀ ਆਪਣੇ ਵਿਚ ਲੀਨ ਕਰ ਲੈਂਦਾ ਹੈ। ਉਸ ਦਾ ਸਰੂਪ ਬਿਆਨ ਤੋਂ ਪਰੇ ਹੈ, ਬਿਆਨ ਕੀਤਾ ਨਹੀਂ ਜਾ ਸਕਦਾ।]

ਸਾਹਿਤਕ ਦ੍ਰਿਸ਼ਟੀਕੋਣ ਤੋਂ 'ਅਜੂਨੀ' ਲਫ਼ਜ਼ ਇਕ ਨਾਂਹ-ਵਾਚਕ (negative) ਤੇ ਵਿਰੋਧਾਰਥਕ (contradictory) ਨਾਂਵ ਹੈ, ਕਿਉਂਕਿ ਮੂਲਿਕ (original) ਨਾਂਵ ਹੈ 'ਜੂਨੀ' (ਜਿਹੜਾ ਸੰਸਕ੍ਰਿਤ ਦੇ ਨਾਂਵ 'ਯੋਨਿ' ਦਾ ਪੰਜਾਬੀ ਰੂਪ ਹੈ) ਅਤੇ ਇਸ ਦੇ ਮੂਹਰੇ 'ਅ' ਅਗੇਤਰ (prefix) ਲੱਗਾ ਹੈ, ਜਿਸ ਨੇ ਇਸ ਨੂੰ ਨਾਂਹ-ਵਾਚਕ ਅਰਥ ਦਿੰਦਿਆਂ 'ਜੂਨੀ' ਲਫ਼ਜ਼ ਦੇ ਉਲਟ ਅਰਥ ਰੱਖਣ ਵਾਲਾ ਵਿਰੋਧੀ ਨਾਂਵ ਬਣਾ ਦਿੱਤਾ ਹੈ। ਅੰਗਰੇਜ਼ੀ, ਹਿੰਦੀ ਤੇ ਪੰਜਾਬੀ ਸ਼ਬਦ ਕੋਸ਼ਾਂ ਵਿਚ 'ਯੋਨੀ' ਲਫ਼ਜ਼ ਦੇ ਸੰਸਕ੍ਰਿਤਕ ਪਿਛੋਕੜ ਨੂੰ ਧਿਆਨ ਵਿਚ ਰੱਖਦਿਆਂ ਅਰਥ ਕੀਤੇ ਗਏ ਹਨ—ਉੱਤਪਤੀ-ਸਥਾਨ, ਜਨਮ, ਬੱਚੇਦਾਨੀ (ਗਰਭ ਰੱਖਣ ਵਾਲਾ ਮਦੀਨ ਸ਼੍ਰੇਣੀ ਅਥਵਾ ਇਸਤਰੀ ਦਾ ਅੰਗ, ਜਿਸ ਨੂੰ ਇੰਗਲਿਸ਼ ਵਿਚ 'womb' ਜਾਂ 'uterus' ਕਿਹਾ ਜਾਂਦਾ ਹੈ), ਇਸਤਰੀ ਦਾ ਜਣਨ ਅੰਗ 'ਭਗ' (genital organ), ਜੀਵਾਂ ਦੀ ਆਕਰ, ਜੀਵਾਂ ਦੀ ਖਾਨਿ।

ਭਾਰਤ ਵਿਚਲੇ 20ਵੀਂ ਸਦੀ ਦੇ ਉੱਚ ਕੋਟੀ ਦੇ ਵਿਦਵਾਨਾਂ ਵਿੱਚੋਂ ਭਾਰਤੀ ਸੰਵਿਧਾਨ ਦੇ ਘੜਨਹਾਰੇ ਡਾ. ਅੰਬੇਦਕਰ ਹੀ ਇੱਕੋ ਇਕ ਅਜਿਹੀ ਪ੍ਰਮੁੱਖ ਸ਼ਖ਼ਸੀਅਤ ਹਨ, ਜਿਨ੍ਹਾਂ ਨੇ 'ਅਜੂਨੀ' ਸ਼ਬਦ ਦੇ ਉਪੋਰਕਤ ਅਰਥਾਂ ਬਾਰੇ ਟਿਪਣੀ ਕਰਦਿਆਂ ਲਿਖਿਆ ਹੈ ਕਿ ਇਹ ਲਫ਼ਜ਼ ਪਹਿਲਾਂ ਅਜੋਕੇ ਅਰਥਾਂ ਵਿਚ ਨਹੀਂ ਸੀ ਵਰਤਿਆ ਜਾਂਦਾ, ਕਿਉਂਕਿ ਮਹਾਰਾਸ਼ਟਰ ਸਰਕਾਰ ਦੁਆਰਾ ਪ੍ਰਕਾਸ਼ਤ, *ਡਾ. ਬਾਬਾ ਸਾਹਿਬ ਅੰਬੇਡਕਰ ਰਾਈਟਿੰਗਜ਼ ਐਂਡ ਸਪੀਚਜ਼,* ਖੰਡ ਨੰ: 3, ਪੰਨਾ 153-157 'ਤੇ ਆਧਾਰਿਤ ਉਨ੍ਹਾਂ ਦਾ ਕਥਨ ਹੈ ਕਿ ਆਰੀਆ ਲੋਕਾਂ ਵਿਚ 'ਅਯੋਨੀ' ਨਾਮਕ ਇਕ ਪ੍ਰਥਾ ਪ੍ਰਚਲਿਤ ਸੀ। 'ਯੋਨੀ' ਸ਼ਬਦ ਦਾ ਜੈਸਾ ਅਰਥ ਹੁਣ ਲਗਾਇਆ ਜਾਂਦਾ ਹੈ, ਵੈਸਾ ਸ਼ੁਰੂ ਵਿਚ ਨਹੀਂ ਸੀ। ਸ਼ਬਦ 'ਯੋਨੀ' ਦਾ ਮੂਲਤ ਅਰਥ ਹੈ—ਘਰ। ਅਯੋਨੀ ਦਾ ਅਰਥ ਹੈ—ਐਸਾ ਗਰਭ ਜੋ ਘਰ ਦੇ ਬਾਹਰ ਠਹਿਰਾਇਆ ਗਿਆ ਹੋਵੇ। ਅਯੋਨਿ-ਪ੍ਰਥਾ ਵਿਚ ਕੋਈ ਬੁਰਿਆਈ ਨਹੀਂ ਸੀ ਮੰਨੀ ਜਾਂਦੀ। ਸੀਤਾ ਅਤੇ ਦਰੋਪਤੀ ਦੋਵਾਂ ਦਾ ਜਨਮ ਅਯੋਨੀ (ਯਾਨੀ, ਘਰ ਦੇ ਬਾਹਰ) ਹੋਇਆ ਸੀ।

ਕਿਉਂਕਿ, ਇਕ ਤਾਂ ਆਰੀਆ ਲੋਕ ਵਧੀਆ ਸੰਤਾਨ ਪੈਦਾ ਕਰਨ ਵਾਸਤੇ ਆਪਣੀਆਂ ਔਰਤਾਂ ਨੂੰ ਦੇਵ ਨਾਮਕ ਇਕ ਵਰਗ ਨੂੰ ਸੌਂਪ ਦਿੰਦੇ ਸਨ। ਸਪਤਪਦੀ ਦੀ ਪ੍ਰਥਾ (ਵਿਆਹ ਵੇਲੇ ਵੇਦੀ ਦੇ ਸੱਤ ਫੇਰੇ) ਦੀ ਅਰੰਭਤਾ ਦਾ ਵੀ ਆਧਾਰ ਇਹੀ ਰੀਤ ਹੈ, ਕਿਉਂਕਿ ਵਿਆਹ ਮੰਡਪ ਵਿਚ ਜਿਹੜੀ ਵਧੂ (ਵਿਆਹ ਵਾਲੀ ਔਰਤ) ਪਵਿਤ੍ਰ ਅਗਨੀ ਦੇ ਦੁਆਲੇ ਸੱਤ ਚੱਕਰ ਕੱਟ ਲੈਂਦੀ ਸੀ, ਉਸ ਨੂੰ ਸਮਾਜਿਕ ਤੌਰ 'ਤੇ ਦੇਵ ਤੋਂ ਮੁਕਤ ਕਰਾਰ ਦੇ ਦਿੱਤਾ ਜਾਂਦਾ ਸੀ ਅਤੇ ਐਸਾ ਹੋਣ 'ਤੇ ਵਰ ਉਸ ਨੂੰ ਲਿਜਾ ਸਕਦਾ ਸੀ।

ਦੂਜੇ, ਆਰੀਆਂ ਵਿਚ ਔਰਤਾਂ ਨੂੰ ਭਾੜੇ (ਕਿਰਾਏ) 'ਤੇ ਵੀ ਦੇ ਦਿੱਤਾ ਜਾਂਦਾ ਸੀ। ਮਾਧਵੀ ਦੀ ਕਹਾਣੀ ਇਸ ਦਾ ਇਕ ਸਪੱਸ਼ਟ ਪ੍ਰਮਾਣ ਹੈ। ਰਾਜਾ ਯਯਾਤੀ ਨੇ ਆਪਣੀ ਬੇਟੀ ਮਾਧਵੀ ਨੂੰ ਆਪਣੇ ਬ੍ਰਾਹਮਣ ਗੁਰੂ ਗਾਲਵ ਨੂੰ ਭੇਟਾ ਵਜੋਂ ਦੇ ਦਿੱਤਾ। ਗਾਲਵ ਨੇ ਮਾਧਵੀ ਨੂੰ ਅੱਗੇ ਵਾਰੀ ਵਾਰੀ ਤਿੰਨ ਰਾਜਿਆਂ ਪਾਸ ਭਾੜੇ 'ਤੇ ਦਿੱਤਾ। ਇਸ ਪਿੱਛੋਂ ਗਾਲਵ ਨੇ ਮਾਧਵੀ ਦਾ ਵਿਆਹ ਆਪਣੇ ਗੁਰੂ ਵਿਸ਼ਵਾਮਿਤ੍ਰ ਨਾਲ ਕਰ ਦਿੱਤਾ। ਜਦੋਂ ਵਿਸ਼ਵਾਮਿਤ੍ਰ ਦੁਆਰਾ ਮਾਧਵੀ ਨੇ ਇਕ ('ਅਸ਼ਟਕ' ਨਾਮੀ) ਪੁੱਤਰ ਨੂੰ ਜਨਮ ਦਿੱਤਾ ਤਾਂ ਫਿਰ ਗਾਲਵ ਨੇ ਇਸ ਨੂੰ ਵਾਪਿਸ ਲੈ ਕੇ ਮੁੜ ਉਸ ਦੇ ਪਿਤਾ (ਯਯਾਤੀ) ਨੂੰ ਸੌਂਪ ਦਿੱਤਾ।

ਡਾ. ਅੰਬੇਦਕਰ ਜੀ ਵਰਗੇ ਪ੍ਰਬੁੱਧ ਵਿਦਵਾਨ ਦੀ ਟਿਪਣੀ ਨੂੰ, ਭਾਵੇਂ, ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ, ਕਿਉਂਕਿ ਆਰੀਆਂ ਦੇ ਇਸਤਰੀ ਸ਼੍ਰੇਣੀ ਪ੍ਰਤਿ ਅਜਿਹੇ ਘਟੀਆ ਵਿਹਾਰ ਦੀ ਪ੍ਰੋੜ੍ਹਤਾ *ਹਿੰਦੂ ਮਿਥਿਹਾਸ ਕੋਸ਼* ਵਿੱਚੋਂ ਵੀ ਹੁੰਦੀ ਹੈ, ਜਿਸ ਵਿਚ 'ਗਾਲਵ' ਦੇ ਅੰਦਰਾਜ ਵਿਚ ਲਿਖਿਆ ਹੈ ਕਿ ਜਦੋਂ ਕਿਸੇ ਰਾਜੇ ਦੁਆਰਾ ਮਾਧਵੀ ਦੀ ਕੁੱਖੋਂ ਇਕ ਬੱਚਾ ਜਨਮ ਲੈ ਲੈਂਦਾ ਸੀ, ਤਾਂ ਗਾਲਵ ਉਸ ਦੇ ਬਦਲੇ ਵਿਚ ਹਰੇਕ ਰਾਜੇ ਪਾਸੋਂ 200 ਘੋੜਾ ਲੈਂਦਾ ਸੀ, ਪਰ ਇਸ ਸਚਾਈ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਭਾਰਤ ਦੇ ਸਾਹਿਤਕ ਖੇਤਰ ਵਿਚ ਵੇਦਕ ਕਾਲ ਦੇ ਸਮੇਂ ਤੋਂ ਹੀ 'ਯੋਨੀ' ਪਦ ਇਸਤਰੀ ਦੀ ਜਨਨਿ ਇੰਦ੍ਰੀ ਲਈ ਹੀ ਵਰਤਿਆ ਜਾ ਰਿਹਾ ਹੈ। *ਛਾਂਦੋਗਯ ਉਪਨਿਸ਼ਦ* ਵਿਚ ਇਸ ਪਦ ਦੀ ਇਸੇ ਹੀ ਅਰਥ ਵਿਚ ਖੁੱਲ੍ਹੀ ਵਰਤੋਂ ਮਿਲਦੀ ਹੈ।

ਦੂਜੀ ਗੱਲ ਇਹ ਵੀ ਹੈ ਕਿ ਜਿਉਂ ਜਿਉਂ ਮਨੁੱਖੀ ਸਭਿਅਤਾ ਦਾ ਵਿਕਾਸ ਹੁੰਦਾ ਹੈ ਅਤੇ ਸਮਾਜਿਕ ਤੇ ਧਾਰਮਿਕ ਖੇਤਰ ਵਿਚ ਕੋਈ ਵਿਚਾਰਧਾਰਕ ਪਰਿਵਰਤਨ ਆਉਂਦਾ ਹੈ, ਤਿਉਂ ਤਿਉਂ ਸ਼ਬਦਾਂ ਦੇ ਅਰਥ ਤੇ ਮੁਹਾਵਰੇ ਵੀ ਬਦਲਦੇ ਰਹਿੰਦੇ ਹਨ, ਕਿਉਂਕਿ ਸਾਹਿਤਕ ਸ਼ਬਦਾਵਲੀ ਨੂੰ ਅਰਥ ਮਾਨਵੀ ਸਮਾਜ ਹੀ ਦਿੰਦਾ ਹੈ। ਜਿਵੇਂ, ਲਫ਼ਜ਼ 'ਦੇਵਤਾ' ਆਮ ਤੌਰ 'ਤੇ ਦੈਵੀ ਪ੍ਰਾਣੀ ਜਾਂ ਹਿੰਦੂ ਮਤ ਦੇ ਸਮੂਹ ਦੇਵਤਾ ਵਰਗ ਲਈ ਵਰਤਿਆ ਜਾਂਦਾ ਹੈ, ਪਰ *ਹਿੰਦੂ ਮਿਥਿਹਾਸ ਕੋਸ਼* ਮੁਤਾਬਿਕ ਸਾਹਿਤਕ ਇਤਿਹਾਸ ਵਿਚ ਅਜਿਹਾ ਦੌਰ ਵੀ ਮਿਲਦਾ ਹੈ, ਜਦੋਂ ਇਹ ਵਧੇਰੇ ਕਰਕੇ ਅਧਮ-ਦੇਵਤਿਆਂ (ਨੀਚ ਸ਼੍ਰੇਣੀ) ਲਈ ਪ੍ਰਯੁਕਤ ਕੀਤਾ ਜਾਂਦਾ ਸੀ। 'ਅਵਤਾਰ' ਲਫ਼ਜ਼ ਦੇ ਮੂਲਿਕ ਅਰਥ ਹਨ 'ਜਨਮ', ਪਰ ਪੁਰਾਣਿਕ ਯੁੱਗ ਵਿਚ ਪਹੁੰਚ ਕੇ ਇਹ ਲਫ਼ਜ਼ ਕੇਵਲ ਵਿਸ਼ਨੂੰ ਆਦਿਕ ਕਿਸੇ ਦੇਵਤੇ (ਭਗਵਾਨ) ਵਲੋਂ ਦੇਹ ਰੂਪ ਵਿਚ ਪ੍ਰਗਟ ਹੋਣ ਦੇ ਅਰਥਾਂ ਵਿਚ ਹੀ ਸਥਾਪਿਤ ਹੋ ਗਿਆ। *ਰਿਗ* ਵੇਦ ਵਿਚ 'ਭਗ' ਇਕ ਰਿਸ਼ੀ ਦਾ ਨਾਮ ਹੈ, ਪਰ ਪਿੱਛੋਂ ਜਾ ਕੇ ਇਹ ਲਫ਼ਜ਼ ਵੀ 'ਯੋਨਿ' ਦਾ ਸਮਾਨਾਰਥਕ ਨਾਂਵ ਬਣ ਗਿਆ।

ਪ੍ਰਕਰਣ ਅਨੁਸਾਰ ਵੀ ਸ਼ਬਦਾਂ ਦੇ ਅਰਥ ਬਦਲ ਜਾਂਦੇ ਹਨ। ਸੋ ਇਸ ਵਾਸਤੇ ਸਾਹਿਤ ਦਾ ਇਹ ਕੋਈ ਪੱਕਾ ਨਿਯਮ ਨਹੀਂ ਹੈ ਕਿ ਜੇਕਰ 'ਅਯੋਨਿ' ਲਫ਼ਜ਼ ਪਹਿਲਾਂ ਕਿਸੇ ਸਮਾਜਿਕ ਪ੍ਰਥਾ ਲਈ ਵਰਤਿਆ ਜਾਂਦਾ ਸੀ, ਤੇ ਇਸ ਲਈ ਹੁਣ ਇਹਨੂੰ ਇਸ

ਦੇ ਅਜੋਕੇ ਪ੍ਰਚਲਿਤ ਅਰਥਾਂ ਵਿਚ ਨਹੀਂ ਵਰਤਿਆ ਜਾ ਸਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਵੀ 'ਯੋਨਿ' ਪਦ ਦੇ ਉਪਰੋਕਤ ਪ੍ਰਚਲਿਤ ਅਰਥਾਂ ਦੀ ਹੀ ਪੁਸ਼ਟੀ ਹੁੰਦੀ ਹੈ, ਕਿਉਂਕਿ 'ਜੂਨੀ', 'ਜੂਨਿ', 'ਜੋਨਿ', 'ਜੋਨੀ' ਅਤੇ 'ਜੋਨੀਐ' ਆਦਿਕ ਲਫ਼ਜ਼; ਭਗ, ਗਰਭ, ਜਨਮ, ਸਰੀਰ ਅਤੇ ਜਨਮ ਮਰਨ ਦੇ ਗੇੜ ਦੇ ਅਰਥਾਂ ਵਿਚ ਵਰਤੇ ਮਿਲਦੇ ਹਨ। ਜਿਵੇਂ ਕਿ ਗੁਰਵਾਕ ਹਨ:

**ਜੂਨੀ** (ਭਗ):

**ਭਾਗਹੀਨ ਸਤਿਗੁਰੁ ਨਹੀ ਪਾਇਆ,**
**ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥** *(ਮਾਝ ਮ: ੪, ਪੰਨਾ 95)*

**ਜੂਨੀ** (ਵੱਖ-ਵੱਖ ਜੀਵਾਂ ਦੇ ਰੂਪ ਵਿਚ ਜਨਮ):

**ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ,**
**ਮਾਣਸ ਜਨਮੁ ਸੰਜੋਗਿ ਪਾਇਆ ॥** *(ਧਨਾਸਰੀ ਮ: ੫, ਪੰਨਾ 686)*

**ਜੂਨਿ** (ਜਨਮ, ਸਰੀਰ):

**ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ ॥**
*(ਸਲੋਕ ਮ: ੩, ਪੰਨਾ 1418)*

**ਜੋਨਿ** (ਗਰਭ):

**ਜੋਨਿ ਛਾਡਿ ਜਉ ਜਗ ਮਹਿ ਆਇਓ ॥** *(ਗਉੜੀ ਕਬੀਰ ਜੀ, ਪੰਨਾ 337)*

**ਜੋਨਿ** (ਜੂਨਾਂ ਦੇ ਜੀਵ):

**ਅਵਰ ਜੋਨਿ ਤੇਰੀ ਪਨਿਹਾਰੀ ॥** *(ਆਸਾ ਮ: ੫, ਪੰਨਾ 374)*

**ਲਖ ਚਉਰਾਸੀਹ ਜੋਨਿ** (ਜੂਨੀਆਂ, ਜਨਮਾਂ ਦਾ ਗੇੜ) **ਭ੍ਰਮਾਇਆ ॥**
*(ਗਉੜੀ ਮ: ੫, ਪੰਨਾ 176)*

**ਜੋਨੀ** (ਜੂਨਾਂ ਦੇ):

**ਆਵਤ ਜਾਤ ਜੋਨੀ ਦੁਖ ਖੀਨਾ ॥** *(ਗਉੜੀ ਮ: ੫, ਪੰਨਾ 190)*

**ਜੋਨੀ** (ਜੋਨੀ ਵਾਲਾ, ਸਰੀਰ ਵਾਲਾ):

**ਆਸਾ ਮਾਹਿ ਨਿਰਾਲਮੁ ਜੋਨੀ, ਅਕੁਲ ਨਿਰੰਜਨੁ ਗਾਇਆ ॥**
*(ਮਾਰੂ ਮ: ੧, ਪੰਨਾ 1040)*

**ਜੋਨੀਐ** (ਜੂਨਾਂ/ਜਨਮ ਮਰਨ ਦਾ ਗੇੜ):

**ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ ਜੋਨੀਐ ॥**
*(ਸੂਹੀ ਮ: ੫, ਪੰਨਾ 783)*

ਇਸ ਲਈ ਸਪੱਸ਼ਟ ਹੈ ਕਿ ਗੁਰੂ ਨਾਨਕ ਸਾਹਿਬ ਜੀ ਵਲੋਂ ਰੱਬੀ ਸਰੂਪ ਦਾ ਚਿਤਰਨ ਕਰਨ ਦੇ ਉਪਕਾਰੀ ਯਤਨਾਂ ਵਿਚ 'ਅਜੂਨੀ' ਲਫ਼ਜ਼ ਦਾ ਅਰਥ ਇਹੀ ਬਣਦਾ ਹੈ ਕਿ ਉਸ ਦੀ ਅਕਾਲੀ-ਹਸਤੀ, ਜੀਵਾਂ ਦੇ ਮਾਂ ਦੀ ਕੁੱਖੋਂ ਜਨਮ ਲੈਣ ਵਾਂਗ ਕਿਸੇ ਕਿਸਮ ਦੀ ਵੀ ਪੈਦਾਇਸ਼ੀ ਕਿਰਿਆ ਦੁਆਰਾ ਪੈਦਾ ਨਹੀਂ ਹੁੰਦੀ। ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦਾ ਉਚਾਰਨ ਕੀਤਾ ਹੇਠ ਲਿਖਿਆ ਗੁਰਵਾਕ

'ਅਜੂਨੀ' ਪਦ ਦੇ ਅਰਥਾਂ ਪ੍ਰਤਿ ਕੋਈ ਭੁਲੇਖਾ ਨਹੀਂ ਰਹਿਣ ਦਿੰਦਾ, ਜਿਸ ਦਾ ਅਰਥ ਹੈ ਕਿ ਹੇ ਪ੍ਰਭੂ! ਤੂੰ ਪਾਰਬ੍ਰਹਮ ਹੈਂ, ਸਭ ਤੋਂ ਵੱਡਾ ਮਾਲਕ ਹੈਂ, ਕਿਉਂਕਿ, ਤੂੰ ਜੋਨੀ ਵਿਚ ਨਹੀਂ ਆਉਂਦਾ, ਭਾਵ, ਤੂੰ ਹੋਰ ਜੀਵਾਂ ਵਾਂਗ ਨਹੀਂ ਜਨਮਦਾ, ਸਗੋਂ, ਤੂੰ ਆਪਣੇ ਹੁਕਮ ਨਾਲ ਜਗਤ ਦੀ ਸਿਰਜਨਾ ਕਰਦਾ ਹੈਂ ਅਤੇ ਜਗਤ ਸਾਜ ਕੇ ਅਰਥਾਤ ਪੈਦਾ ਕਰ ਕੇ ਉਸ ਵਿਚ ਵਿਆਪਕ ਵਰਤ ਰਿਹਾ ਹੈਂ:

**ਤੂ ਪਾਰਬ੍ਰਹਮੁ ਪਰਮੇਸਰੁ, ਜੋਨਿ ਨ ਆਵਹੀ॥**
**ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ॥**

*(ਵਾਰ ਮਾਰੂ ਡਖਣੇ ਮ: ੫, ਪੰਨਾ 1095)*

*ਗੁਰਸ਼ਬਦ ਰਤਨਾਕਰ ਮਹਾਨ ਕੋਸ਼* ਅਤੇ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਅਨੁਸਾਰ 'ਸੈਭੰ' ਲਫ਼ਜ਼ ਵੀ ਸੰਸਕ੍ਰਿਤ ਦੇ ਨਾਂਵ 'ਸ੍ਵਯੰਭੂ' ਅਥਵਾ 'ਸ੍ਵਯੰਭਵ' ਦਾ ਪ੍ਰਕ੍ਰਿਤਕ ਰੂਪ ਹੈ, ਜਿਸ ਦਾ ਅਰਥ ਹੈ: (ਸ੍ਵਯੰ+ਭੂ), ਆਪਣੇ ਆਪ ਤੋਂ ਹੋਣ ਵਾਲਾ (Self-existent), ਜੋ ਕਿਸੇ ਤੋਂ ਨਹੀਂ ਬਣਿਆ, ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ। ਇਥੇ ਲਫ਼ਜ਼ 'ਪ੍ਰਕਾਸ਼' ਉਪਜਣ ਅਤੇ ਮੂਰਤੀਮਾਨ ਹੋਣ ਦੇ ਅਰਥਾਂ ਵਿਚ ਵਰਤਿਆ ਗਿਆ ਹੈ, ਚਾਨਣ ਦੇ ਅਰਥਾਂ ਵਿਚ ਨਹੀਂ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਰਚਿਤ *ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼* (ਐਡੀਸ਼ਨ 6ਵੀਂ) ਵਿਚ ਵੀ ਲਗਭਗ ਉਪਰੋਕਤ ਅਰਥਾਂ ਦੀ ਹੀ ਪ੍ਰੋੜ੍ਹਤਾ ਮਿਲਦੀ ਹੈ। ਭਾਵੇਂ ਕਿ ਕੋਸ਼ ਵਿਚਲੇ ਸੈਭੰ ਪਦ ਦੇ ਦੂਜੇ ਅਰਥ ਦਾ ਆਧਾਰ ਉਨ੍ਹਾਂ ਦੀ 'ਸੰਥਿਆ ਪੋਥੀ' ਵਿਚਲੀ ਵਿਆਖਿਆ ਹੈ, ਜਿਸ ਵਿਚ 'ਭੰ' ਲਫ਼ਜ਼ ਦਾ ਮੂਲ ਸੰਸਕ੍ਰਿਤ ਦੇ ਲਫ਼ਜ਼ 'ਭਾ' (ਜਿਸ ਦਾ ਅਰਥ ਹੈ ਪ੍ਰਕਾਸ਼) ਮੰਨ ਕੇ ਸੈਭੰ ਪਦ ਦੇ ਅਰਥ ਕੀਤੇ ਗਏ ਹਨ, ਉਹ ਰੱਬੀ ਹਸਤੀ ਜੋ "ਆਪਣੇ ਆਪ ਤੋਂ ਹੀ ਪ੍ਰਕਾਸ਼ ਸਰੂਪ ਹੈ ਅਰਥਾਤ ਜੋਤੀ ਸਰੂਪ ਹੈ।"

ਪਰ, ਫਿਰ ਵੀ ਕੋਸ਼ ਵਿਚ ਤੀਜੇ ਨੰਬਰ 'ਤੇ ਜੋ ਵਿਆਖਿਆ ਕੀਤੀ ਗਈ ਹੈ, ਉਹ ਭਾਈ ਕਾਨ੍ਹ ਸਿੰਘ ਨਾਭਾ ਤੇ ਪ੍ਰਿੰਸੀਪਲ ਸਾਹਿਬ ਸਿੰਘ ਜੀ ਹੁਰਾਂ ਦੀ ਅਰਥ-ਪੱਧਤੀ ਨਾਲ ਹੀ ਜਾ ਮਿਲਦੀ ਹੈ। ਭਾਵੇਂ ਕਿ ਉਥੇ ਵੀ, *ਮਹਾਨ ਕੋਸ਼* ਤੇ ਦਰਪਣ ਤੋਂ ਹਟ ਕੇ 'ਅਜੋਨੀ' ਤੇ 'ਸੈਭੰ' ਪਦਾਂ ਨੂੰ ਇਕੱਠਿਆਂ ਅਰਥਾਇਆ ਗਿਆ ਹੈ। ਜਿਵੇਂ ਕਿ ਕੋਸ਼ ਦੀ ਲਿਖਤ ਹੈ:

ਸੈਭੰ [ਸੰ:/ਸੰਸਕ੍ਰਿਤ, ਸ੍ਵਯਮ੍ = ਆਪਣੇ ਆਪ + ਭੂ = ਹੋਣਾ]

1. ਸੁਯੰਭਵ। ਆਤਮਾ ਦਾ ਵਿਸ਼ੇਖਣ ਹੈ, ਜੋ ਆਪਣੇ ਆਪ ਤੋਂ ਆਪ ਹੋਵੇ।
2. [ਸ੍ਵਯਮ/ਭੰ = ਪ੍ਰਕਾਸ਼]
3. ਮਾਰੂ ਸੋਲਹੇ ਵਿਚ 'ਅਜੂਨੀ ਸੰਭਉ' ਪਾਠ ਹੈ, ਭੱਟਾਂ ਦੇ ਸਵਈਆਂ ਵਿਚ 'ਅਜੋਨੀ ਸੰਭਵਿਅਉ' ਪਾਠ ਹੈ ਅਤੇ ਏਥੇ (ਆਦਿ ਮੰਗਲਾਚਰਨ ਵਿਚ) ਪਾਠ ਹੈ 'ਸੈਭੰ'। ਸੋ ਜੇ ਤਿੰਨਾਂ ਦਾ ਇਕ ਮੂਲ ਸਮਝ ਲਈਏ ਤੇ ਇਸ ਦੀ ਵਿਤਪਤੀ ਲਈ ਅਸੀਂ 'ਅਯੋਨੀ ਸੰਭਵ' ਸੰਸਕ੍ਰਿਤ ਰੂਪ ਖ਼ਯਾਲ ਕਰੀਏ ਤਾਂ 'ਅਯੋਨੀ ਸੰਭਵ' ਦਾ ਅਰਥ ਹੈ, ਜੋ ਕਿਸੇ ਕਾਰਨ ਤੋਂ ਨਾ ਬਣਿਆ ਹੋਵੇ। 'ਯੋਨੀ ਸੰਭਵ' ਦਾ ਅਰਥ ਹੈ ਕਿਸੇ ਕਾਰਨ ਤੋਂ ਬਣਿਆ, ਜੈਸੇ ਘੜਾ ਮਿੱਟੀ ਤੋਂ ਤੇ 'ਅਯੋਨੀ ਸੰਭਵ' ਜੋ ਕਿਸੇ ਕਾਰਨ ਤੋਂ ਨਾ ਬਣਿਆ ਹੋਵੇ। *(ਪੰਨਾ 109)*

ਸੰਪ੍ਰਦਾਈ ਵਿਦਵਾਨਾਂ ਨੇ 'ਸੈਭੰ' ਲਫ਼ਜ਼ ਦੇ ਮੁੱਢਲੇ ਅਰਥ ਤਾਂ ਭਾਵੇਂ 'ਸੁਤੇ ਪ੍ਰਕਾਸ਼' ਹੀ ਕੀਤੇ ਹਨ, ਪਰ ਨਾਲ ਹੀ ਇਸ ਪਦ ਨੂੰ ਇਉਂ ਵੀ ਅਰਥਾਇਆ ਹੈ : ਸੈ = ਸੈਂਕੜਿਆਂ ਨੂੰ, ਭੰ = ਪ੍ਰਕਾਸ਼ਨ ਵਾਲਾ ਜਾਂ ਭੰਗ ਕਰਨ ਵਾਲਾ ਅਰਥਾਤ ਨਾਸ ਕਰਨ ਵਾਲਾ। ਸੈ = ਸੰਸਿਆਂ ਨੂੰ ਨਾਸ ਕਰਨ ਵਾਲਾ।[4] ਇਸੇ ਤਰ੍ਹਾਂ ਅਕਾਦਮਿਕਤਾ ਦੀ ਦੁਨੀਆ ਵਿਚ ਜੀਉਣ ਵਾਲੇ ਇਕ ਗੁਰਮਤਿ ਹਿਤੈਸ਼ੀ ਨੇ ਬੇਨਤੀ ਰੂਪ ਵਿਚ ਲਿਖਿਆ ਹੈ ਕਿ "ਸੈਭੰ ਦੇ ਅਰਥ ਜੇਕਰ ਅਸੀਂ ਮੰਨ ਲਈਏ ਕਿ 'ਸਵੈ' ਭਾਵ ਆਪਣੇ ਆਪ ਨੂੰ ਤੇ 'ਭੰ' ਭਾਵ (ਭੰਗ) ਨਿੱਕਾ ਨਿੱਕਾ ਤੋੜ ਕੇ। ਸੋ ਇਸ ਅਨੁਸਾਰ ਅਰਥ ਬਣਦੇ ਹਨ ਕਿ ਰੱਬ ਜੀ ਨੇ ਆਪਣੇ ਆਪ ਨੂੰ ਜ਼ੱਰੇ-ਜ਼ੱਰੇ 'ਚ ਸਾਰੇ ਬ੍ਰਹਿਮੰਡ 'ਚ ਸਭ ਜਗ੍ਹਾ ਬਿਰਾਜਮਾਨ ਕਰ ਦਿੱਤਾ ਹੈ।"[5] ਪਰੰਤੂ, ਜੇਕਰ ਗੁਰਬਾਣੀ ਦੀ ਰੌਸ਼ਨੀ ਵਿਚ ਇਨ੍ਹਾਂ ਅਰਥਾਂ ਨੂੰ ਗੰਭੀਰਤਾ ਸਹਿਤ ਸਹਜ ਸੇਤੀ ਵਿਚਾਰਿਆ ਜਾਵੇ ਤਾਂ ਸੁਖਾਲੇ ਹੀ ਸਿੱਧ ਹੋ ਜਾਂਦਾ ਹੈ ਕਿ ਅਜਿਹੇ ਅਰਥ ਗੁਰਮਤਿ ਵਿਚਾਰਧਾਰਾ ਦੇ ਅਨੁਕੂਲ ਨਹੀਂ ਹਨ।

ਕਾਰਨ ਇਹ ਹੈ ਕਿ ਜੇ ਐਸਾ ਆਖਿਆ ਜਾਵੇ ਕਿ ਰੱਬ ਸੈਂਕੜਿਆਂ ਜਾਂ ਅਸੰਖਾਂ (ਬੇਅੰਤ) ਲੋਕਾਂ ਨੂੰ ਪਾਲਣ ਵਾਲਾ, ਮਾਰਨ ਵਾਲਾ, ਪ੍ਰਕਾਸ਼ਨ ਵਾਲਾ ਹੈ ਜਾਂ ਸੈਂਕੜੇ ਵਹਿਮਾਂ ਭਰਮਾਂ, ਸੰਸਿਆਂ ਤੇ ਦੁੱਖਾਂ ਕਲੇਸ਼ਾਂ ਦਾ ਨਾਸ ਕਰਨ ਵਾਲਾ ਹੈ, ਤਾਂ ਇਸ ਦਾ ਗਹਿਰਾ ਅਰਥ-ਭਾਵ ਇਹੀ ਨਿਕਲਦਾ ਹੈ ਕਿ ਕੁਝ ਅਜਿਹੇ ਜੀਅ ਜੰਤ ਵੀ ਹਨ, ਜੋ ਉਸ ਦੀ ਪ੍ਰਤਿਪਾਲਕ ਤੇ ਸੰਘਾਰਕ ਸੱਤਾ ਦੇ ਦਾਇਰੇ ਵਿਚ ਨਹੀਂ ਆਉਂਦੇ। ਇਸ ਪ੍ਰਕਾਰ ਅਸੀਂ ਅਕਾਲਪੁਰਖ ਦੀ ਮਹਿਮਾ ਨਹੀਂ ਕਰ ਰਹੇ ਹੁੰਦੇ, ਸਗੋਂ ਇਹ ਤਾਂ ਕਿਸੇ ਚਕ੍ਰਵਰਤੀ ਬਾਦਸ਼ਾਹ ਨੂੰ ਚੌਧਰੀ ਜੀ ਕਹਿਣ ਵਾਲੀ ਭੁੱਲ ਕਰਦਿਆਂ ਉਸ ਦੀ ਸਰਬੱਗਤਾ (ਸਾਰਿਆਂ ਨੂੰ ਉਪਜਾਣ, ਜਾਨਣ, ਪਾਲਣ, ਸੰਭਾਲਣ, ਸੰਵਾਰਨ, ਜੀਵਾਲਣ ਤੇ ਮਾਰਨ ਦੀ ਸੱਤਾ) ਨੂੰ ਨਾ ਘਟਾ ਕੇ ਪੇਸ਼ ਕਰ ਰਹੇ ਹੁੰਦੇ ਹਾਂ।

'੧ੳ ਤੋਂ ਗੁਰਪ੍ਰਸਾਦਿ' ਤਕ ਆਦਿ ਮੰਗਲਾਚਰਨ ਵਿਚ ਵਰਤੇ ਰੱਬੀ ਨਾਂਵ ਤੇ ਵਿਸ਼ੇਸ਼ਣ ਤਾਂ ਕਰਤੇ ਦੀ ਮੂਲਿਕ ਨਿਰੰਕਾਰੀ ਹਸਤੀ ਤੇ ਸੱਤਾ ਦੀ ਗੱਲ ਹੈ, ਜਿਸ 'ਤੇ ਆਧਾਰਿਤ ਗੁਰਮਤਿ ਦੇ ਮੁੱਢਲੇ ਸਿਧਾਂਤਾਂ ਦੀ ਉਸਾਰੀ ਹੋਈ ਹੈ। ਗੁਰੂ ਸਾਹਿਬ ਜੀ ਤਾਂ ਕਰਤੇ ਦੀ ਕਿਰਤ ਰੂਪ ਕੁਦਰਤ ਵਿਚ ਜੋ ਰੰਗ ਰੰਗ ਦੀ ਜਿਨਸੀ ਭਿੰਨਤਾ ਹੈ, ਜੋ ਨਾਵਾਂ, ਥਾਵਾਂ ਤੇ ਦੀਪਾਂ ਲੋਆਂ ਦੀ ਵਿਸਮਾਦ-ਜਨਕ ਅਨੇਕਤਾ ਹੈ। ਉਸ ਨੂੰ ਪ੍ਰਗਟ ਕਰ ਕੇ ਸਾਡੇ ਵਰਗੇ ਤਰਕੀ ਤੇ ਗਿਣਤੀਆਂ ਵਿਚ ਵਰਤਣ ਵਾਲੇ ਲੋਕਾਂ ਨੂੰ ਵਿਸਮਾਦ ਦੀ ਅਲੌਕਿਕ ਤੇ ਅਨੰਦਮਈ ਅਵਸਥਾ ਦੇ ਹੁਲਾਰੇ ਦੇਣ ਦੇ ਉਪਕਾਰੀ ਖ਼ਿਆਲ ਨਾਲ ਵੀ, ਜੇਕਰ ਸ਼ਬਦਾਵਲੀ ਦੀ ਮਜਬੂਰੀ ਵੱਸ 'ਅਸੰਖ' ਲਫ਼ਜ਼ ਦੀ ਵਰਤੋਂ ਕਰ ਲੈਂਦੇ ਹਨ, ਜਿਵੇਂ "ਅਸੰਖ ਨਾਵ ਅਸੰਖ ਥਾਵ ॥ ਅਗੰਮ ਅਗੰਮ ਅਸੰਖ ਲੋਅ ॥" ਤਾਂ ਉਹ ਇਤਨੀ ਸਚੇਤਤਾ ਵਰਤਦੇ ਹਨ ਕਿ ਉਥੇ ਨਾਲ ਹੀ ਅਗਲੀ ਪੰਕਤੀ ਵਿਚ

4. *ਗੁਰਬਾਣੀ ਪਾਠ ਦਰਪਣ*, ਪੰਨਾ 216.
5. *ਰੱਬੀ ਗੁਣ*, ਪੰਨਾ 60.

ਇਹ ਵੀ ਕਹਿ ਦਿੰਦੇ ਹਨ ਕਿ "ਅਸੰਖ ਕਹਹਿ, ਸਿਰਿ ਭਾਰੁ ਹੋਇ॥"[6], ਭਾਵ, ਜੋ ਮਨੁੱਖ ਕੁਦਰਤ ਦਾ ਲੇਖਾ ਕਰਨ ਵਾਸਤੇ ਸ਼ਬਦ 'ਅਸੰਖ' ਵੀ ਆਖਦੇ ਹਨ, ਉਹਨਾਂ ਦੇ ਸਿਰ ਉੱਤੇ ਵੀ ਭਾਰ ਹੁੰਦਾ ਹੈ, ਭਾਵ, ਉਹ ਭੀ ਭੁੱਲ ਕਰ ਰਹੇ ਹੁੰਦੇ ਹਨ, ਕਿਉਂਕਿ ਕੁਦਰਤੀ ਬੇਅੰਤਤਾ ਦਰਸਾਉਣ ਲਈ 'ਅਸੰਖ' ਸ਼ਬਦ ਵੀ ਕਾਫ਼ੀ ਨਹੀਂ ਹੈ।

ਇਹੀ ਕਾਰਨ ਹੈ ਕਿ ਗੁਰੂ ਸਾਹਿਬਾਨ ਤੇ ਭਗਤ ਜਨ ਪ੍ਰਭੂ ਜੀ ਦੀ ਪ੍ਰਤਿਪਾਲਕ ਤੇ ਸੰਘਾਰਕ ਸ਼ਕਤੀ ਦਾ ਬਿਆਨ ਕਰਨ ਵੇਲੇ ਵਧੇਰੇ ਕਰਕੇ ਤਾਂ ਕਿਸੇ ਕਿਸਮ ਦੇ ਨਿਸਚਿਤ ਸੰਖਿਅਕ ਵਿਸ਼ੇਸ਼ਣ (Definite Numeral Adjective) ਜਾਂ ਅਨਿਸਚਿਤ ਸੰਖਿਅਕ ਵਿਸ਼ੇਸ਼ਣ (Indefinite Numeral Adjective), ਵਰਤੋਂ ਹੀ ਨਹੀਂ ਕਰਦੇ—ਜਿਵੇਂ, ਸੌ, ਸੈਂਕੜੇ, ਅਸੰਖ ਜਾਂ ਅਸੰਖਾਂ ਆਦਿਕ ਪਦ। ਪਰੰਤੂ ਜੇਕਰ ਕਿਧਰੇ ਕਾਵਿਕ ਲੈਅ ਜਾਂ ਤੋਲ ਨੂੰ ਧਿਆਨ ਵਿਚ ਰੱਖਦਿਆਂ ਕਿਸੇ ਪੰਕਤੀ ਵਿਚ ਕੋਈ ਅਨਿਸਚਿਤ ਵਿਸ਼ੇਸ਼ਣ ਵਰਤਿਆ ਵੀ ਹੈ ਤਾਂ ਉਹ ਲਫ਼ਜ਼ ਹਨ 'ਸਭ' ਜਾਂ 'ਸਭਨਾਂ' ਅਤੇ 'ਸਰਬ', 'ਸਗਲ' ਜਾਂ 'ਸਗਲਿਆਂ'। ਜਿਵੇਂ ਗੁਰਵਾਕ ਹਨ:

**ਹਰਿ ਸਿਮਰਤ ਤ੍ਰਾਸ** (ਡਰ) **ਸਭ ਨਾਸੈ॥** *(ਗਉੜੀ ਮ: ੫, ਪੰਨਾ 189)*

**ਸਭਨਾ ਮਾਰਿ ਜੀਵਾਲਦਾ ਭਾਈ ਸੋ ਸੇਵਹੁ ਦਿਨੁ ਰਾਤਿ॥**
*(ਸੋਰਠਿ ਮ: ੩, ਪੰਨਾ 639)*

**ਸਗਲ ਦੂਖ ਕਾ ਹੋਵਤ ਨਾਸੁ॥**
**ਨਾਨਕ ਨਾਮੁ ਜਪਹੁ ਗੁਨਤਾਸੁ॥੫॥** *(ਗਉੜੀ ਸੁਖਮਨੀ ਮ: ੫, ਪੰਨਾ 290)*

**ਸਰਬ ਪ੍ਰਤਿਪਾਲਹਿ ਸਗਲ ਸਮਾਲਹਿ ਸਗਲਿਆ ਤੇਰੀ ਛਾਉ॥**
*(ਕੇਦਾਰਾ ਮ: ੫, ਪੰਨਾ 1120)*

ਇਸੇ ਤਰ੍ਹਾਂ ਜੇ 'ਸੈਭੰ' ਲਫ਼ਜ਼ ਦੇ ਅਰਥ ਕਰੀਏ ਕਿ ਰੱਬ ਜੀ ਆਪਣੇ ਆਪ ਨੂੰ ਨਿੱਕੇ ਨਿੱਕੇ ਟੁਕੜਿਆਂ ਵਿਚ ਭੰਗ ਕਰ ਕੇ ਜਾਂ ਤੋੜ ਕੇ ਜ਼ੱਰੇ ਜ਼ੱਰੇ ਵਿਚ ਵਿਆਪਕ ਕਰਨ ਵਾਲਾ ਹੈ ਤਾਂ ਅਜਿਹਾ ਕਹਿਣਾ ਉਹਦੀ ਸਰਬਗਤਾ ਨੂੰ ਘਟਾਉਣ ਵਾਲੀ ਉਪਰੋਕਤ ਭੁੱਲ ਤੋਂ ਵੀ ਵੱਡੀ ਭੁੱਲ ਹੈ। ਇਹ ਤਾਂ ਗੁਰੂ ਨਾਨਕ ਸਾਹਿਬ ਜੀ ਦੇ ਇਕ ਓਅੰਕਾਰੀ ਮੁੱਢਲੇ ਸਿਧਾਂਤ ਤੋਂ ਹੀ ਮੁਨਕਰ ਹੋਣ ਵਾਲੀ ਗੱਲ ਹੈ, ਕਿਉਂਕਿ ਸਤਿਗੁਰੂ ਜੀ ਨੇ '੧ਓ' ਦੇ ਅਦੁੱਤੀ ਸੰਕੇਤ ਦੁਆਰਾ ਮੂਲ ਰੂਪ ਵਿਚ ਇਹੀ ਸਮਝਾਇਆ ਹੈ ਕਿ ਉਹ ਟੁਕੜਿਆਂ ਵਿਚ ਵੰਡਿਆ ਹੋਇਆ ਨਹੀਂ, ਸਗੋਂ ਉਸ ਦੀ ਇਕ-ਓਅੰਕਾਰੀ ਵਿਆਪਕ ਹਸਤੀ, ਸੱਤਾ ਤੇ ਪ੍ਰਤਾਪ ਅਖੰਡ ਹੈ, ਅਭੰਗ ਹੈ ਅਤੇ ਇਸ ਰੱਬੀ ਏਕਤਾ, ਅਖੰਡਤਾ ਤੇ ਅਭੰਗਤਾ ਕਾਰਨ ਸਾਰੀ ਕਾਇਨਾਤ ਵੀ ਇਕ ਹੈ। ਸਾਰਾ ਵਿਸ਼ਵ ਇਕ ਹੈ। ਅਸੀਂ ਸਾਰੇ ਇਕ ਹਾਂ। ਕਿਧਰੇ ਵੀ ਕਿਸੇ ਤਰ੍ਹਾਂ ਰੰਗ, ਰੂਪ, ਨਸਲ ਤੇ ਦੇਸ ਪ੍ਰਦੇਸ ਦੀ ਕੋਈ ਦਵੈਤ ਨਹੀਂ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਬਹੁਤ ਸਾਰੇ ਐਸੇ ਬਚਨ ਹਨ, ਜਿਨ੍ਹਾਂ ਵਿਚ ਰੱਬੀ ਹਸਤੀ ਨੂੰ ਅਖੰਡ (ਜਿਸ ਦੇ ਟੁਕੜੇ ਨਾ ਹੋ ਸਕਣ undivided), ਅਭੰਗ (ਜੋ

---

6. ਜਪੁ ਜੀ, ਪੰਨਾ 4.

ਭੰਗ ਨਾ ਹੋ ਸਕੇ, ਤੋੜਿਆ ਨਾ ਜਾ ਸਕੇ Indivisible), ਅਛੇਦ (ਜੋ ਛੇਦਿਆ ਨਾ ਜਾ ਸਕੇ, ਜਿਸ ਵਿਚ ਸੁਰਾਖ਼ ਨਾ ਹੋ ਸਕੇ Impregnable) ਤੇ ਅਭੇਦ (ਜਿਸ ਦਾ ਭੇਦ ਨਾ ਪਾਇਆ ਜਾ ਸਕੇ, ਜੋ ਵਿੰਨ੍ਹਿਆ ਨਾ ਜਾ ਸਕੇ ਜਾਂ ਜਿਸ ਦੇ ਵਰਤਾਰੇ ਵਿਚ ਕੋਈ ਭਿੰਨ-ਭੇਦ ਤੇ ਵਿਤਕਰਾ ਨਾ ਹੋਵੇ Indiscriminate) ਆਖਿਆ ਗਿਆ ਹੈ। ਜਿਵੇਂ :

**ਨਾਉ ਪੂਜੀਐ, ਨਾਉ ਮੰਨੀਐ, ਅਖੰਡੁ ਸਦਾ ਸਚੁ ਸੋਇ ॥**

*(ਸਿਰੀਰਾਗੁ ਮ: ੧, ਪੰਨਾ 17)*

**ਅਟਲ, ਅਖੰਡ, ਪ੍ਰਾਣ ਸੁਖਦਾਈ, ਇਕ ਨਿਮਖ ਨਹੀ ਤੁਝੁ ਗਾਇਓ ॥**

*(ਮਾਰੂ ਮ: ੫, 1017)*

**ਅਲਹ ਲਹੰਤਾ ਭੇਦ ਛੈ, ਕਛੁ ਕਛੁ ਪਾਇਓ ਭੇਦ ॥**
**ਉਲਟਿ ਭੇਦ ਮਨੁ ਬੇਧਿਓ, ਪਾਇਓ ਅਭੰਗ ਅਛੇਦ ॥੪॥**

*(ਗਉੜੀ ਪੂਰਬੀ ਕਬੀਰ ਜੀ, ਪੰਨਾ 340)*

**ਅਟਲ, ਅਛੇਦ, ਅਭੇਦ, ਸੁਆਮੀ, ਸਰਣਿ ਤਾ ਕੀ ਆਉ ॥**

*(ਗੂਜਰੀ ਮ: ੫, ਪੰਨਾ 501)*

**ਅਛਲ, ਅਛੇਦ, ਅਪਾਰ ਪ੍ਰਭ, ਊਚਾ ਜਾ ਕਾ ਰੂਪੁ ॥**

*(ਧਨਾਸਰੀ ਮ: ੫, ਪੰਨਾ 677)*

**ਅਛਲ, ਅਛੇਦ, ਅਭੇਦ ਪ੍ਰਭ, ਐਸੇ ਭਗਵਾਨ ॥**

*(ਬਿਲਾਵਲੁ ਮ: ੫, ਪੰਨਾ 816)*

ਸੋ ਇਸ ਲਈ ਸਪੱਸ਼ਟ ਹੈ ਕਿ ਆਦਿ ਮੰਗਲਾਚਰਨ ਵਿਚਲੇ 'ਅਜੂਨੀ' ਤੇ 'ਸੈਭੰ' ਪਦ ਆਪਣੇ ਲਿਖਤੀ ਤੇ ਉਚਾਰਣਕ ਸਰੂਪ ਵਿਚ ਭਾਵੇਂ ਵੱਖ-ਵੱਖ ਹਨ, ਪਰ ਅਰਥਾਂ ਦੀ ਸਪੱਸ਼ਟਤਾ ਲਈ ਫਿਰ ਵੀ ਇਕ ਦੂਜੇ ਦੇ ਪੂਰਕ ਹਨ। ਇਸ ਲਈ ਇਨ੍ਹਾਂ ਨੂੰ ਨਿਖੇੜ ਕੇ ਅਰਥਾਉਣਾ ਅਸੰਭਵ ਹੈ, ਕਿਉਂਕਿ ਜੇਕਰ ਆਖਿਆ ਜਾਏ ਕਿ ਅਕਾਲ ਪੁਰਖ ਅਜੂਨੀ ਹੈ, ਅਜਨਮਾ (Unborn) ਹੈ ਤਾਂ ਫਿਰ ਇਥੇ 'ਅਕਾਲ ਮੂਰਤਿ' ਪਦ ਨਾਲ ਦਾ ਓਹੀ ਸੁਆਲ ਖੜਾ ਹੋ ਜਾਂਦਾ ਹੈ ਕਿ ਜੇ ਉਹਦੀ ਮੂਰਤਿ, ਅਜੂਨੀ ਹੋਣ ਕਰਕੇ ਕਾਲ ਤੋਂ ਰਹਿਤ (ਅਕਾਲ) ਹੈ ਤਾਂ ਓਹਦੀ ਐਸੀ ਹੋਂਦ ਪੈਦਾ ਕਿਵੇਂ ਹੋਈ ? ਇਸ ਦਾ ਉੱਤਰ ਹੈ 'ਸੈਭੰ', ਆਪਣੇ ਆਪ ਤੋਂ (Self-existent)।

ਗੁਰੂ ਨਾਨਕ ਸਾਹਿਬ ਜੀ ਦੇ ਹੇਠ ਲਿਖੇ ਨਿਰਣੈਜਨਕ ਤੇ ਨਿਸਚਾ ਬੰਨ੍ਹਾਊ ਗੁਰਵਾਕਾਂ ਵਿੱਚੋਂ ਪ੍ਰਭੂ ਜੀ ਦੇ 'ਸੈਭੰ' ਹੋਣ ਦਾ ਪੱਖ ਬਿਲਕੁਲ ਸਾਫ਼ ਹੋ ਜਾਂਦਾ ਹੈ, ਜਿਸ ਵਿਚ ਉਹ ਸੰਸਾਰ ਦੇ ਸਮੂਹ ਲੋਕਾਂ ਨੂੰ ਸੰਬੋਧਨ ਕਰ ਕੇ ਆਖਦੇ ਹਨ ਕਿ ਭਰਾਵੋ ! ਨਿਸਚਾ ਕਰੋ ਕਿ ਜਗਤ ਨੂੰ ਪੈਦਾ ਕਰਨ ਵਾਲਾ ਪਰਮਾਤਮਾ ਹੀ ਸਦਾ-ਥਿਰ ਰਹਿਣ ਵਾਲਾ ਹੈ। ਉਹ ਸਦਾ-ਥਿਰ ਪ੍ਰਭੂ ਜੀਵਾਂ ਦੀ ਪਾਲਣਾ ਕਰਨ ਵਾਲਾ ਹੈ, ਜਿਸ ਸੱਚੇ ਨੇ ਆਪ ਹੀ ਆਪਣੇ ਆਪ ਨੂੰ (ਜਗਤ ਦੇ ਰੂਪ ਵਿਚ) ਪ੍ਰਗਟ ਕੀਤਾ ਹੋਇਆ ਹੈ, ਉਹ ਅਦ੍ਰਿਸ਼ਟ ਤੇ ਬੇਅੰਤ ਹੈ :

**ਸਚੁ ਸਿਰੰਦਾ ਸਚਾ ਜਾਣੀਐ, ਸਚੜਾ ਪਰਵਦਗਾਰੋ ॥**
**ਜਿਨਿ ਆਪੀਨੈ ਆਪੁ ਸਾਜਿਆ, ਸਚੜਾ ਅਲਖ ਅਪਾਰੋ ॥**

*(ਵਡਹੰਸੁ ਮ: ੧, ਪੰਨਾ 580)*

**ਆਪੀਨ੍ੈ ਆਪੁ ਸਾਜਿਓ ਆਪੀਨ੍ੈ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**

*(ਵਾਰ ਆਸਾ ਮ: ੧, ਪੰਨਾ 463)*

ਸ਼ਾਇਦ ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਵੀ ਸਮੂਹ ਮੰਗਲਾਚਰਨਾਂ ਵਿਚਲੇ 'ਅਜੂਨੀ' ਤੇ 'ਸੈਭੰ' ਪਦਾਂ ਦੇ ਅੱਖਰੀ ਸਰੂਪ ਅਤੇ ਨਿਕਟਤਾ ਨੂੰ ਛੱਡਦਿਆਂ, ਜੇਕਰ ਬਾਕੀ ਗੁਰਬਾਣੀ ਵਿੱਚੋਂ ਇਨ੍ਹਾਂ ਦੇ ਦਰਸ਼ਨ ਕਰੀਏ ਤਾਂ ਵੀ ਇਹ ਸਚਾਈ ਪ੍ਰਤੱਖ ਹੋ ਜਾਂਦੀ ਹੈ ਕਿ ਅਰਥਾਂ ਕਰਕੇ ਇਹ ਦੋਵੇਂ ਇਕ ਦੂਜੇ ਦੇ ਪੂਰਕ ਤੇ ਅਨਿਖੜਵੇਂ ਹਨ, ਕਿਉਂਕਿ 'ਸੈਭੰ' ਪਦ ਦੇ ਜਿਹੜੇ ਤਿੰਨ ਹੋਰ ਸਰੂਪ 'ਸੰਭੌ', 'ਸੰਭਉ' ਤੇ 'ਸੰਭਵਿਅਉ' ਬਾਣੀ ਵਿਚ ਦਰਸ਼ਨ ਦੇ ਰਹੇ ਹਨ, ਇਕ ਤਾਂ ਉਹ ਸੰਸਕ੍ਰਿਤ ਦੇ ਆਪਣੇ ਮੂਲ ਸਰੂਪ 'ਸ੍ਵਯੰਭੂ' ਦੇ ਅਤਿ ਨੇੜੇ ਹਨ ਅਤੇ ਦੂਜੇ, ਉਹ ਹਰ ਥਾਂ 'ਅਜੂਨੀ' ਪਦ ਦੇ ਨਾਲ ਸੰਬੰਧਿਤ ਕਰ ਕੇ ਹੀ ਵਰਤੇ ਗਏ ਹਨ। ਭਾਵੇਂ ਕਿ 'ਸੈਭੰ' ਲਫ਼ਜ਼ ਵਾਂਗ 'ਅਜੂਨੀ' ਲਫ਼ਜ਼ ਦੇ ਵੀ ਭਿੰਨ ਭਿੰਨ ਤਿੰਨ ਸਰੂਪ ਹਨ, ਜਿਹਾ ਕਿ 'ਆਜੂਨੀ, ਅਜੋਨੀ ਤੇ ਅਜੋਨੀਉ'।

ਇਸ ਪੱਖ ਦੀ ਵਿਚਾਰ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਸੰਬੰਧਿਤ ਗੁਰਵਾਕ ਪੇਸ਼ ਹਨ:

**ਦੁਖ ਭੰਜਨ ਨਿਧਾਨ ਅਮੋਲੇ ॥**
**ਨਿਰਭਉ ਨਿਰਵੈਰ ਅਥਾਹ ਅਤੋਲੇ ॥**
**ਅਕਾਲ ਮੂਰਤਿ 'ਅਜੂਨੀ ਸੰਭੌ' ਮਨ ਸਿਮਰਤ ਠੰਢਾ ਥੀਵਾਂ ਜੀਉ ॥**

*(ਮਾਝ ਮ: ੫, ਪੰਨਾ 99)*

**ਜਾਤਿ ਅਜਾਤਿ 'ਅਜੋਨੀ ਸੰਭਉ' ਨਾ ਤਿਸੁ ਭਾਉ ਨ ਭਰਮਾ ॥**

*(ਸੋਰਠਿ ਮ: ੧, ਪੰਨਾ 597)*

**ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ ॥**

*(ਰਾਮਕਲੀ ਮ: ੫, ਪੰਨਾ 916)*

**ਅਮੋਘ ਦਰਸਨ 'ਆਜੂਨੀ ਸੰਭਉ' ॥**
**ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥**
**ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ ॥**

*(ਮਾਰੂ ਮ: ੫, ਪੰਨਾ 1082)*

**ਆਪਿ ਅਤੀਤੁ 'ਅਜੋਨੀ ਸੰਭਉ', ਨਾਨਕ ਗੁਰਮਤਿ ਸੋ ਪਾਇਆ ॥**

*(ਮਾਰੂ ਮ: ੧, ਪੰਨਾ 1042)*

**ਜਪਿ ਮਨ ਨਿਰਭਉ ॥**
**ਸਤਿ ਸਤਿ ਸਦਾ ਸਤਿ ॥**

**ਨਿਰਵੈਰੁ ਅਕਾਲ ਮੂਰਤਿ॥**
**'ਆਜੂਨੀ ਸੰਭਉ'॥**
**ਮੇਰੇ ਮਨ ਅਨਦਿਨੋੁ ਧਿਆਇ ਨਿਰੰਕਾਰੁ ਨਿਰਾਹਾਰੀ॥**

*(ਸਾਰਗ ਮ: ੪, ਪੰਨਾ 1201)*

**ਪਾਰਬ੍ਰਹਮ 'ਆਜੋਨੀ ਸੰਭਉ', ਸਰਬ ਥਾਨ ਘਟ ਬੀਠਾ॥**

*(ਸਾਰਗ ਮ: ੫, ਪੰਨਾ 1212)*

**ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1397)*

**ਅਜੋਨੀਉ ਭਲੵ ਅਮਲੁ ਸਤਿਗੁਰ ਸੰਗਿ ਨਿਵਾਸੁ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1398)*

**ਅਬਿਨਾਸੀ ਅਚਲੁ 'ਅਜੋਨੀ ਸੰਭਉ', ਪੁਰਖੋਤਮੁ ਅਪਾਰ ਪਰੇ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1405)*

**ਆਜੋਨੀ ਸੰਭਵਿਅਉ ਸੁਜਸੁ ਕਲੵ ਕਵੀਅਣਿ ਬਖਾਣਿਅਉ॥**

*(ਸਵਈਏ ਮਹਲੇ ਪੰਜਵੇ ਕੇ, ਪੰਨਾ 1407)*

**ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ॥**

*(ਸਵਈਏ ਮਹਲੇ ਪੰਜਵੇ ਕੇ, ਪੰਨਾ 1407)*

'੧ੴ ਤੋਂ ਗੁਰਪ੍ਰਸਾਦਿ' ਤਕ ਦੇ ਇਸ ਮੁੱਢਲੇ ਮੰਗਲਾਚਰਣ ਵਿਚ ਅਕਾਲ ਪੁਰਖ ਜੀ ਦਾ ਗੁਣਾਤਮਿਕ ਸਰੂਪ ਚਿਤਰਦਿਆਂ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਵਲੋਂ 'ਅਜੂਨੀ' ਤੇ 'ਸੈਭੰ' ਰੱਬੀ ਵਿਸ਼ੇਸ਼ਣ ਰੱਖਣ ਦਾ ਮੁਖ ਮਨੋਰਥ ਤਾਂ ਗੁਰਬਾਣੀ ਦੀ ਰੌਸ਼ਨੀ ਵਿਚ ਮਾਨਵ ਸ਼੍ਰੇਣੀ ਨੂੰ ਬਿਪਰਵਾਦੀ ਜੂਨੀਆਂ ਦੇ ਚੱਕਰਵਿਊ (maze) ਵਿੱਚੋਂ ਕੱਢ ਕੇ ਅਜੂਨੀ ਤੇ ਸੈਭੰ ਅਵਸਥਾ ਬਖ਼ਸ਼ਣੀ ਹੀ ਸਿੱਧ ਹੁੰਦਾ ਹੈ, ਪਰ ਇਹਦੇ ਨਾਲ ਨਾਲ ਸਤਿਗੁਰ ਸੂਰਮੇ ਗੁਰੂ ਨਾਨਕ ਸਾਹਿਬ ਜੀ ਦੇ ਇਸ ਇਕ-ਓਅੰਕਾਰੀ ਧਨੁਖ ਦੇ 'ਅਜੂਨੀ' ਸ਼ਬਦ-ਬਾਣ ਦਾ ਇਕ ਗੁਰਮਤੀ ਨਿਸ਼ਾਨਾ ਹੋਰ ਵੀ ਸੀ, ਜਿਸ ਦੁਆਰਾ ਉਹ ਕੂੜ ਦੀ ਉਸ 'ਪਾਲਿ' (ਦੀਵਾਰ) ਨੂੰ ਵੀ ਢਹਿ-ਢੇਰੀ ਕਰਨਾ ਚਾਹੁੰਦੇ ਸਨ, ਜਿਹਦੇ ਕਾਰਨ ਇਸ਼ਟ ਏਕਤਾ ਦਾ ਅਭਾਵ ਹੋਣ ਕਰਕੇ ਭਾਰਤੀ ਸਮਾਜ ਲੀਰੋ ਲੀਰ ਹੋਇਆ ਅਤੇ ਪੁਜਾਰੀ ਵਰਗ ਨੇ ਆਪਣੇ ਆਪ ਨੂੰ ਭਗਵਾਨ ਤੇ ਇਨਸਾਨ ਦੇ ਦਰਮਿਆਨ ਵਿਚੋਲੇ ਦੇ ਰੂਪ ਵਿਚ 'ਗੁਰੂ' ਸਥਾਪਿਤ ਕਰ ਕੇ ਅੰਧ-ਵਿਸ਼ਵਾਸੀ ਸ਼ਰਧਾਲੂਆਂ ਨੂੰ ਦੋਹੀਂ ਹੱਥੀਂ ਖ਼ੂਬ ਲੁੱਟਿਆ।

ਉਹ ਕੂੜੀ ਦੀਵਾਰ ਸੀ 'ਅਵਤਾਰਵਾਦ' ਦਾ ਬਿਪਰਵਾਦੀ ਸਿਧਾਂਤ, ਜਿਸ ਮੁਤਾਬਿਕ ਭਾਰਤੀ ਮਤ-ਮਤਾਂਤਰਾਂ ਵਿਚ ਹੁਣ ਤਕ ਮੰਨਿਆ ਜਾ ਰਿਹਾ ਹੈ ਕਿ ਜਦੋਂ ਵੀ ਜਗਤ ਵਿਚ ਅਧਰਮ (ਅਨਿਆਂ ਤੇ ਪਾਪ) ਦਾ ਬੋਲ-ਬਾਲਾ ਹੁੰਦਾ ਹੈ, ਤਦੋਂ ਹੀ ਭਗਵਾਨ ਆਪ ਕਿਸੇ ਮਨੁੱਖ ਜਾਂ ਜੀਵ-ਜੰਤੂ ਦੇ ਰੂਪ ਵਿਚ ਜਨਮ ਲੈ ਕੇ ਧਰਤੀ ਦੇ ਤਲ 'ਤੇ ਧਰਮ ਦੀ ਮੁੜ ਸਥਾਪਨਾ ਕਰਦਾ ਹੈ। ਬ੍ਰਾਹਮਣ ਮਤੀ ਤ੍ਰੇਤੇ ਯੁਗ ਵਿਚਲੇ ਭਗਵਾਨ ਵਿਸ਼ਨੂੰ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਦੇ ਮੁਖੋਂ 'ਭਗਵਤ ਗੀਤਾ' ਵਿਚ

ਅਖਵਾਇਆ ਗਿਆ ਹੈ ਕਿ "ਹੇ ਭਾਰਤ (ਅਰਜਨ)! ਜਦੋਂ ਜਦੋਂ ਵੀ ਸ੍ਰਿਸ਼ਟੀ ਵਿਚ ਧਰਮ ਦਾ ਪਤਨ ਹੋਇਆ ਹੈ, ਤਦੋਂ ਹੀ ਮੈਂ ਜਗਤ ਵਿਚ ਆ ਕੇ ਧਰਮ ਦਾ ਉਦੈ ਕਰ ਕੇ ਜਗਤ ਵਿਚ ਸੁਖ ਵਰਤਾ ਦਿੰਦਾ ਹਾਂ। ਸੰਤ-ਜਨਾਂ (ਧਰਮੀ ਪੁਰਸ਼ਾਂ) ਦਾ ਮੈਂ ਉੱਧਾਰ ਕਰਦਾ ਹਾਂ ਤੇ ਦੁਸ਼ਟਾਂ ਦਾ ਸੰਘਾਰ (ਵਿਨਾਸ਼) ਕਰਦਾ ਹਾਂ। ਧਰਮ ਦੀ ਸਥਾਪਨਾ ਲਈ ਮੈਂ ਜੁਗਾਂ-ਜੁਗਾਂ ਵਿਚ ਅਵਤਾਰ ਧਾਰਦਾ ਹਾਂ। ਇਨ੍ਹਾਂ ਅਰਥਾਂ ਵਾਲੇ ਦੋ ਸਲੋਕ ਇਸ ਪ੍ਰਕਾਰ ਹਨ:

ਯਦਾ ਯਦਾਇ ਧਰਮਸਜ, ਗਲਾਨਿਰਭਵਤਿ ਭਾਰਤ।
ਅਭ੍ਯੁਜਤਥਾਨਮ ਧਰਮਸਜ, ਤਦਾਤਮਾਨੰ ਸਿਰਜਮਹਯਮ॥੭॥੪॥
ਪਰਿਤ੍ਰਾਂਣਯਾਂ ਸਾਧੂਨਾ, ਵਿਨਾਸ਼ਾਯ ਚ ਦੁਸ਼ਕ੍ਰਿਤਾਮ੍।
ਧਰਮ ਸੰਸਥਾਪਨਾਰਥਾਯ, ਸੰਭਵਾਮਿ ਯੁਗੇ ਯੁਗੇ॥੮॥੪॥ *(ਭਗਵਤ ਗੀਤਾ)*

ਇਸ ਬਿਪਰਵਾਦੀ ਖ਼ਿਆਲ ਨੂੰ ਬਚਿੱਤਰ ਨਾਟਕ (ਦਸਮ ਗ੍ਰੰਥ) ਵਿਚਲੀ 'ਚੌਬੀਸ ਅਵਤਾਰ' ਰਚਨਾ, (ਜਿਹੜੀ ਵਿਸ਼ਨੂੰ ਦੇ 24 ਅਵਤਾਰਾਂ ਦੇ ਸੋਹਿਲੇ ਹੋਣ ਕਰਕੇ ਗੁਰੂ ਨਾਨਕ ਸਾਹਿਬ ਜੀ ਦੇ ਅਜੂਨੀ ਸਿਧਾਂਤ ਦੇ ਸੌ ਪ੍ਰਤੀਸ਼ਤ ਵਿਪਰੀਤ ਹੈ) ਵਿਚ ਇਉਂ ਅੰਕਿਤ ਕੀਤਾ ਗਿਆ ਹੈ:

**ਜਬ ਜਬ ਹੋਤ ਅਰਿਸਟਿ ਅਪਾਰਾ॥**
**ਤਬ ਤਬ ਦੇਹ ਧਰਤ ਅਵਤਾਰਾ॥**

*('ਚਉਬੀਸ ਅਵਤਾਰ', ਸ੍ਰੀ ਦਸਮ ਗ੍ਰੰਥ, ਪੰਨਾ 155)*

ਇਸ ਅਵਤਾਰਵਾਦੀ ਸਿਧਾਂਤ ਦੇ ਸਰੂਪ ਦਾ ਪੂਰਨ ਵਿਕਾਸ ਅਤੇ ਪੱਕੀ ਸਥਾਪਨਾ ਤਾਂ ਭਾਵੇਂ ਪੁਰਾਣਿਕ ਜੁਗ ਵਿਚ ਹੋਈ, ਪਰ ਇਹਦਾ ਪਿਛੋਕੜ *ਰਿਗ* ਵੇਦ ਨਾਲ ਜਾ ਜੁੜਦਾ ਹੈ, ਕਿਉਂਕਿ ਉਸ ਵਿਚ ਅਵਤਾਰਵਾਦੀ ਅੰਸ਼ ਮੌਜੂਦ ਹਨ, ਭਾਵੇਂ ਕਿ ਪੁਰਾਣਾਂ ਵਿਚ ਕਿਸੇ ਅਵਤਾਰ ਦਾ ਕੋਈ ਜ਼ਿਕਰ ਨਹੀਂ ਹੈ। 'ਅਵਤਾਰ' ਅਤੇ 'ਅਉਤਾਰ' ਲਫ਼ਜ਼ ਸੰਸਕ੍ਰਿਤ ਦੀਆਂ ਦੋ ਸਮਾਨਰਥਕ ਸੰਗਿਆਵਾਂ ਹਨ, ਜਿਨ੍ਹਾਂ ਦਾ ਮੁੱਢਲਾ ਅਰਥ ਹੈ—ਜਨਮ। 'ਅਵਤਾਰ' ਤੋਂ ਭੂਤ ਕਾਰਦੰਤਕ (Past Participle) ਬਣਦਾ ਹੈ 'ਅਵਤਰਿ', ਜਿਸ ਦਾ ਅਰਥ ਹੈ—ਜਨਮ ਲੈ ਕੇ ਜਾਂ ਜਨਮ ਧਾਰਨ ਕਰ ਕੇ। ਗੁਰਬਾਣੀ ਵੀ ਇਨ੍ਹਾਂ ਅਰਥਾਂ ਦੀ ਪੁਸ਼ਟੀ ਕਰਦੀ ਹੈ। ਜਿਵੇਂ:

**ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ॥**
**ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ॥**

*(ਗੌੜੀ ਮਾਲਵਾ ਮ: ੫, ਪੰਨਾ 214)*

[*ਅਰਥ:* (ਹੇ ਮਿੱਤਰ! ਪਰਮਾਤਮਾ ਦੇ ਨਾਮ ਦਾ ਸਿਮਰਨ ਛੱਡ ਕੇ ਜਿਨ੍ਹਾਂ ਮਨੁੱਖਾਂ ਨੇ ਨਿਰੇ) ਹਵਨ ਕੀਤੇ, ਜੱਗ ਕੀਤੇ, ਤੀਰਥ-ਇਸ਼ਨਾਨ ਕੀਤੇ, ਉਹ (ਇਹਨਾਂ ਕੀਤੇ ਕਰਮਾਂ ਦੀ) ਹਉਮੈ ਵਿਚ ਫਸਦੇ ਗਏ ਤੇ ਉਹਨਾਂ ਦੇ ਅੰਦਰ ਵਿਕਾਰ ਵਧਦੇ ਗਏ। ਇਸ ਤਰ੍ਹਾਂ ਨਰਕ ਤੇ ਸੁਰਗ ਦੋਵੇਂ ਭੋਗਣੇ ਪੈਂਦੇ ਹਨ ਤੇ ਮੁੜ ਮੁੜ ਜਨਮ ਹੁੰਦਾ ਹੈ, ਭਾਵ ਜਨਮ ਮਰਨ ਦਾ ਚੱਕਰ ਚੱਲਦਾ ਰਹਿੰਦਾ ਹੈ।੨।]

**ਅਵਤਰਿ ਆਇ ਕਹਾ ਤੁਮ ਕੀਨਾ॥**
**ਰਾਮ ਕੋ ਨਾਮੁ ਨ ਕਬਹੂ ਲੀਨਾ॥** *(ਸੂਹੀ ਕਬੀਰ ਜੀ, ਪੰਨਾ 792)*

[*ਅਰਥ :* (ਹੇ ਭਾਈ!) ਤੂੰ ਪਰਮਾਤਮਾ ਦਾ ਨਾਮ (ਤਾਂ) ਕਦੇ ਸਿਮਰਿਆ ਨਹੀਂ, ਫਿਰ ਜਗਤ ਵਿਚ ਆ ਕੇ ਜਨਮ ਲੈ ਕੇ ਤੂੰ ਕੀ ਕੀਤਾ? (ਭਾਵ, ਤੂੰ ਕੁਝ ਭੀ ਨਾ ਖੱਟਿਆ)।੧।]

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਅਹੋਈ ਰਾਖੈ ਨਾਰਿ ॥**
**ਗਦਹੀ ਹੋਇ ਕੈ ਅਉਤਰੈ, ਭਾਰੁ ਸਹੈ ਮਨ ਚਾਰਿ ॥**

*(ਸਲੋਕ ਕਬੀਰ ਜੀ, ਪੰਨਾ 1370)*

[*ਅਰਥ :* ਹੇ ਕਬੀਰ! ਰਾਮ-ਨਾਮ ਛੱਡਣ ਦਾ ਹੀ ਇਹ ਨਤੀਜਾ ਹੈ ਕਿ (ਮੂਰਖ) ਇਸਤ੍ਰੀ ਸੀਤਲਾ ਦੀ ਵਰਤ ਰੱਖਦੀ ਫਿਰਦੀ ਹੈ। (ਤੇ, ਜੇ ਭਲਾ ਸੀਤਲਾ ਉਸ ਨਾਲ ਬੜਾ ਹੀ ਪਿਆਰ ਕਰੇਗੀ ਤਾਂ ਉਸ ਨੂੰ ਹਰ ਵੇਲੇ ਆਪਣੇ ਪਾਸ ਰੱਖਣ ਲਈ ਆਪਣੀ ਸਵਾਰੀ ਖੋਤੀ ਬਣਾ ਲਏਗੀ) ਸੋ, ਉਹ ਮੂਰਖ ਇਸਤ੍ਰੀ ਖੋਤੀ ਦੀ ਜੂਨੇ ਜਨਮ ਲੈਂਦੀ ਹੈ ਤੇ (ਹੋਰ ਖੋਤੇ ਖੋਤੀਆਂ ਵਾਂਗ ਛੱਟਾ ਆਦਿਕ ਦਾ) ਚਾਰ ਮਣ ਭਾਰ ਢੋਂਦੀ ਹੈ।]

ਪਰ, ਪੁਰਾਣਿਕ ਦ੍ਰਿਸ਼ਟੀਕੋਣ ਤੋਂ ਅਵਤਾਰ ਲਫ਼ਜ਼ ਦਾ ਅਰਥ ਹੈ 'ਉਤਰਨਾ' ਅਰਥਾਤ ਹੇਠਾਂ ਆਉਣ ਦੀ ਕ੍ਰਿਆ, ਕਿਉਂਕਿ ਗੀਤਾ ਦੇ ਉਪਰੋਕਤ ਸਲੋਕ ਮੁਤਾਬਿਕ ਬ੍ਰਾਹਮਣਾਂ ਦੀ ਮਨੌਤ ਹੈ ਕਿ ਵਿਸ਼ਨੂੰ ਭਗਵਾਨ (ਪਰਮਾਤਮਾ) ਆਪਣੇ ਅਕਾਸ਼ੀ ਬੈਕੁੰਠ ਧਾਮ ਤੋਂ ਮਾਤ-ਲੋਕ ਵਿਚ ਹੇਠਾਂ ਉਤਰਦੇ ਹਨ। ਸੰਸਕ੍ਰਿਤ ਦੀ ਵਿਉਤਪਤੀ ਹੈ 'ਅਵਤਰਣਮ ਅਵਤਾਰਾ'—ਉਤਰਨ ਵਾਲਾ ਅਵਤਾਰ ਹੁੰਦਾ ਹੈ। ਇਹੀ ਕਾਰਨ ਹੈ ਕਿ *ਹਿੰਦੂ ਮਿਥਿਹਾਸ ਕੋਸ਼* ਵਿਚ 'ਅਵਤਾਰ' ਸ਼ਬਦ ਦੀ ਵਿਆਖਿਆ ਦੇ ਅੰਦਰਾਜ ਵਿਚ ਲਿਖਿਆ ਹੈ : 'ਉਤਰਨ ਵਾਲਾ' ਦੇਵਤੇ ਦਾ ਅਵਤਾਰ, ਵਿਸ਼ੇਸ਼ ਕਰਕੇ ਵਿਸ਼ਨੂੰ ਦਾ ਅਵਤਾਰ।

ਇਸ ਕੋਸ਼ ਮੁਤਾਬਿਕ ਅਵਤਾਰਵਾਦ ਦਾ "ਸਭ ਤੋਂ ਪਹਿਲਾ ਸੰਕੇਤ 'ਅਵਤਾਰ' ਦਾ ਨਾ ਹੋ ਕੇ, ਸਗੋਂ ਉਸ ਵਸਤੂ ਦਾ ਹੈ, ਜਿਸ ਦਾ ਪਿੱਛੋਂ ਜਾ ਕੇ ਅਵਤਾਰ ਦੇ ਰੂਪ ਵਿਚ ਵਿਕਾਸ ਹੋਇਆ। ਰਿਗ ਵੇਦ ਵਿਚ 'ਅਜੇਯ ਰੱਖਿਅਕ ਵਿਸ਼ਣੂ' ਦੇ 'ਤਿੰਨ ਕਦਮਾਂ' ਦੇ ਵਰਣਨ ਵਿਚ ਮਿਲਦਾ ਹੈ, ਜਿਸ ਨੇ ਇਸ ਬ੍ਰਹਿਮੰਡ ਨੂੰ ਮਿਣਿਆ ਅਤੇ ਤਿੰਨ ਥਾਵਾਂ 'ਤੇ ਆਪਣੇ ਪਦ ਚਿੰਨ੍ਹਾਂ ਨੂੰ ਲਾਇਆ।" ਮੁੱਢਲੇ ਭਾਸ਼ਕਾਰ ਇਨ੍ਹਾਂ ਤਿੰਨਾਂ ਥਾਵਾਂ ਨੂੰ ਪ੍ਰਿਥਵੀ, ਪੁਲਾੜ ਅਤੇ ਅਕਾਸ਼ ਸਮਝਦੇ ਹਨ ਅਤੇ ਇਸ ਤਰ੍ਹਾਂ ਵਿਸ਼ਨੂੰ ਨੂੰ ਪ੍ਰਿਥਵੀ ਉੱਤੇ ਅੱਗ, ਪੁਲਾੜ ਵਿਚ ਬਿਜਲੀ ਅਤੇ ਅਕਾਸ਼ ਵਿਚ ਸੂਰਜ ਦੇ ਰੂਪ ਵਿਚ ਮੰਨਦੇ ਹਨ, ਪਰ ਚੌਧਵੀਂ ਸਦੀ ਦਾ ਭਾਸ਼ਕਰ ਸਾਯਣ, ਇਨ੍ਹਾਂ ਤਿੰਨਾਂ ਕਦਮਾਂ ਨੂੰ ਵਿਸ਼ਨੂੰ ਵਲੋਂ ਵਾਮਨ (ਬੌਣਾ) ਅਵਤਾਰ ਦੇ ਰੂਪ ਵਿਚ ਰਾਜੇ ਬਲ ਨੂੰ ਛਲਣ ਲਈ ਉਠਾਏ ਤਿੰਨ ਕਦਮ ਮੰਨਦਾ ਹੈ, ਜਿਨ੍ਹਾਂ ਵਿਚ ਉਸ ਨੇ ਆਪਣੇ ਦੋ ਕਦਮਾਂ ਵਿਚ ਪ੍ਰਿਥਵੀ ਤੇ ਅਕਾਸ਼ ਨੂੰ ਮਿਣਿਆ ਅਤੇ ਤੀਸਰੇ ਵਿਚ ਪਾਤਾਲ।

ਇਸ ਪ੍ਰਕਾਰ ਦੀਆਂ ਲਿਖਤਾਂ ਤੋਂ ਜਿਥੇ ਇਹ ਪਤਾ ਚੱਲਦਾ ਹੈ ਕਿ ਅਵਤਾਰਵਾਦ ਦਾ ਆਧਾਰ ਵਿਦਵਾਨਾਂ ਦੀ ਇਕ ਕਪੋਲ ਕਲਪਨਾ ਹੈ, ਜੋ ਕੇਵਲ ਮਾਨਵੀ ਮਨੌਤਾਂ 'ਤੇ ਆਧਾਰਿਤ ਹੈ, ਅਸਲੀਅਤ ਕੁਝ ਵੀ ਨਹੀਂ, ਉਥੇ ਇਹ ਵੀ ਸਿੱਧ ਹੁੰਦਾ ਹੈ ਕਿ *ਰਿਗ* ਵੇਦ ਵਿਚਲੇ 'ਤਿੰਨ ਕਦਮ' ਹੀ 'ਹਿੰਦੂ ਤ੍ਰੈਮੂਰਤੀ' ਦਾ ਆਧਾਰ ਬਣੇ। ਪਹਿਲਾਂ ਕੁਦਰਤੀ ਸ਼ਕਤੀਆਂ ਦੇ ਤੌਰ 'ਤੇ ਅਗਨੀ, ਸੂਰਜ ਤੇ ਵਾਯੂ/ਇੰਦਰ

ਦੇ ਰੂਪ ਵਿਚ ਤੇ ਫਿਰ ਪੁਰਾਣਿਕ ਯੁੱਗ ਵਿਚ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ (ਸ਼ਿਵ) ਦੇ ਰੂਪ ਵਿਚ।

ਪੁਰਾਣਿਕ ਗ੍ਰੰਥਾਂ ਵਿਚ ਬ੍ਰਹਮਾ, ਸ਼ਿਵਜੀ ਅਤੇ ਖ਼ਾਸ ਕਰਕੇ ਵਿਸ਼ਨੂੰ ਦੇ ਅਵਤਾਰਾਂ ਦੇ ਨਾਮ 'ਤੇ ਗਿਣਤੀ ਭਾਵੇਂ ਵੱਖ-ਵੱਖ ਹੈ, ਪਰ ਭਾਰਤੀ ਮਤ-ਮਤਾਂਤਰਾਂ ਵਿਚ ਵਿਸ਼ਨੂੰ ਦੇ ਜਿਹੜੇ 10 ਅਵਤਾਰਾਂ ਦਾ ਵਿਸ਼ੇਸ਼ ਦਰਜਾ ਮੰਨਿਆ ਜਾਂਦਾ ਹੈ, ਉਹ ਹਨ ਮਹਾਂਭਾਰਤ ਵਿਚਲੇ 10 ਅਵਤਾਰ, ਜਿਨ੍ਹਾਂ ਵਿਚ ਵਧੇਰੇ ਮਿਥਿਹਾਸਕ ਤੇ ਅਪ੍ਰਕ੍ਰਿਤਕ (unnatural) ਹਨ। ਇਹ ਅਵਤਾਰ ਹਨ: ਮੱਛ (Milter), ਕੱਛ (Tortoise), ਵਰਾਹ (Pig), ਨਰਸਿੰਹ, ਵਾਮਨ, ਪਰਸਰਾਮ, ਰਾਮਚੰਦ੍ਰ, ਕ੍ਰਿਸ਼ਨ, ਬੁੱਧ ਤੇ ਕਲਕੀ। ਭਾਗਵਤ ਪੁਰਾਣ ਵਿਚ ਵਿਸ਼ਨੂੰ ਦੇ ਅਵਤਾਰਾਂ ਦੀ ਗਿਣਤੀ 22 ਹੈ, ਪਰ ਉਥੇ ਨਾਲ ਇਹ ਵੀ ਲਿਖਿਆ ਹੈ ਕਿ ਜਿਵੇਂ "ਅਮੁੱਕ ਝੀਲ ਵਿੱਚੋਂ ਅਨੇਕਾਂ ਨਦੀਆਂ ਫੁੱਟਦੀਆਂ ਹਨ, ਇਸੇ ਤਰ੍ਹਾਂ ਵਿਸ਼ਨੂੰ ਦੇ ਅਵਤਾਰ ਵੀ ਅਣਗਿਣਤ ਹਨ। ਰਿਸ਼ੀ ਮਨੂ, ਦੇਵਤੇ, ਮਨੂ ਦੇ ਪੁੱਤਰ ਅਤੇ ਪ੍ਰਜਾਪਤੀ ਸਭ ਉਸ ਦੇ ਅੰਸ਼ ਹਨ।"

ਇਹੀ ਕਾਰਨ ਹੈ ਕਿ ਇੰਟਰਨੈੱਟ ਦੇ ਅਜੋਕੇ ਵਿਗਿਆਨਕ ਯੁੱਗ ਵਿਚ ਤਾਂ ਪੁਰਾਣਿਕ ਅਵਤਾਰਾਂ ਦੇ ਉਪਾਸ਼ਕਾਂ ਨੂੰ ਭਾਵੇਂ ਕਈ ਕਿਸਮ ਦੇ ਅਜਿਹੇ ਸੁਆਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਜਿਨ੍ਹਾਂ ਦਾ ਉਨ੍ਹਾਂ ਪਾਸ ਕੋਈ ਉੱਤਰ ਨਹੀਂ ਹੈ। ਜਿਵੇਂ ਸਾਰੀ ਧਰਤੀ ਦੇ ਪ੍ਰਾਣੀਆਂ ਦੇ ਦੁੱਖ ਦੂਰ ਕਰਨ ਦੀ ਗੱਲ ਤਾਂ ਕਿਤੇ ਰਹੀ, ਕਿਸੇ ਇਕ ਦੇਸ਼ ਦਾ ਹੀ ਨਾਮ ਦੱਸੋ, ਜਿਥੇ ਲੋਕਾਂ ਦੇ ਦੁੱਖ ਦੂਰ ਕਰਨ ਵਾਸਤੇ ਕਿਸੇ ਅਵਤਾਰ ਜਾਂ ਦੇਵਤੇ ਨੇ ਕੋਈ ਸਰਬ ਸਾਂਝੇ ਸੁਧਾਰਵਾਦੀ ਯਤਨ ਕੀਤੇ ਹੋਣ ? ਮੱਛ (Big fish), ਕੱਛ (ਕੱਛੂਆ) ਤੇ ਵਰਾਹ (ਸੂਰ) ਵਰਗੇ ਅਵਤਾਰਾਂ ਬਾਰੇ ਇਹ ਤਾਂ ਮੰਨਿਆ ਜਾ ਸਕਦਾ ਹੈ ਕਿ ਉਹ ਜੀਵਾਂ ਦਾ ਭੋਜਨ ਬਣ ਕੇ ਕੁਝ ਥੋੜ੍ਹੇ ਜਿਹੇ ਸੀਮਤ ਸਮੇਂ ਲਈ ਭੁੱਖ ਦਾ ਦੁੱਖ ਤਾਂ ਮਿਟਾ ਸਕਦੇ ਹਨ, ਪਰ ਉਹ ਸੰਸਾਰਕ ਜੀਵਾਂ ਦਾ ਸ਼ਖ਼ਸੀ ਤੇ ਸਮਾਜਿਕ ਸੁਧਾਰ ਕਿਸ ਰੂਪ ਵਿਚ ਕਰ ਸਕਦੇ ਹਨ ?

ਦੈਂਤਾਂ ਤੇ ਦੇਵਤਿਆਂ ਵਲੋਂ ਸਮੁੰਦਰ ਰਿੜਕਣ ਵਾਲਾ ਸਾਕਾ ਕਿਸ ਧਰਤੀ 'ਤੇ ਵਾਪਰਿਆ ਸੀ ? ਤੇ ਇਸ ਰੇੜਕੇ ਵਿਚ ਸੁਮੇਰ ਪਰਬਤ ਦੀ ਮਧਾਣੀ ਹੇਠਾਂ ਪਿੱਠ ਦੇਣ ਸਮੇਂ 'ਕੱਛ' ਅਵਤਾਰ ਦੀ ਪਿੱਠ ਇਕ ਲੱਖ ਯੋਜਨ ਮੀਲ (4 ਲੱਖ ਮੀਲ) ਲਿਖੀ ਹੈ, ਪਰ ਅਜੋਕੇ ਭੂਗੋਲਿਕ ਵਿਗਿਆਨੀਆਂ ਅਨੁਸਾਰ ਧਰਤੀ ਦੀ ਸਾਰੀ ਗੁਲਾਈ ਪੰਝੀ ਹਜ਼ਾਰ (25000) ਮੀਲ ਹੈ। ਇਸ ਲਈ ਦੱਸੋ ਕਿ ਇਤਨੇ ਕੁ ਘੇਰੇ ਵਾਲੀ ਗੋਲ ਧਰਤੀ ਦੇ ਪਾਣੀ ਵਿਚ ਏਡੇ ਆਕਾਰ ਦੀ ਚਪਟੀ ਪਿੱਠ ਕਿਵੇਂ ਡੁੱਬ ਸਕਦੀ ਹੈ ?

ਪਰ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵਰਗੀ ਅਤਿ ਕੋਮਲ ਤੇ ਸਮਦ੍ਰਿਸ਼ਟ ਸ਼ਖ਼ਸੀਅਤ ਨੂੰ ਤਾਂ ਅੱਜ ਤੋਂ 500 ਸਾਲ ਪਹਿਲਾਂ ਵੀ ਮਾਨਵ ਹਿੱਤਾਂ ਨੂੰ ਸਾਹਮਣੇ ਰੱਖਦਿਆਂ ਸੁਧਾਰਵਾਦੀ ਦ੍ਰਿਸ਼ਟੀਕੋਣ ਤੋਂ ਤਰਕਮਈ ਭਾਸ਼ਾ ਵਿਚ, ਅਵਤਾਰਾਂ ਦੇ ਸੁਭਾਅ ਅਤੇ ਵਿਹਾਰ ਨੂੰ ਧਿਆਨ ਵਿਚ ਰੱਖ ਕੇ ਹੇਠ ਲਿਖੇ ਪ੍ਰਸ਼ਨਵਾਚਕ ਸ਼ਬਦ ਕਹਿਣੇ ਪਏ, ਜਿਨ੍ਹਾਂ ਦੇ ਅਰਥ ਇਸ ਪ੍ਰਕਾਰ ਹਨ ਕਿ (ਸੂਝਵਾਨ ਲੋਕ ਕਹਿੰਦੇ ਹਨ

ਕਿ) ਬ੍ਰਹਮਾ ਨੇ ਵੇਦਾਂ ਦੀ ਬਾਣੀ ਪ੍ਰਗਟ ਕੀਤੀ ਪਰ ਉਸ ਨੇ ਭੀ ਮਾਇਆ ਦੇ ਮੋਹ ਦਾ ਖਿਲਾਰਾ ਹੀ ਖਿਲਾਰਿਆ, (ਕਹਿੰਦੇ ਹਨ ਕਿ) ਮਹਾਦੇਉ ਆਤਮਿਕ ਜੀਵਨ ਦੀ ਸੂਝ ਵਾਲਾ ਹੈ, ਤੇ ਉਹ ਆਪਣੇ ਹਿਰਦੇ-ਘਰ ਵਿਚ ਮਸਤ ਰਹਿੰਦਾ ਹੈ, (ਪਰ ਉਸ ਦੇ ਅੰਦਰ ਭੀ) ਬੜਾ ਕ੍ਰੋਧ ਤੇ ਅਹੰਕਾਰ (ਦੱਸੀਦਾ) ਹੈ। ਵਿਸ਼ਨੂੰ ਸਦਾ ਅਵਤਾਰ ਧਾਰਨ ਵਿਚ ਰੁੱਝਾ ਹੋਇਆ ਦੱਸਿਆ ਜਾ ਰਿਹਾ ਹੈ। (ਦੱਸੋ) ਜਗਤ ਕਿਸ ਦੇ ਚਰਨੀਂ ਲੱਗ ਕੇ ਸੰਸਾਰ-ਸਾਗਰ ਤੋਂ ਪਾਰ ਲੰਘੇ ? ਸਪੱਸ਼ਟ ਹੈ ਕਿ ਸਤਿਗੁਰੂ ਜੀ ਨੇ ਇਕ ਸੱਭਿਅਕ ਜੁਗਤਿ ਰਾਹੀਂ ਵੇਦ ਬਾਣੀ ਨੂੰ ਮਾਇਆ ਮੋਹ ਦਾ ਪਸਾਰਾ ਦੱਸਦਿਆਂ ਵਿਸ਼ਨੂੰ ਦੇ ਅਵਤਾਰੀ ਖੇਲ ਨੂੰ, ਜਿਥੇ, ਇਕ ਸ਼ੁਗਲੀ ਰੁਝੇਵਾਂ ਦੱਸਿਆ, ਉਥੇ ਕਿਸੇ ਅਜਿਹੀ ਸੰਭਾਵਨਾ ਨੂੰ ਵੀ ਮੁੱਢੋਂ ਰੱਦ ਕਰ ਦਿੱਤਾ ਕਿ ਐਸੇ ਅਵਤਾਰਾਂ ਰਾਹੀਂ ਮਾਨਵਤਾ ਦਾ ਕੋਈ ਭਲਾ ਹੋ ਸਕਦਾ ਹੈ। ਹਜ਼ੂਰ ਦੇ ਅੰਮ੍ਰਿਤ ਬਚਨ ਹਨ :

**ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ॥**
**ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ॥੨॥**
**ਕਿਸਨੁ** (ਵਿਸ਼ਨੂੰ) **ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥**
**ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ ॥੩॥**

*(ਵਡਹੰਸ ਮ: ੩, ਪੰਨਾ 559)*

ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਉਪਨਿਸ਼ਦ ਕਾਲ ਦੇ ਈਮਾਨਦਾਰ ਅਤੇ ਇਕਈਸ਼ੁਰਵਾਦ ਦੇ ਧੁੰਦਲੇ ਜਿਹੇ ਝਲਕਾਰਿਆਂ ਵਿਚ ਜੀਉਣ ਵਾਲੇ ਕੁਝ ਰਿਸ਼ੀਆਂ ਨੇ ਵੀ 'ਬ੍ਰਹਮ' ਲਈ ਟਾਵੇਂ ਟਾਵੇਂ ਥਾਈਂ 'ਅਜੂਨੀ ਸੈਭੰ' ਪਦਾਂ ਦੇ ਸਮਾਨਰਥਕ 'ਅਜਾ' (ਅਜਨਮਾ), 'ਅਕਾਰਨ' ਅੰਮ੍ਰਿਤ ਅਤੇ 'ਸ੍ਵਭੂ' ਤੇ 'ਸ੍ਵਭੰ' ਵਿਸ਼ੇਸ਼ਣਾਂ ਦੀ ਵਰਤੋਂ ਕੀਤੀ ਹੈ। ਇਸ ਸੰਬੰਧ ਵਿਚ ਮਾਂਡੂਕ, ਕੱਠ ਤੇ ਸ੍ਵੇਤਾਸ਼੍ਵਤਰ ਉਪਨਿਸ਼ਦਾਂ ਵਿੱਚੋਂ ਇਕ-ਇਕ, ਦੋ-ਦੋ ਸਲੋਕ ਦੇਖੇ ਜਾ ਸਕਦੇ ਹਨ, ਪਰ ਪੁਰਾਣਿਕ ਮਤੀ ਪੁਜਾਰੀ ਤੇ ਪ੍ਰਚਾਰਕ ਵਰਗ ਨੇ ਆਪਣੇ ਮਾਇਕ ਸੁਆਰਥਾਂ ਤੇ ਵਿਅਕਤੀਗਤ ਪੂਜਾ ਪ੍ਰਤਿਸ਼ਟਤਾ ਨੂੰ ਸਾਹਮਣੇ ਰੱਖ ਕੇ, ਅਵਤਾਰਵਾਦ ਦਾ ਇਤਨਾ ਜ਼ੋਰਦਾਰ ਪ੍ਰਚਾਰ ਕੀਤਾ ਕਿ ਉਪਨਿਸ਼ਦਿਕ ਰਿਸ਼ੀਆਂ ਮੁਨੀਆਂ ਦੇ ਅਜਿਹੇ ਇਕਈਸ਼ੁਰਵਾਦੀ ਅਸਪੱਸ਼ਟ ਜਿਹੇ ਦੈਵੀ-ਵਿਚਾਰ, ਉਨ੍ਹਾਂ ਦੇ ਮੱਠਾਂ ਵਿਚ ਹੀ ਦੱਬਕ ਕੇ ਰਹਿ ਗਏ।

ਗੁਰੂ ਨਾਨਕ ਪਾਤਸ਼ਾਹ ਦੇ ਆਗਮਨ ਸਮੇਂ ਤਾਂ ਭਾਰਤੀ ਮਤ-ਮਤਾਂਤਰਾਂ ਵਿਚ ਰੱਬੀ-ਇਕਾਈ ਦੀ ਉਪਨਿਸ਼ਦ ਕਾਲ ਵਰਗੀ ਕੋਈ ਅਸਪੱਸ਼ਟ ਜੇਹੀ ਅਵਾਜ਼ ਵੀ ਸੁਣਾਈ ਨਹੀਂ ਸੀ ਦੇ ਰਹੀ। ਪਰਮਾਤਮਾ ਇਕ ਨਿਰੰਕਾਰੀ ਤੇ ਸਰਬ-ਵਿਆਪਕ ਅਜੂਨੀ ਸੱਤਾ ਹੈ, ਜੋ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ, ਇਸ ਪ੍ਰਕਾਰ ਦਾ ਤਾਂ ਭਾਰਤੀ ਭਾਈਚਾਰੇ ਵਿੱਚੋਂ (ਭਗਤੀ ਲਹਿਰ ਦੇ ਭਗਤ ਕਬੀਰ ਤੇ ਨਾਮਦੇਵ ਜੀ ਵਰਗੇ ਕੁਝ-ਕੁ ਸੰਤਾਂ ਨੂੰ ਛੱਡ ਕੇ) ਕਿਸੇ ਨੂੰ ਸੁਪਨਾ ਵੀ ਨਹੀਂ ਸੀ ਆ ਰਿਹਾ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਉਸ ਸਮੇਂ ਦਾ ਹਾਲ ਵਰਣਨ ਕਰਦਿਆਂ ਲਿਖਿਆ ਹੈ ਕਿ ਜਤੀਆਂ, ਸਤੀਆਂ, ਸਿੱਧਾਂ, ਨਾਥਾਂ (ਕੰਨ ਪਾਟੇ ਜੋਗੀਆਂ), ਰਿਖੀਸ਼ਰਾਂ, ਦੇਵੀ-ਦੇਵਤਿਆਂ ਅਤੇ ਭੈਰੋਂ ਤੇ ਖੇਤਰਪਾਲ ਵਰਗੇ ਭੂਤਨਿਆਂ ਨੂੰ ਲੋਕਾਂ ਵਲੋਂ ਆਪਣੇ ਪੂਜਨ

ਇਸ਼ਟ ਜਾਣ ਕੇ ਪੂਜਿਆ ਜਾ ਰਿਹਾ ਸੀ। ਇਸ ਪ੍ਰਕਾਰ ਸਭ ਪਾਸੇ ਬਹੁਦੇਵ-ਵਾਦ ਤੇ ਵਿਅਕਤੀਗਤ ਪੂਜਾ ਹੀ ਪ੍ਰਧਾਨ ਸੀ।

ਭਾਈ ਸਾਹਿਬ ਜੀ ਨੇ ਆਪਣੀ ਇਸ ਪੱਖ ਦੀ ਗੱਲ ਨੂੰ ਸੰਕੋਚਦਿਆਂ ਅੰਤ ਵਿਚ ਲਿਖਿਆ ਹੈ ਕਿ ਸਤਿਗੁਰੂ ਜੀ ਨੇ ਤੀਰਥੀਂ ਮੇਲਿਆਂ 'ਤੇ ਜਾ ਕੇ ਹਿੰਦੂਆਂ ਦੀ ਧਾਰਮਿਕ ਅਵਸਥਾ ਨੂੰ ਭਾਂਪਿਆ, ਇਸਲਾਮਿਕ ਕੇਂਦਰਾਂ 'ਤੇ ਜਾ ਕੇ ਪੀਰ ਪੈਗ਼ੰਬਰਾਂ ਦੀਆਂ ਰਚੀਆਂ ਮੁਸਲਮਾਨੀ ਕੌਮਾਂ ਨੂੰ ਪੜਚੋਲਿਆ, ਪਰ ਇਹ ਸਭ ਕੁਝ ਦੇਖ ਕੇ ਉਹ ਕਿਸ ਨਤੀਜੇ 'ਤੇ ਪਹੁੰਚੇ ? ਉਹ ਸੀ ਕਿ ਸੁਆਰਥ ਵਿਚ ਅੰਨ੍ਹੇ ਆਗੂਆਂ ਨੇ ਅੰਨ੍ਹੇ ਸ਼ਰਧਾਲੂਆਂ ਨੂੰ ਅਗਿਆਨਤਾ ਤੇ ਸੰਪ੍ਰਦਾਈ ਹਉਮੈ ਦੇ ਖੂਹ ਵਿਚ ਸੁੱਟ ਦਿੱਤਾ ਹੋਇਆ ਹੈ। ਭਾਈ ਸਾਹਿਬ ਜੀ ਦੀ ਰਚਨਾ ਹੈ :

**ਜਤੀ ਸਤੀ ਚਿਰੁਜੀਵਣੇ ਸਾਧਿਕ ਸਿਧ ਨਾਥ ਗੁਰੁ ਚੇਲੇ ॥**
**ਦੇਵੀ ਦੇਵ ਰਿਖੀਸੁਰਾ ਭੈਰਉ ਖੇਤ੍ਰਪਾਲਿ ਬਹੁ ਮੇਲੇ ॥**
**ਗਣ ਗੰਧਰਬ ਅਪਸਰਾਂ ਕਿੰਨਰ ਜਖ ਚਲਿਤਿ ਬਹੁ ਖੇਲੇ ॥**
**ਰਾਕਸਿ ਦਾਨੋ ਦੈਤ ਲਖ ਅੰਦਰਿ ਦੂਜਾ ਭਾਉ ਦੁਹੇਲੇ ॥**
**ਹਉਮੈ ਅੰਦਰਿ ਸਭਿ ਕੋ ਡੁਬੇ ਗੁਰੂ ਸਣੇ ਬਹੁ ਚੇਲੇ ॥**
**ਗੁਰਮੁਖਿ ਕੋਇ ਨ ਦਿਸਈ ਢੂੰਡੇ ਤੀਰਥਿ ਜਾਤ੍ਰੀ ਮੇਲੇ ॥**
**ਡਿਠੇ ਹਿੰਦੂ ਤੁਰਕਿ ਸਭਿ ਪੀਰ ਪੈਕੰਬਰਿ ਕਉਮਿ ਕਤੇਲੇ ॥**
**ਅੰਧੀ ਅੰਧੇ ਖੂਹੇ ਠੇਲੇ ॥੨੬॥੧॥**

ਪੁਰਾਣਾਂ ਅਥਵਾ ਹਿੰਦੂ ਮਿਥਿਹਾਸ ਵਿਚ ਪੂਜੇ ਜਾਣ ਵਾਲੇ ਕਲਪਤ ਦੇਵਤਿਆਂ ਦੀ ਗਿਣਤੀ ਤਾਂ 33 ਕਰੋੜ ਤਕ ਪਹੁੰਚ ਚੁੱਕੀ ਸੀ, ਜਿਹੜੀ ਸ਼ਾਇਦ ਪੁਰਾਣਿਕ ਯੁੱਗ ਦੀ ਭਾਰਤੀ ਅਬਾਦੀ ਤੋਂ ਵੀ ਵਧੇਰੇ ਹੋਵੇ। ਐਸੀ ਬਹੁ-ਪ੍ਰਕਾਰੀ ਤੇ ਭਿੰਨ ਭਿੰਨ ਪੂਜਾ ਦੀ ਵਿਵਸਥਾ ਦੀ ਸਚਾਈ ਨੂੰ, ਇਕ ਸੁਘੜ ਸ਼ਾਇਰ ਨੇ ਬੜੇ ਤਨਜ਼ ਭਰੇ ਲਫ਼ਜ਼ਾਂ ਵਿਚ ਇਉਂ ਵੀ ਕਲਮਬੰਦ ਕੀਤਾ ਹੈ :

*ਬੰਦੇ ਨਹੀਂ ਹੈਂ, ਜਿਤਨੇ ਖ਼ੁਦਾ ਹੈਂ ਜਹਾਨ ਮੇਂ।*
*ਕਿਸ ਕਿਸ ਖ਼ੁਦਾ ਕੇ ਸਾਮਨੇ, ਸਜਦਾ ਕਰੇ ਕੋਈ।*

ਇਸੇ ਲਈ ਗੁਰਦੇਵ ਜੀ ਨੇ '੧ੴ ਤੋਂ ਗੁਰਪ੍ਰਸਾਦਿ' ਦੇ ਆਦਿ ਮੰਗਲਾਚਰਨ ਵਿਖੇ ਭਾਰਤੀ ਦਾਰਸ਼ਨਿਕ ਸਾਹਿਤ ਵਿਚ ਪ੍ਰਚਲਿਤ ਓਅੰਕਾਰ ਦੇ ਦੈਵੀ ਵਿਸ਼ੇਸ਼ਣ ਨਾਲ ਏਕਾ (੧) ਲਾ ਕੇ, '੧ੴ' ਦੇ ਮੌਲਿਕ ਸਰੂਪ ਵਿਚ, ਜਿਥੇ ਪਹਿਲਾਂ ਰੱਬੀ ਇਕਾਈ ਦੇ ਸਿਧਾਂਤ ਦੀ ਨੀਂਹ ਪੱਕੀ ਕੀਤੀ, 'ਸਤਿ ਨਾਮੁ' ਕਹਿ ਕੇ ਰੱਬੀ ਹੋਂਦ ਦੀ ਸਦੀਵੀ ਸਥਿਰਤਾ ਪ੍ਰਗਟ ਕੀਤੀ, 'ਕਰਤਾ ਪੁਰਖ' ਕਹਿ ਕੇ ਸਭ ਕਾਸੇ ਦਾ ਸਿਰਜਨਹਾਰ ਤੇ ਸਾਰਿਆਂ ਵਿਚ ਵਿਆਪਕ ਦਰਸਾਇਆ, ਓਥੇ 'ਅਕਾਲ ਮੂਰਤਿ, ਨਿਰਭਉ, ਨਿਰਵੈਰੁ ਅਤੇ ਅਜੂਨੀ ਤੇ ਸੈਭੰ' ਕਹਿ ਕੇ ਨਿਰੰਕਾਰ ਨੂੰ ਮਾਨਵੀ ਕਮਜ਼ੋਰੀਆਂ ਤੋਂ ਵੀ ਸਦਾ ਲਈ ਮੁਕਤ ਕਰ ਦਿੱਤਾ, ਤਾਂ ਕਿ ਅਵਤਾਰਾਂ ਵਾਂਗ ਕਿਸੇ ਨੂੰ ਵੀ ਵਿਅਕਤੀਗਤ ਸਰੂਪ ਵਿਚ ਰੱਬ ਮੰਨ ਕੇ ਨਾ ਪੂਜਿਆ ਜਾ ਸਕੇ।

ਵਿਅਕਤੀਗਤ ਪੂਜਾ ਨੂੰ ਨਿਕਾਰਨ ਵਾਲੀ ਅਜਿਹੀ ਗੁਰਮਤੀ ਵਿਚਾਰਧਾਰਾ ਦਾ ਮੂਲ ਆਧਾਰ ਹਨ, ਵਿਚਾਰ ਅਧੀਨ 'ਅਜੂਨੀ' ਤੇ 'ਸੈਭੰ' ਲਫ਼ਜ਼, ਜਿਨ੍ਹਾਂ ਦੀ ਵਿਆਖਿਆ ਦੁਆਰਾ ਗੁਰਬਾਣੀ ਵਿਚ ਪਰਮਾਤਮਾ ਨੂੰ 'ਅਜੂਨੀ' (ਅਜਨਮਾ) ਸਿੱਧ ਕਰਦਿਆਂ, ਉਸ ਦੇ ਅਵਤਾਰ ਧਾਰਨ ਵਾਲੇ ਬਿਪਰਵਾਦੀ ਭਰਮ ਦਾ ਨਾਸ ਕੀਤਾ ਗਿਆ ਹੈ। ਜਿਵੇਂ ਗੁਰਵਾਕ ਹਨ :

**ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ, ਘਟ ਭੀਤਰਿ ਦੇਖੁ ਮੁਰਾਰੀ ਜੀਉ ॥**

*(ਸੋਰਠਿ ਮ: ੧, ਪੰਨਾ 597)*

[*ਅਰਥ :* ਪਰਮਾਤਮਾ ਜੂਨਾਂ ਵਿਚ ਨਹੀਂ ਆਉਂਦਾ, ਹੁਣ ਭੀ ਮੌਜੂਦ ਹੈ, ਅਗਾਂਹ ਨੂੰ ਮੌਜੂਦ ਰਹੇਗਾ, (ਹੇ ਭਾਈ!) ਉਸ ਪ੍ਰਭੂ ਨੂੰ ਤੂੰ ਆਪਣੇ ਹਿਰਦੇ ਵਿਚ (ਵੱਸਦਾ) ਵੇਖ।]

**ਅਲਖ ਅਪਾਰ ਅਗੰਮ ਅਗੋਚਰ, ਨਾ ਤਿਸੁ ਕਾਲੁ ਨ ਕਰਮਾ ॥**
**ਜਾਤਿ ਅਜਾਤਿ ਅਜੋਨੀ ਸੰਭਉ, ਨਾ ਤਿਸੁ ਭਾਉ ਨ ਭਰਮਾ ॥**

*(ਸੋਰਠਿ ਮ: ੧, ਪੰਨਾ 597)*

[*ਅਰਥ :* ਉਹ ਪਰਮਾਤਮਾ ਅਦ੍ਰਿਸ਼ ਹੈ, ਬੇਅੰਤ ਹੈ, ਅਪਹੁੰਚ ਹੈ, ਮਨੁੱਖ ਦੇ ਗਿਆਨ-ਇੰਦ੍ਰੇ ਉਸ ਨੂੰ ਸਮਝ ਨਹੀਂ ਸਕਦੇ, ਮੌਤ ਉਸ ਨੂੰ ਪੋਹ ਨਹੀਂ ਸਕਦੀ, ਕਰਮਾਂ ਦਾ ਉਸ ਉੱਤੇ ਕੋਈ ਦਬਾਉ ਨਹੀਂ (ਜਿਵੇਂ ਜੀਵ ਕਰਮ-ਅਧੀਨ ਹਨ, ਉਹ ਨਹੀਂ)। ਉਸ ਪ੍ਰਭੂ ਦੀ ਕੋਈ ਜਾਤਿ ਨਹੀਂ, ਉਹ ਜੂਨਾਂ ਵਿਚ ਨਹੀਂ ਪੈਂਦਾ, ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ। ਨਾ ਉਸ ਨੂੰ ਕੋਈ ਮੋਹ ਵਿਆਪਦਾ ਹੈ, ਨਾ ਉਹਨੂੰ ਕੋਈ ਭਟਕਣਾ ਹੈ।੧।]

**ਏਕਮ ਏਕੰਕਾਰੁ ਨਿਰਾਲਾ ॥**
**ਅਮਰੁ ਅਜੋਨੀ ਜਾਤਿ ਨ ਜਾਲਾ ॥** *(ਬਿਲਾਵਲੁ ਮ: ੧, ਪੰਨਾ 838)*

[*ਅਰਥ :* ਪਰਮਾਤਮਾ ਇਕ ਹੈ (ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ)। ਉਸ ਦਾ ਕੋਈ ਖ਼ਾਸ ਘਰ ਨਹੀਂ, ਉਹ ਕਦੇ ਮਰਦਾ ਨਹੀਂ, ਉਹ ਜੂਨਾਂ ਵਿਚ ਨਹੀਂ ਆਉਂਦਾ, ਉਸ ਦੀ ਕੋਈ ਖ਼ਾਸ ਜਾਤਿ ਨਹੀਂ, ਉਸ ਨੂੰ (ਮਾਇਆ ਆਦਿਕ ਦਾ) ਕੋਈ ਬੰਧਨ ਨਹੀਂ (ਵਿਆਪਦਾ)।]

ਇਤਿਹਾਸ ਦੱਸਦਾ ਹੈ ਕਿ ਭਗਤ ਕਬੀਰ ਸਾਹਿਬ ਜੀ ਵੀ ਬੜੀ ਨਿਰਭੈਤਾ ਸਹਿਤ ਪ੍ਰਚਾਰ ਕਰਿਆ ਕਰਦੇ ਸਨ ਕਿ ਪਰਮਾਤਮਾ ਆਪ ਸਾਰੇ ਜਗਤ ਨੂੰ ਰਚਣ ਵਾਲਾ ਹੈ। ਮਾਇਆ ਦੇ ਇਸ ਸੰਸਾਰ ਰੂਪੀ ਖੇਲ ਨੂੰ ਉਹ ਆਪ ਹੀ ਬਣਾਉਣ ਵਾਲਾ ਹੈ। ਉਹ ਜਨਮ ਮਰਨ ਵਿਚ ਨਹੀਂ ਆਉਂਦਾ, ਉਸ ਦਾ ਕੋਈ ਮਾਂ-ਪਿਉ ਨਹੀਂ ਹੈ। ਗੋਕਲ ਦੇ ਗੁਆਲੇ ਨੰਦ ਨੂੰ ਪਰਮਾਤਮਾ ਦਾ ਪਿਉ ਆਖਣਾ ਵੱਡੀ ਭੁੱਲ ਹੈ, ਕਿਉਂਕਿ ਬ੍ਰਾਹਮਣੀ-ਮਤ ਮੁਤਾਬਿਕ ਦੁਆਪਰ ਯੁੱਗ ਵਿਚਲੇ ਵਿਸ਼ਨੂੰ ਭਗਵਾਨ ਦੇ ਅਵਤਾਰ, ਦਵਾਰਕਾਪਤੀ ਸ੍ਰੀ ਕ੍ਰਿਸ਼ਨ ਜੀ, ਜੋ ਭੋਜਵੰਸ਼ੀ ਦੇਵਕ ਦੀ ਪੁਤਰੀ ਦੇਵਕੀ ਦੇ ਗਰਭ ਤੋਂ ਯਦਵੰਸੀ ਵਸੁਦੇਵ ਦੇ ਪੁੱਤਰ ਸਨ, ਜਿਨ੍ਹਾਂ ਦਾ ਜਨਮ ਮਥੁਰਾ ਦੀ ਜੇਲ੍ਹ ਵਿਚ ਹੋਇਆ ਮੰਨਿਆ ਜਾਂਦਾ ਹੈ, ਤਿਨ੍ਹਾਂ ਬਾਰੇ ਪ੍ਰਸਿੱਧ ਹੈ ਕਿ ਮਥਰਾ ਦੇ ਰਾਜਾ ਕੰਸ (ਜੋ ਕ੍ਰਿਸ਼ਨ ਜੀ ਦੇ ਮਾਮਾ ਹੁੰਦੇ ਹੋਏ ਵੀ ਇਸ ਨੂੰ ਮਾਰਨਾ ਚਾਹੁੰਦੇ ਸਨ) ਤੋਂ ਡਰਦਿਆਂ, ਉਨ੍ਹਾਂ ਦੀ ਪਰਵਰਿਸ਼ ਗੋਕਲ ਪਿੰਡ ਦੇ ਗੁਆਲੇ ਨੰਦ ਗੋਪ ਦੇ ਘਰ ਸ੍ਰੀਮਤੀ ਯਸ਼ੋਦਾ ਦੀ ਨਿਗਰਾਨੀ ਵਿਚ ਹੋਈ ਸੀ।

ਇਸ ਲਈ ਭਗਤ ਕਬੀਰ ਸਾਹਿਬ ਜੀ ਦੀ ਜ਼ਿੰਦਗੀ ਵਿਚ ਅਜਿਹਾ ਵਕਤ ਵੀ ਆਇਆ, ਜਦੋਂ ਸ੍ਰੀ ਕ੍ਰਿਸ਼ਨ ਜੀ ਦੇ ਕੁਝ ਉਪਾਸ਼ਕ ਗ਼ੁੱਸੇ ਵਿਚ ਭਰੇ ਹੋਏ ਇਕੱਠੇ ਹੋ ਕੇ ਭਗਤ ਜੀ ਨਾਲ ਚਰਚਾ ਕਰਨ ਲਈ ਆਏ, ਤਾਂ ਉਸ ਵੇਲੇ ਭਗਤ ਜੀ ਹੁਰਾਂ ਵਲੋਂ ਉਨ੍ਹਾਂ ਨੂੰ ਨਿਰੁਤਰ ਕਰ ਕੇ ਠੰਡਿਆਂ ਕਰਨ ਵਾਲਾ ਜਿਹੜਾ ਮੁਖ ਸੁਆਲ ਉਠਾਇਆ ਗਿਆ, ਉਹ ਸੀ—"ਹੇ ਭਾਈ ! ਤੁਸੀਂ ਜੋ ਇਹ ਆਖਦੇ ਹੋ ਕਿ ਪਰਮਾਤਮਾ ਨੰਦ ਦੇ ਘਰ ਅਵਤਾਰ ਲੈ ਕੇ ਨੰਦ ਦਾ ਪੁੱਤਰ ਬਣਿਆ। ਧੀਰਜ ਸਹਿਤ ਇਹ ਦੱਸੋ ਕਿ ਉਹ ਨੰਦ ਕਿਸ ਦਾ ਪੁੱਤਰ ਸੀ ? ਤੇ ਜਦੋਂ ਨਾ ਇਹ ਧਰਤੀ ਅਤੇ ਨਾ ਅਕਾਸ਼ ਸੀ, ਤਦੋਂ ਇਹ ਨੰਦ (ਜਿਸ ਨੂੰ ਤੁਸੀਂ ਪਰਮਾਤਮਾ ਦਾ ਪਿਓ ਆਖ ਰਹੇ ਹੋ) ਕਿਥੇ ਸੀ ?"

ਸਾਡੀ ਖ਼ੁਸ਼ਕਿਸਮਤੀ ਹੈ ਕਿ ਉਨ੍ਹਾਂ ਦੇ ਨਿਰਭੈਤਾ ਭਰੇ ਇਹ ਬਚਨ ਹੇਠ ਲਿਖੇ ਸ਼ਬਦ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਸੰਭਾਲੇ ਹੋਏ ਹਨ, ਜੋ ਅਰਥਾਂ ਸਮੇਤ ਇਸ ਪ੍ਰਕਾਰ ਹਨ :

**ਗਉੜੀ ॥**
**ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ ॥**
**ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥**
**ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥**
**ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥੧॥ਰਹਾਉ॥**
**ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥**
**ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥੨॥**

*(ਗਉੜੀ ਕਬੀਰ ਜੀ, ਪੰਨਾ 338)*

[*ਅਰਥ :* (ਹੇ ਭਾਈ ! ਤੁਸੀਂ ਆਖਦੇ ਹੋ ਕਿ ਜਦੋਂ) ਚੌਰਾਸੀ ਲੱਖ ਜੀਵਾਂ ਦੀਆਂ ਜੂਨਾਂ ਵਿਚ ਭਟਕ ਭਟਕ ਕੇ ਨੰਦ ਬਹੁਤ ਥੱਕ ਗਿਆ (ਤੇ ਉਸ ਨੂੰ ਮਨੁੱਖਾ ਜਨਮ ਮਿਲਿਆ, ਤਾਂ ਉਸ ਨੇ ਪਰਮਾਤਮਾ ਦੀ ਭਗਤੀ ਕੀਤੀ) ਉਹਦੀ ਇਸ ਭਗਤੀ ਤੋਂ ਪ੍ਰਸੰਨ ਹੋ ਕੇ ਪਰਮਾਤਮਾ ਨੇ (ਸ੍ਰੀ ਕ੍ਰਿਸ਼ਨ ਜੀ ਦੇ ਰੂਪ ਵਿਚ) ਉਸ ਦੇ ਘਰ ਜਨਮ ਲਿਆ, ਉਸ ਵਿਚਾਰੇ ਨੰਦ ਦੀ ਬੜੀ ਕਿਸਮਤ ਜਾਗੀ।੧।

ਪਰ, ਹੇ ਭਾਈ ! ਤੁਸੀਂ ਜੋ ਇਹ ਆਖਦੇ ਹੋ ਕਿ (ਪਰਮਾਤਮਾ ਨੰਦ ਦੇ ਘਰ ਅਵਤਾਰ ਲੈ ਕੇ) ਨੰਦ ਦਾ ਪੁੱਤਰ ਬਣਿਆ, (ਇਹ ਦੱਸੋ ਕਿ) ਉਹ ਨੰਦ ਕਿਸ ਦਾ ਪੁੱਤਰ ਸੀ ? ਤੇ ਜਦੋਂ ਨਾ ਇਹ ਧਰਤੀ ਅਤੇ ਨਾ ਅਕਾਸ਼ ਸੀ, ਤਦੋਂ ਇਹ ਨੰਦ (ਜਿਸ ਨੂੰ ਤੁਸੀਂ ਪਰਮਾਤਮਾ ਦਾ ਪਿਓ ਆਖ ਰਹੇ ਹੋ) ਕਿਥੇ ਸੀ।੧।ਰਹਾਉ।

ਹੇ ਭਾਈ ! (ਅਸਲ ਗੱਲ ਇਹ ਹੈ ਕਿ ਜਿਸ ਪ੍ਰਭੂ) ਦਾ ਨਾਮ ਹੈ ਨਿਰੰਜਨ (ਭਾਵ, ਜੋ ਪ੍ਰਭੂ ਕਦੇ ਮਾਇਆ ਦੇ ਅਸਰ ਹੇਠ ਨਹੀਂ ਆ ਸਕਦਾ), ਉਹ ਜੂਨ ਵਿਚ ਨਹੀਂ ਆਉਂਦਾ, ਉਹ (ਜੰਮਣ ਮਰਨ ਦੇ) ਦੁੱਖ ਵਿਚ ਨਹੀਂ ਪੈਂਦਾ। ਕਬੀਰ ਦਾ ਸੁਆਮੀ (ਸਾਰੇ ਜਗਤ ਦਾ) ਪਾਲਣਹਾਰ ਐਸਾ ਹੈ ਜਿਸ ਦੀ ਨਾ ਕੋਈ ਮਾਂ ਹੈ, ਤੇ ਨਾ ਪਿਓ।੨।]

ਗੁਰ-ਇਤਿਹਾਸ ਮੁਤਾਬਿਕ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦੇ ਇਕ ਆਤਮ ਗਿਆਨੀ ਤੇ ਅਨਿੰਨ ਸੇਵਕ ਸਿੱਖ ਹੋ ਗੁਜ਼ਰੇ ਹਨ, ਭਾਈ ਕਲਿਆਣਾ ਜੀ। ਗੁਰ-ਉਪਦੇਸ਼ ਪ੍ਰਤਿ ਉਨ੍ਹਾਂ ਅੰਦਰ ਇਤਨੀ ਦ੍ਰਿੜ੍ਹਤਾ ਸੀ ਕਿ ਸੰਨ 1590 ਵਿਚ,

ਜਦੋਂ ਉਹ ਪਹਾੜ ਦੇ ਇਲਾਕੇ (ਹਿਮਾਚਲ) ਵਿਚ ਗੁਰਮਤਿ ਪ੍ਰਚਾਰ ਅਤੇ ਸ੍ਰੀ ਅੰਮ੍ਰਿਤਸਰ ਦੀ ਉਸਾਰੀ ਲਈ ਲੱਕੜਾਂ ਆਦਿਕ ਲੈਣ ਲਈ ਮੰਡੀ ਦੇ ਸਥਾਨ 'ਤੇ ਗਏ, ਤਾਂ ਉਨ੍ਹਾਂ ਨੇ ਓਥੋਂ ਦੇ ਰਾਜੇ ਹਰੀ ਸੈਨ 'ਬੈਰਾਗੀ' ਵਲੋਂ ਜਨਮ ਅਸ਼ਟਮੀ ਦਾ ਵਰਤ ਰੱਖਣ ਅਤੇ ਮੰਦਰ ਵਿਚ ਜਾ ਕੇ ਮੂਰਤੀ ਪੂਜਾ ਕਰਨ ਦੇ ਆਦੇਸ਼ਾਂ ਦੀ ਪਾਲਣਾ ਨਹੀਂ ਸੀ ਕੀਤੀ। ਭਾਵੇਂ, ਇਸ ਬਦਲੇ ਉਨ੍ਹਾਂ ਨੂੰ ਜੇਲ੍ਹ ਵਿਚ ਬੰਦ ਵੀ ਹੋਣ ਪਿਆ ਸੀ, ਕਿਉਂਕਿ ਭਾਈ ਜੀ ਸਮਝਦੇ ਸਨ ਕਿ ਅਜਿਹਾ ਵਰਤਾਰਾ ਸਤਿਗੁਰੂ ਜੀ ਵਲੋਂ ਸਮਝਾਏ ਗਏ 'ਅਜੂਨੀ' ਸਿਧਾਂਤ ਦੇ ਵਿਪਰੀਤ ਹੈ।

ਭਾਈ ਸਾਹਿਬ ਜੀ ਦੀ ਇਸ ਦ੍ਰਿੜ੍ਹਤਾ ਪਿੱਛੇ ਕਾਰਨ ਇਹ ਸੀ ਕਿ ਭਾਈ ਕਲਿਆਣਾ ਜੀ, ਜਦੋਂ ਇਕ ਜਗਿਆਸੂ ਦੇ ਰੂਪ ਵਿਚ ਪਹਿਲੀ ਵਾਰ ਗੁਰੂ ਦਰਸ਼ਨਾਂ ਨੂੰ ਆਏ ਤਾਂ ਜਨਮ ਅਸ਼ਟਮੀ ਦਾ ਦਿਹਾੜਾ ਹੋਣ ਕਰਕੇ ਉਨ੍ਹਾਂ ਆਪਣੇ ਪ੍ਰਵਾਰਿਕ ਪ੍ਰਭਾਵ ਹੇਠ ਵਰਤ ਰੱਖਿਆ ਹੋਇਆ ਸੀ। ਸਤਿਸੰਗ ਉਪਰੰਤ ਸਤਿਗੁਰੂ ਜੀ ਨੇ, ਜਦੋਂ ਸਿੱਖ ਸੰਗਤਾਂ ਨੂੰ ਲੰਗਰ ਛਕਣ ਦਾ ਆਦੇਸ਼ ਦਿੱਤਾ ਤਾਂ ਕਲਿਆਣਾ ਜੀ ਨੇ ਹੈਰਾਨਗੀ ਸਹਿਤ ਹੱਥ ਜੋੜ ਕੇ ਆਪਣੇ ਧਾਰਮਿਕ ਨਿਸਚੇ ਅਨੁਸਾਰ ਆਖਿਆ, "ਮਹਾਰਾਜ! ਅੱਜ ਭਗਵਾਨ ਦਾ ਜਨਮ ਦਿਹਾੜਾ ਹੈ। ਇਸ ਲਈ ਸਾਰੇ ਹਿੰਦੂ ਲੋਕ ਇਸ ਦਿਨ ਵਰਤ ਰੱਖਦੇ ਹਨ। ਮੂਰਤੀ ਪੂਜਨ ਕਰਦੇ ਹਨ। ਭਗਵਾਨ ਨੂੰ ਪੰਜੀਰੀ ਦਾ ਭੋਗ ਲਗਾਉਂਦੇ ਹਨ, ਪਰ ਮੈਂ ਹੈਰਾਨ ਹਾਂ ਕਿ ਇਥੇ ਇਸ ਦਿਹਾੜੇ ਦਾ ਕਿਸੇ ਨੂੰ ਕੋਈ ਖ਼ਿਆਲ ਨਹੀਂ ਹੈ।"

ਭਾਈ ਕਲਿਆਣਾ ਜੀ ਦੀ ਹੈਰਾਨਗੀ ਭਰੀ ਬੇਨਤੀ ਸੁਣ ਕੇ ਸਤਿਗੁਰੂ ਜੀ ਮਹਾਰਾਜ ਨੇ (ਉਸ ਦਿਹਾੜੇ) ਜੋ ਉਪਦੇਸ਼ ਰੂਪੀ ਸ਼ਬਦ ਉਚਾਰਨ ਕੀਤਾ, ਉਸ ਵਿਚ ਇਥੋਂ ਤਕ ਕਹਿ ਦਿੱਤਾ ਗਿਆ ਸੀ ਕਿ ਭਾਈ! ਉਹ ਮੂੰਹ ਸੜ ਜਾਏ, ਜਿਹੜਾ ਆਖਦਾ ਹੈ ਕਿ ਰੱਬ ਜੀਵਾਂ ਦੀ ਤਰ੍ਹਾਂ ਜੂਨੀਆਂ ਵਿਚ ਆਉਂਦਾ ਹੈ। ਜਿਹੜੇ ਪੰਘੂੜੇ ਨੂੰ ਹਿਲਾ ਕੇ ਸਮਝਦੇ ਹਨ ਕਿ ਅਸੀਂ ਭਗਵਾਨ ਨੂੰ ਲੋਰੀਆਂ ਦੇ ਰਹੇ ਹਾਂ, ਉਹ ਸਾਰੇ ਗੁਨਾਹਗਾਰ ਹਨ। ਅਜਿਹੀਆਂ ਕੱਚੀਆਂ ਗੱਲਾਂ (ਕਿ ਪਰਮਾਤਮਾ ਨੇ ਭਾਦਰੋਂ ਵਦੀ ਅਸ਼ਟਮੀ ਨੂੰ ਕ੍ਰਿਸ਼ਨ-ਰੂਪ ਵਿਚ ਜਨਮ ਲਿਆ) ਉਹ ਲੋਕ ਹੀ ਕਰਦੇ ਹਨ, ਜਿਹੜੇ ਅਗਿਆਨਤਾ ਵੱਸ ਭਟਕ ਕੇ ਕੁਰਾਹੇ ਪੈ ਗਏ ਹੁੰਦੇ ਹਨ, ਕਿਉਂਕਿ ਪਰਮਾਤਮਾ ਜੰਮਣ ਮਰਨ ਤੋਂ ਪਰੇ ਹੈ।

ਅਜੂਨੀ ਸਿਧਾਂਤ ਦੀ ਅਜਿਹੀ ਜ਼ੋਰਦਾਰ ਵਿਆਖਿਆ ਕਰਨ ਵਾਲਾ ਸੰਪੂਰਨ ਸ਼ਬਦ ਅਰਥਾਂ ਸਮੇਤ ਇਸ ਪ੍ਰਕਾਰ ਹੈ:

**ਸਗਲੀ ਥੀਤਿ ਪਾਸਿ ਡਾਰਿ ਰਾਖੀ॥**
**ਅਸਟਮ ਥੀਤਿ ਗੋਵਿੰਦ ਜਨਮਾ ਸੀ॥੧॥**
**ਭਰਮਿ ਭੂਲੇ ਨਰ ਕਰਤ ਕਚਰਾਇਣ॥**
**ਜਨਮ ਮਰਣ ਤੇ ਰਹਤ ਨਾਰਾਇਣ॥੧॥ਰਹਾਉ॥**
**ਕਰਿ ਪੰਜੀਰੁ ਖਵਾਇਓ ਚੋਰ॥**
**ਓਹੁ ਜਨਮਿ ਨ ਮਰੈ ਰੇ ਸਾਕਤ ਢੋਰ॥੨॥**

**ਸਗਲ ਪਰਾਧ ਦੇਹਿ ਲੋਰੋਨੀ ॥**
**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥**
**ਜਨਮਿ ਨ ਮਰੈ ਨ ਆਵੈ ਨ ਜਾਇ ॥**
**ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥੧॥** *(ਭੈਰਉ ਮ: ੫, ਪੰਨਾ 1136)*

[*ਅਰਥ :* ਭਟਕਣਾ ਦੇ ਕਾਰਨ ਕੁਰਾਹੇ ਪਏ ਹੋਏ ਮਨੁੱਖ ਹੀ ਐਸੀਆਂ ਕੱਚੀਆਂ ਗੱਲਾਂ ਕਰਦੇ ਹਨ (ਕਿ ਪਰਮਾਤਮਾ ਨੇ ਭਾਦਰੋਂ ਵਦੀ ਅਸ਼ਟਮੀ ਨੂੰ ਕ੍ਰਿਸ਼ਨ-ਰੂਪ ਵਿਚ ਜਨਮ ਲਿਆ)। ਪਰਮਾਤਮਾ ਜੰਮਣ ਮਰਨ ਤੋਂ ਪਰੇ ਹੈ।੧।ਰਹਾਉ।

(ਹੇ ਭਾਈ! ਕ੍ਰਿਸ਼ਨ ਉਪਾਸ਼ਕਾਂ ਦੀ ਇਹ ਵੀ ਇਕ ਹੋਰ ਕੱਚੀ ਗੱਲ ਹੈ ਕਿ) ਪਰਮਾਤਮਾ ਨੇ ਹੋਰ ਸਾਰੀਆਂ ਥਿੱਤਾਂ ਲਾਂਭੇ ਰਹਿਣ ਦਿੱਤੀਆਂ ਅਤੇ (ਭਾਦਰੋਂ ਵਦੀ) ਅਸ਼ਟਮੀ ਥਿੱਤ ਨੂੰ ਉਸ ਨੇ ਜਨਮ ਲਿਆ।੧।

(ਹੇ ਭਾਈ! ਜਿਹੜਾ ਕੋਈ ਪੁਜਾਰੀ ਪੰਡਿਤ) ਪੰਜੀਰੀ ਬਣਾ ਕੇ ਤੇ ਲੁਕਾ ਕੇ (ਪੜਦਾ ਕਰ ਕੇ ਆਪਣੇ ਵੱਲੋਂ ਪਰਮਾਤਮਾ ਨੂੰ ਕ੍ਰਿਸ਼ਨ-ਮੂਰਤੀ ਦੇ ਰੂਪ ਵਿਚ) ਖਵਾਣ (ਦਾ ਵਿਖਾਵਾ ਕਰਦਾ ਹੈ)। (ਮੇਰਾ ਦਿਲ ਕਰਦਾ ਹੈ ਕਿ ਉਸ ਨੂੰ ਆਖਾਂ ਕਿ) ਰੱਬ ਤੋਂ ਟੁੱਟੇ ਹੋਏ ਮੂਰਖ! ਪਰਮਾਤਮਾ ਨਾ ਜੰਮਦਾ ਹੈ, ਨਾ ਮਰਦਾ ਹੈ।੨।

(ਐਸੇ ਵਿਅਕਤੀ ਨੂੰ ਇਹ ਵੀ ਕਹਿ ਦੇਣਾ ਚਾਹੀਦਾ ਹੈ ਕਿ) ਭਾਈ! ਤੂੰ (ਕ੍ਰਿਸ਼ਨ-ਮੂਰਤੀ ਨੂੰ) ਲੋਰੀ ਦੇਂਦਾ ਹੈਂ (ਆਪਣੇ ਵਲੋਂ ਤੂੰ ਪਰਮਾਤਮਾ ਨੂੰ ਲੋਰੀ ਦੇਂਦਾ ਹੈਂ, ਤੇਰਾ ਇਹ ਕੰਮ) ਸਾਰੇ ਅਪਰਾਧਾਂ (ਦਾ ਮੂਲ ਹੈ)। ਸੜ ਜਾਏ (ਤੇਰਾ) ਉਹ ਮੂੰਹ ਜਿਸ ਦੇ ਰਾਹੀਂ ਤੂੰ ਆਖਦਾ ਹੈਂ ਕਿ ਮਾਲਕ-ਪ੍ਰਭੂ ਜੂਨਾਂ ਵਿਚ ਆਉਂਦਾ ਹੈ।੩।

(ਕਿਉਂਕਿ) ਨਾਨਕ ਦਾ ਪਰਮਾਤਮਾ ਸਭ ਥਾਈਂ ਵਿਆਪਕ ਹੈ, ਉਹ ਨਾ ਜੰਮਦਾ ਹੈ, ਨਾ ਮਰਦਾ ਹੈ, ਨਾ ਆਉਂਦਾ ਹੈ, ਨਾ ਜਾਂਦਾ ਹੈ।੪।੧।]

*ਤਵਾਰੀਖ਼ ਗੁਰੂ ਖ਼ਾਲਸਾ* ਵਿਚ ਲਿਖਿਆ ਹੈ ਕਿ ਭਾਈ ਕਲਿਆਣਾ ਜੀ ਨੇ ਪਹਾੜੀ ਰਾਜੇ ਦੀ ਕਚਹਿਰੀ ਵਿਚ ਜਦੋਂ ਇਹ ਗੁਰ-ਸ਼ਬਦ ਅਰਥਾਂ ਸਮੇਤ ਸੁਣਾਇਆ ਤਾਂ ਉਹ ਬੋਲਿਆ—ਗਿਆਨ ਦੇ ਰਾਹ ਤਾਂ ਤੁਸੀਂ ਸੱਚੇ ਹੋ, ਪਰ ਮੇਰਾ ਹੁਕਮ ਨਾ ਮੰਨਣ ਕਰਕੇ ਗੁਨਾਹੀ ਹੋਏ ਹੋ। ਭਾਈ ਜੀ ਨੇ ਆਖਿਆ, ਜਿਵੇਂ ਤੇਰੇ ਹੁਕਮ ਨੂੰ ਚਪੜਾਸੀ (Peon) ਦੁਆਰਾ ਨਾ ਮੰਨਣ ਵਾਲਾ ਗੁਨਾਹੀ ਠਹਿਰਦਾ ਹੈ, ਤੈਸੇ ਹੀ ਅਕਾਲ ਪੁਰਖ ਦੇ ਹੁਕਮ ਅੱਗੇ ਤੇਰਾ ਹੁਕਮ ਹੈ। ਉਹ ਰੱਬ ਤਾਂ ਸਭ ਨੂੰ ਰੋਜ਼ੀ ਦਿੰਦਾ ਹੈ, ਏਸੇ ਲਈ ਉਸਦਾ ਨਾਮ ਬਿਸ੍ਵੰਭਰ ਹੈ ਤੇ ਤੁਸੀਂ ਬੰਦ ਕਰ ਕੇ ਵਰਤ ਰਖਾਉਂਦੇ ਹੋ। ਦੱਸੋ ਹੁਣ ਹੁਕਮ ਅਦੂਲ ਤੁਸੀਂ ਹੋਏ ਕਿ ਅਸੀਂ ? ਫੇਰ ਤੁਸਾਂ ਤਾਂ ਦੁੱਧ ਪੇੜੇ ਛਕ ਲਏ ਤੇ ਜਿਨ੍ਹਾਂ ਗ਼ਰੀਬਾਂ ਨੂੰ ਫਲੋਹਾਰ ਨਾ ਜੁੜੇ, ਉਨ੍ਹਾਂ ਨੂੰ ਭੁੱਖੇ ਰੱਖਣਾ ਕਿਸ ਦੇ ਸਿਰ ਪਾਪ ਹੋਯਾ ? ਤਾਂ ਤੇ ਜ਼ੋਰ ਨਾਲ ਕਿਸੇ ਨੂੰ ਵਰਤ ਨਹੀਂ ਰਖਾਉਣਾ ਚਾਹੀਦਾ। ਪਰਜਾ ਤੋਂ ਕਰ (ਮਾਮਲਾ) ਲੈਣਾ, ਮੰਦਕਰਮੀ ਨੂੰ ਦੰਡ ਦੇਣਾ ਰਾਜਾ ਦਾ ਧਰਮ ਹੈ, ਵਰਤ ਰਖਾਉਣਾ ਆਦਿਕ ਅਨੀਤੀ ਹੈ।

ਇਸ ਪ੍ਰਕਾਰ ਦੇ ਬਚਨ ਸੁਣ ਕੇ ਭਾਈ ਕਲਿਆਣੇ ਨੂੰ ਉੱਤਮ ਪੁਰਖ ਸਮਝ ਕੇ ਰਾਜਾ ਵੀ ਸੇਵਕ ਬਣ ਗਿਆ। ਕਹਿੰਦੇ ਹਨ ਕਿ ਭਾਈ ਜੀ ਰਾਹੀਂ ਜਦੋਂ ਇਹ ਰਾਜਾ ਸ਼ਰਧਾ ਸਹਿਤ ਗੁਰੂ ਪੰਚਮ ਪਾਤਸ਼ਾਹ ਜੀ ਦੇ ਦਰਸ਼ਨਾਂ ਲਈ ਸ੍ਰੀ ਅੰਮ੍ਰਿਤਸਰ ਪੁੱਜਾ, ਤਾਂ ਇਸ ਨੇ ਸਤਿਗੁਰੂ ਜੀ ਨਾਲ ਜਨਮ ਅਸ਼ਟਮੀ ਦੀ ਚਰਚਾ ਕਰਦਿਆਂ, ਜਦੋਂ ਅਯੁਧਿਆਪਤੀ ਸ੍ਰੀ ਰਾਮ ਅਤੇ ਦਵਾਰਕਾਪਤੀ ਸ੍ਰੀ ਕ੍ਰਿਸ਼ਨ ਜੀ ਆਦਿਕ

ਅਵਤਾਰਾਂ ਤੇ ਦੇਵਤਿਆਂ ਦੀ ਗੱਲ ਤੋਰੀ ਅਤੇ ਪੁੱਛਿਆ ਕਿ ਜਿਸ ਵਿਆਪਕ ਰੱਬੀ ਸੱਤਾ ਨੂੰ ਆਪ ਨਿਰੰਕਾਰ ਆਖਦੇ ਹੋ, ਅਜੂਨੀ ਆਖਦੇ ਹੋ, ਉਹ ਕੈਸੇ ਹਿਰਦੇ ਵਿਚ ਪ੍ਰਗਟ ਹੁੰਦਾ ਹੈ ? ਕ੍ਰਿਪਾ ਕਰ ਕੇ ਇਸ ਪੱਖ 'ਤੇ ਵੀ ਚਾਨਣਾ ਪਾਓ ਕਿ ਜਿਸ ਮਨੁੱਖੀ ਹਿਰਦੇ ਵਿਚ ਪ੍ਰਗਟ ਹੁੰਦਾ ਹੈ, ਉਸ ਦੀ ਮਾਨਸਿਕ ਅਵਸਥਾ ਕੈਸੀ ਹੁੰਦੀ ਹੈ ?

ਸਤਿਗੁਰੂ ਜੀ ਨੇ ਅਨੁਭਵ ਕੀਤਾ ਕਿ ਭਾਈ ਕਲਿਆਣਾ ਜੀ ਦੀ ਗੁਰਮੁਖਤਾਈ ਵਾਲੀ ਕਥਨੀ ਅਤੇ ਕਰਣੀ ਤੋਂ ਪ੍ਰਭਾਵਤ ਹੋ ਕੇ, ਭਾਵੇਂ ਇਹਦੇ ਮਨ ਵਿਚ ਗੁਰੂ ਨਾਨਕ ਦਰਬਾਰ ਲਈ ਸ਼ਰਧਾ ਪੈਦਾ ਹੋਈ ਹੈ, ਪਰ ਅਜੇ ਇਹਦੇ ਮਨ ਵਿਚ ਦੇਵਤਿਆਂ ਤੇ ਅਵਤਾਰਾਂ ਦੀ ਹੋਂਦ ਅਤੇ ਉਨ੍ਹਾਂ ਨੂੰ ਭਗਵਾਨ ਦੇ ਰੂਪ ਵਿਚ ਮੰਨਣ ਦਾ ਵਿਸ਼ਵਾਸ ਓਵੇਂ ਹੀ ਬਣਿਆ ਹੋਇਆ ਹੈ। ਇਸ ਲਈ ਸਤਿਗੁਰੂ ਜੀ ਨੇ ਅਵਤਾਰਾਂ ਪ੍ਰਤਿ ਉਹਦਾ ਭਰਮ ਦੂਰ ਕਰਨ ਲਈ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਵਲੋਂ ਅਪਨਾਈ ਗਈ ਪ੍ਰਚਾਰ-ਜੁਗਤੀ ਦੇ ਅਧੀਨ ਇਹ ਨਹੀਂ ਆਖਿਆ ਕਿ ਅਸੀਂ ਵਿਸ਼ਨੂੰ ਆਦਿਕ ਦੇਵਤਿਆਂ ਤੇ ਉਨ੍ਹਾਂ ਦੇ ਅਵਤਾਰਾਂ ਦੀ ਹੋਂਦ ਨਹੀਂ ਮੰਨਦੇ ਜਾਂ ਉਨ੍ਹਾਂ ਨੂੰ ਭਗਵਾਨ ਨਹੀਂ ਆਖਦੇ। ਸਤਿਗੁਰੂ ਜੀ ਨੇ ਅਜਿਹਾ ਕਹਿ ਕੇ ਰਾਜੇ ਦੀ ਅੰਧਵਿਸ਼ਵਾਸੀ ਸ਼ਰਧਾ ਨੂੰ ਸਿੱਧੀ ਚੋਟ ਨਾ ਮਾਰਦਿਆਂ, ਆਪਣੇ ਤੇ ਰਾਜੇ ਦਰਮਿਆਨ ਵਿੱਥ ਪੈਦਾ ਕਰਨ ਦੀ ਥਾਂ ਬੜਾ ਮਿੱਠਾ ਤੇ ਅਸਰਦਾਰ ਢੰਗ ਅਪਣਾਉਂਦਿਆਂ, ਦੇਵਤਿਆਂ ਤੇ ਅਵਤਾਰਾਂ ਨੂੰ ਅਕਾਲ ਪੁਰਖ ਦੀ ਕਿਰਤ ਅਤੇ ਹੋਰ ਜੀਵਾਂ ਵਾਂਗ ਮੋਹ-ਮਾਇਆ ਵਿਚ ਫਸੇ ਰਾਜੇ ਦੱਸ ਕੇ, ਉਨ੍ਹਾਂ ਨੂੰ ਜ਼ਿੰਦਗੀ ਦੇ ਸਹੀ ਮਾਰਗ ਤੋਂ ਖੁੰਝੇ ਹੋਏ ਆਮ ਸੰਸਾਰੀ ਲੋਕਾਂ ਦੇ ਪੱਧਰ 'ਤੇ ਲਿਆ ਖੜ੍ਹਾ ਕੀਤਾ, ਜੋ ਕਿ ਇਕ ਹਕੀਕਤ ਸੀ।

ਹਜ਼ੂਰ ਨੇ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਉਚਾਰਨ ਕੀਤੇ ਹੇਠ ਲਿਖੇ ਬਚਨਾਂ ਨੂੰ ਆਧਾਰ ਬਣਾ ਕੇ ਪਹਿਲਾ ਬਚਨ ਕੀਤਾ ਕਿ "ਹੇ ਰਾਜਨ! ਬ੍ਰਹਮਾ ਦੀ ਵਡਿਆਈ ਕਰਦਿਆਂ ਭਾਰਤੀ ਸਾਹਿੱਤ ਵਿਚ ਮੰਨਿਆ ਗਿਆ ਹੈ ਕਿ ਪਰਮਾਤਮਾ ਨੇ ਚਾਰੇ ਵੇਦ ਬ੍ਰਹਮਾ ਨੂੰ ਦਿੱਤੇ ਜਾਂ ਬ੍ਰਹਮਾ ਨੇ ਚਾਰੇ ਵੇਦ ਰਚੇ ਅਤੇ ਉਹ ਇਹਨਾਂ ਨੂੰ ਮੁੜ ਮੁੜ ਪੜ੍ਹ ਕੇ ਇਹਨਾਂ ਦੀ ਹੀ ਵਿਚਾਰ ਕਰਦਾ ਰਿਹਾ, ਪਰ ਗੁਰੂ ਕਾ ਮਤ ਹੈ ਕਿ ਇਤਨਾ ਪੜ੍ਹਨ ਦੇ ਬਾਵਜੂਦ ਵੀ ਉਹ ਵਿਚਾਰਾ ਇਹ ਨਾ ਸਮਝ ਸਕਿਆ ਕਿ ਪ੍ਰਭੂ ਦਾ ਹੁਕਮ ਮੰਨਣਾ ਹੀ ਸਹੀ ਜੀਵਨ-ਰਾਹ ਹੈ, ਕਿਉਂਕਿ ਉਹ ਨਰਕ ਸੁਰਗ ਦੀਆਂ ਵਿਚਾਰਾਂ ਵਿਚ ਹੀ ਉਲਝਿਆ ਰਿਹਾ।" ਦੂਜਾ ਬਚਨ ਕੀਤਾ ਕਿ "ਭਾਈ! ਪਰਮਾਤਮਾ ਨੇ ਤਾਂ ਸ੍ਰੀ ਰਾਮ ਤੇ ਸ੍ਰੀ ਕ੍ਰਿਸ਼ਨ ਆਦਿਕ ਆਪੋ-ਆਪਣੇ ਜੁਗ ਦੇ ਰਾਜੇ ਪੈਦਾ ਕੀਤੇ ਸਨ, ਪਰ ਪੁਜਾਰੀ ਵਰਗ ਦੀ ਮਿਲੀ-ਭੁਗਤ ਸਦਕਾ ਲੋਕ ਉਹਨਾਂ ਨੂੰ ਪਰਮਾਤਮਾ ਦਾ ਅਵਤਾਰ ਮੰਨ ਕੇ ਸਲਾਹੁਣ ਲੱਗ ਪਏ। ਉਹਨਾਂ ਨੂੰ ਵੀ ਉਸ ਸਿਰਜਨਹਾਰ ਪਰਮਾਤਮਾ ਦੇ ਗੁਣਾਂ ਦਾ ਅੰਤ ਨਾ ਲੱਭਾ। (ਮੈਂ ਕੀ ਵਿਚਾਰਾ ਹਾਂ ?) ਮੈਂ ਕੀ ਆਖ ਕੇ ਉਸ ਦੇ ਗੁਣਾਂ ਦਾ ਵਿਚਾਰ ਕਰ ਸਕਦਾ ਹਾਂ ?"

**ਚਾਰੇ ਵੇਦ ਬ੍ਰਹਮੇ ਕਉ ਦੀਏ, ਪੜਿ ਪੜਿ ਕਰੇ ਵਿਚਾਰੀ॥**
**ਤਾ ਕਾ ਹੁਕਮੁ ਨ ਬੂਝੈ ਬਪੁੜਾ, ਨਰਕਿ ਸੁਰਗਿ ਅਵਤਾਰੀ॥**

**ਜੁਗਹ ਜੁਗਹ ਕੇ ਰਾਜੇ ਕੀਏ, ਗਾਵਹਿ ਕਰਿ ਅਵਤਾਰੀ॥**
**ਤਿਨ ਭੀ ਅੰਤੁ ਨ ਪਾਇਆ ਤਾ ਕਾ, ਕਿਆ ਕਰਿ ਆਖਿ ਵੀਚਾਰੀ॥**
*(ਆਸਾ ਮ: ੩, ਪੰਨਾ 423)*

ਹਜ਼ੂਰ ਨੇ ਤੀਜਾ ਬਚਨ ਕੀਤਾ ਕਿ "ਰਾਜਨ! ਪੁਰਾਣਿਕ ਵਿਚਾਰਧਾਰਾ ਵਿਚ ਵਾਮਨ ਤੇ ਨਰਸਿੰਘ ਆਦਿਕ ਜਿਨ੍ਹਾਂ ਅਵਤਾਰਾਂ ਨੂੰ ਵਿਸ਼ਨੂੰ ਰੂਪ ਭਗਵਾਨ ਦੀ ਅੰਸ਼ ਮਾਤ੍ਰ ਮੰਨਿਆ ਜਾਂਦਾ ਹੈ ਜਾਂ ਬਾਕੀ ਹੋਰ ਅਵਤਾਰ ਤੇ ਦੇਵੀ-ਦੇਵਤੇ ਆਦਿਕ, ਜੇ ਕੋਈ ਉਨ੍ਹਾਂ ਦੀ ਪੁਰਾਣਾਂ ਵਿਚ ਹੋਂਦ ਮੰਨੀ ਵੀ ਜਾਂਦੀ ਹੈ, ਤਦ ਵੀ ਸਾਨੂੰ ਇਹੀ ਸਮਝਣਾ ਚਾਹੀਦਾ ਹੈ ਕਿ ਇਹ ਸਾਰੇ ਅਕਾਲਪੁਰਖ ਸਿਰਜਨਹਾਰ ਦੇ ਹੀ ਪੈਦਾ ਕੀਤੇ ਹੋਏ ਹਨ ਅਤੇ ਮਾਇਆ ਦਾ ਮੋਹ ਵੀ ਉਸ ਨੇ ਆਪ ਹੀ ਬਣਾਇਆ ਹੈ, ਜਿਸ ਦਾ ਪ੍ਰਭਾਵ ਹੋਰ ਜੀਵਾਂ ਵਾਂਗ ਇਨ੍ਹਾਂ ਦੇਵਤਿਆਂ ਤੇ ਅਵਤਾਰਾਂ ਵਿਚ ਵੀ ਪਾਇਆ ਜਾਂਦਾ ਹੈ। ਇਹੀ ਕਾਰਨ ਹੈ ਕਿ ਉਹ ਵੀ ਰਾਜਿਆਂ ਵਾਂਗ ਰਾਜ ਕਰਦੇ ਰਹੇ ਤੇ ਦੁੱਖਾਂ ਸੁੱਖਾਂ ਦੀ ਖ਼ਾਤਰ ਲੜਦੇ ਭਿੜਦੇ ਰਹੇ। ਪ੍ਰਚਲਿਤ ਕਥਾਵਾਂ ਮੁਤਾਬਿਕ ਕੋਈ ਮੁਸੀਬਤ ਆਦਿਕ ਪੈਣ 'ਤੇ ਬ੍ਰਹਮਾ ਤੇ ਸ਼ਿਵ ਵਰਗੇ ਵੱਡੇ ਵੱਡੇ ਦੇਵਤੇ ਵੀ ਪ੍ਰਭੂ ਨੂੰ ਹੀ ਸਿਮਰਦੇ ਰਹੇ, ਪਰ ਰੱਬੀ ਬੇਅੰਤਤਾ ਦੀ ਵਿਸਮਾਦਜਨਕ ਬਾਤ ਇਹ ਹੈ ਕਿ ਉਹਨਾਂ ਨੂੰ ਵੀ ਉਸ ਦੀ ਅਜਬ ਖੇਡ ਦਾ ਕੋਈ ਭੇਦ ਨਾ ਲੱਭਾ।

ਦੂਜਾ ਰਿਹਾ ਸੁਆਲ ਪਰਮਾਤਮਾ ਦੇ ਮਾਨਵੀ ਹਿਰਦੇ ਵਿਚ ਪ੍ਰਗਟ ਹੋਣ ਦਾ, ਉਸ ਸੰਬੰਧੀ ਪਹਿਲੀ ਗੱਲ ਇਹ ਸਮਝ ਲੈਣੀ ਚਾਹੀਦੀ ਹੈ ਕਿ ਸਾਡੀ ਦ੍ਰਿਸ਼ਟੀ ਵਿਚ ਪਰਮਾਤਮਾ, ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਆਦਿਕ ਵਾਂਗ ਕੋਈ ਵਿਅਕਤੀਗਤ ਹਸਤੀ ਨਹੀਂ ਹੈ, ਜਿਹੜਾ ਮਰਨ ਤੋਂ ਡਰਦਾ ਲੜਦਾ ਤੇ ਭੱਜਾ ਫਿਰੇ, ਮੱਛੀਆਂ ਤੇ ਕੱਛੂਆਂ ਦੇ ਰੂਪ ਵਿਚ ਅਵਤਾਰ ਧਾਰਦਾ ਫਿਰੇ। ਅਸੀਂ ਸਮਝਦੇ ਹਾਂ ਕਿ ਪਰਮਾਤਮਾ ਨਿ-ਡਰ ਹੈ, ਆਕਾਰ-ਰਹਿਤ ਹੈ ਤੇ ਲਖਿਆ ਨਹੀਂ ਜਾ ਸਕਦਾ। ਉਹ, ਗੁਰਮੁਖ ਦੇ ਅੰਦਰ ਪ੍ਰਗਟ ਹੁੰਦਾ ਹੈ ਅਤੇ ਗੁਰਮੁਖ ਹੋਣਾ ਮਾਨਵੀ ਜੀਵਨ ਦੀ ਐਸੀ ਉਚਾਤਮਿਕ ਅਵਸਥਾ ਹੈ, ਜਿਥੇ ਚਿੰਤਾ ਤੇ ਪ੍ਰਭੂ ਨਾਲੋਂ ਵਿਛੋੜਾ ਦਬਾਅ ਨਹੀਂ ਪਾ ਸਕਦੇ। ਇਹੀ ਕਾਰਨ ਹੈ ਕਿ ਗੁਰਮੁਖ ਵਿਅਕਤੀ, ਜਗਤ ਵਿਚ ਮਾਇਆ ਦੇ ਮੋਹ ਵਲੋਂ ਵੀ ਅਡੋਲ ਰਹਿੰਦਾ ਹੈ। ਜਿਵੇਂ ਗੁਰਵਾਕ ਹੈ:

**ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ॥**
**ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ॥**
**ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨੀ ਨ ਲਹੀਆ॥**
**ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ॥**
**ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ॥੧੯॥**
*(ਗੂਜਰੀ ਕੀ ਵਾਰ ਮ: ੩, ਪੰਨਾ 516)*

ਉਸ ਵੇਲੇ ਦੇ ਸਤਿਸੰਗ ਵਿਚ ਗੁਰੂ ਦਰਬਾਰ ਦੇ ਮੁੱਖ ਗੁਰਬਾਣੀ ਵਿਆਖਿਆਕਾਰ ਭਾਈ ਗੁਰਦਾਸ ਜੀ ਵੀ ਸ਼ੋਭਨੀਕ ਸਨ। ਉਨ੍ਹਾਂ ਹੱਥ ਜੋੜ ਬੇਨਤੀ ਕੀਤੀ ਕਿ ਮਹਾਰਾਜ! ਆਪ ਜੀ ਦੇ ਬਚਨਾਂ ਤੋਂ ਸਪੱਸ਼ਟ ਹੈ ਕਿ ਜਿਨ੍ਹਾਂ ਪ੍ਰਾਣੀਆਂ

ਨੂੰ (ਭਾਵੇਂ, ਉਹ ਕੱਛ ਤੇ ਮੱਛ ਸਨ ਜਾਂ ਸ੍ਰੀ ਰਾਮਚੰਦਰ ਤੇ ਸ੍ਰੀ ਕ੍ਰਿਸ਼ਨ ਜੀ ਵਰਗੇ ਰਾਜੇ) ਅਵਤਾਰ ਸ਼੍ਰੇਣੀ ਵਿਚ ਸ਼ੁਮਾਰ ਕਰਦਿਆਂ ਰੱਬ ਮੰਨ ਕੇ ਪੂਜਿਆ ਗਿਆ, ਉਹ ਰੱਬ ਨਹੀਂ, ਸਗੋਂ ਰੱਬੀ ਕ੍ਰਿਤ ਸਨ, ਜਿਵੇਂ ਕਿ ਹੋਰ ਬਾਕੀ ਜੀਅ-ਜੰਤ। ਮਹਾਰਾਜ! ਤੁਹਾਡੇ ਅੰਮ੍ਰਿਤ ਬਚਨ ਸੁਣ ਕੇ, ਦਾਸ ਤਾਂ ਇਸ ਨਤੀਜੇ 'ਤੇ ਪੁੱਜਾ ਹੈ ਕਿ ਜਿਹੜੇ ਲੋਕ ਗੁਰਮਤਿ ਗਿਆਨ ਤੋਂ ਸਖਣੇ ਹੋਣ ਕਰਕੇ ਅਗਿਆਨਤਾ ਵਾਲੀ ਮਤ ਰੱਖਣ ਕਰਕੇ ਅੰਨ੍ਹਿਆਂ ਦੀ ਤਰ੍ਹਾਂ ਵਿਚਰ ਰਹੇ ਹਨ, ਐਸੇ ਹੀ ਜਗਤ-ਜੀਵਨ, ਅਕਾਲਪੁਰਖ ਅਬਿਨਾਸ਼ੀ ਤੇ ਨਿਰਦੋਖ ਪ੍ਰਭੂ ਨੂੰ, ਪੱਥਰ ਦੀਆਂ ਮੂਰਤੀਆਂ ਵਿਚ ਦੇਵਤਿਆਂ ਤੇ ਅਵਤਾਰਾਂ ਦੇ ਸਰੀਰ ਰਚ ਕੇ, ਉਨ੍ਹਾਂ ਦੇ ਪੁਜਾਰੀ ਬਣਦੇ ਹਨ।

ਕਿਉਂਕਿ, ਅਜਿਹੇ ਅੰਧ-ਵਿਸ਼ਵਾਸੀਆਂ ਨੂੰ ਖ਼ਿਆਲ ਹੀ ਨਹੀਂ ਆਉਂਦਾ ਕਿ ਜਿਸ ਪਰਮਾਤਮਾ ਦਾ ਨਾਮ ਅਜੂਨੀ ਹੈ, ਜਨਮ-ਮਰਨ ਤੋਂ ਰਹਿਤ ਉਸ ਨੇ ਜਨਮ ਕਿਵੇਂ ਲੈ ਲਿਆ ? ਅਤੇ ਜਦੋਂ ਅਜਿਹਾ ਹੋ ਸਕਣਾ ਅਸੰਭਵ ਹੈ ਤੇ ਫਿਰ ਅਸੀਂ ਜਨਮ ਅਸ਼ਟਮੀ ਨੂੰ ਰੱਬ ਦਾ ਜਨਮ ਦਿਹਾੜਾ ਮੰਨ ਕੇ ਵਰਤ ਕਿਉਂ ਰੱਖ ਰਹੇ ਹਾਂ ?

ਜਿਸ ਪਰਮਾਤਮਾ ਦਾ ਨਾਮ ਅਕਾਲ (ਮੌਤ-ਰਹਿਤ) ਹੈ, ਅਬਿਨਾਸ਼ੀ ਅਤੇ ਸਾਰੇ ਸੰਸਾਰ ਦਾ ਜੀਵਾਲਣਹਾਰ (ਜਗਜੀਵਨ) ਹੈ, ਉਸ ਨੂੰ ਕਿਵੇਂ (ਕ੍ਰਿਸ਼ਨ ਰੂਪ ਵਿਚ) ਸ਼ਿਕਾਰੀ ਨੇ ਮਾਰ ਕੇ ਅਪਜੱਸ ਖੱਟਿਆ।

ਜਿਸ ਪ੍ਰਭੂ ਦੇ ਪਵਿੱਤਰ ਕਰਨ ਵਾਲੇ ਅਤੇ ਵਿਸ਼ੇ-ਵਿਕਾਰਾਂ ਤੋਂ ਮੁਕਤ ਕਰਨਹਾਰੇ ਨਾਮ ਵਿਚ ਮੋਖ-ਪਦ ਦੀ ਪ੍ਰਾਪਤੀ ਹੈ, ਉਹ ਪ੍ਰਭੂ ਕਿਵੇਂ ਗੋਪੀਆਂ ਦਾ ਸੁਆਮੀ (ਕੇਲਾਂ ਕਰਨਹਾਰਾ ਕ੍ਰਿਸ਼ਨ) ਹੋ ਸਕਦਾ ਹੈ ਅਤੇ ਉਨ੍ਹਾਂ ਨੂੰ ਵਿਛੋੜੇ ਦੇ ਦੁੱਖ ਵਿਚ ਤੜਪਾ ਸਕਦਾ ਹੈ ?

ਭਾਈ ਸਾਹਿਬ ਜੀ ਨੇ ਅਵਤਾਰਵਾਦ ਨੂੰ ਨਕਾਰਨ ਵਾਲੇ ਅਜਿਹੇ ਪ੍ਰਸ਼ਨਵਾਚਕ ਖ਼ਿਆਲ ਇਕ ਕਬਿੱਤ ਵਿਚ ਇਉਂ ਕਲਮ ਬੰਦ ਵੀ ਕੀਤੇ ਹਨ:

**ਜਾ ਕੋ ਨਾਮੁ ਹੈ ਅਜੋਨੀ ਕੈਸੇ ਕੈ ਜਨਮੁ ਲੈ,**
**ਕਹਾ ਜਾਨ ਬ੍ਰਤ ਜਨਮਾਸਟਮੀ ਕੋ ਕੀਨੋ ਹੈ॥**
**ਜਾ ਕੋ ਜਗਜੀਵਨ ਅਕਾਲ ਅਬਿਨਾਸੀ ਨਾਮੁ,**
**ਕੈਸੇ ਕੈ ਬਧਿਕ ਮਾਰਿਓ ਅਪਜਸੁ ਲੀਨੋ ਹੈ॥**
**ਨਿਰਮਲ ਨਿਰਦੋਖ ਮੋਖ ਪਦੁ ਜਾ ਕੇ ਨਾਮਿ,**
**ਗੋਪੀਨਾਥ ਕੈਸੇ ਹੁਇ ਬਿਰਹ ਦੁਖ ਦੀਨੋ ਹੈ॥**
**ਪਾਹਨ ਕੀ ਪ੍ਰਤਿਮਾ ਕੇ ਅੰਧ ਕੰਧ ਹੈ ਪੁਜਾਰੀ,**
**ਅੰਤਰਿ ਅਗਿਆਨ ਮਤਿ, ਗਿਆਨ ਗੁਰ ਹੀਨੋ ਹੈ॥੪੮੫॥**

*ਗੁਰਸਾਖੀ ਪ੍ਰਕਾਸ਼* ਵਿਚ ਲਿਖਿਆ ਹੈ ਕਿ ਸਤਿਗੁਰੂ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਰਾਜੇ ਨੂੰ ਇਉਂ ਪ੍ਰਤੀਤ ਹੋਇਆ, ਜਿਵੇਂ ਉਹਦੇ ਅਗਿਆਨਤਾ ਦੇ ਹਨੇਰੇ ਨਾਲ ਭਰੇ ਮਨ ਵਿਚ ਗਿਆਨ ਦਾ ਦੀਪਕ ਜਲ ਗਿਆ ਹੋਵੇ, ਕਿਉਂਕਿ ਜਿਸ ਠਾਕਰ ਨੂੰ ਉਹ ਮੰਦਰ ਦੀਆਂ ਜੜ੍ਹ-ਮੂਰਤੀਆਂ ਵਿੱਚੋਂ ਭਾਲ ਰਿਹਾ ਸੀ, ਉਹ ਹੁਣ ਉਸ ਨੂੰ ਆਪਣੇ ਹਿਰਦੇ ਮੰਦਰ ਵਿਚ ਹੀ ਦਿੱਸਣ ਲੱਗਾ। ਅਨੰਦਿਤ ਹੋਏ ਰਾਜੇ ਨੇ ਰਾਣੀ ਸਮੇਤ

ਗੁਰੂ ਕਾ ਸੇਵਕ ਸਿੱਖ ਬਣ ਕੇ ਆਤਮਿਕ ਜੀਵਨ ਹਾਸਿਲ ਕੀਤਾ ਅਤੇ ਗੁਰਮਤਿ ਦੀ ਹੋਰ ਸੋਝੀ ਪ੍ਰਾਪਤ ਕਰਨ ਲਈ ਭਾਈ ਕਲਿਆਣਾ ਜੀ ਨੂੰ ਨਾਲ ਲੈ ਕੇ ਬਿਰਹੋਂ ਭਰੇ ਹਿਰਦੇ ਤੇ ਹੰਝੂ ਭਰੇ ਨੇਤਰਾਂ ਨਾਲ ਗੁਰੂ ਜੀ ਪਾਸੋਂ ਵਿਦਾ ਹੋਇਆ :

ਉਰ ਅਨੰਦ ਭਾ ਸੁਨਿ ਕਰਿ ਬੈਨ।
ਬ੍ਰਿਹੁ ਤੇ ਭਰਯੋ ਨੀਰ ਬਹੁ ਨੈਨ।
ਰਾਜੇ ਕੋ ਪ੍ਰਤੀਤ ਇਮ ਭਯੋ।
ਅੰਧਕਾਰ ਮਨਿ ਦੀਪ ਜਗਯੋ।
ਇਨ ਕੇ ਸਮ ਨ ਗ਼ਰੀਬ ਨਿਵਾਜੂ।
ਆਪਿ ਡੁਬਤ ਸੋ ਕਰੇ ਜਹਾਜੂ।
ਪਾਹੁਨ ਮੇ ਠਾਕੁਰ ਥਾ ਭਾਲਥ।
ਸੋ ਠਾਕੁਰ ਹਿਰਦੇ ਮਹਿ ਜਾਨਥ।
ਸਹਿਤ ਭਾਰਜਾ ਭੂਪਤਿ ਜੀਵਾ।
ਸਤਿਗੁਰ ਕੋ ਸਿੱਖ ਮਨ ਤੇ ਥੀਵਾ।
ਮਸਤਕ ਟੇਕਿ ਬਿਦਾ ਹੋਇ ਗਯੋ।
ਅਪਨੇ ਸੰਗਿ ਕੱਲਯਾਨ ਸੁ ਲਯੋ।

ਐਸਾ ਵੀ ਜ਼ਿਕਰ ਹੈ ਕਿ ਰਾਜੇ ਨੇ ਆਪਣਾ ਆਤਮਿਕ ਅਨੁਭਵ, ਜਦੋਂ ਖ਼ੁਸ਼ੀ ਖ਼ੁਸ਼ੀ ਭਾਈ ਕਲਿਆਣਾ ਜੀ ਨਾਲ ਸਾਂਝਾ ਕੀਤਾ ਤਾਂ ਉਨ੍ਹਾਂ ਨੇ ਨਿਸਚਾ ਦ੍ਰਿੜ੍ਹ ਕਰਵਾਉਂਦਿਆ ਆਖਿਆ, "ਰਾਜਨ! ਇਹ ਬਿਲਕੁਲ ਸੱਚ ਹੈ। ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਹੁਰਾਂ ਨੂੰ ਵੀ ਐਸਾ ਹੀ ਅਨੁਭਵ ਹੋਇਆ ਸੀ, ਜਦੋਂ ਉਨ੍ਹਾਂ ਨੂੰ ਨਿਮਾਣਿਆਂ ਦੇ ਮਾਣ ਤੇ ਨਿਤਾਣਿਆਂ ਦੇ ਤਾਣ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੀ ਬਖ਼ਸ਼ਿਸ਼ ਹਾਸਿਲ ਹੋਈ ਸੀ।" ਭਾਈ! ਲੈ ਸੁਣ; ਉਨ੍ਹਾਂ ਦੇ ਸ੍ਰੀ ਮੁਖਵਾਕ ਭਾਵ-ਅਰਥਾਂ ਸਮੇਤ :

**ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥**
**ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ ॥੧॥...**
**ਅੰਧਿਆਰੈ ਦੀਪਕ ਆਨਿ ਜਲਾਏ, ਗੁਰ ਗਿਆਨਿ ਗੁਰੂ ਲਿਵ ਲਾਗੇ ॥**
**ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ, ਘਰਿ ਵਸਤੁ ਲਹੀ ਮਨ ਜਾਗੇ ॥੩॥**

*(ਗਉੜੀ ਪੂਰਬੀ ਮ: 4, ਪੰਨੇ 171-72)*

[*ਅਰਥ :* (ਹੇ ਭਾਈ) ਹਰੀ ਦੇ ਮਿਲਾਪ ਦੀ ਖ਼ਾਤਰ ਜਦੋਂ ਮੈਂ ਆਪਣਾ ਸਰੀਰ ਪੂਰੇ ਗੁਰੂ ਅੱਗੇ ਵੇਚ ਦਿੱਤਾ ਤਾਂ ਦਾਤੇ ਸਤਿਗੁਰੂ ਨੇ ਮੇਰੇ ਹਿਰਦੇ ਵਿਚ ਹਰੀ ਦਾ ਨਾਮ ਪੱਕਾ ਕਰ ਦਿੱਤਾ। ਮੇਰੇ ਮੂੰਹ ਉੱਤੇ ਮੇਰੇ ਮੱਥੇ ਦੇ ਭਾਗ ਜਾਗ ਪਏ ਹਨ, ਮੈਂ ਭਾਗਾਂ ਵਾਲਾ ਹੋ ਗਿਆ ਹਾਂ।੧।

(ਮੈਨੂੰ ਇਉਂ ਜਾਪਿਆ, ਜਿਵੇਂ ਮਾਇਆ ਦੇ ਮੋਹ ਦੇ) ਹਨੇਰੇ ਵਿਚ ਫਸੇ ਹੋਏ ਦੇ ਅੰਦਰ ਗੁਰੂ ਨੇ ਗਿਆਨ ਦਾ ਦੀਵਾ ਲਿਆ ਕੇ ਬਾਲ ਦਿੱਤਾ ਹੋਵੇ। (ਕਿਉਂਕਿ ਮੇਰੇ ਅੰਤਰ ਆਤਮੇ ਪਰਿਵਰਤਨ ਤੋਂ ਮੈਨੂੰ ਨਿਸਚੇ ਹੋ ਗਿਆ ਕਿ) ਗੁਰੂ ਗਿਆਨ ਦੀ ਰਾਹੀਂ ਹੀ ਪ੍ਰਭੂ-ਚਰਨਾਂ ਵਿਚ ਲਗਨ ਲੱਗਦੀ ਹੈ। ਅਗਿਆਨਤਾ ਦਾ ਹਨੇਰਾ ਪੂਰੇ ਤੌਰ 'ਤੇ ਨਾਸ ਹੋ ਜਾਂਦਾ ਹੈ ਅਤੇ ਹਿਰਦੇ-ਘਰ ਵਿਚ ਪ੍ਰਭੂ ਦਾ ਨਾਮ-ਪਦਾਰਥ ਲੱਭ ਪੈਂਦਾ ਹੈ, ਮਨ (ਮੋਹ ਦੀ ਨੀਂਦ ਵਿੱਚੋਂ) ਜਾਗ ਪੈਂਦਾ ਹੈ।੩।]

ਪ੍ਰਿੰਸੀਪਲ ਹਰਿਭਜਨ ਸਿੰਘ ਜੀ (ਮਰਹੂਮ) ਚੰਡੀਗੜ੍ਹ ਵਾਲੇ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਵਿਖੇ ਜਦੋਂ ਵਿਦਿਆਰਥੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਦਿੰਦੇ ਸਨ, ਤਾਂ ਜਿਸ ਵੇਲੇ ਉਹ "ਭੈਰਉ ਮਹਲਾ ੫ ਘਰੁ ੧ ॥ ਸਗਲੀ ਥੀਤਿ ਪਾਸਿ ਡਾਰਿ ਰਾਖੀ ॥ ਅਸਟਮ ਥੀਤਿ ਗੋਵਿੰਦ ਜਨਮਾ ਸੀ ॥"[7] ਸ਼ਬਦ ਦੀ ਉਥਾਨਕਾ (ਸ਼ਬਦ ਦਾ ਇਤਿਹਾਸਕ ਪਿਛੋਕੜ) ਦਾ ਵਰਣਨ ਕਰਦਿਆਂ ਰਾਜੇ ਮੰਡੀ ਨਾਲ ਸੰਬੰਧਿਤ ਉਪਰੋਕਤ ਕਿਸਮ ਦੀ ਕਥਾ ਸੁਣਾਂਦੇ ਸਨ, ਤਾਂ ਇਹ ਵੀ ਦੱਸਿਆ ਕਰਦੇ ਸਨ ਕਿ ਜਦੋਂ ਉਹ ਗੁਰੂ ਜੀ ਮਹਾਰਾਜ ਪਾਸੋਂ ਵਿਦਾ ਹੋਇਆ, ਉਸ ਤੋਂ ਇਕ ਦਿਨ ਪਹਿਲਾਂ ਕੱਤਕ ਵਦੀ ਦੂਜ ਹੋਣ ਕਰਕੇ, ਸਵੇਰ ਦਾ ਸਤਿਸੰਗ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਜਨਮ ਵਰ੍ਹੇ ਗੰਢ ਨੂੰ ਸਮਰਪਿਤ ਸੀ।

ਇਸ ਲਈ ਉਸ ਦਿਹਾੜੇ ਗੁਰੂ ਦਰਬਾਰ ਦੇ ਰਬਾਬੀ ਕੀਰਤਨੀਆਂ ਨੇ ਗੁਰ-ਸ਼ਬਦਾਂ ਦਾ ਗਾਇਨ ਕਰਨ ਉਪਰੰਤ ਭੱਟ-ਜਨਾਂ ਵਲੋਂ ਗੁਰੂ-ਮਹਿਮਾ ਵਿਚ ਉਚਾਰਨ ਕੀਤੇ ਕੁਝ ਐਸੇ ਸਵੱਈਏ ਵੀ ਗਾਏ, ਜਿਨ੍ਹਾਂ ਵਿਚ ਭੱਟਾਂ ਨੇ ਆਪਣੇ ਪ੍ਰਵਾਰਿਕ ਪਿਛੋਕੜ ਦੇ ਪ੍ਰਭਾਵ ਹੇਠ ਸ਼ਰਧਾ ਸਹਿਤ ਗੁਰੂ ਸਾਹਿਬਾਨ ਤੇ ਸ੍ਰੀ ਕਬੀਰ ਤੇ ਨਾਮਦੇਵ ਜੀ ਵਰਗੇ ਰੱਬੀ ਭਗਤਾਂ ਦੇ ਜਨਮ ਪ੍ਰਤਿ 'ਅਵਤਾਰ' ਲਫ਼ਜ਼ ਦੀ ਵਰਤੋਂ ਵੀ ਕੀਤੀ ਹੋਈ ਹੈ। ਜਿਵੇਂ :

**ਤੂ ਤਾ ਜਨਿਕ ਰਾਜਾ ਅਉਤਾਰੁ,**
**ਸਬਦੁ ਸੰਸਾਰਿ ਸਾਰੁ, ਰਹਹਿ ਜਗਤ੍ਰ, ਜਲ ਪਦਮ ਬੀਚਾਰ ॥**

*(ਸਵਈਏ ਮਹਲੇ ਦੂਜੇ ਕੇ, ਪੰਨਾ 1391)*

**ਸ੍ਰੀ ਗੁਰ ਰਾਮਦਾਸ, ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥੧॥...**
**ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ, ਪੁਬ ਭਗਤ ਹਰਿ ਕੇ ਜੁ ਗਣੰ ॥**
**ਅੰਬਰੀਕੁ ਜਯਦੇਵ ਤ੍ਰਿਲੋਚਨੁ, ਨਾਮਾ ਅਵਰੁ ਕਬੀਰੁ ਭਣੰ ॥**
**ਤਿਨ ਕੌ ਅਵਤਾਰੁ, ਭਯਉ ਕਲਿ ਭਿੰਤਰਿ, ਜਸੁ ਜਗਤ੍ਰ ਪਰਿ ਛਾਇਯਉ ॥**
**ਸ੍ਰੀ ਗੁਰ ਰਾਮਦਾਸ, ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1405)*

ਦੀਵਾਨ ਦੀ ਸਮਾਪਤੀ ਹੋਣ ਉਪਰੰਤ ਲੰਗਰ-ਪਾਣੀ ਛਕ ਕੇ ਜਦੋਂ ਰਾਜਾ ਆਪਣੇ ਡੇਰੇ ਪੁੱਜਾ ਤਾਂ ਉਸ ਨੇ ਭਾਈ ਕਲਿਆਣਾ ਜੀ ਨੂੰ ਅਦਬ ਸਹਿਤ ਆਖਿਆ, "ਭਾਈ ਸਾਹਿਬ ਜੀ! ਮੈਂ ਆਪ ਜੀ ਦਾ ਅਤਿਅੰਤ ਰਿਣੀ ਹਾਂ, ਕਿਉਂਕਿ ਆਪ ਜੀ ਦੀ ਮਿਹਰਬਾਨੀ ਤੇ ਸਹਿਯੋਗ ਸਦਕਾ ਕੁਝ ਦਿਨਾਂ ਤੋਂ ਸਤਿਗੁਰੂ ਸਾਹਿਬ ਜੀ ਮਹਾਰਾਜ ਅਤੇ ਉਨ੍ਹਾਂ ਤੋਂ ਵਰੋਸਾਏ ਭਾਈ ਗੁਰਦਾਸ ਜੀ ਵਰਗੇ ਗੁਰਮੁਖ ਗੁਰਸਿੱਖਾਂ ਦੀ ਸੰਗਤ ਨਸੀਬ ਹੋਈ ਹੈ। ਇਸ ਸੁਭਾਗੇ ਸਮੇਂ ਅੰਦਰ ਹੋਈਆਂ ਗੁਰਮਤਿ ਵਿਚਾਰਾਂ 'ਤੇ ਆਧਾਰਿਤ ਮੈਂ ਇਸ ਸਿੱਟੇ 'ਤੇ ਪੁੱਜਾ ਹਾਂ ਕਿ ਪਰਮਾਤਮਾ ਦੀ ਹਸਤੀ 'ਨਿਰੰਕਾਰੀ' ਹੈ, ਅਜੂਨੀ ਹੈ, ਸੈਭੰ ਹੈ, ਆਪਣੇ ਆਪ ਤੋਂ ਹੈ। ਇਸ ਲਈ ਮਾਂ ਦੀ ਕੁੱਖੋਂ ਪੈਦਾ ਹੋਣ ਵਾਲੇ ਕਿਸੇ ਵੀ ਪ੍ਰਾਣੀ ਦੇ ਜਨਮ ਨੂੰ, ਨਾ ਤਾਂ ਪਰਮਾਤਮਾ ਦਾ ਜਨਮ ਮੰਨਿਆ ਜਾ

7. ਭੈਰਉ ਮ: ੫, ਪੰਨਾ 1136.

ਸਕਦਾ ਹੈ ਅਤੇ ਨਾ ਹੀ ਉਸ ਨੂੰ ਪੂਰਨ ਪਰਮਾਤਮਾ ਆਖਿਆ ਜਾ ਸਕਦਾ ਹੈ। ਹਾਂ, ਗੁਰੂ ਸਾਹਿਬ ਜੀ ਵਰਗੀ ਕਿਸੇ ਮਾਨਵੀ ਸ਼ਖ਼ਸੀਅਤ ਵਿਚ ਰੱਬੀ-ਗੁਣਾਂ ਦੀ ਬਹੁਲਤਾ ਦੇਖਦਿਆਂ ਉਸ ਨੂੰ ਪਰਮਾਤਮਾ ਦਾ ਰੂਪ ਕਿਹਾ ਜਾ ਸਕਦਾ ਹੈ। ਜਿਵੇਂ, ਤੁਸੀਂ ਵੀ ਕਈ ਵਾਰ ਬਚਨ ਕਰਦੇ ਹੋਏ ਆਖਦੇ ਹੋ: "ਗੁਰ ਨਾਨਕ ਦੇਵ ਗੋਵਿੰਦ ਰੂਪ॥"[8]

ਦੂਜੇ, ਇਹ ਪੱਖ ਵੀ ਮੇਰੇ ਸਾਹਮਣੇ ਸਪੱਸ਼ਟ ਹੋ ਗਿਆ ਕਿ ਗੁਰਬਾਣੀ ਵਿਚ ਅਵਤਾਰਾਂ ਨੂੰ ਸਿਰਜਨਹਾਰ ਪ੍ਰਭੂ ਦੁਆਰਾ ਸਾਜੇ ਦੱਸ ਕੇ, ਉਹਦੀ ਅਧੀਨਗੀ ਵਿਚ ਰਹਿੰਦਿਆਂ ਉਸਤਤਿ ਕਰਨ ਵਾਲੇ ਸੇਵਕ ਦਰਸਾਇਆ ਗਿਆ ਹੈ। ਇਹ ਤੱਥ "ਹੁਕਮਿ ਉਪਾਏ ਦਸ ਅਉਤਾਰਾ॥"[9] ਅਤੇ "ਬ੍ਰਹਮੇ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ॥ ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ॥"[10] ਆਦਿਕ ਗੁਰਵਾਕਾਂ ਤੋਂ ਪ੍ਰਗਟ ਹੈ। ਇਸ ਪੱਖੋਂ ਵੀ ਸ਼ੰਕਾ ਨਹੀਂ ਰਿਹਾ ਕਿ ਜਿਨ੍ਹਾਂ ਅਵਤਾਰਾਂ ਦੀ ਹਿੰਦੂਆਂ ਵਿਚ ਮਾਨਤਾ ਹੈ, ਉਹ ਆਪਣੇ ਆਪਣੇ ਵਕਤ ਦੇ ਰਾਜੇ ਸਨ ਅਤੇ ਇਸੇ ਕਰਕੇ ਹੀ ਆਮ ਲੋਕ ਉਨ੍ਹਾਂ ਦਾ ਸਤਿਕਾਰ ਕਰਦੇ ਸਨ। "ਜੁਗਹ ਜੁਗਹ ਕੇ ਰਾਜੇ ਕੀਏ, ਗਾਵਹਿ ਕਰਿ ਅਵਤਾਰੀ॥"[11] ਗੁਰਵਾਕ ਮੈਨੂੰ ਪੱਕਾ ਯਾਦ ਹੋ ਗਿਆ ਹੈ।

ਪਰ, ਅੱਜ ਸਵੇਰ ਦੇ ਸਤਿਸੰਗ ਵਿਚ ਕੀਰਤਨੀਆਂ ਨੇ ਅਖ਼ੀਰ ਵਿਚ ਜੋ ਸ਼ਬਦ ਗਾਇਨ ਕੀਤੇ ਹਨ, ਉਨ੍ਹਾਂ ਦੀ ਭਾਵੇਂ ਮੈਨੂੰ ਪੂਰੀ ਸਮਝ ਤਾਂ ਨਹੀਂ ਆਈ, ਪਰੰਤੂ ਮੁਆਫ਼ ਕਰਨਾ! ਸ਼ਬਦਾਵਲੀ ਤੋਂ ਇਉਂ ਜਾਪ ਰਿਹਾ ਸੀ, ਜਿਵੇਂ ਉਨ੍ਹਾਂ ਦੁਆਰਾ ਗੁਰੂ-ਸਾਹਿਬਾਨ ਅਤੇ ਭਗਤ ਕਬੀਰ ਜੀ ਵਰਗੇ ਸੰਤਾਂ ਨੂੰ 'ਅਵਤਾਰ' ਕਿਹਾ ਜਾ ਰਿਹਾ ਹੋਵੇ, ਕਿਉਂਕਿ ਦੋ ਚਾਰ ਵਾਰੀ ਮੇਰੇ ਕੰਨੀਂ 'ਅਵਤਾਰ' ਸ਼ਬਦ ਇਸ ਰੂਪ ਵਿਚ ਸੁਣਾਈ ਦਿੱਤਾ ਹੈ। ਮੈਂ ਦੋ ਦਿਨ ਪਹਿਲਾਂ ਵੀ ਸੁਣਿਆ ਸੀ ਇਕ ਸ਼ਰਧਾਲੂ ਸਿੱਖ ਨੂੰ, ਜਿਹੜਾ ਬਾਰ-ਬਾਰ ਇਕੱਲਾ ਹੀ ਮਸਤੀ ਵਿਚ ਉੱਚੀ ਉੱਚੀ ਕੁਝ ਇਉਂ ਗਾ ਰਿਹਾ ਸੀ: "ਅਵਤਾਰੁ ਉਜਾਗਰੁ ਆਨਿ ਕੀਅਉ", "ਅਵਤਾਰੁ ਉਜਾਗਰੁ ਆਨਿ ਕੀਅਉ"। ਸੋ, ਅਜਿਹੇ ਬਚਨ ਸੁਣਦਿਆਂ ਅਵਤਾਰਵਾਦ ਦਾ ਝਉਲਾ ਜਿਹਾ ਪੈਣ ਕਰਕੇ, ਮੇਰੇ ਤਰਕਸ਼ੀਲ ਮਨ ਵਿਚ ਸੰਸਾ ਉਪਜ ਪਿਆ ਹੈ ਕਿ ਇਹ ਵਿਰੋਧਾ-ਭਾਸ ਕਿਉਂ?

ਭਾਈ ਸਾਹਿਬ ਜੀ ਨੇ ਸਮਝਾਇਆ: "ਰਾਜਨ! ਗੁਰਬਾਣੀ ਵਿਚ ਕਿਧਰੇ ਵੀ ਵਿਰੋਧਾਭਾਸ ਨਹੀਂ ਹੈ। ਜਿਨ੍ਹਾਂ ਸ਼ਬਦਾਂ ਤੋਂ ਤੁਹਾਨੂੰ ਭੁਲੇਖਾ ਪੈ ਰਿਹਾ ਹੈ, ਇਹ ਗੁਰੂ ਕੀ ਸ੍ਰੀ ਮੁਖਵਾਕ ਬਾਣੀ ਨਹੀਂ, ਸਗੋਂ ਇਹ ਤਾਂ ਗੁਰੂ ਕੇ ਸ਼ਰਧਾਲੂ ਭੱਟ-ਜਨਾਂ ਵਲੋਂ ਗੁਰੂ-ਉਸਤਤਿ ਵਿਚ ਗਾਇਨ ਕੀਤੇ ਸਵੱਈਏ ਹਨ, ਜਿਹੜੇ ਅਜੇ ਥੋੜਾ ਸਮਾਂ ਹੀ ਪਹਿਲਾਂ ਗੁਰੂ ਨਾਨਕ ਵਿਚਾਰਧਾਰਾ ਦੀ ਨਿਰਮਲ ਵਡਿਆਈ ਨੂੰ ਸਮਝ ਕੇ ਬ੍ਰਾਹਮਣੀ ਮਤ ਨੂੰ ਤਿਆਗਦਿਆਂ, ਤੁਹਾਡੀ ਤਰ੍ਹਾਂ ਹਜ਼ੂਰ ਦੀ ਚਰਨ ਸ਼ਰਨ ਆਏ ਹਨ। ਇਸ ਪ੍ਰਕਾਰ ਦੀ ਕਿਸੇ ਵੀ ਰਚਨਾ ਨੂੰ ਗੁਰਬਾਣੀ ਵਿੱਚੋਂ ਪ੍ਰਗਟ ਹੁੰਦੇ ਗੁਰਮਤਿ ਸਿਧਾਂਤਾਂ

8. ਬਸੰਤੁ ਮ: ੫, ਪੰਨਾ 1192.
9. ਮਾਰੂ ਮ: ੧, ਪੰਨਾ 1037.
10. ਵਾਰ ਗੂਜਰੀ ਮ: ੫, ਪੰਨਾ 518.
11. ਆਸਾ ਮ: ੩, ਪੰਨਾ 423.

ਦੀ ਰੌਸ਼ਨੀ ਵਿਚ ਵਿਚਾਰੇ ਬਗ਼ੈਰ ਭੁਲੇਖਾ ਲੱਗਣ ਦੀ ਸੰਭਾਵਨਾ ਬਣੀ ਹੀ ਰਹਿੰਦੀ ਹੈ, ਕਿਉਂਕਿ ਇਕ ਤਾਂ ਹਰੇਕ ਮਜ਼ਹਬ ਦੇ ਅਨੁਯਾਈ ਆਪਣੇ ਮਜ਼ਹਬ ਦੇ ਮੋਢੀ ਦਾ ਸੰਬੰਧ ਕਿਸੇ ਤਰ੍ਹਾਂ ਸਿੱਧਿਆਂ ਰੱਬ ਨਾਲ ਜੋੜੇ ਬਿਨਾਂ ਸੰਤੁਸ਼ਟ ਨਹੀਂ ਹੁੰਦੇ। ਦੂਜੇ, ਹਰ ਮਨੁੱਖ ਦੀ ਰਚਨਾਤਮਿਕ ਸ਼ਬਦਾਵਲੀ ਵਿਚ ਦੇਸ਼, ਕਾਲ ਤੇ ਉਸ ਦੇ ਪ੍ਰਵਾਰਿਕ ਪਿਛੋਕੜ ਦਾ ਪ੍ਰਭਾਵ ਪੈਣਾ ਸੁਭਾਵਿਕ ਹੁੰਦਾ ਹੈ।

ਭੱਟ-ਜਨ, ਕਿਉਂਕਿ ਬ੍ਰਾਹਮਣੀ ਕੁਲ ਵਿੱਚੋਂ ਸਨ ਤੇ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਅਵਤਾਰਾਂ ਤੋਂ ਉੱਚੀ-ਸੁੱਚੀ ਹੋਰ ਕੋਈ ਸ਼ਖ਼ਸੀਅਤ ਨਹੀਂ ਸੀ, ਇਸ ਕਰਕੇ ਉਹ ਗੁਰੂ ਸਾਹਿਬਾਂ ਨੂੰ ਅਦਬ ਸਹਿਤ ਵਡਿਆਉਣ ਲਈ ਅਵਤਾਰ ਸ਼ਬਦ ਦੀ ਵਰਤੋਂ ਕਰਦੇ ਹਨ, ਪਰ ਅਸੀਂ ਉਨ੍ਹਾਂ ਦੀ ਕਾਵਿਕ ਸ਼ਬਦਾਵਲੀ ਤੇ ਸਾਹਿਤਕ ਮੁਹਾਵਰੇ ਨੂੰ ਗੁਰਮਤਿ ਦੇ 'ਅਜੂਨੀ' ਸਿਧਾਂਤ ਦੀ ਰੌਸ਼ਨੀ ਵਿਚ ਦੇਖਣਾ ਹੈ। ਇਸ ਲਈ ਅਜਿਹੇ ਸ਼ਰਧਾਲੂ-ਸਿੱਖ ਸੇਵਕਾਂ ਦੀਆਂ ਐਸੀਆਂ ਰਚਨਾਵਾਂ ਵਿਚ ਜੇਕਰ ਕੋਈ ਇਕ-ਅੱਧਾ ਹਵਾਲਾ ਅਵਤਾਰਵਾਦ ਨਾਲ ਮੇਲ ਖਾਂਦਾ ਪ੍ਰਤੀਤ ਹੁੰਦਾ ਹੋਵੇ, ਤਾਂ ਗੁਰਬਾਣੀ ਪਰਿਪੇਖ ਵਿਚ ਉਸ ਦਾ ਭਾਵ ਇਹੀ ਸਮਝਣਾ ਚਾਹੀਦਾ ਹੈ ਕਿ ਰਚਨਾਕਾਰ, ਗੁਰੂ ਸਾਹਿਬਾਨ ਨੂੰ ਪੁਰਾਣਿਕ ਮਤੀ ਅਵਤਾਰਾਂ ਤੋਂ ਘੱਟ ਨਹੀਂ ਦੇਖਣਾ ਚਾਹੁੰਦਾ। ਇਸ ਤੋਂ ਵੱਧ ਹੋਰ ਕੁਝ ਨਹੀਂ।

ਵੈਸੇ ਜੋ ਸਵੱਈਏ, ਰਾਜਨ ! ਤੁਸੀਂ ਸੁਬ੍ਹਾ ਸੁਣੇ ਹਨ, ਉਨ੍ਹਾਂ ਵਿਚਲੀ 'ਅਵਤਾਰ' ਸ਼ਬਦ ਦੀ ਵਰਤੋਂ ਕਿਸੇ ਪੱਖੋਂ ਵੀ ਪੁਰਾਣਿਕ ਅਵਤਾਰਵਾਦ ਨਾਲ ਮੇਲ ਨਹੀਂ ਖਾਂਦੀ। ਭਗਤਾਂ ਨਾਲ ਸੰਬੰਧਿਤ 'ਅਵਤਾਰ' ਸ਼ਬਦ ਆਪਣੇ ਮੂਲਿਕ ਅਰਥ 'ਜਨਮ' ਵਿਚ ਵਰਤਿਆ ਹੋਇਆ ਹੈ ਅਤੇ ਦੂਜੇ ਸਵੱਯੇ ਵਿਚ 'ਅਵਤਾਰ' ਲਫ਼ਜ਼ ਦਾ ਭਾਵਾਰਥ ਹੈ—ਰੂਪ, ਵਰਗਾ। ਸ੍ਰੀ ਗੁਰੂ ਅੰਗਦ ਸਾਹਿਬ ਜੀ ਨੂੰ "ਤੂ ਤਾ ਜਨਿਕ ਰਾਜਾ ਅਉਤਾਰੁ" ਕਹਿਣ ਦਾ ਇਹ ਅਰਥ ਨਹੀਂ ਕਿ ਉਹ ਜਨਕ ਦਾ ਅਵਤਾਰ ਹਨ, ਕਿਉਂਕਿ ਇਥੇ ਕੇਵਲ ਰਾਜਾ ਜਨਕ ਦੀ ਨਿਰਲੇਪਤਾ ਨੂੰ ਧਿਆਨ ਵਿਚ ਰੱਖਿਆ ਗਿਆ ਹੈ। ਭੱਟ ਦਾ ਕਹਿਣ ਤੋਂ ਭਾਵ ਕੇਵਲ ਇਤਨਾ ਹੈ ਕਿ ਹੇ ਗੁਰੂ ਅੰਗਦ ਸਾਹਿਬ ਜੀ ! ਤੁਸੀਂ ਨਿਰਲੇਪਤਾ ਪੱਖੋਂ ਜਨਕ ਵਰਗੇ ਹੋ।

ਗੁਰਬਾਣੀ ਦੀ ਰੌਸ਼ਨੀ ਵਿਚ ਹੇਠਲੇ ਸਵੱਈਆਂ ਦੇ ਤੁਕ-ਅਰਥ ਇਸ ਪ੍ਰਕਾਰ ਹਨ :

**ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ, ਪੁਬ ਭਗਤ ਹਰਿ ਕੇ ਜੁ ਗਣੰ ॥**
**ਅੰਬਰੀਕੁ ਜਯਦੇਵ ਤ੍ਰਿਲੋਚਨੁ, ਨਾਮਾ ਅਵਰੁ ਕਬੀਰੁ ਭਣੰ ॥**
**ਤਿਨ ਕੌ ਅਵਤਾਰੁ, ਭਯਉ ਕਲਿ ਭਿੰਤਰਿ, ਜਸੁ ਜਗਤ੍ਰ ਪਰਿ ਛਾਇਯਉ ॥**
**ਸ੍ਰੀ ਗੁਰ ਰਾਮਦਾਸ, ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1405)*

[*ਅਰਥ :* ਨਾਰਦ, ਧ੍ਰੂ ਪ੍ਰਹਿਲਾਦ, ਸੁਦਾਮਾ ਅਤੇ ਅੰਬਰੀਕ—ਜੋ ਹਰੀ ਦੇ ਪੂਰਬਲੇ ਜੁਗਾਂ ਦੇ ਭਗਤ ਗਿਣੇ ਜਾਂਦੇ ਹਨ; ਜੈਦੇਵ, ਤ੍ਰਿਲੋਚਨ, ਨਾਮਾ ਅਤੇ ਕਬੀਰ, ਜਿਨ੍ਹਾਂ ਦਾ ਜਨਮ ਕਲਜੁਗ ਵਿਚ ਹੋਇਆ ਹੈ—ਇਹਨਾਂ ਸਾਰਿਆਂ ਦਾ ਜਸ ਜਗਤ ਉੱਤੇ (ਹਰੀ ਦੇ ਭਗਤ ਹੋਣ ਦੇ ਕਾਰਨ ਹੀ) ਖਿਲਰਿਆ ਹੋਇਆ ਹੈ। ਹੇ ਗੁਰੂ ਰਾਮਦਾਸ ਜੀ !

ਆਪ ਦੀ ਭੀ ਜੈ-ਜੈਕਾਰ ਜਗਤ ਵਿਚ ਹੋ ਰਹੀ ਹੈ, ਕਿ ਆਪ ਨੇ ਹਰੀ (ਦੇ ਮਿਲਾਪ) ਦੀ ਪਰਮ ਪਦਵੀ ਪਾਈ ਹੈ।3।]

**ਤੈ ਤਉ ਦ੍ਰਿੜਿਓ ਨਾਮੁ ਅਪਾਰੁ, ਬਿਮਲ ਜਾਸੁ ਬਿਥਾਰੁ,**
**ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ ॥**
**ਤੂ ਤਾ ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ,**
**ਰਹਹਿ ਜਗਤ੍ਰ, ਜਲ ਪਦਮ ਬੀਚਾਰ ॥** *(ਸਵਈਏ ਮਹਲੇ ਦੂਜੇ ਕੇ, ਪੰਨਾ 1391)*

[*ਅਰਥ:* (ਹੇ ਗੁਰੂ ਅੰਗਦ!) ਤੂੰ ਤਾਂ (ਅਕਾਲ ਪੁਰਖ ਦੇ) ਅਪਾਰ ਨਾਮ ਨੂੰ ਆਪਣੇ ਹਿਰਦੇ ਵਿਚ ਟਿਕਾਇਆ ਹੈ, ਤੇਰੀ ਨਿਰਮਲ ਸੋਭਾ ਖਿੱਲਰੀ ਹੋਈ ਹੈ। ਤੂੰ ਸਾਧਿਕ ਸਿੱਧ ਅਤੇ ਸੰਤ ਜਨਾਂ ਦੀ ਜ਼ਿੰਦਗੀ ਦਾ ਸਹਾਰਾ ਹੈਂ। (ਹੇ ਗੁਰੂ ਅੰਗਦ!) ਤੂੰ ਤਾਂ (ਨਿਰਲੇਪਤਾ ਵਿਚ) ਰਾਜਾ ਜਨਕ ਦਾ ਅਵਤਾਰ ਹੈਂ, ਜਨਕ ਦਾ ਰੂਪ ਹੈਂ (ਭਾਵ, ਜਿਵੇਂ ਰਾਜਾ ਜਨਕ ਨਿਰਲੇਪ ਰਹਿੰਦਾ ਸੀ, ਤਿਵੇਂ ਤੂੰ ਨਿਰਲੇਪ ਰਹਿੰਦਾ ਹੈਂ)। ਜਗਤ ਵਿਚ (ਤੇਰਾ) ਸ਼ਬਦ ਸ੍ਰੇਸ਼ਟ ਹੈ, ਤੂੰ ਜਗਤ ਵਿਚ ਇਉਂ ਨਿਰਲੇਪ ਰਹਿੰਦਾ ਹੈਂ; ਜਿਵੇਂ ਕੌਲ ਫੁੱਲ ਜਲ ਵਿਚ।]

ਬਾਕੀ ਰਹੀ ਗੱਲ, "ਅਵਤਾਰੁ ਉਜਾਗਰੁ ਆਨਿ ਕੀਅਉ" ਵਾਲੇ ਸਵੱਯੇ ਦੀ। ਉਸ ਵਿਚ ਵੀ ਇਹ ਨਹੀਂ ਆਖਿਆ ਗਿਆ ਕਿ ਰੱਬ ਨੇ ਅਵਤਾਰ ਧਾਰਿਆ ਹੈ, ਸਗੋਂ ਇਹਦੇ ਉਲਟ ਆਖਿਆ ਇਹ ਗਿਆ ਹੈ ਕਿ ਸ੍ਰੀ ਗੁਰੂ ਅਰਜੁਨ ਸਾਹਿਬ ਨੂੰ ਹਰੀ ਨੇ ਲਿਆ ਕੇ ਉਜਾਗਰ ਅਵਤਾਰ ਬਣਾਇਆ ਹੈ, ਕਿਉਂਕਿ ਜਗਤ ਦੇ ਇਸ ਘੋਰ ਹਨੇਰੇ ਵਿਚ ਉਸ ਤੋਂ ਬਿਨਾਂ ਕੋਈ ਹੋਰ ਰਖਵਾਲੀ ਕਰਨ ਦੇ ਸਮਰੱਥ ਨਹੀਂ ਹੈ। ਹੇ ਮਥੁਰਾ! ਜਿਨ੍ਹਾਂ ਨੇ ਉਸ ( ਗੁਰੂ ਅਰਜੁਨ) ਪਾਸੋਂ ਨਾਮ ਅੰਮ੍ਰਿਤ ਪੀਤਾ ਹੈ, ਉਹਨਾਂ ਦੇ ਕ੍ਰੋੜਾਂ ਦੁੱਖ ਦੂਰ ਹੋ ਗਏ ਹਨ। ਸਪੱਸ਼ਟ ਹੈ ਕਿ ਗੁਰੂ ਅਰਜਨ ਸਾਹਿਬ ਜੀ ਪਰਮਾਤਮਾ ਨਹੀਂ, ਸਗੋਂ ਹਰੀ ਪਰਮਾਤਮਾ ਗੁਰੂ ਜੀ ਨੂੰ ਉਜਾਗਰ (ਮਸ਼ਹੂਰ) ਕਰਨ ਵਾਲਾ ਹੈ। ਮਥੁਰਾ ਜੀ ਦੇ ਬੋਲ ਇਸ ਪ੍ਰਕਾਰ ਹਨ:

**ਜਗ ਅਉਰੁ ਨ ਯਾਹਿ ਮਹਾ ਤਮ ਮੈ, ਅਵਤਾਰੁ ਉਜਾਗਰੁ ਆਨਿ ਕੀਅਉ ॥**
**ਤਿਨ ਕੇ ਦੁਖ ਕੋਟਿਕ ਦੂਰਿ ਗਏ, ਮਥੁਰਾ, ਜਿਨ੍ ਅੰਮ੍ਰਿਤ ਨਾਮੁ ਪੀਅਉ ॥**
*(ਸਵਈਏ ਮਹਲੇ ਪੰਜਵੇ ਕੇ, ਪੰਨਾ 1409)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਇਹ ਪੱਖ ਵੀ ਸਪੱਸ਼ਟ ਕੀਤਾ ਗਿਆ ਹੈ ਕਿ ਕੇਵਲ ਕੁਝ ਗਿਣਵੇਂ ਮਿਣਵੇਂ ਦੇਵਤੇ ਜਾਂ ਅੰਸਾ ਅਵਤਾਰ ਹੀ ਪ੍ਰਭੂ ਦੀ ਅੰਸ਼ ਨਹੀਂ, ਸਗੋਂ ਸ੍ਰਿਸ਼ਟੀ ਦੇ ਸਾਰੇ ਜੀਅ ਜੰਤ ਹੀ ਉਹਦੀ ਅੰਸ਼ ਹਨ, ਕਿਉਂਕਿ ਜਿਹੜੀ ਰੱਬੀ-ਜੋਤਿ ਆਤਮਾ ਦੇ ਤੌਰ 'ਤੇ ਜੀਵਾਂ ਅੰਦਰ ਵਰਤ ਰਹੀ ਹੈ, ਜਿਸਦੀ ਬਦੌਲਤ ਜੀਵਾਂ ਅੰਦਰ ਜੀਵਨ ਰੂਪ ਹਰਕਤ ਹੈ, ਉਹ ਜੋਤੀ ਸਰਬ-ਵਿਆਪਕ ਪ੍ਰਭੂ ਦੀ ਅੰਸ਼ ਹੈ। ਹੇਠ ਲਿਖੇ ਗੁਰਵਾਕਾਂ ਤੋਂ ਇਹ ਤੱਥ ਸਹਿਜੇ ਹੀ ਸਮਝਿਆ ਜਾ ਸਕਦਾ ਹੈ:

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥**
*(ਸਿਰੀਰਾਗੁ ਮਹਲ ੧, ਪੰਨਾ 19)*

[*ਅਰਥ:* ਪਰਮਾਤਮਾ ਤੋਂ (ਸੂਖਮ ਤੱਤ) ਪਵਣ ਬਣਿਆ, ਪਵਣ ਤੋਂ ਜਲ ਹੋਂਦ ਵਿਚ

ਆਇਆ, ਜਲ ਤੋਂ ਸਾਰਾ ਜਗਤ ਰਚਿਆ ਗਿਆ, (ਤੇ, ਇਸ ਰਚੇ ਸੰਸਾਰ ਦੇ) ਹਰੇਕ ਘਟਿ ਵਿਚ ਪਰਮਾਤਮਾ ਦੀ ਜੋਤਿ ਸਮਾਈ ਹੋਈ ਹੈ।]

**ਸਭ ਮਹਿ ਜੋਤਿ, ਜੋਤਿ ਹੈ ਸੋਇ॥**
**ਤਿਸ ਦੈ ਚਾਨਣਿ, ਸਭ ਮਹਿ ਚਾਨਣੁ ਹੋਇ॥** *(ਧਨਾਸਰੀ ਮ: ੧, ਪੰਨਾ 13)*

[*ਅਰਥ :* ਸਾਰੇ ਜੀਵਾਂ ਵਿਚ ਇੱਕੋ ਉਹੀ ਪਰਮਾਤਮਾ ਦੀ ਜੋਤਿ ਵਰਤ ਰਹੀ ਹੈ। ਉਸ ਜੋਤਿ ਦੇ ਪਰਕਾਸ਼ ਨਾਲ ਸਾਰੇ ਜੀਵਾਂ ਵਿਚ ਚਾਨਣ (ਸੂਝ-ਬੂਝ) ਹੈ।]

ਇਸ ਲਈ ਜੇ ਪਰਮਾਤਮਾ 'ਅਜੂਨੀ' ਹੈ, ਤਾਂ ਫਿਰ ਸਾਡੇ ਜੀਵਨ ਵਿਚ ਵੀ ਐਸੀ ਅਵਸਥਾ ਪੈਦਾ ਹੋਣੀ ਚਾਹੀਦੀ ਹੈ, ਜਿਥੇ ਸਾਨੂੰ ਅਨੁਭਵ ਹੋਵੇ ਕਿ ਅਸੀਂ ਅਜੂਨੀ ਹਾਂ। ਅਸੀਂ ਜਨਮ ਮਰਨ ਦੇ ਗੇੜ ਤੋਂ ਮੁਕਤ ਹਾਂ। ਇਸੇ ਤਰ੍ਹਾਂ ਜੇ ਅਕਾਲ ਪੁਰਖ 'ਸੈਭੰ' ਹੈ। ਜੇ ਉਸ ਦੀ ਹਸਤੀ ਦਾ ਪ੍ਰਕਾਸ਼ ਖ਼ੁਦ ਤੋਂ ਹੈ, ਜਿਸ ਕਰਕੇ ਪੱਛਮੀ ਮੱਤਾਂ ਵਿਚ ਉਹਨੂੰ 'ਖ਼ੁਦਾ' ਵੀ ਆਖਿਆ ਜਾਂਦਾ ਹੈ, ਤਾਂ ਗੁਰੂ ਬਖ਼ਸ਼ੀ ਸੇਧ ਵਿਚ ਅਸੀਂ ਵੀ ਆਪਣੀ ਸ਼ਖ਼ਸੀਅਤ ਉਸਾਰੀ ਇਸ ਢੰਗ ਦੀ ਕਰੀਏ ਕਿ ਘੱਟ ਤੋਂ ਘੱਟ ਸਾਨੂੰ ਵੀ ਜ਼ਿੰਦਗੀ ਵਿਚ ਕਿਸੇ ਦਾ ਮੁਥਾਜ ਨਾ ਹੋਣਾ ਪਵੇ। ਅਸੀਂ ਹੋਰਨਾਂ 'ਤੇ ਆਧਾਰਿਤ ਹੋ ਕੇ ਨਾ ਜੀਵੀਏ। "ਆਪਣ ਹਥੀ ਆਪਣਾ, ਆਪੇ ਹੀ ਕਾਜੁ ਸਵਾਰੀਐ॥"[12] ਅਤੇ ਆਪਣੇ ਸਤਿਗੁਰੂ ਉਪਰ ਮਾਣ ਕਰਦੇ ਹੋਏ ਆਖੀਏ: "ਹਮ ਕਾਹੂ ਕੀ ਕਾਣਿ ਨ ਕਢਤੇ, ਅਪਨੇ ਗੁਰ ਪਰਸਾਦੇ॥"[13] ਸਤਿਗੁਰਾਂ ਦਾ ਫ਼ੁਰਮਾਨ ਹੈ ਕਿ ਜਿਨ੍ਹਾਂ ਮਨੁੱਖਾਂ ਦਾ ਮਨ ਪਰਮਾਤਮਾ ਦੀ ਯਾਦ ਨਾਲ ਗਿੱਝ ਜਾਂਦਾ ਹੈ, ਉਹਨਾਂ ਦੇ ਸਾਰੇ ਕੰਮ ਪਰਮਾਤਮਾ ਆਪ ਸੰਵਾਰਦਾ ਹੈ। ਕਰਤਾਰ ਸਦਾ ਉਹਨਾਂ ਦਾ ਸਹਾਇਕ ਹੁੰਦਾ ਹੈ, ਇਸ ਵਾਸਤੇ ਉਹਨਾਂ ਦੇ ਅੰਦਰੋਂ ਲੋਕਾਂ ਦੀ ਮੁਥਾਜੀ ਮੁੱਕ ਜਾਂਦੀ ਹੈ:

**ਜਿਨ ਕਾ ਹਰਿ ਸੇਤੀ ਮਨੁ ਮਾਨਿਆ ਤਿਨ ਕਾਰਜ ਹਰਿ ਆਪਿ ਸਵਾਰਿ॥**
**ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਅੰਗੀਕਾਰੁ ਕੀਆ ਕਰਤਾਰਿ॥**
*(ਭੈਰਉ ਮ: ੪, ਪੰਨਾ 1135)*

ਅੰਸ਼ ਵਿੱਚੋਂ ਅੰਸ਼ੀ ਦੇ ਗੁਣ ਪ੍ਰਗਟ ਹੋਣੇ ਇਕ ਕੁਦਰਤੀ ਸੱਚ ਹੈ। ਪਾਣੀ ਦੀਆਂ ਬੂੰਦਾਂ ਵਿੱਚੋਂ ਸਮੁੰਦਰ ਦੇ, ਅੱਗ ਦੇ ਚੰਗਿਆੜਿਆਂ ਵਿੱਚੋਂ ਸੂਰਜ ਦੇ ਅਤੇ ਧੂੜ ਦੇ ਕਣਾਂ ਵਿੱਚੋਂ ਧਰਤੀ ਦੇ ਗੁਣ ਪਾਏ ਜਾਣੇ ਕੋਈ ਹੈਰਾਨੀਜਨਕ ਗੱਲ ਨਹੀਂ, ਸਗੋਂ ਸੁਭਾਵਿਕ ਹੈ। ਜਿਸ ਪ੍ਰਕਾਰ ਕੋਈ ਪੌਦਾ ਤਦੋਂ ਹੀ ਸਫਲ ਮੰਨਿਆ ਜਾਂਦਾ ਹੈ, ਜਦੋਂ ਉਸ ਦੇ ਫਲਾਂ ਵਿੱਚੋਂ ਓਹੀ ਬੀਜ ਤੇ ਗੁਣ ਪ੍ਰਗਟ ਹੋਣ, ਜੋ ਉਸ ਦਾ ਮੂਲ ਸਨ। ਤਿਵੇਂ ਹੀ ਮਨੁੱਖਾ ਜੀਵਨ ਤਦੋਂ ਹੀ ਸਫਲ ਗਿਣਿਆ ਜਾ ਸਕਦਾ ਹੈ, ਜਦੋਂ ਸਾਡੇ ਜੀਵਨ ਵਿਹਾਰ ਵਿੱਚੋਂ ਜੀਵਨ-ਮੂਲ ਪ੍ਰਭੂ ਦੇ ਦੈਵੀ ਗੁਣਾਂ ਦੇ ਝਲਕਾਰੇ ਵੱਜਣ। ਗੁਰਬਾਣੀ ਵਿਚ ਗੁਰੂ ਦੀ ਸੰਗਤ ਕਰਨ ਦਾ ਫਲ, ਜਿਥੇ ਇਹ ਮੰਨਿਆ ਗਿਆ ਕਿ ਹਰਿ-ਨਾਮੁ ਦੀ ਪਿਆਸ ਰੱਖਣ ਵਾਲੇ ਸ਼ਰਧਾਲੂ ਸਤਿਸੰਗੀਆਂ ਦੇ ਜੀਵਨ ਵਿੱਚੋਂ ਰੱਬੀ-ਗੁਣਾਂ ਦਾ ਪ੍ਰਗਾਸ ਹੋਣ ਲੱਗਦਾ ਹੈ, ਉਥੇ ਇਹ ਵੀ ਪ੍ਰਵਾਨ ਕੀਤਾ ਗਿਆ ਹੈ ਕਿ

---

12. ਵਾਰ ਆਸਾ ਮ: ੧, ਪੰਨਾ 474.
13. ਰਾਮਕਲੀ ਕਬੀਰ ਜੀ, ਪੰਨਾ 969.

ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸ਼ਰਨ ਪੈ ਕੇ ਸਰਬ-ਵਿਆਪੀ ਜੋਤਿ ਨਾਲ ਸਾਂਝ ਪਾ ਲਈ, ਉਹਨਾਂ ਨੂੰ ਸ਼ਾਬਾਸ਼ੇ ਮਿਲਦੀ ਹੈ। ਉਹ ਸਦਾ-ਥਿਰ ਪ੍ਰਭੂ ਨਾਲ ਇਕ-ਮਿਕ ਹੋ ਜਾਂਦੇ ਹਨ ਅਤੇ ਇਸ ਇਕਮਿਕਤਾ ਦੀ ਨਿਸ਼ਾਨੀ, ਉਨ੍ਹਾਂ ਦੇ ਜੀਵਨ ਵਿੱਚੋਂ ਰੱਬੀ-ਗੁਣਾਂ ਦਾ ਉਘੜਨਾ ਹੈ :

**ਹਰਿ ਜਨ ਕੇ ਵਡ ਭਾਗ ਵਡੇਰੇ, ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥**
**ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ, ਮਿਲਿ ਸੰਗਤਿ ਗੁਣ ਪਰਗਾਸਿ ॥**

*(ਗੂਜਰੀ ਮ: ੪, ਪੰਨਾ 10)*

**ਗੁਰਮੁਖਿ ਜਿਨੀ ਜਾਣਿਆ ਤਿਨ ਕੀਚੈ ਸਾਬਾਸਿ ॥**
**ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥** *(ਸਿਰੀਰਾਗੁ ਮ: ੧, ਪੰਨਾ 20)*

ਗੁਰੂ ਸਾਹਿਬਾਨ ਦਾ ਜੀਵਨ ਇਸ ਹਕੀਕਤ ਦਾ ਪ੍ਰਤੱਖ ਪ੍ਰਮਾਣ ਹੈ। ਇਸ ਕਰਕੇ ਹੀ ਗੁਰੂ-ਵਰੋਸਾਏ ਭੱਟ-ਜਨਾਂ ਨੇ ਸਤਿਗੁਰਾਂ ਨੂੰ 'ਪ੍ਰਮਾਣ-ਪੁਰਖੁ' ਤੇ 'ਪ੍ਰਤਖ-ਹਰਿ' ਤਕ ਦੀ ਉਪਮਾ ਦੇਣ ਤੋਂ ਵੀ ਸੰਕੋਚ ਨਹੀਂ ਕੀਤਾ। ਭੱਟ ਕਲਸਹਾਰ ਉਹ ਵਡਭਾਗਾ ਸੱਜਣ ਹੈ, ਜਿਹੜਾ ਆਪਣੇ ਸਾਥੀਆਂ ਸਮੇਤ ਉਸ ਵੇਲੇ ਹਾਜ਼ਰ ਸੀ, ਜਦੋਂ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜੋਤੀ-ਜੋਤਿ ਸਮਾਏ ਅਤੇ ਸ੍ਰੀ ਗੁਰੂ ਅਰਜਨ ਸਾਹਿਬ ਗੁਰਗੱਦੀ 'ਤੇ ਸ਼ੋਭਨੀਕ ਹੋਏ। ਇਸ ਲਈ ਉਹ ਗੁਰੂ ਰਾਮਦਾਸ ਜੀ ਮਹਾਰਾਜ ਨੂੰ ਆਪਣੇ ਅਮਲੀ ਜੀਵਨ ਵਿਖੇ ਅਜੂਨੀ-ਸੈਭੰ ਅਵਸਥਾ ਵਿਚ ਵਿਚਰਦਿਆਂ ਵੇਖ ਕੇ ਆਖਦਾ ਹੈ ਕਿ ਗੁਰੂ ਰਾਮਦਾਸ ਜਨਮ (ਮਰਨ) ਤੋਂ ਰਹਿਤ ਹੈ, ਭਲਾ ਹੈ ਅਤੇ ਸ਼ੁੱਧ-ਆਤਮਾ ਹੈ। ਹੇ ਗੁਰੂ ਰਾਮਦਾਸ! ਤੇਰਾ ਵਾਸ ਆਤਮਿਕ ਅਡੋਲਤਾ ਦੇ ਸਰੋਵਰ ਵਿਚ ਹੈ :

**ਆਜੋਨੀਉ ਭਲੵ ਅਮਲੁ ਸਤਿਗੁਰ ਸੰਗਿ ਨਿਵਾਸੁ ॥**
**ਗੁਰ ਰਾਮਦਾਸ ਕਲੵਚਰੈ, ਤੁਅ ਸਹਜ ਸਰੋਵਰਿ ਬਾਸੁ ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1398)*

[*ਪਦ ਅਰਥ :* ਆਜੋਨੀਉ—ਜੂਨਾਂ ਤੋਂ ਰਹਿਤ। ਭਲੵ—ਭਲਾ। ਅਮਲੁ—(ਅ-ਮਲੁ) ਨਿਰਮਲ, ਸ਼ੁੱਧ। ਤੁਅ—ਤੇਰਾ। ਬਾਸੁ—ਟਿਕਾਣਾ। ਸਹਜ ਸਰੋਵਰਿ—ਆਤਮਿਕ ਅਡੋਲਤਾ ਦੇ ਸਰ ਵਿਚ।]

ਫਿਰ ਓਹੀ ਭੱਟ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਉਸਤਤਿ ਵਿਚ ਕਹਿੰਦਾ ਹੈ ਕਿ ਗੁਰੂ ਅਰਜਨ ਸਦ-ਜੀਵੀ ਹਨ, ਆਪ ਦਾ ਮੁੱਲ ਨਹੀਂ ਪੈ ਸਕਦਾ, ਆਪ ਜੂਨਾਂ ਤੋਂ ਰਹਿਤ (ਅਜੂਨੀ) ਤੇ ਸੁਤੇ ਪ੍ਰਕਾਸ਼ ਹਰੀ (ਸੈਭੰ) ਦਾ ਰੂਪ ਹਨ। ਗੁਰੂ ਅਰਜਨ ਭੈ ਦੂਰ ਕਰਨ ਵਾਲੇ, ਪਰਾਏ ਦੁੱਖ ਹਰਨ ਵਾਲੇ, ਬੇਅੰਤ ਤੇ ਗਿਆਨ-ਸਰੂਪ ਹਨ :

**ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥**
**ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥**

*(ਸਵਈਏ ਮਹਲੇ ਪੰਜਵੇ ਕੇ, ਪੰਨਾ 1407)*

ਸ੍ਰੀ ਗੁਰੂ ਸਾਹਿਬਾਨ ਤੇ ਭਗਤ-ਜਨਾਂ ਦੇ ਜੀਵਨ ਵਿਚਲੀ 'ਅਜੂਨੀ-ਸੈਭੰ' ਅਵਸਥਾ ਦੇ ਪ੍ਰਤੱਖ ਝਲਕਾਰੇ ਉਨ੍ਹਾਂ ਦੁਆਰਾ ਉਚਾਰਨ ਕੀਤੀ 'ਧੁਰ ਕੀ ਬਾਣੀ' ਵਿੱਚੋਂ

ਵੀ ਮਾਣੇ ਜਾ ਸਕਦੇ ਹਨ, ਜਿਵੇਂ ਹੇਠ ਲਿਖੀਆਂ ਪਾਵਨ ਪੰਕਤੀਆਂ ਵਿਚ ਰਾਜ-ਜੋਗੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਉਨ੍ਹਾਂ ਨੇ ਗੁਰੂ ਦੀ ਪ੍ਰਸੰਨਤਾ ਰੂਪ ਜੋਗੀਆਂ ਵਾਲੀ ਮੁੰਦ੍ਰਾ ਆਪਣੇ ਮਨ ਵਿਚ ਪਾਈ ਹੋਈ ਹੈ। ਗੁਰੂ ਦਾ ਸ਼ਬਦ ਉਹਨਾਂ ਨੇ ਆਪਣੇ ਹਿਰਦੇ ਵਿਚ ਪੱਕਾ ਟਿਕਾਇਆ ਹੋਇਆ ਹੈ। (ਇਹ ਉਹਨਾਂ ਆਪਣੇ) ਸਰੀਰ ਉੱਤੇ ਸੁਆਹ ਮਲੀ ਹੋਈ ਹੈ। ਇਸ ਤਰ੍ਹਾਂ ਗੁਰੂ ਦੀ ਸੰਗਤਿ ਵਿਚ ਰਹਿ ਕੇ ਮੌਤ ਰਹਿਤ ਸਰੀਰ ਵਾਲੇ ਹੋ ਗਏ ਹਨ, ਭਾਵ, ਉਹ ਜਨਮ ਮਰਨ ਦੇ ਗੇੜ ਤੋਂ ਬਚ ਗਏ ਹਨ, ਉਹਨਾਂ ਦਾ ਜਨਮ ਅਤੇ ਮੌਤ ਦੋਵੇਂ ਹੀ ਮੁੱਕ ਗਏ ਹਨ :

**ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ, ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ ॥**
**ਅਮਰ ਪਿੰਡ ਭਏ ਸਾਧੂ ਸੰਗਿ, ਜਨਮ ਮਰਣ ਦੋਊ ਮਿਟਿ ਗਈਆ ॥**

*(ਬਿਲਾਵਲੁ ਮ: 8, ਪੰਨਾ 835)*

ਭਗਤ ਕਬੀਰ ਜੀ ਆਖਦੇ ਹਨ ਕਿ ਜਦੋਂ ਤੋਂ ਮੈਂ ਆਪਣੇ ਗੁਰੂ ਦੀ ਕਿਰਪਾ ਨਾਲ ਜ਼ਿੰਦਗੀ ਦਾ ਸਹੀ ਰਸਤਾ ਲੱਭਾ ਹੈ, ਮੈਨੂੰ ਸਮਝ ਆ ਗਈ ਹੈ ਕਿ ਸਾਡੇ ਅੰਦਰ ਵੱਸਣ ਵਾਲਾ ਇਹ ਪਰਮਾਤਮਾ ਦੀ ਅੰਸ਼ ਹੈ, ਤੇ ਇਹ ਦੋਵੇਂ ਆਪੋ ਵਿਚ ਇਉਂ ਜੁੜੇ ਹੋਏ ਹਨ, ਜਿਵੇਂ ਕਾਗ਼ਜ਼ ਅਤੇ ਕਾਗ਼ਜ਼ ਉੱਤੇ ਲਿਖੇ ਅੱਖਰਾਂ ਦੀ ਸਿਆਹੀ। ਇਸ ਲਈ ਮੈਂ ਆਪਣਾ ਜਨਮ ਤੇ ਮਰਨ ਦੋਵੇਂ ਖ਼ਤਮ ਕਰਾ ਲਏ ਹਨ, ਭਾਵ, ਹੁਣ ਮੈਂ ਜੂਨੀਆਂ ਦੇ ਚੱਕਰ ਵਿੱਚੋਂ ਨਿਕਲ ਕੇ ਅਜੂਨੀ ਹੋ ਗਿਆ ਹਾਂ :

**ਗੁਰ ਪ੍ਰਸਾਦਿ ਮੈ ਡਗਰੋ** (ਰਾਹ) **ਪਾਇਆ ॥**
**ਜੀਵਨ ਮਰਨੁ ਦੋਊ ਮਿਟਵਾਇਆ ॥**
**ਕਹੁ ਕਬੀਰ ਇਹੁ ਰਾਮ ਕੀ ਅੰਸੁ ॥**
**ਜਸ ਕਾਗਦ ਪਰ ਮਿਟੈ ਨ ਮੰਸੁ ॥** *(ਗੌਂਡ ਕਬੀਰ ਜੀ, ਪੰਨਾ 871)*

ਗੁਰੂ ਨਾਨਕ ਸਾਹਿਬ ਜੀ ਦਾ ਕਥਨ ਹੈ ਕਿ ਜਦੋਂ ਕੋਈ ਮਨੁੱਖ ਗੁਰੂ ਕਿਰਪਾ ਦਾ ਪਾਤਰ ਬਣ ਕੇ ਮਨ ਦੀ ਉਸ ਅਵਸਥਾ 'ਤੇ ਕਾਬੂ ਪਾ ਲੈਂਦਾ ਹੈ, ਜਿਸ 'ਤੇ ਕਾਬੂ ਪਾਉਣਾ ਔਖਾ ਹੁੰਦਾ ਹੈ (ਭਾਵ, ਜਦੋਂ ਮਨੁੱਖ ਮਨ ਨੂੰ ਵਿਕਾਰਾਂ ਵਿਚ ਡਿੱਗਣ ਤੋਂ ਰੋਕ ਲੈਂਦਾ ਹੈ), ਜਦੋਂ ਮਨੁੱਖ ਸੁਆਸ ਸੁਆਸ ਪ੍ਰਭੂ ਨੂੰ ਸਿਮਰਦਾ ਹੈ ਤਾਂ ਇਸ ਦੇ ਨੌ ਹੀ (ਕਰਮ ਤੇ ਗਿਆਨ) ਇੰਦ੍ਰੇ ਜਾਇਜ਼ ਹੱਦ ਵਿਚ ਰਹਿੰਦੇ ਹਨ, ਇਸ ਦਾ ਸਰੀਰ ਵਿਕਾਰਾਂ ਵਲੋਂ ਅਡੋਲ ਹੋ ਜਾਂਦਾ ਹੈ, ਉਹ ਜੀਵਤ-ਭਾਵ (ਭਾਵ, ਨਫ਼ਸਾਨੀ ਖ਼ਾਹਸ਼ਾਂ) ਤੋਂ ਮਰ ਕੇ (ਪ੍ਰਭੂ ਦਰ 'ਤੇ) ਪ੍ਰਵਾਨ ਹੋ ਜਾਂਦਾ ਹੈ, ਤਦੋਂ ਜੀਵ ਪਰਮਾਤਮਾ ਦੀ ਰਜ਼ਾ ਨੂੰ ਸਮਝ ਲੈਂਦਾ ਹੈ, ਅਸਲੀਅਤ ਨੂੰ ਪਛਾਣ ਲੈਂਦਾ ਹੈ।

**ਅਜਰੁ ਜਰੈ ਤ ਨਉ ਕੁਲ ਬੰਧੁ ॥**
**ਪੂਜੈ ਪ੍ਰਾਣ ਹੋਵੈ ਥਿਰੁ ਕੰਧੁ ॥**
**ਕਹਾਂ ਤੇ ਆਇਆ, ਕਹਾਂ ਏਹੁ ਜਾਣੁ ॥**
**ਜੀਵਤ ਮਰਤ ਰਹੈ ਪਰਵਾਣੁ ॥** *(ਵਾਰ ਮਲਾਰ, ਮ: ੧, ਪੰਨਾ 1289)*

ਉਸ ਨੂੰ ਕਰਤੇ ਦੇ ਇਸ ਚਲਿਤ ਦੀ ਵੀ ਸੋਝੀ ਹੋ ਜਾਂਦੀ ਹੈ ਕਿ ਕੁਦਰਤ ਵਿਚ ਵਰਤਦੀ ਰੱਬੀ-ਜੋਤਿ (ਸੱਤਾ) ਤੇ ਉਸ ਦੀ ਸੰਜੋਗੀ ਰਜ਼ਾ ਅਨੁਸਾਰ ਤੱਤਾਂ ਦੇ ਸੁਮੇਲ

ਦੁਆਰਾ ਜੀਵਾਂ ਦੀ ਬਣਤਰ ਬਣ ਕੇ, ਜਦੋਂ ਉਨ੍ਹਾਂ ਦੀ ਕੋਈ ਆਕਾਰੀ ਹੋਂਦ ਸਥਾਪਿਤ ਹੁੰਦੀ ਹੈ, ਤਾਂ ਮਾਨਵੀ ਭਾਸ਼ਾ ਵਿਚ ਉਸ ਨੂੰ ਜਨਮ ਆਖਿਆ ਜਾਂਦਾ ਹੈ ਅਤੇ ਫਿਰ ਓਸੇ ਰੱਬੀ-ਜੋਤਿ ਦੀ ਵਿਯੋਗੀ-ਰਜ਼ਾ ਮੁਤਾਬਿਕ ਤੱਤ ਖਿੰਡ ਕੇ ਜਦੋਂ ਆਪਣੇ ਕੁਦਰਤੀ ਮੂਲ ਵਿਚ ਲੀਨ ਹੋ ਜਾਂਦੇ ਹਨ ਤਾਂ ਉਸ ਨੂੰ ਮੌਤ ਆਖ ਦਿੱਤਾ ਜਾਂਦਾ ਹੈ। ਇਸ ਤੋਂ ਇਲਾਵਾ ਕਿਸੇ ਹੋਰ ਧਰਤੀ, ਅਕਾਸ਼ ਜਾਂ ਪਤਾਲ ਵਿਚ ਕੋਈ ਅਜਿਹਾ ਟਿਕਾਣਾ ਨਹੀਂ ਹੈ, ਜਿਥੋਂ ਵਿਸ਼ੇਸ਼ ਤੌਰ 'ਤੇ ਜੀਵ ਆਉਂਦੇ ਹੋਣ ਤੇ ਮੁੜ ਓਥੇ ਜਾਂਦੇ ਹੋਣ। ਤਦੇ ਤਾਂ ਕਿਸੇ ਪ੍ਰਾਣੀ ਦੀ ਸਰੀਰਕ ਮੌਤ ਹੋਣ 'ਤੇ ਬ੍ਰਹਮਗਿਆਨੀ ਕਹਿ ਉੱਠਦੇ ਹਨ :

**ਪਵਨੈ ਮਹਿ ਪਵਨੁ ਸਮਾਇਆ ॥**
**ਜੋਤੀ ਮਹਿ ਜੋਤਿ ਰਲਿ ਜਾਇਆ ॥**
**ਮਾਟੀ ਮਾਟੀ ਹੋਈ ਏਕ ॥**
**ਰੋਵਨਹਾਰੇ ਕੀ ਕਵਨ ਟੇਕ ॥੧॥**
**ਕਉਨੁ ਮੂਆ ਰੇ ਕਉਨੁ ਮੂਆ ॥**
**ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ ॥੧॥ਰਹਾਉ॥**

*(ਰਾਮਕਲੀ ਮ: ੫, ਪੰਨਾ 885)*

ਸਤਿਗੁਰੂ ਜੀ ਦੀ ਗਿਆਨ ਰੂਪ ਬਖ਼ਸ਼ਿਸ਼ ਸਦਕਾ ਜਦੋਂ ਅਜਿਹਾ ਅਨੁਭਵ ਹੁੰਦਾ ਹੈ ਕਿ ਕਰਤੇ ਦੀ ਕੁਦਰਤ ਵਿੱਚੋਂ ਹੀ ਸਾਰੇ ਜਨਮਦੇ ਹਨ, ਮੁੜ ਓਸੇ ਵਿਚ ਹੀ ਸਮਾ ਜਾਂਦੇ ਹਨ ਅਤੇ ਸਾਰਿਆਂ ਵਿਚ ਇੱਕੋ ਰੱਬੀ-ਜੋਤਿ ਵਰਤਦੀ ਹੈ ਤਾਂ ਉਹ ਬਿਪਰਵਾਦੀ ਜੂਨੀਆਂ ਵਿਚ ਵਿਸ਼ਵਾਸ ਰੱਖਣ ਵਾਲੇ ਅੰਧ-ਵਿਸ਼ਵਾਸੀ ਲੋਕਾਂ ਦੀਆਂ ਗੱਲਾਂ ਸੁਣ ਕੇ ਹੈਰਾਨਗੀ ਸਹਿਤ ਆਖਦਾ ਹੈ—'ਕਹਾਂ ਤੇ ਆਇਆ, ਕਹਾਂ ਏਹੁ ਜਾਣੁ ?' ਮਿੱਤਰੋ ! ਜੀਵ ਨੇ ਆਉਣਾ ਕਿਥੋਂ ਹੈ ? ਤੇ ਜਾਣਾ ਕਿਥੇ ਹੈ ? ਕਿਉਂਕਿ, ਉਸ ਦਾ ਜਨਮ ਮਰਨ ਦੇ ਗੇੜ ਵਿਚ ਭਰਮਣ ਵਾਲਾ ਬਿਪਰਵਾਦੀ ਭਰਮ ਦੂਰ ਹੋ ਗਿਆ ਹੁੰਦਾ ਹੈ ਅਤੇ ਉਹ ਆਪਣੇ ਆਪ ਨੂੰ ਆਤਮਿਕ ਤੌਰ 'ਤੇ ਅਬਿਨਾਸ਼ੀ ਦੇਖਣ ਲੱਗਦਾ ਹੈ :

**ਮਰੈ ਨਾਹੀ ਸਦ ਸਦ ਹੀ ਜੀਵੈ ॥**
**ਅਮਰੁ ਭਇਆ ਅਬਿਨਾਸੀ ਥੀਵੈ ॥**
**ਨਾ ਕੋ ਆਵੈ ਨਾ ਕੋ ਜਾਵੈ, ਗੁਰਿ ਦੂਰਿ ਕੀਆ ਭਰਮੀਜਾ ਹੇ ॥**

*(ਮਾਰੂ ਸੋਲਹੇ ਮ: ੫, ਪੰਨਾ 1074)*

ਅਜਿਹੀ ਗੁਰਮੁਖ ਸ਼ਖ਼ਸੀਅਤ ਨੂੰ ਇਹ ਵੀ ਦ੍ਰਿੜ੍ਹ ਹੋ ਜਾਂਦਾ ਹੈ ਕਿ ਮੈਂ ਕਰਤੇ ਦੀ ਕੁਦਰਤ ਦਾ ਇਕ ਨਿਮਾਣਾ ਜਿਹਾ ਅੰਗ ਹਾਂ। ਇਸ ਵਿਚ ਮੇਰੀ ਕੋਈ ਵੱਖਰੀ ਵਿਸ਼ੇਸ਼ ਹਸਤੀ ਨਹੀਂ ਹੈ, ਕਿਉਂਕਿ ਸਾਰੇ ਜੀਅ-ਜੰਤਾਂ ਅੰਦਰ ਇੱਕੋ ਰੱਬੀ-ਜੋਤਿ ਦਾ ਹੀ ਪ੍ਰਕਾਸ਼ ਹੈ। ਇਸ ਲਈ ਜਦੋਂ ਮੇਰੀ ਕੋਈ ਵੱਖਰੀ ਹਸਤੀ ਹੀ ਨਹੀਂ ਤਾਂ ਜੂਨੀਆਂ ਵਿਚ ਕੌਣ ਪਏਗਾ ? ਜੂਨੀਆਂ ਦੇ ਚੱਕਰ ਵਿਚ ਫਸਣ ਤੋਂ ਤਾਂ ਓਹੀ ਡਰੇ, ਜਿਹੜਾ ਆਪਣੇ ਆਪ ਨੂੰ ਕੁਝ ਸਮਝਦਾ ਹੋਵੇ। ਗੁਰੂ ਨਾਨਕ ਸਾਹਿਬ ਜੀ ਦਾ ਫ਼ੁਰਮਾਨ ਹੈ :

**ਹੁਕਮੈ ਬੂਝੈ ਤਤੁ ਪਛਾਣੈ ॥**
**ਇਹੁ ਪਰਸਾਦੁ ਗੁਰੂ ਤੇ ਜਾਣੈ ॥**

**ਹੋਂਦਾ ਫੜੀਅਗੁ, ਨਾਨਕ ਜਾਣੁ॥**
**ਨਾ ਹਉ, ਨਾ ਮੈ ਜੂਨੀ ਪਾਣੁ॥** *(ਵਾਰ ਮਲਾਰ ਮ: ੧, ਪੰਨਾ 1289)*

ਇਹੀ ਕਾਰਨ ਹੈ ਕਿ ਭਾਈ ਗੁਰਦਾਸ ਜੀ ਵਰਗੀ ਗੁਰਮੁਖਿ ਸ਼ਖ਼ਸੀਅਤ ਨੇ, ਜਿਥੇ ਇਹ ਨਿਰਣਾ ਦਿੱਤਾ ਹੈ ਕਿ ਗੁਰੂ ਦੀ ਮਤਿ ਨੂੰ ਸੱਚ ਮੰਨ ਕੇ ਦ੍ਰਿੜ੍ਹ ਕਰਨ ਵਾਲੇ, ਜੋਨੀਆਂ ਵਿਚ ਭਟਕਣ ਤੋਂ ਬਚ ਕੇ ਜਨਮ-ਮਰਨ ਤੋਂ ਰਹਿਤ ਹੋ ਜਾਂਦੇ ਹਨ ਅਤੇ ਇਸ ਪ੍ਰਕਾਰ ਉਹ ਮਾਨਸਿਕ ਮੌਤ ਤੋਂ ਬਚਦੇ ਹੋਏ ਕਾਲ-ਰਹਿਤ ਹੋ ਕੇ ਅਮਰ ਪਦ ਪ੍ਰਾਪਤ ਕਰ ਲੈਂਦੇ ਹਨ, ਓਥੇ ਉਨ੍ਹਾਂ ਸਾਡੇ ਨਿਸਚੇ ਲਈ ਆਪਣੇ ਨਿਜੀ ਅਨੁਭਵ ਦੀ ਗਵਾਹੀ ਵੀ ਭਰੀ ਹੈ ਕਿ ਅਜੋਨੀ ਨੂੰ ਆਰਾਧਦਿਆਂ ਆਰਾਧਦਿਆਂ ਸਾਡਾ ਜੋਨੀ-ਸੰਕਟ ਕੱਟਿਆ ਗਿਆ ਹੈ, ਭਾਵ, ਅਸੀਂ ਜੂਨੀਆਂ ਦੇ ਸਰੀਰਕ ਤੇ ਮਾਨਸਿਕ ਚੱਕਰ 'ਚੋਂ ਮੁਕਤ ਹੋ ਗਏ ਹਾਂ। ਉਨ੍ਹਾਂ ਦੇ ਕਾਵਿਕ ਬਚਨ ਹਨ:

**ਗੁਰਮਤਿ ਸਤਿ ਕਰਿ ਜੋਨਿ ਕੈ ਅਜੋਨਿ ਭਏ,**
**ਕਾਲ ਸੇ ਅਕਾਲ ਕੈ ਅਮਰ ਪਦ ਦੀਨੇ ਹੈਂ॥੨੪॥**
**ਚਿੰਤਾਮਨਿ ਚਿਤਵਤ ਚਿੰਤਾ ਚਿਤ ਤੇ ਚੁਰਾਈ,**
**ਅਜੋਨੀ ਅਰਾਧੇ ਜੋਨਿ ਸੰਕਟ ਕਟਾਏ ਹੈ॥੪੦੮॥** *(ਕਬਿੱਤ ਸਵੱਯੇ)*

ਕਿਉਂਕਿ, ਇਕ ਤਾਂ ਜਦੋਂ ਕਿਸੇ ਵਡਭਾਗੀ ਦੇ ਹਿਰਦੇ ਅੰਦਰ ਗੁਰੂ ਗਿਆਨ ਦੇ ਪ੍ਰਕਾਸ਼ ਹੋਣ ਸਦਕਾ ਅਜੂਨੀ-ਗੋਬਿੰਦ ਨਾਲ ਲਿਵ ਲੱਗਦੀ ਹੈ, ਤਾਂ ਹਕੀਕਤ ਦਾ ਬੋਧ ਹੋਣ ਕਰਕੇ ਉਹਦੇ ਅੰਦਰੋਂ ਮਰਨ ਉਪਰੰਤ ਜੂਨੀਆਂ ਵਿਚ ਭਟਕਣ ਵਾਲਾ ਬਿਪਰਵਾਦੀ ਭਰਮ-ਭਉ ਬਿਨਸ ਜਾਂਦਾ ਹੈ। ਬਿਲਕੁਲ, ਓਵੇਂ ਹੀ ਜਿਵੇਂ ਜ਼ਮੀਨ 'ਤੇ ਪਈ ਹੋਈ ਕੋਈ ਰੱਸੀ ਅੰਧੇਰੇ ਕਾਰਨ ਸੱਪ ਦਾ ਭਰਮ-ਭਉ ਪੈਦਾ ਕਰਦੀ ਹੈ, ਪਰ ਚਾਨਣ ਹੋਣ ਕਾਰਨ ਜਦੋਂ ਅਸਲੀਅਤ ਦਾ ਪਤਾ ਚੱਲਦਾ ਹੈ ਤਾਂ ਰੱਸੀ ਤੋਂ ਸੱਪ ਦਾ ਪੈਦਾ ਹੋਇਆ ਭਰਮ ਅਤੇ ਡਰ, ਦੋਵੇਂ ਹੀ ਦੂਰ ਹੋ ਜਾਂਦੇ ਹਨ। ਫਿਰ ਤਾਂ ਦਿਲ-ਦਿਮਾਗ਼ ਵਿਚ ਐਸਾ ਫੁਰਨਾ ਵੀ ਨਹੀਂ ਉੱਠਦਾ। ਭਗਤ ਕਬੀਰ ਅਤੇ ਭਗਤ ਰਵਿਦਾਸ ਜੀ ਹੁਰਾਂ ਦੇ ਜੀਵਨ ਵਿਚ ਜਦੋਂ ਅਜਿਹੀ ਅਵਸਥਾ ਤਾਰੀ ਹੋਈ, ਤਾਂ ਉਨ੍ਹਾਂ ਵਡਭਾਗੀਆਂ ਇਉਂ ਐਲਾਨ ਕੀਤਾ:

**ਜਨਮ ਮਰਨ ਕਾ ਭ੍ਰਮੁ ਗਇਆ, ਗੋਬਿਦ ਲਿਵ ਲਾਗੀ॥**
**ਜੀਵਤ ਸੁੰਨਿ ਸਮਾਨਿਆ, ਗੁਰ ਸਾਖੀ ਜਾਗੀ॥**
*(ਬਿਲਾਵਲੁ, ਕਬੀਰ ਜੀ, ਪੰਨਾ 857)*

[*ਅਰਥ:* (ਕਬੀਰ ਜੀ ਆਖਦੇ ਹਨ ਕਿ ਮੇਰੇ ਅੰਦਰ) ਸਤਿਗੁਰੂ ਦੀ ਸਿੱਖਿਆ ਨਾਲ ਐਸੀ ਬੁੱਧ ਜਾਗ ਪਈ ਹੈ ਕਿ ਮੇਰਾ ਜਨਮ-ਮਰਨ ਦਾ ਭਰਮ ਮਿੱਟ ਗਿਆ ਹੈ, ਪ੍ਰਭੂ-ਚਰਨਾਂ ਵਿਚ ਮੇਰੀ ਸੁਰਤ ਜੁੜ ਗਈ ਹੈ। ਤੇ, ਮੈਂ ਜਿਊਂਦਾ ਹੀ ਉਸ ਹਾਲਤ ਵਿਚ ਟਿਕਿਆ ਰਹਿੰਦਾ ਹਾਂ ਜਿਥੇ ਮਾਇਆ ਦੇ ਫੁਰਨੇ ਨਹੀਂ ਉੱਠਦੇ।]

**ਸਹਜ ਸਮਾਧਿ ਉਪਾਧਿ ਰਹਤ, ਫੁਨਿ ਬਡੈ ਭਾਗਿ ਲਿਵ ਲਾਗੀ॥**
**ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ, ਜਨਮ ਮਰਨ ਭੈ ਭਾਗੀ॥**
*(ਸੋਰਠਿ ਰਵਿਦਾਸ ਜੀ, ਪੰਨਾ 658)*

[*ਅਰਥ:* ਰਵਿਦਾਸ ਆਖਦਾ ਹੈ—ਵੱਡੀ ਕਿਸਮਤ ਨਾਲ ਜਿਸ ਮਨੁੱਖ ਦੀ ਸੁਰਤਿ

ਪ੍ਰਭੂ-ਚਰਨਾਂ ਵਿਚ ਜੁੜਦੀ ਹੈ ਉਸ ਦਾ ਮਨ ਆਤਮਿਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ। ਕੋਈ ਵਿਕਾਰ ਉਸ ਵਿਚ ਨਹੀਂ ਉੱਠਦਾ, ਉਹ ਮਨੁੱਖ ਆਪਣੇ ਹਿਰਦੇ ਵਿਚ ਚਾਨਣ ਪ੍ਰਾਪਤ ਕਰਦਾ ਹੈ, ਤੇ ਜਨਮ ਮਰਨ ਦੇ ਉਸ ਦੇ ਸਾਰੇ ਡਰ ਨਾਸ ਹੋ ਜਾਂਦੇ ਹਨ।]

ਦੂਜੇ, ਗੁਰਮੁਖ-ਜਨ ਮਾਨਸਿਕ ਤੌਰ 'ਤੇ ਵੀ ਗਰਭ-ਜੂਨੀਆਂ ਦੀ ਭਟਕਣਾ ਤੋਂ ਬਚ ਜਾਂਦੇ ਹਨ, ਕਿਉਂਕਿ ਅਜੂਨੀ ਦੀ ਆਰਾਧਨਾ ਬਦੌਲਤ ਉਨ੍ਹਾਂ ਅੰਦਰੋਂ ਇਨਸਾਨੀਅਤ ਵਾਲੇ ਉਹ ਰੱਬੀ-ਗੁਣ ਨਹੀਂ ਗਲ਼ਦੇ, ਜਿਨ੍ਹਾਂ ਦਾ ਅਭਾਵ ਹੋਣ ਕਰਕੇ ਮਨੁੱਖ ਜੀਉਂਦੇ-ਜੀਅ ਪਸ਼ੂ ਜੂਨੀਆਂ ਵਾਲੇ ਸੁਭਾਅ ਵਿਚ ਵਿਚਰਨ ਲੱਗਦਾ ਹੈ ਅਤੇ ਉਸ ਦੀ ਕਰਣੀ-ਕਰਤੂਤਿ ਪਸ਼ੂਆਂ ਵਾਲੀ ਹੋ ਜਾਂਦੀ ਹੈ। ਗੁਰਬਾਣੀ ਵਿਚ ਬੜੇ ਸਪੱਸ਼ਟ ਸ਼ਬਦਾਂ ਵਿਚ ਦੱਸਿਆ ਗਿਆ ਹੈ ਕਿ ਜਿਹੜੇ ਬੰਦੇ ਗੁਰੂ ਉਪਦੇਸ਼ ਤੋਂ ਸੱਖਣੇ ਰਹਿੰਦੇ ਹਨ, ਐਸੇ ਭੈੜੀ ਬੁਧਿ ਵਾਲਿਆਂ ਦਾ ਜੀਵਨ ਫਿਟਕਾਰ-ਯੋਗ ਹੀ ਬਣਿਆ ਰਹਿੰਦਾ ਹੈ, ਕਿਉਂਕਿ ਉਹ ਗੁਰੂ ਦਰਸਾਏ ਮਾਰਗ ਉੱਤੇ ਨਹੀਂ ਤੁਰਦੇ ਤੇ ਵਿਕਾਰਾਂ ਦੇ ਢਹੇ ਚੜ੍ਹੇ ਹੋਣ ਕਰਕੇ ਪਸ਼ੂ-ਪੁਣੇ ਵਾਲੇ ਅਜਿਹੇ ਕਰਮ ਕਰਦੇ ਹਨ, ਜਿਨ੍ਹਾਂ ਸਦਕਾ ਉਨ੍ਹਾਂ ਨੂੰ ਚੁਫੇਰਿਓਂ ਫਿਟਕਾਰਾਂ ਹੀ ਪੈਂਦੀਆਂ ਹਨ। ਇਸ ਲਈ ਐਸੇ ਮੂਰਖ ਮਨੁੱਖ, ਮਾਨਵ-ਜਾਤੀ ਵਿਚ ਹੁੰਦੇ ਹੋਏ ਵੀ ਕੁੱਤਿਆਂ, ਸੂਰਾਂ, ਖੋਤਿਆਂ, ਕਾਵਾਂ ਤੇ ਸੱਪਾਂ ਦੇ ਬਰਾਬਰ ਹੀ ਸਮਝੇ ਜਾਂਦੇ ਹਨ:

**ਗੁਰ ਮੰਤ੍ਰ ਹੀਣਸ੍ ਜੋ ਪ੍ਰਾਣੀ, ਧ੍ਰਿਗੰਤ ਜਨਮ ਭ੍ਰਸਟਣਹ॥**
**ਕੂਕਰਹ, ਸੂਕਰਹ, ਗਰਧਭਹ, ਕਾਕਹ, ਸਰਪਨਹ ਤੁਲਿ ਖਲਹ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1356)*

ਕਿਉਂਕਿ, ਜਿਵੇਂ ਸੱਪ ਦੀ ਉਮਰ ਤਾਂ ਭਾਵੇਂ ਲੰਮੀ ਹੁੰਦੀ ਹੈ, ਪਰ ਉਹ ਸਦਾ ਆਪਣੇ ਅੰਦਰ ਜ਼ਹਿਰ ਪੈਦਾ ਕਰਦਾ ਰਹਿੰਦਾ ਹੈ ਅਤੇ ਆਪਣੇ ਉਸ ਜ਼ਹਿਰੀਲੇ-ਪਨ ਵਿਚ ਸੜਿਆ ਹੋਇਆ ਦੂਜਿਆਂ ਨੂੰ ਸਦਾ ਡੰਗ ਹੀ ਮਾਰਦਾ ਹੈ, ਤਿਵੇਂ ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਵੀ ਪਰਮਾਤਮਾ ਦਾ ਨਾਮ ਭੁਲਾ ਕੇ ਲੋਭ ਤੇ ਕ੍ਰੋਧ ਵੱਸ ਹੋਏ ਅਕੇਵੇਂ ਭਰਿਆ ਵਿਅਰਥ ਜੀਵਨ ਹੀ ਜੀਉਂਦੇ ਹਨ ਅਤੇ ਜੀਵਨ ਅੰਦਰਲੀ ਖਿਝ ਅਤੇ ਸੁਆਰਥੀ-ਪੁਣੇ ਦੇ ਸੁਭਾਅ ਕਾਰਨ ਮੌਕਾ ਬਣਨ 'ਤੇ ਦੂਜਿਆਂ ਨੂੰ ਡੰਗ ਹੀ ਮਾਰਦੇ ਹਨ। ਜਿਵੇਂ ਖੋਤੇ ਨੂੰ ਭਾਵੇਂ ਚੰਦਨ ਆਦਿਕ ਸੁਗੰਧੀਆਂ ਭਰੇ ਤੇਲ ਨਾਲ ਨੁਹਾ ਦਿੱਤਾ ਜਾਏ, ਪਰ ਉਹ ਸਦਾ ਸੁਆਹ ਮਿੱਟੀ ਵਿਚ ਲੇਟ ਕੇ ਹੀ ਖ਼ੁਸ਼ ਹੁੰਦਾ ਹੈ, ਤਿਵੇਂ ਹੀ ਪਰਮਾਤਮਾ ਦੇ ਸਿਮਰਨ ਤੋਂ ਖ਼ਾਲੀ ਮਨੁੱਖ ਕੁਕਰਮਾਂ ਵਾਲੇ ਗੰਦੇ ਥਾਈਂ ਹੀ ਫਿਰਦੇ ਰਹਿੰਦੇ ਹਨ ਅਤੇ ਸਿਮਰਨ ਤੋਂ ਖੁੰਝ ਕੇ ਉਹ ਖੋਤੇ ਵਾਂਗ ਮਲੀਨ ਜੀਵਨ ਗੁਜ਼ਾਰਦੇ ਹਨ। ਸਿਮਰਨ ਤੋਂ ਖੁੰਝ ਕੇ ਉਹ, ਮਾਨੋ, ਹਲਕੇ ਕੁੱਤੇ ਬਣ ਜਾਂਦੇ ਹਨ। ਲੋਭ ਲਹਿਰ ਦੇ ਅਧੀਨ ਹੋਣ ਕਾਰਨ ਲੱਖਾਂ ਦਾ ਧਨ-ਪਦਾਰਥ ਕਮਾ ਕੇ ਵੀ ਉਹ ਤ੍ਰਿਪਤ ਨਹੀਂ ਹੁੰਦੇ। ਜਿਸ ਨਾਲ ਵੀ ਸੰਗ ਕਰਦੇ ਹਨ, ਉਸ ਨੂੰ ਵੀ ਲੋਭ ਦਾ ਹਲਕ ਚੰਬੋੜ ਦੇਂਦੇ ਹਨ।

ਪਸ਼ੂ-ਪੁਣੇ ਵਾਲੇ ਇਹ ਕਰਮ ਅਤੇ ਸੁਭਾਅ, ਗੁਰਬਾਣੀ ਵਿਚ ਇਉਂ ਪ੍ਰਗਟ ਕੀਤੇ ਗਏ ਹਨ:

**ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥**
**ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥੧॥...**
**ਬਿਨੁ ਸਿਮਰਨ ਗਰਧਭ ਕੀ ਨਿਆਈ ॥**
**ਸਾਕਤ ਥਾਨ ਭਰਿਸਟ ਫਿਰਾਹੀ ॥੫॥...**
**ਬਿਨੁ ਸਿਮਰਨ ਕੂਕਰ ਹਰਕਾਇਆ ॥**
**ਸਾਕਤ ਲੋਭੀ ਬੰਧੁ ਨ ਪਾਇਆ ॥੬॥** *(ਗਉੜੀ ਮ: ੫, ਪੰਨਾ 239)*

ਗੁਰਬਾਣੀ ਵਿਖੇ ਬਹੁਤ ਸਾਰੇ ਐਸੇ ਗੁਰਵਾਕ ਹਨ, ਜਿਨ੍ਹਾਂ ਦੁਆਰਾ ਰੱਬੀ ਸਿਮਰਨ ਵਿਚ ਲੀਨ ਰਹਿਣ ਵਾਲੇ ਵਡਭਾਗੀ ਗੁਰਮੁਖ ਜਨਾਂ ਨੂੰ ਜੂਨੀਆਂ ਦੇ ਲੰਮੇ ਤੇ ਦੁਖਦਾਈ ਚੱਕਰ ਵਿੱਚੋਂ ਮੁਕਤ ਮੰਨਿਆ ਗਿਆ ਹੈ ਅਤੇ ਭਾਗਹੀਨ ਮਨਮੁਖ ਮੁਗਧਾਂ ਨੂੰ ਨਿਤ ਹੀ ਇਨ੍ਹਾਂ ਜੂਨੀਆਂ ਦੇ ਗੇੜ ਵਿਚ ਭਟਕਦੇ, ਜੰਮਦੇ, ਮਰਦੇ ਤੇ ਦੁਖੀ ਹੁੰਦੇ ਦਰਸਾਇਆ ਗਿਆ ਹੈ। ਜਿਵੇਂ :

**ਗੁਰਮੁਖਿ ਉਪਜੈ ਸਾਚਿ ਸਮਾਵੈ ॥**
**ਨਾ ਮਰਿ ਜੰਮੈ ਨ ਜੂਨੀ ਪਾਵੈ ॥**
**ਗੁਰਮੁਖਿ ਸਦਾ ਰਹਹਿ ਰੰਗਿ ਰਾਤੇ, ਅਨਦਿਨੁ ਲੈਦੇ ਲਾਹਾ ਹੇ ॥**

*(ਮਾਰੂ ਮ: ੩, ਪੰਨਾ 1055)*

[*ਅਰਥ :* ਹੇ ਭਾਈ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਉਸ ਸਦਾ-ਥਿਰ ਪਰਮਾਤਮਾ (ਦੀ ਯਾਦ) ਵਿਚ ਲੀਨ ਰਹਿੰਦਾ ਹੈ ਜਿਸ ਤੋਂ ਉਹ ਪੈਦਾ ਹੋਇਆ ਹੈ, (ਇਸ ਵਾਸਤੇ) ਉਹ ਮੁੜ ਮੁੜ ਮਰਦਾ ਜੰਮਦਾ ਨਹੀਂ, ਉਹ ਜੂਨਾਂ ਵਿਚ ਨਹੀਂ ਪੈਂਦਾ। ਹੇ ਭਾਈ! ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ਸਦਾ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਹਰ ਵੇਲੇ ਇਹ ਲਾਭ ਖੱਟਦੇ ਹਨ।੧੩।]

**ਆਵਹਿ ਸਚੇ ਜਾਵਹਿ ਸਚੇ, ਫਿਰਿ ਜੂਨੀ ਮੂਲਿ ਨ ਪਾਹਿ ॥**
**ਗੁਰਮੁਖਿ ਦਰਿ ਸਾਚੈ ਸਚਿਆਰ ਹਹਿ, ਸਾਚੇ ਮਾਹਿ ਸਮਾਹਿ ॥**

*(ਵਡਹੰਸੁ ਮ: ੩, ਪੰਨਾ 565)*

[*ਅਰਥ :* ਹੇ ਭਾਈ! ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ਹਰਿ-ਨਾਮ ਵਿਚ ਲੀਨ ਹੀ (ਜਗਤ ਵਿਚ) ਆਉਂਦੇ ਹਨ, ਹਰਿ-ਨਾਮ ਵਿਚ ਲੀਨ ਹੀ (ਇਥੋਂ) ਜਾਂਦੇ ਹਨ, ਉਹ ਮੁੜ ਕਦੇ ਭੀ ਜੂਨਾਂ ਦੇ ਗੇੜ ਵਿਚ ਨਹੀਂ ਪੈਂਦੇ। ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਸਦਾ-ਥਿਰ ਪ੍ਰਭੂ ਦੇ ਦਰ 'ਤੇ ਸੁਰਖ਼-ਰੂ ਹੋ ਜਾਂਦੇ ਹਨ, ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਹੋ ਜਾਂਦੇ ਹਨ।੫।]

**ਭਾਗਹੀਨ ਸਤਿਗੁਰੁ ਨਹੀ ਪਾਇਆ,**
**ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥** *(ਮਾਝ ਮ: ੪, ਪੰਨਾ 95)*

[*ਅਰਥ :* ਨਿਭਾਗੇ ਬੰਦਿਆਂ ਨੂੰ ਸਤਿਗੁਰੂ ਨਹੀਂ ਮਿਲਦਾ। ਜਿਹੜਾ ਮਨੁੱਖ ਆਪਣੇ ਮਨ ਦੇ ਪਿੱਛੇ ਤੁਰਦਾ ਰਹਿੰਦਾ ਹੈ, ਉਹ ਨਿਤ ਹੀ ਜੂਨਾਂ ਦੇ ਗੇੜ ਵਿਚ ਪਿਆ ਰਹਿੰਦਾ ਹੈ।]

**ਮਨਮੁਖੁ ਪ੍ਰਾਣੀ ਮੁਗਧੁ ਹੈ, ਨਾਮਹੀਣ ਭਰਮਾਇ ॥**
**ਬਿਨੁ ਗੁਰ ਮਨੂਆ ਨਾ ਟਿਕੈ, ਫਿਰਿ ਫਿਰਿ ਜੂਨੀ ਪਾਇ ॥**

*(ਵਾਰ ਗਉੜੀ ਮ: ੪, ਪੰਨਾ 313)*

[*ਅਰਥ :* ਮਨਮੁਖ ਮਨੁੱਖ ਮੂਰਖ ਹੈ, ਨਾਮ ਤੋਂ ਸੱਖਣਾ ਭਟਕਦਾ ਫਿਰਦਾ ਹੈ। ਸਤਿਗੁਰੂ

ਤੋਂ ਬਿਨਾਂ ਉਸ ਦਾ ਹੋਛਾ ਮਨ (ਕਿਸੇ ਆਸਰੇ 'ਤੇ) ਟਿਕ ਨਹੀਂ ਸਕਦਾ (ਇਸ ਵਾਸਤੇ) ਫਿਰ ਫਿਰ ਜੂਨਾਂ ਵਿਚ ਪੈਂਦਾ ਰਹਿੰਦਾ ਹੈ।]

ਅਸਲ ਵਿਚ ਕੁਝ ਐਸੇ ਹੀ ਗੁਰਵਾਕ ਹਨ, ਜਿਨ੍ਹਾਂ ਦੀ ਸ਼ਬਦਾਵਲੀ ਨੂੰ ਗੁਰੂ ਨਾਨਕ ਵਿਚਾਰਧਾਰਾ ਦੀ ਸਿਧਾਂਤਕ-ਰੌਸ਼ਨੀ ਵਿਚ ਵਿਚਾਰੇ ਬਿਨਾਂ ਪਾਠਕਾਂ ਅਤੇ ਸਰੋਤਿਆਂ ਨੂੰ ਬਿਪਰਵਾਦੀ ਆਵਾਗਵਣ ਦਾ ਭਰਮ ਸੱਚ ਭਾਸਣ ਲੱਗਦਾ ਹੈ, ਪਰ ਜਦੋਂ "ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ" ਅਤੇ "ਬਿਨੁ ਗੁਰ ਮਨੂਆ ਨਾ ਟਿਕੈ, ਫਿਰਿ ਫਿਰਿ ਜੂਨੀ ਪਾਇ" ਆਦਿਕ ਉਪਰੋਕਤ ਕਿਸਮ ਦੇ ਗੁਰਵਾਕਾਂ ਨੂੰ ਗੁਰੂ ਨਾਨਕ ਸਾਹਿਬ ਜੀ ਦੇ 'ਸਿਧ ਗੋਸਟਿ' ਵਿਚਲੇ ਪ੍ਰਸਿੱਧ ਬਚਨ "ਸਤਿਗੁਰ ਕੈ ਜਨਮੇ, ਗਵਨੁ ਮਿਟਾਇਆ" ਦੀ ਕਸਵੱਟੀ 'ਤੇ ਰੱਖ ਕੇ ਵਿਚਾਰਿਆ ਜਾਂਦਾ ਹੈ ਤਾਂ ਉਨ੍ਹਾਂ ਦੇ ਭਾਵ-ਅਰਥਾਂ ਤੋਂ ਸਹਿਜੇ ਹੀ ਨਿਰਣੈ ਹੋ ਜਾਂਦਾ ਹੈ ਕਿ ਗੁਰਮਤਿ ਜਿਸ 'ਆਵਾ-ਗਵਣ' ਦੇ ਗੇੜ ਵਿੱਚੋਂ ਮੁਕਤ ਹੋਣ ਲਈ ਪ੍ਰੇਰਦੀ ਹੈ, ਉਹ ਹਉਮੈ ਆਦਿਕ ਵਿਕਾਰਾਂ ਅਧੀਨ ਮਨ ਦੇ ਵੱਖ-ਵੱਖ ਪਸ਼ੂ-ਸੁਭਾਵਾਂ ਵਿਚ ਨਿੱਤ ਭਟਕਣ ਦਾ ਨਾਮ ਹੈ, ਸਰੀਰਕ ਤੌਰ 'ਤੇ ਜੰਮਦਿਆਂ ਮਰਦਿਆਂ ਜੂਨੀਆਂ ਵਿਚ ਭਟਕਣ ਦਾ ਨਹੀਂ ਜਾਂ ਇਉਂ ਕਹੀਏ ਕਿ ਗੁਰਬਾਣੀ ਵਿਖੇ ਜਿਨ੍ਹਾਂ ਜੂਨੀਆਂ ਦੇ ਗੇੜ ਵਿਚ ਮਨਮੁਖਾਂ ਨੂੰ ਭਟਕਦੇ ਅਤੇ ਗੁਰਮੁਖਾਂ ਨੂੰ ਮੁਕਤ ਦੱਸਿਆ ਗਿਆ ਹੈ, ਉਹ ਗਰਭ-ਜੂਨੀਆਂ ਮਾਨਸਿਕ ਤਲ ਦੀਆਂ ਹਨ, ਆਕਾਰਮਈ ਜਾਂ ਸਰੀਰਕ ਨਹੀਂ।

**ਸਤਿਗੁਰ ਕੈ ਜਨਮੇ, ਗਵਨੁ ਮਿਟਾਇਆ॥** *(ਰਾਮਕਲੀ ਮ: ੧, ਪੰਨਾ 940)*

ਗੁਰਵਾਕ ਨੂੰ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਵਿਚ ਇਉਂ ਅਰਥਾਇਆ ਗਿਆ ਹੈ :

[*ਪਦ ਅਰਥ* : ਸਤਿਗੁਰ ਕੈ—ਸਤਿਗੁਰੂ ਦੇ ਘਰ ਵਿਚ। ਸਤਿਗੁਰ ਕੈ ਜਨਮੇ—ਸਤਿਗੁਰੂ ਦੇ ਘਰ ਵਿਚ ਜਨਮ ਲਿਆਂ, ਜਦੋਂ ਗੁਰੂ ਦੀ ਸਰਣ ਆ ਕੇ ਪਿਛਲਾ ਸੁਭਾਉ ਮਿਟਾ ਦਿੱਤਾ। ਗਵਨੁ—ਭਟਕਣਾ, ਆਵਾਗਵਨ।

*ਅਰਥ* : ਜਿਉਂ ਜਿਉਂ ਸਤਿਗੁਰੂ ਦੀ ਸਿੱਖਿਆ 'ਤੇ ਤੁਰੇ, ਤਿਉਂ ਤਿਉਂ ਮਨ ਦੀ ਭਟਕਣਾ ਮੁੱਕਦੀ ਗਈ।]

ਸਪੱਸ਼ਟ ਹੈ ਕਿ ਗੁਰੂ ਦ੍ਰਿਸ਼ਟੀ ਵਿਚ 'ਆਵਾਗਵਣ' ਜੀਉਂਦੇ-ਜੀਅ ਮਾਨਸਿਕ ਤੌਰ 'ਤੇ ਜੰਮਦਿਆਂ ਮਰਦਿਆਂ ਪਸ਼ੂ ਸੁਭਾਵ ਰੂਪ ਗਰਭ ਜੋਨੀਆਂ ਦੀ ਭਟਕਣਾ ਦਾ ਹੈ, ਸਰੀਰਕ ਜੂਨੀਆਂ ਦਾ ਨਹੀਂ। ਜਿਵੇਂ ਗੁਰਵਾਕ ਹੈ :

**ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ, ਤੇ ਭਾਗਹੀਣ ਜਮਿ ਮਾਰੇ॥**
**ਸੇ ਕੂਕਰ, ਸੂਕਰ, ਗਰਧਭ, ਪਵਹਿ ਗਰਭ ਜੋਨੀ, ਦਯਿ ਮਾਰੇ ਮਹਾ ਹਤਿਆਰੇ॥**
*(ਗੂਜਰੀ ਮ: ੪, ਪੰਨਾ 493)*

[*ਅਰਥ* : ਜਿਨ੍ਹਾਂ ਮਨੁੱਖਾਂ ਨੇ ਮਹਾ ਪੁਰਖ ਸਤਿਗੁਰੂ ਦਾ ਦਰਸ਼ਨ ਨਹੀਂ ਕੀਤਾ, ਉਹ ਆਪਣੀ ਕਿਸਮਤ ਹਾਰ ਬੈਠਦੇ ਹਨ, ਆਤਮਿਕ ਮੌਤ ਨੇ ਉਹਨਾਂ ਨੂੰ ਮਾਰ ਲਿਆ ਹੁੰਦਾ ਹੈ। ਉਹ ਮਨੁੱਖ ਆਤਮਿਕ ਤੌਰ 'ਤੇ ਕੁੱਤੇ, ਸੂਅਰ, ਖੋਤੇ ਆਦਿਕ ਦੀਆਂ ਜੂਨਾਂ ਵਿਚ ਪੈਂਦੇ ਰਹਿੰਦੇ ਹਨ, ਕਿਉਂਕਿ ਉਹਨਾਂ ਨਿਰਦਈ ਮਨੁੱਖਾਂ ਨੂੰ ਪਰਮਾਤਮਾ ਨੇ ਆਤਮਿਕ ਮੌਤੇ ਮਾਰ ਦਿੱਤਾ ਹੁੰਦਾ ਹੈ।]

ਇਹੀ ਕਾਰਨ ਹੈ ਕਿ *ਗੁਰਮਤਿ ਨਿਰਣਯ ਕੋਸ਼* ਦੇ ਲੇਖਕ ਡਾ. ਗੁਰਸ਼ਰਨ ਜੀਤ

ਸਿੰਘ ਨੇ 'ਆਵਾਗਉਣ' ਦੇ ਅੰਦਰਾਜ ਹੇਠ ਬੜੇ ਅਫ਼ਸੋਸ ਸਹਿਤ ਲਿਖਿਆ ਹੈ ਕਿ ਗੁਰਬਾਣੀ ਵਿਚ ਵਾਕ ਹੈ: "ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥" ਪਰ, ਸਿੱਖ ਫਿਰ ਵੀ ਇਸ ਵਹਿਮ ਵਿਚ ਪਏ ਰਹਿੰਦੇ ਹਨ ਕਿ ਮਰਨ ਉਪਰੰਤ ਉਨ੍ਹਾਂ ਦਾ ਆਵਾਗਉਣ ਮਿਟੇਗਾ ਜਾਂ ਨਹੀਂ।

ਉਨ੍ਹਾਂ ਦੀ ਪੂਰੀ ਲਿਖਤ ਇਸ ਪ੍ਰਕਾਰ ਹੈ: "ਭਾਰਤੀ ਧਰਮਾਂ ਵਿਚ ਮੌਤ ਉਪਰੰਤ ਜੀਵਨ ਦੇ ਵਿਸ਼ਵਾਸ ਵਿਚ, ਆਵਾਗਉਣ ਇਕ ਪ੍ਰਮੁਖ ਵਿਸ਼ਵਾਸ ਹੈ। ਆਵਾਗਉਣ ਤੋਂ ਭਾਵ ਆਉਣ ਜਾਣ ਜਾਂ ਜੰਮਣਾ ਮਰਨਾ ਹੈ। ਇਸ ਵਿਸ਼ਵਾਸ ਦਾ ਆਧਾਰ ਕਰਮ ਸਿਧਾਂਤ ਹੈ। ਚੰਗੇ ਜਾਂ ਬੁਰੇ ਕਰਮਾਂ ਦਾ ਫਲ ਜੀਵ ਨੂੰ ਮੌਤ ਉਪਰੰਤ ਭੁਗਤਣ ਦੀ ਗੱਲ ਸਾਰੇ ਧਰਮ ਕਰਦੇ ਹਨ।

ਮੌਤ ਉਪਰੰਤ ਜੀਵਨ ਦਾ ਵਿਸ਼ਵਾਸ ਤਾਂ ਸਭ ਧਰਮਾਂ ਵਿਚ ਪਾਇਆ ਜਾਂਦਾ ਹੈ, ਪਰ ਭਾਰਤੀ ਧਰਮ ਆਵਾਗਉਣ ਵਿਚ ਵਿਸ਼ਵਾਸ ਰੱਖਣ ਕਰਕੇ ਸਾਮੀ ਧਰਮਾਂ (ਪੱਛਮੀ ਮੱਤਾਂ) ਤੋਂ ਭਿੰਨ ਹਨ। ਅਜਿਹਾ ਨਹੀਂ ਕਿ ਭਾਰਤੀ ਧਰਮਾਂ ਦਾ ਇਹ ਸਾਂਝਾ ਵਿਸ਼ਵਾਸ ਇਕਸਾਰ ਹੈ। ਇਸ ਬਾਰੇ ਵੀ ਭਿੰਨ ਭਿੰਨ ਵਿਸ਼ਵਾਸ ਹਨ:

1. ਮਨੁੱਖਾ ਜੀਵਨ ਤੋਂ ਬਾਅਦ ਚੌਰਾਸੀ ਲੱਖ ਜੂਨਾਂ ਵਿਚ ਜਨਮ ਲੈਣਾ ਪੈਂਦਾ ਹੈ।
2. ਮਨੁੱਖ ਦਾ ਅਗਲਾ ਜਨਮ ਮਨੁੱਖ ਦਾ ਹੀ ਹੁੰਦਾ ਹੈ।
3. ਮਨੁੱਖ ਨੂੰ ਕਰਮਾਂ ਅਨੁਸਾਰ ਸਵਰਗ ਦੇ ਸੁੱਖ ਜਾਂ ਨਰਕ ਦੇ ਦੁੱਖ ਭੋਗਣ ਉਪਰੰਤ ਫਿਰ ਮਨੁੱਖਾ ਜਨਮ ਮਿਲਦਾ ਹੈ।
4. ਬੁੱਧ ਧਰਮ ਅਨੁਸਾਰ ਆਤਮਾ ਦੀ ਕੋਈ ਹੋਂਦ ਨਹੀਂ, ਇਸ ਲਈ ਕਰਮਾਂ ਕਰਕੇ ਹੀ ਅਗਲਾ ਜਨਮ ਮਿਲਦਾ ਹੈ।

ਸੋ, ਅਸੀਂ ਦੇਖਦੇ ਹਾਂ ਕਿ ਇਸ ਵਿਸ਼ਵਾਸ ਬਾਰੇ ਵੱਖ-ਵੱਖ ਮਤ, ਵੱਖ-ਵੱਖ ਦ੍ਰਿਸ਼ਟੀਕੋਣ ਰੱਖਦੇ ਹਨ। ਸਿੱਖ ਮਤ ਉਪਰੋਕਤ ਚਾਰੇ ਮਤਾਂ ਵਿੱਚੋਂ ਕਿਸ ਮਤ ਨਾਲ ਸਾਂਝ ਰੱਖਦਾ ਹੈ, ਇਸਦਾ ਨਿਰਣਾ ਕਰ ਸਕਣਾ ਬਹੁਤ ਹੀ ਮੁਸ਼ਕਲ ਕੰਮ ਹੈ, (ਕਿਉਂਕਿ) ਗੁਰਬਾਣੀ ਵਿਚ ਮਨੁੱਖਾ ਜੀਵਨ ਦੀ ਨਿਰੰਤਰਤਾ ਨੂੰ ਸਵੀਕਾਰ ਕੀਤਾ ਗਿਆ ਹੈ। ਪ੍ਰਮਾਣ:

**ਕਈ ਜਨਮ ਭਏ ਕੀਟ ਪਤੰਗਾ॥**
**ਕਈ ਜਨਮ ਗਜ ਮੀਨ ਕੁਰੰਗਾ॥**
**ਕਈ ਜਨਮ ਪੰਖੀ ਸਰਪ ਹੋਇਓ॥**
**ਕਈ ਜਨਮ ਹੈਵਰ ਬ੍ਰਿਖ ਜੋਇਓ॥** *(ਗਉੜੀ ਗੁਆਰੇਰੀ ਮ: ੫, ਪੰਨਾ 176)*

ਚੌਰਾਸੀ ਲੱਖ ਜੂਨਾਂ ਦੀ ਗੱਲ ਵੀ ਗੁਰਬਾਣੀ ਵਿਚ ਕਈ ਥਾਂ ਮਿਲਦੀ ਹੈ। ਗੁਰਵਾਕ ਹੈ:

**ਲਖ ਚਉਰਾਸੀਹ ਜੀਅ ਉਪਾਏ॥** *(ਮਾਝ ਮ: ੩, ਪੰਨਾ 111)*

ਜੇ ਗੁਰਬਾਣੀ ਦਾ ਗਹੁ ਨਾਲ ਅਧਿਐਨ ਕਰੀਏ ਤਾਂ ਸਮਝ ਆਉਂਦੀ ਹੈ ਕਿ

ਗੁਰਬਾਣੀ ਰਾਹੀਂ ਗੁਰਮਤਿ ਨੂੰ ਬੜੀ ਸਰਲ ਭਾਸ਼ਾ ਅਤੇ ਪ੍ਰਚਲਿਤ ਮੁਹਾਵਰੇ ਦੁਆਰਾ ਬਿਆਨ ਕੀਤਾ ਗਿਆ ਹੈ। ਗੁਰਬਾਣੀ ਦਾ ਮੁਹਾਵਰਾ ਭਾਰਤੀ ਧਰਮਾਂ ਵਾਲਾ ਹੋਣ ਦੇ ਬਾਵਜੂਦ, ਅਰਥਾਂ ਵਿਚ ਨਿਆਰਾ ਹੈ। ਗੁਰੂ ਸਾਹਿਬਾਨ ਮਨੁੱਖ ਨੂੰ ਚੰਗੇ ਕਰਮ ਕਰਨ ਦੀ ਸਿੱਖਿਆ ਦੇ ਰਹੇ ਸਨ। ਉਨ੍ਹਾਂ ਲਈ ਪਰਲੋਕ ਤੋਂ ਕਿਤੇ ਵੱਧ, ਲੋਕ ਦਾ ਮਹੱਤਵ ਹੈ, ਪਰ ਜੇ ਸ੍ਰੋਤੇ/ਪਾਠਕ ਪਰਲੋਕ ਦੇ ਡਰ ਕਾਰਨ ਹੀ ਚੰਗੇ ਕਰਮ ਕਰਦੇ ਹਨ ਤਾਂ ਆਵਾਗਉਣ, ਨਰਕ-ਸੁਰਗ ਜਾਂ ਯਮਾਂ ਦੀ ਮਾਰ ਦਾ ਮੁਹਾਵਰਾ ਪ੍ਰਯੋਗ ਵਿਚ ਲਿਆਂਦਾ ਗਿਆ ਹੈ। ਮਨੋਰਥ ਇਕ ਹੀ ਹੈ ਕਿ ਅਸੀਂ ਬੁਰੇ ਕਰਮਾਂ ਤੋਂ ਬਚ ਕੇ ਚੰਗੇ ਕਰਮ ਹੀ ਕਰੀਏ।

ਸਦ ਅਫ਼ਸੋਸ ਹੈ ਕਿ ਸਿੱਖ ਇਸ ਵਹਿਮ ਵਿਚ ਪਏ ਰਹਿੰਦੇ ਹਨ ਕਿ ਮਰਨ ਉਪਰੰਤ ਉਨ੍ਹਾਂ ਦਾ ਆਵਾਗਉਣ ਮਿਟੇਗਾ ਜਾਂ ਨਹੀਂ। ਉਨ੍ਹਾਂ ਨੂੰ ਕਥਾ ਕਰਨ ਵਾਲਿਆਂ ਵਲੋਂ ਜੀਵਨ-ਮਨੋਰਥ ਜਾਂ ਮੁਕਤੀ ਬਾਰੇ ਜੋ ਕੁਝ ਸੁਣਾਇਆ ਗਿਆ ਹੈ, ਉਸ ਨਾਲ ਕੁਦਰਤੀ ਹੀ ਉਨ੍ਹਾਂ ਦਾ ਵਹਿਮ ਮਜ਼ਬੂਤ ਹੁੰਦਾ ਹੈ, ਜਦੋਂ ਕਿ ਸਿੱਖ ਬਣਨ ਉਪਰੰਤ ਅਜਿਹਾ ਵਹਿਮ ਖ਼ਤਮ ਹੋਣਾ ਚਾਹੀਦਾ ਸੀ। ਗੁਰਬਾਣੀ ਵਿਚ ਵਾਕ ਹੈ :

**ਸਤਿਗੁਰ ਕੈ ਜਨਮੇ ਗਵਨ ਮਿਟਾਇਆ ॥** *(ਰਾਮਕਲੀ ਮ: ੧, ਪੰਨਾ 940)*

ਪਰ, ਸਿੱਖ ਬਣ ਕੇ ਵੀ ਗੁਰੂ ਦੇ ਬਚਨ ਉੱਪਰ ਸਾਡਾ ਨਿਸਚਾ ਨਹੀਂ। ਅਸੀਂ ਵੀ ਦੂਜਿਆਂ ਵਾਂਗ ਆਵਾਗਉਣ ਦੇ ਚੱਕਰ ਵਿਚ ਪਏ ਹਾਂ ਤਾਂ ਸਾਡੇ ਵਿਚ ਤੇ ਉਨ੍ਹਾਂ ਵਿਚ ਫ਼ਰਕ ਕੀ ਹੋਇਆ ?

ਇਸ ਸਿਧਾਂਤ ਦੀ ਕੁਝ ਵਿਗਿਆਨਕ ਵਿਆਖਿਆ ਵੀ ਹੋ ਸਕਦੀ ਹੈ। ਵਿਗਿਆਨ ਮੰਨਦਾ ਹੈ ਕਿ Matter can neither be created nor destroyed. ਮਾਦੇ ਦਾ ਰੂਪ ਬਦਲ ਸਕਦਾ ਹੈ, ਪਰ ਇਸ ਨੂੰ ਖ਼ਤਮ ਨਹੀਂ ਕੀਤਾ ਜਾ ਸਕਦਾ। "ਕਈ ਜਨਮ ਭਏ ਕੀਟ ਪਤੰਗਾ" ਦਾ ਵਿਗਿਆਨਕ ਅਰਥ ਇਹ ਵੀ ਹੋ ਸਕਦਾ ਹੈ ਕਿ ਮਨੁੱਖ ਨੂੰ ਹੋਂਦ ਵਿਚ ਆਉਣ ਤੋਂ ਪਹਿਲਾਂ ਪਸ਼ੂ-ਪੰਛੀ, ਬਨਸਪਤੀ ਜਾਂ ਪਾਣੀ ਦੇ ਜਾਨਵਰ ਹੋਂਦ ਵਿਚ ਆਏ। ਇਹੀ ਡਾਰਵਿਨ ਦਾ ਵਿਕਾਸ ਸਿਧਾਂਤ ਹੈ। ਆਵਾਗਉਣ ਦੀ ਵਿਆਖਿਆ ਜੀਨ-ਥਿਊਰੀ ਰਾਹੀਂ ਵੀ ਸੰਭਵ ਹੈ ਕਿ ਸਾਡੀ ਹੋਂਦ ਵਿਚ ਸਾਡੇ ਮਾਂ-ਬਾਪ, ਦਾਦੀ-ਦਾਦੇ, ਪੜਦਾਦੀ-ਪੜਦਾਦੇ ਆਦਿ ਦੇ (ਭਾਵ, ਕਈ ਪੀੜ੍ਹੀਆਂ ਦੇ ਇਥੋਂ ਤਕ ਕਿ ਨਾਨੀ, ਪੜਨਾਨੀ-ਪੜਨਾਨਾ ਆਦਿ ਦੇ) ਅੰਸ਼ ਵੀ ਮੌਜੂਦ ਰਹਿੰਦੇ ਹਨ। ਇਹੀ ਕਾਰਨ ਹੈ ਕਿ ਸਾਡੇ ਵਿਚ ਖ਼ਾਨਦਾਨੀ (Hereditary) ਗੁਣ ਤੇ ਦੋਸ਼ ਅਤੇ ਇਥੋਂ ਤੀਕ ਕਿ ਬਿਮਾਰੀਆਂ ਵੀ ਤੁਰੀਆਂ ਆ ਰਹੀਆਂ ਹਨ।

ਪੰਥ ਦਾ ਇਤਿਹਾਸ ਗਵਾਹ ਹੈ ਕਿ ਅਠਾਰ੍ਹਵੀਂ ਸਦੀ ਦੇ ਸਿੰਘ ਸੂਰਮੇ ਆਪਣੇ ਆਪ ਨੂੰ ਚੌਰਾਸੀ ਲੱਖ ਜੂਨੀਆਂ ਦੇ ਚੱਕਰ ਤੋਂ ਮੁਕਤ ਮੰਨਦੇ ਸਨ। ਉਹ ਐਲਾਨੀਆ ਕਹਿੰਦੇ ਸਨ ਕਿ ਹੋਰ ਹੋਣਗੇ ਚੌਰਾਸੀ ਦੇ ਗੇੜ ਵਿਚ; ਪਰ, ਅਸੀਂ ਤਾਂ ਅਬਿਨਾਸ਼ੀ ਪ੍ਰਭੂ ਦੀ ਅੰਸ਼ ਹੋਣ ਕਰਕੇ ਅਬਿਨਾਸ਼ੀ ਹਾਂ। ਇਸ ਦਾ ਭਾਵਾਰਥ ਹੈ ਕਿ ਅਸੀਂ ਬਿਪਰਵਾਦੀ ਆਵਾਗਵਣ ਅਥਵਾ ਜੂਨਾਂ ਦੇ ਚੱਕਰ ਤੋਂ ਅਜ਼ਾਦ ਹਾਂ। ਇਤਿਹਾਸ ਦੇ ਪੰਨਿਆਂ 'ਤੇ ਅੰਕਿਤ ਹੈ ਕਿ ਜਦੋਂ ਨਾਦਰ ਸ਼ਾਹ ਨੇ ਲਾਹੌਰ ਦੇ ਸੂਬੇਦਾਰ ਜ਼ਕਰੀਆ

ਖ਼ਾਂ ਪਾਸੋਂ ਸਿੰਘਾਂ ਬਾਰੇ ਜਾਣਕਾਰੀ ਹਾਸਿਲ ਕਰਨੀ ਚਾਹੀ ਤਾਂ ਉਸ ਨੇ ਆਖਿਆ :

*ਮੁਰਸ਼ਦ ਇਨ ਕਾ ਬਲੀ ਭਇਓ ਹੈ।*
*ਇਨ ਕੋ ਆਬਿ ਹਿਯਾਤ ਦਇਓ ਹੈ।*
*ਗ਼ਜ਼ਬ ਅਸਰ ਤਿਨ ਕਾ ਹਮ ਦੇਖਾ।*
*ਬੁਜ਼ਦਿਲ ਹੋਵਤ ਸ਼ੇਰ ਬਸ਼ੇਖਾ।*
*ਕਾਣ ਨ ਕਾਹੂੰ ਕੀ ਇਹ ਰਾਖਤ।*
*ਸ਼ਹਿਨਸ਼ਾਹ ਖ਼ੁਦ ਹੀ ਕੋ ਭਾਖਤ।*
*ਅਵਰ ਸਭਨ ਕੋ ਜਾਨਿ ਚੁਰਾਸੀ।*
*ਮਾਨਤ ਆਪ ਤਾਈਂ ਅਬਿਨਾਸੀ।*

ਕਿਉਂਕਿ, ਉਨ੍ਹਾਂ ਗੁਰਸਿੱਖਾਂ "ਗੁਰ ਪਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ॥ ਨਾਨਕ, ਐਸੀ ਮਰਨੀ ਜੋ ਮਰੈ, ਤਾ ਸਦ ਜੀਵਣੁ ਹੋਇ॥"[14] ਗੁਰਵਾਕ ਦਾ ਸੱਚ ਸਮਝ ਕੇ ਆਪਣੇ ਆਪ ਨੂੰ ਹੁਕਮੀ ਦੇ ਹੁਕਮ ਵਿਚ ਲੀਨ ਕੀਤਾ ਹੋਇਆ ਸੀ। ਸੋ, ਇਸ ਲਈ ਹੁਣ ਤਕ ਚਾਹੀਦਾ ਤਾਂ ਇਹ ਸੀ ਕਿ ਗੁਰੂ ਨਾਨਕ ਸਾਹਿਬ ਜੀ ਦੇ ਬਖ਼ਸ਼ੇ 'ਅਜੂਨੀ ਸੈਭੰ' ਸਿਧਾਂਤ ਦੀ ਰੌਸ਼ਨੀ ਵਿਚ ਸਮੂਹ ਸਿੱਖ-ਜਗਤ ਬਿਪਰੀ ਅਵਤਾਰਵਾਦ ਅਤੇ ਆਵਾਗਉਣ ਦੇ ਭਰਮੀ ਚੱਕਰ ਵਿੱਚੋਂ ਨਿਕਲ ਕੇ, ਗੁਰੂ ਸਾਹਿਬਾਨ ਅਤੇ ਭਗਤ-ਜਨਾਂ ਦੇ ਜੀਵਨ ਦੁਆਰਾ ਉੱਪਰ ਪ੍ਰਗਟਾਈ ਨਿਰਮਲ ਨਿਆਰੀ 'ਅਜੂਨੀ ਸੈਭੰ' ਅਵਸਥਾ ਵਿਚ ਵਿਚਰਦਾ। ਉਹ ਭਗਤ ਖ਼ਾਲਸੇ ਕਬੀਰ ਜੀ ਵਾਂਗ ਐਲਾਨੀਆ ਕਹਿੰਦੇ : "ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥"[15]

ਪਰ, ਅਫ਼ਸੋਸ ਹੈ ਕਿ ਕੁਝ ਸੰਪ੍ਰਦਾਈ ਗੁਰਸਿੱਖ ਪ੍ਰਚਾਰਕਾਂ ਵਲੋਂ ਗੁਰਬਾਣੀ ਵਿਚ ਸਮਕਾਲੀ ਸਮਾਜ ਲਈ ਵਰਤੀ ਗਈ ਪ੍ਰਵਾਣਿਤ ਪ੍ਰਚਾਰ-ਜੁਗਤੀ, ਧਾਰਮਿਕ ਖੇਤਰ ਤੇ ਦਾਰਸ਼ਨਿਕ ਸਾਹਿੱਤ ਦੀ ਪ੍ਰਚਲਿਤ ਸ਼ਬਦਾਵਲੀ ਅਤੇ ਮੁਹਾਵਰੇ ਨੂੰ ਨਾ ਸਮਝ ਸਕਣ ਦੀ ਅਸਮਰੱਥਾ, ਗੁਰ-ਇਤਿਹਾਸ ਨੂੰ ਵਿਗਾੜਨ ਵਾਲੀਆਂ ਬਿਪਰਵਾਦੀ ਸਾਜ਼ਿਸ਼ਾਂ ਅਤੇ ਸੰਪ੍ਰਦਾਈ ਹੱਠ ਕਾਰਨ, ਸਿੱਖੀ ਮੰਡਲ ਵੀ ਅਵਤਾਰਵਾਦ ਦੀਆਂ ਬੱਦਲੀਆਂ ਦੇ ਪਰਛਾਵੇਂ ਹੇਠੋਂ ਹੀ ਗੁਜ਼ਰ ਰਿਹਾ ਹੈ, ਜਿਸ ਕਰਕੇ ਇਹਦੀ ਸੂਰਜਵੱਤ ਮਾਨਵਵਾਦੀ, ਨਿਰਮਲ ਤੇ ਨਿਰਾਲੀ ਆਭਾ ਵੀ ਫਿੱਕੀ ਪੈ ਰਹੀ ਹੈ। ਕਾਰਨ ਇਹ ਹੈ ਕਿ ਸਿੱਖੀ ਮੂਲਿਕ ਤੌਰ 'ਤੇ ਭਾਵੇਂ ਸੰਪ੍ਰਦਾਇਕ ਨਹੀਂ ਹੈ, ਪਰ ਫਿਰ ਵੀ ਗੁਰਮਤਿ ਸਿਧਾਂਤਾਂ ਦੀ ਨਿਰਣੈਜਨਕ ਸੂਝ ਤੇ ਸਪੱਸ਼ਟਤਾ ਦੀ ਘਾਟ, ਵਿਅਕਤੀਗਤ ਵਡਿਆਈ ਦੀ ਲਾਲਸਾ ਅਤੇ ਗੁਰਮਤਿ-ਵਿਰੋਧੀ ਸ਼ਕਤੀਆਂ ਵਲੋਂ ਪੰਥਕ-ਏਕਤਾ ਨੂੰ ਖੇਰੂੰ ਖੇਰੂੰ ਕਰਕੇ ਗੁਰੂ ਨਾਨਕ ਦੇ ਨਿਰਮਲ ਤੇ ਨਿਆਰੇ ਪੰਥ ਨੂੰ ਬਿਪਰਵਾਦ ਦੇ ਖਾਰੇ ਸਮੁੰਦਰ ਵਿਚ ਗ਼ਰਕ ਕਰਨ ਵਾਲੀਆਂ ਕੁਟਿਲ ਨੀਤੀਆਂ ਕਾਰਨ, ਜਿਹੜੀਆਂ ਸਿੱਖ-ਸੰਪ੍ਰਦਾਵਾਂ ਕਾਇਮ ਹੋ ਚੁੱਕੀਆਂ ਹਨ, ਉਨ੍ਹਾਂ ਵਲੋਂ ਕਿਰਤੀ ਗੁਰਸਿੱਖਾਂ ਦੀ ਮਾਇਆ ਦੁਆਰਾ ਗੁਰਬਾਣੀ ਤੇ ਗੁਰ-ਇਤਿਹਾਸ ਬਾਰੇ ਜੋ ਗ੍ਰੰਥ ਪ੍ਰਕਾਸ਼ਤ ਹੋ ਰਹੇ ਹਨ ਅਤੇ

14. ਬਿਹਾਗੜੇ ਕੀ ਵਾਰ, ਮ: ੩, ਪੰਨਾ 555.
15. ਭੈਰਉ ਕਬੀਰ ਜੀ, ਪੰਨਾ 1159.

ਗੁਰਸਿੱਖੀ ਸਰੂਪ ਵਿਚ ਜਿਹੜੇ ਪ੍ਰਚਾਰਕ ਤਿਆਰ ਕਰ ਕੇ ਸਿੱਖ ਸਟੇਜਾਂ 'ਤੇ ਭੇਜੇ ਜਾ ਰਹੇ ਹਨ, ਉਨ੍ਹਾਂ ਦੁਆਰਾ ਗੁਰਮਤਿ ਵਿਚਾਰ ਦੇ ਭੁਲੇਖੇ ਪਚਾਨਵੇਂ ਪ੍ਰਤੀਸ਼ਤ (95%) ਬਿਪਰਵਾਦ ਹੀ ਪ੍ਰਚਾਰਿਆ ਜਾ ਰਿਹਾ ਹੈ।

ਕਿਉਂਕਿ, ਅਜਿਹੀਆਂ ਪਰੰਪਰਾਵਾਦੀ ਸੰਪ੍ਰਦਾਵਾਂ ਦੇ ਮੋਢੀ ਉਦਾਸੀਆਂ ਤੇ ਨਿਰਮਲਿਆਂ ਦੇ ਭੇਖ ਵਿਚ ਵਿਚਰਨ ਵਾਲੇ ਵਿਦਵਾਨ ਸੱਜਣ ਐਸੇ ਸਨ, ਜਿਨ੍ਹਾਂ ਦੀ ਵਿੱਦਿਆ ਦਾ ਆਧਾਰ ਸੀ ਵੇਦਾਂਤ-ਸਿਧਾਂਤ, *ਵਿਚਾਰਸਾਗਰ*, *ਵਿਚਾਰਮਾਲਾ*, *ਵੈਰਾਗਸ਼ਤਕ*, *ਭਾਵਰ-ਸਾਮ੍ਰਿਤ*, *ਪ੍ਰਬੋਧ ਚੰਦਰ ਨਾਟਿਕ*, *ਹਨੂੰਮਾਨ ਨਾਟਕ*, ਚੌਬੀਸ ਅਵਤਾਰ ਵਰਣਨ ਵਾਲੇ 'ਬਚਿੱਤਰ ਨਾਟਕ' (ਕਥਿਤ *ਦਸਮ ਗ੍ਰੰਥ*) ਅਤੇ *ਭਗਤਮਾਲ* ਵਰਗੇ ਬਿਪਰਵਾਦੀ ਤੇ ਪੁਰਾਣਿਕ-ਮਤੀ ਗ੍ਰੰਥ। ਸਿੱਖੀ ਦੀਆਂ ਅਜਿਹੀਆਂ ਸੰਪ੍ਰਦਾਈ ਟਕਸਾਲਾਂ ਵਿਚ ਵਿਦਿਆਰਥੀਆਂ ਨੂੰ ਗੁਰ-ਇਤਿਹਾਸ ਦੀ ਜਾਣਕਾਰੀ ਦੇਣ ਲਈ *ਗੁਰਬਿਲਾਸ ਪਾ: ੬*, *ਸ੍ਰੀ ਗੁਰਪ੍ਰਤਾਪ ਸੂਰਜ* (*ਸੂਰਜ ਪ੍ਰਕਾਸ਼*) ਅਤੇ *ਪੰਥ ਪ੍ਰਕਾਸ਼* ਆਦਿਕ ਜਿਹੜੇ ਗ੍ਰੰਥ ਹੁਣ ਤਕ ਪੜ੍ਹਾਏ ਜਾ ਰਹੇ ਹਨ, ਉਹ ਲਗਭਗ ਸਾਰੇ ਦੇ ਸਾਰੇ ਗੁਰ-ਇਤਿਹਾਸ ਨੂੰ ਵਿਗਾੜਨ ਦੀਆਂ ਸਾਜ਼ਿਸ਼ਾਂ ਤਹਿਤ ਬਿਪਰਵਾਦੀ ਰੰਗ ਵਿਚ ਰੰਗੇ ਜਾ ਚੁੱਕੇ ਹਨ।

ਇਸ ਲੜੀ ਦੇ ਮੁੱਢਲੇ ਗ੍ਰੰਥ ਬਾਰੇ ਡਾ. ਸੁਰਿੰਦਰ ਸਿੰਘ 'ਕੋਹਲੀ' ਲਿਖਦੇ ਹਨ :

> "*ਗੁਰਬਿਲਾਸ ਪਾਤਸ਼ਾਹੀ ਛੇਵੀਂ* ਦਾ ਲੇਖਕ (ਆਪਣੇ ਆਪ ਨੂੰ) ਭਾਵੇਂ ਗੁਰੂ ਦਾ ਸਿੱਖ (ਪ੍ਰਗਟਾਉਂਦਾ) ਹੈ ਅਤੇ ਭਾਈ ਮਨੀ ਸਿੰਘ ਦਾ ਸ਼ਰਧਾਲੂ (ਦੱਸਦਾ ਹੈ, ਪਰ) ਹਿੰਦੂ ਮਤ ਦੇ ਵਿਚਾਰਾਂ ਦਾ ਉਹਦੇ ਉੱਤੇ ਤਕੜਾ ਪ੍ਰਭਾਵ ਹੈ। ਜਿਥੇ ਉਹ ਗੁਰੂ ਸਾਹਿਬਾਨ ਨੂੰ ਨਮਸਕਾਰਦਾ ਹੈ, ਉਥੇ ਨਾਲ ਹੀ ਉਹ ਦੇਵੀ ਦੀ ਉਸਤਤ ਵੀ ਕਰਦਾ ਹੈ। ਜੀਵਨੀ ਵਿਚ ਉਸ ਨੇ ਕਈ ਥਾਈਂ ਪੁਰਾਣਿਕਤਾ ਭਰ ਦਿੱਤੀ ਹੈ। ਕਈ ਸਾਖੀਆਂ ਦੀਆਂ ਘਟਨਾਵਾਂ ਨੂੰ ਪਿਛਲੇ ਜਨਮ ਨਾਲ ਜੋੜਿਆ ਹੈ। ਗੁਰੂ ਸਾਹਿਬਾਨ ਨੂੰ ਭੰਗ ਦੀ ਵਰਤੋਂ ਕਰਦੇ ਵਿਖਾਇਆ ਹੈ, ਸ਼ਾਇਦ ਉਹ ਇਹ ਗੱਲਾਂ ਨਸ਼ੇ ਵਿਚ ਬੈਠ ਕੇ ਕਹਿੰਦਾ ਹੈ। ਉਸ ਨੇ ਅਜਿਹੀਆਂ ਕਈ ਗੱਲਾਂ ਕੀਤੀਆਂ ਹਨ, ਜਿਹੜੀਆਂ ਗੁਰਮਤਿ ਦੀ ਵਿਚਾਰ ਪ੍ਰਣਾਲੀ ਨਾਲ ਮੇਲ ਨਹੀਂ ਖਾਂਦੀਆਂ।"
>
> *('ਸਿੱਖ ਇਤਿਹਾਸ ਦੇ ਸੋਮੇ', ਭਾਗ ਪਹਿਲਾ, ਪੰਨਾ 5)*

ਕਿਉਂਕਿ, ਇਸ ਗ੍ਰੰਥ ਦੇ ਪਹਿਲੇ ਅਧਿਆਏ ਵਿਚ ਹੀ ਲਿਖਿਆ ਹੈ ਕਿ ਦੇਵਤਿਆਂ ਨੇ ਬ੍ਰਹਮਾ ਦੀ ਅਗਵਾਈ ਵਿਚ ਕਾਲ-ਪੁਰਖ (ਮਹਾਂਕਾਲ) ਅੱਗੇ ਬੇਨਤੀ ਕੀਤੀ ਕਿ ਜਗਤ ਵਿਚ ਮਲੇਛਾਂ ਦੀ ਬੰਸ (ਮੁਸਲਮਾਨਾਂ ਦੀ ਔਲਾਦ) ਬਹੁਤ ਵੱਧ ਗਈ ਹੈ। ਗਊ-ਬੱਧ ਦਾ ਪਾਪ ਹੋ ਰਿਹਾ ਹੈ। ਇਸ ਲਈ ਕਿਰਪਾ ਕਰ ਕੇ ਮਲੇਛਾਂ ਦਾ ਨਾਸ ਕਰੋ। ਬ੍ਰਹਮਾ ਦੀ ਬੇਨਤੀ ਸੁਣ ਕੇ ਕਾਲ-ਪੁਰਖ ਨੇ ਕਿਹਾ ਕਿ ਮੈਂ ਤੁਹਾਡੇ ਲਈ ਗੁਰੂ ਅਰਜਨ ਦੇ ਘਰ ਜਨਮ ਧਾਰਨ ਕਰ ਕੇ ਸ਼ਤਰੂ ਖ਼ਤਮ ਕਰ ਦੇਵਾਂਗਾ :

**ਬ੍ਰਹਮਾ ਕੀ ਬਿਨਤੀ ਸੁਨਿ ਪਾਈ।**<br>
**ਕਾਲ ਪੁਰਖ ਬੋਲੇ ਸੁਖਦਾਈ।**<br>
**ਤੁਮ ਹਿਤਿ ਧਰੋਂ ਜਨਮ ਸੁਖ ਪਾਏ।**<br>
**ਤੁਮਰੇ ਸ਼ਤ੍ਰੂ ਦੇਊਂ ਖਪਾਏ॥੧੬੯॥**

**ਸੁਧਾਂ ਸਰੋਵਰ ਨਿਕਟ ਵਡਾਲੀ।**
**ਧਰੋਂ ਸਰੂਪ ਤਿਹ ਠਾਂ ਅਰਿ ਟਾਲੀ।**
**ਗੁਰੂ ਅਰਜਨ ਕੇ ਧਾਂਮ ਮਝਾਰੇ।**
**ਧਰੋਂ ਸਰੂਪ ਤੁਮ ਚਿੰਤ ਨਿਵਾਰੇ॥੧੭੧॥**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਧਾਰਨ ਸਮੇਂ ਅਕਾਸ਼ ਤੋਂ ਸਭ ਦੇਵਤੇ ਆਏ ਤੇ ਉਨ੍ਹਾਂ ਨੇ ਮੁੱਖੋਂ ਜੈ-ਜੈਕਾਰ ਬੋਲਦਿਆਂ ਫੁੱਲ ਸੁੱਟੇ। ਘਰੋ-ਘਰ ਖ਼ੁਸ਼ੀਆਂ ਹੋ ਰਹੀਆਂ ਸਨ, ਕਿਉਂਕਿ ਅਵਤਾਰਾਂ ਦੇ ਅਵਤਾਰ ਪ੍ਰਗਟ ਹੋਏ ਸਨ:

ਨਭ ਮੈ ਦੇਵ ਆਏ ਸਭ ਹੀ, ਜੈ ਜੈ ਮੁਖਿ ਭਾਖ ਸੁ ਫੁਲਨ ਡਾਰੀ।
ਮੰਗਲ ਹੋਹਿ ਘਰਾ ਘਰ ਮੈ, ਉਤਰਯੋ ਅਵਤਾਰਨ ਕੋ ਅਵਤਾਰੀ।

*ਬੰਸਾਵਲੀਨਾਮੇ* ਦਾ ਲੇਖਕ ਕੇਸਰ ਸਿੰਘ ਛਿੱਬਰ ਬਾਰ ਬਾਰ ਲਿਖਦਾ ਹੈ ਕਿ ਵਿਸ਼ਨੂੰ ਦੇ ਸਹੀ ਅਵਤਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਨ:

ਵਿਸ਼ਨ ਅਉਤਾਰ ਸਹੀ ਤੂ ਜੱਗ ਮਹਿ ਆਇਆ।
ਧਰਮ ਪੰਥ ਤੈਂ ਜਗਤ ਚਲਾਇਆ॥੨੩੧॥
ਵਿਸ਼ਨ ਅਉਤਾਰ ਤੂ ਹੀ ਜੱਗ ਆਇਆ।
ਖੀਰ ਸਮੁੰਦ੍ ਤਿਸ ਆਸਨ ਲਾਇਆ॥੨੩੩॥

ਭਾਈ ਸੰਤੋਖ ਸਿੰਘ ਜੀ ਕ੍ਰਿਤ *ਸ੍ਰੀ ਗੁਰ ਪ੍ਰਤਾਪ ਸੂਰਜ* (ਸੂਰਜ ਪ੍ਰਕਾਸ਼) ਵਿਚ ਤਾਂ ਗੁਰ-ਇਤਿਹਾਸ ਦੇ ਭਗਵਾਕਰਨ ਦੀ ਕੁਚਾਲ ਦੇ ਨਾਲ ਨਾਲ ਗੁਰਬਾਣੀ ਨੂੰ ਵੀ ਮਿਲਗੋਭਾ ਕਰਨ ਦੀ ਕੋਝੀ ਕੋਸ਼ਿਸ਼ ਕੀਤੀ ਗਈ ਹੈ, ਕਿਉਂਕਿ ਬਹੁਤ ਸਾਰੇ ਅਜਿਹੇ ਸ਼ਬਦ ਵੀ ਪ੍ਰਸੰਗਾਂ ਵਿਚ ਲਿਖੇ ਹੋਏ ਹਨ, ਜਿਹੜੇ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਨਹੀਂ ਹਨ। ਅਜੇ ਕੁਝ ਹੀ ਸਾਲ ਹੋਏ ਹਨ, ਜਦੋਂ 'ਭਾਸ਼ਾ ਵਿਭਾਗ ਪੰਜਾਬ' ਨੇ ਇਹ ਸਾਰਾ ਗ੍ਰੰਥ ਅੱਠ ਜਿਲਦਾਂ ਵਿਚ ਦੇਵਨਾਗਰੀ ਲਿੱਪੀ (ਹਿੰਦੀ) ਵਿਚ ਛਾਪ ਦਿੱਤਾ ਹੈ, ਜਿਸਦੇ ਹਿੰਦੀ ਰੂਪਾਂਤਰਕਾਰ ਹਨ ਡਾ. ਜਯਭਗਵਾਨ ਗੋਯਲ (M.A.,Ph.D.)। ਉਹ *ਸੂਰਜ ਪ੍ਰਕਾਸ਼* ਦੇ ਪਹਿਲੇ ਭਾਗ 'ਨਾਨਕ ਪ੍ਰਕਾਸ਼' ਦੀ ਭੂਮਿਕਾ ਵਿਚ ਲਿਖਦੇ ਹਨ: "ਸਿੱਖ ਮੱਤ ਮੇਂ ਗੁਰੂ ਨਾਨਕ ਤਥਾ ਦੂਸਰੇ ਗੁਰੂਓਂ ਨੇ ਸਪੱਸ਼ਟ ਰੂਪ ਸੇ ਅਵਤਾਰਵਾਦ ਕਾ ਖੰਡਨ ਕੀਯਾ ਹੈ, ਲੇਕਿਨ 'ਨਾਨਕ ਪ੍ਰਕਾਸ਼' ਅਵਤਾਰ-ਵਾਦੀ ਭਾਵਨਾ ਪਰ ਹੀ ਆਧਾਰਿਤ ਹੈ।"

*ਸਿੱਖ ਇਤਿਹਾਸ ਦੇ ਸੋਮੇ* (ਤੀਜਾ ਭਾਗ) ਨਾਮਕ ਪੁਸਤਕ ਦੇ ਮੁਖਬੰਧ ਵਿਚ ਸਰਬੰਗੀ ਲੇਖਕ ਗਿ: ਸੋਹਣ ਸਿੰਘ 'ਸੀਤਲ' ਨੇ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ ਦੇ ਸੰਬੰਧ ਵਿਚ ਲਿਖਿਆ ਹੈ: "ਕਵੀ ਜੀ ਬਾਰੇ ਸਾਡੀ ਰਾਇ ਹੈ, ਕਿ ਆਪ ਸਿੱਖ ਸਨ, ਪਰ ਜੋ ਕੁਛ ਉਨ੍ਹਾਂ ਲਿਖਿਆ ਹੈ, ਪੰਡਤਾਂ ਦੇ ਪ੍ਰਭਾਵ ਥੱਲੇ ਲਿਖਿਆ ਹੈ। ਇਸ ਲਈ ਉਨ੍ਹਾਂ ਦੀ ਸਮੁੱਚੀ ਰਚਨਾ (ਸੂਰਜ ਪ੍ਰਕਾਸ਼) ਸਿੱਖ ਸਿਧਾਂਤ ਅਨੁਸਾਰ ਨਹੀਂ।" ਕਿਉਂਕਿ, ਕਥਿਤ ਦਸਮ ਗ੍ਰੰਥ ਦੀ ਤਰ੍ਹਾਂ ਇਸ ਰਚਨਾ ਦਾ ਆਰੰਭ ਤਾਂ ਭਾਵੇਂ ਕਵੀ 'ੴ ਸਤਿਗੁਰ ਪ੍ਰਸਾਦਿ' ਦੇ ਮੰਗਲਾਚਰਨ ਨਾਲ ਕਰਦਾ ਹੈ, ਪਰ ਅਗਲੇ ਹੀ ਮੰਗਲ ਰੂਪ ਕਬਿੱਤ ਵਿਚ ਉਹ ਟਪੂਸੀ ਮਾਰ ਕੇ 'ਮਾਤ ਚੰਡਿਕਾ' (ਕਾਲਕਾ/ਚੰਡੀ ਦੇਵੀ) ਦੀ ਗੋਦ ਵਿਚ ਜਾ ਬੈਠਦਾ ਹੈ ਅਤੇ ਉਹਦੀ ਜੈ-ਜੈਕਾਰ ਕਰਨ ਲੱਗਦਾ ਹੈ। ਜਿਵੇਂ:

ਤੀਨੋ ਲੋਕ ਬਰਦਾਨੀ, ਤੀਨੋ ਜਾਚੈ ਮਹਾਰਾਨੀ,
ਤੀਨੋ ਤਾਪ ਹਾਨੀ, ਆਦਿ ਤੀਨੋ ਗੁਨ ਮੰਡਿਕਾ।
ਨਮੋ ਨਮੋ ਬਾਕ ਬਾਨੀ, ਜੋਤਿ ਬਿਦਤਾਨੀ,
ਦਾਸ ਰਸਨਾ ਬਸਾਨੀ, ਜੈਤਿ ਜੈਤਿ ਮਾਤ ਚੰਡਿਕਾ॥੨॥

ਭਾਈ ਵੀਰ ਸਿੰਘ ਜੀ ਹੁਰਾਂ ਲਿਖਿਆ ਹੈ ਕਿ ਜਿਸ ਸਮੇਂ ਇਹ ਗ੍ਰੰਥ ਲਿਖਿਆ ਗਿਆ, ਤਦੋਂ ਅਕਸਰ ਵਿਸ਼ੇਸ਼ ਸਿੱਖ ਗਿਆਨੀਆਂ ਦਾ ਰੌ ਇਹ ਸੀ ਕਿ ਹਿੰਦੂ ਲੋਕ ਸਿੱਖ ਗੁਰੂ ਸਾਹਿਬਾਨ ਨੂੰ ਅਵਤਾਰ ਮੰਨ ਲੈਣ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੇਦ ਸਥਾਨੀ ਦਰਜਾ ਦੇਣ।... ਇਸ ਸਮੇਂ ਲਾਹੌਰ ਦਰਬਾਰ ਦੇ ਡੋਗਰੇ ਅਹਿਲਕਾਰ ਵੀ ਸਿੱਖੀ ਵਿਚ ਬੇ-ਮਾਲੂਮ ਰਲੇ ਪੁਆ ਰਹੇ ਸਨ। ਸੋ ਸਾਰੇ ਦੇਸ਼ ਵਿਚ ਨਿਰੋਲ ਸਿੱਖੀ ਦੇ ਖ਼ਯਾਲਾਂ ਵਿਚ ਰਲਵਾਂ ਰੰਗ ਪੈ ਰਿਹਾ ਸੀ। ਰਾਜੇ ਸਰਦਾਰ ਰਾਜਸੀ ਕੰਮਾਂ ਵਿਚ ਰੁੱਝੇ ਪਏ ਸਨ ਤੇ ਸਿੱਖੀ ਧਰਮ ਵਿਚ ਇਕ ਰਲੇ ਦਾ ਰੌ ਚੱਲ ਰਿਹਾ ਸੀ।

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ *ਗੁਰਮਤ ਮਾਰਤੰਡ* ਦੀ ਭੂਮਿਕਾ ਦੇ ਅਰੰਭ ਵਿਚ ਗੁਰ-ਇਤਿਹਾਸ ਦੇ ਉਪਰੋਕਤ ਸਾਰੇ ਗ੍ਰੰਥਾਂ ਬਾਰੇ ਆਪਣੀ ਰਾਇ ਇਉਂ ਪ੍ਰਗਟ ਕੀਤੀ ਹੈ:

> "ਇਨ੍ਹਾਂ ਗ੍ਰੰਥਾਂ ਦੇ ਡੂੰਘੇ ਖੋਜ ਤੋਂ ਪ੍ਰਤੀਤ ਹੁੰਦਾ ਹੈ ਕਿ ਸਾਡੇ ਮਤ ਦੇ ਕਵੀਆਂ ਨੇ ਅਨਜਮਤੀ ਗ੍ਰੰਥਕਾਰਾਂ ਦੀ ਨਕਲ ਕਰਦੇ ਹੋਏ ਇਹ ਭਾਰੀ ਭੁੱਲ ਕੀਤੀ ਹੈ ਕਿ ਸਮਾਜ, ਨੀਤੀ ਅਤੇ ਧਰਮ ਆਦਿਕ ਦੇ ਵਿਸ਼ਯ ਇਕੱਠੇ ਕਰਕੇ ਸਭ ਨੂੰ ਮਜ਼ਹਬੀ ਰੰਗਤ ਦੇ ਦਿੱਤੀ ਹੈ। ਬਿਨਾਂ ਛਾਣ-ਬੀਣ ਕੀਤੇ ਅਨੇਕ ਪ੍ਰਸੰਗ ਐਸੇ ਲਿਖੇ ਹਨ, ਜੋ ਮੂਲੋਂ ਨਿਰਮੂਲ ਅਥਵਾ ਗੁਰਮਤਿ ਤੋਂ ਦੂਰ ਲੈ ਜਾਣ ਵਾਲੇ ਹਨ।"

ਇਹੀ ਕਾਰਨ ਹੈ ਕਿ ਸਨਾਤਨੀ ਪ੍ਰਭਾਵ ਵਾਲੀਆਂ ਸੰਪ੍ਰਦਾਈ ਸਿੱਖ-ਟਕਸਾਲਾਂ 'ਚੋਂ ਵਿੱਦਿਆ ਪ੍ਰਾਪਤ ਕਰਨ ਵਾਲੇ ਗੁਰਸਿੱਖ ਵੀਰ, ਜਦੋਂ ਗੁਰੂ ਸਾਹਿਬਾਨ ਦੀ ਬੰਸਾਵਲੀ ਦਾ ਵਰਣਨ ਕਰਦੇ ਹਨ ਤਾਂ ਉਹ ਸਤਿਗੁਰਾਂ ਦੇ ਜਨਮ ਦਿਹਾੜੇ ਨੂੰ 'ਅਵਤਾਰ ਪੁਰਬ', ਅਸਥਾਨ ਨੂੰ 'ਅਵਤਾਰ ਧਾਰਨ ਪਿੰਡ' ਅਤੇ ਜਨਮ ਸਮੇਂ ਨੂੰ 'ਅਵਤਾਰ ਧਾਰਨ ਸੰਮਤ' ਹੀ ਲਿਖਦੇ ਤੇ ਬੋਲਦੇ ਹਨ। ਸਤਿਗੁਰਾਂ ਦੀ ਉਪਮਾ ਕਰਨ ਵੇਲੇ ਤੁਲਨਾ ਵੀ ਵਿਸ਼ਨੂੰ ਦੇ ਅਵਤਾਰਾਂ ਨਾਲ ਹੀ ਕਰਦੇ ਹਨ। ਗੁਰਬਾਣੀ ਦਾ ਨਿਰਣਾ ਹੈ ਕਿ "ਗੁਰਮੁਖਿ ਉਪਜੈ ਸਾਚਿ ਸਮਾਵੈ॥ ਨਾ ਮਰਿ ਜੰਮੈ ਨ ਜੂਨੀ ਪਾਵੈ॥"[16] ਭਗਤ-ਜਨ ਤਾਂ ਕਹਿ ਰਹੇ ਹਨ ਕਿ ਅਸੀਂ ਫਿਰ ਕਦੇ ਜਨਮ ਮਰਨ ਦੇ ਗੇੜ ਵਿਚ ਨਹੀਂ ਆਵਾਂਗੇ, ਕਿਉਂਕਿ ਇਹ ਜਨਮ ਮਰਨ ਦਾ ਗੇੜ ਪ੍ਰਭੂ ਦੀ ਰਜ਼ਾ ਅਨੁਸਾਰ ਹੀ ਹੈ ਅਤੇ ਅਸੀਂ ਉਸ ਰਜ਼ਾ ਨੂੰ ਸਮਝ ਕੇ ਰਜ਼ਾ ਵਿਚ ਲੀਨ ਹੋ ਗਏ ਹਾਂ। ਉਨ੍ਹਾਂ ਦੇ ਬਚਨ ਹਨ: "ਬਹੁਰਿ ਹਮ ਕਾਹੇ ਆਵਹਿਗੇ॥ ਆਵਨ ਜਾਨਾ ਹੁਕਮੁ ਤਿਸੈ ਕਾ, ਹੁਕਮੈ ਬੁਝਿ ਸਮਾਵਹਿਗੇ॥"[17]

---

16. ਮਾਰੂ ਮ: ੩, ਪੰਨਾ 1055.
17. ਮਾਰੂ ਕਬੀਰ ਜੀ, ਪੰਨਾ 1103.

ਪਰ, ਅਜਿਹੇ ਗੁਰਵਾਕਾਂ ਦੇ ਵਿਪਰੀਤ ਸੰਪ੍ਰਦਾਈ ਪ੍ਰਚਾਰਕ, ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਪੰਥਕ ਅਗਵਾਈ ਲਈ ਚੁਣੇ ਗਏ ਪੰਜ ਗੁਰਮੁਖ ਪਿਆਰਿਆਂ ਨੂੰ ਅਵਤਾਰਵਾਦ ਦੀ ਝੋਲੀ ਹੀ ਪਾਈ ਜਾ ਰਹੇ ਹਨ, ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੇ ਬ੍ਰਹਮ-ਲੀਨ ਭਗਤਾਂ ਨੂੰ ਵੀ ਜਨਮ ਮਰਨ ਦੇ ਗਦੀ-ਗੇੜ ਵਿਚ ਸੁੱਟੀ ਜਾ ਰਹੇ ਹਨ। ਜਿਵੇਂ ਕਿ *ਗੁਰਬਾਣੀ ਪਾਠ ਦਰਸ਼ਨ* ਤੇ *ਗੁਰਬਾਣੀ ਪਾਠ ਦਰਪਣ* ਵਰਗੀਆਂ ਵੱਡ-ਆਕਾਰੀ ਸੰਪ੍ਰਦਾਈ ਪੁਸਤਕਾਂ ਵਿਚ ਗੁਰੂ ਪਿਆਰੇ ਭਾਈ ਦਇਆ ਸਿੰਘ ਜੀ ਨੂੰ ਸ੍ਰੀ ਰਾਮਚੰਦਰ ਜੀ ਦੇ ਬੇਟੇ 'ਲਊ' (ਲਵ) ਦੇ ਅਵਤਾਰ, ਭਾਈ ਹਿੰਮਤ ਸਿੰਘ ਜੀ ਨੂੰ ਚਤੁਰਭੁਜੀ (ਵਿਸ਼ਨੂੰ ਭਗਵਾਨ) ਨੂੰ ਪਕੜਨ ਵਾਲੇ ਫੰਧਕ (ਸ਼ਿਕਾਰੀ) ਦੇ ਅਵਤਾਰ, ਭਾਈ ਧਰਮ ਸਿੰਘ ਜੀ ਨੂੰ ਭਗਤ ਧੰਨਾ ਜੀ ਦੇ ਅਵਤਾਰ, ਭਾਈ ਸਾਹਿਬ ਸਿੰਘ ਜੀ ਨੂੰ ਭਗਤ ਸੈਣ ਜੀ ਦੇ ਅਵਤਾਰ ਅਤੇ ਭਾਈ ਮੋਹਕਮ ਸਿੰਘ ਜੀ ਨੂੰ ਭਗਤ ਨਾਮਦੇਵ ਜੀ ਦੇ ਅਵਤਾਰ ਲਿਖਿਆ ਹੋਇਆ ਹੈ।

ਜਦ ਕਿ ਭਗਤ ਨਾਮਦੇਵ ਜੀ ਦਾ ਆਪਣਾ ਐਲਾਨ ਹੈ ਕਿ ਮੈਂ ਮੁੜ ਮੁੜ ਜਨਮ ਮਰਨ ਵਿਚ ਨਹੀਂ ਆਵਾਂਗਾ, ਕਿਉਂਕਿ ਮੈਂ ਚਿੱਤ ਜੋੜ ਕੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਉਚਾਰਦਾ ਹਾਂ ਤੇ ਆਪਣੇ ਮਨ ਨੂੰ ਸਹੀ ਜੀਵਨ ਦੀ ਸਿੱਖਿਆ ਦੇਂਦਾ ਰਹਿੰਦਾ ਹਾਂ। ਅਜਿਹੇ ਅਰਥ-ਭਾਵ ਰੱਖਦੇ ਉਨ੍ਹਾਂ ਦੇ ਅੰਮ੍ਰਿਤ ਬੋਲ ਹਨ :

**ਪਾਛੈ ਬਹੁਰਿ ਨ ਆਵਨੁ ਪਾਵਉ ॥**
**ਅੰਮ੍ਰਿਤ ਬਾਣੀ ਘਟ ਤੇ ਉਚਰਉ, ਆਤਮ ਕਉ ਸਮਝਾਵਉ ॥**

*(ਧਨਾਸਰੀ ਨਾਮਦੇਵ ਜੀ, ਪੰਨਾ 693)*

ਭਾਈ ਕਾਨ੍ਹ ਸਿੰਘ ਜੀ ਨਾਭਾ ਵਰਗੇ ਪ੍ਰਮਾਣੀਕ ਗੁਰਸਿੱਖ ਵਿਦਵਾਨ ਨੇ ਸਾਡੇ ਕੌਮੀ ਵਰਤਾਰੇ ਨੂੰ ਧਿਆਨ ਵਿਚ ਰੱਖ ਕੇ ਭਾਵੇਂ ਇਉਂ ਖੇਦ ਪ੍ਰਗਟ ਕੀਤਾ ਹੈ ਕਿ "ਸਾਡੀ ਕੌਮ ਵਿਚ ਪਰਮਾਰਥ ਗਜਾਤਾ, ਸਤਯ ਦੇ ਖੋਜੀ ਵਿਦਵਾਨ ਬਹੁਤ ਹੀ ਘੱਟ ਹਨ, ਸਗੋਂ ਖੋਜੀਆਂ ਦੇ ਵੈਰੀ ਅਤੇ ਯਥਾਰਥ ਲਿਖਣ ਜਾਂ ਕਹਿਣ ਵਾਲਿਆਂ ਨੂੰ ਨਾਸਤਿਕ ਆਖਣ ਵਾਲਿਆਂ ਦੀ ਗਿਣਤੀ ਬਹੁਤੀ ਹੈ, ਪਰ ਅਸਾਂ ਆਸ ਨਹੀਂ ਛੱਡਣੀ। ਜੇ ਚਹੁੰ ਪਾਸੀਂ ਅੰਧੇਰਾ ਹੀ ਅੰਧੇਰਾ ਹੈ ਤਾਂ ਘਬਰਾਈਏ ਨਹੀਂ, ਕਿਤੇ ਚਾਨਣ ਵੀ ਹੋਵੇਗਾ। ਜੇ ਪਤਝੜ ਹੈ ਤਾਂ ਕੋਈ ਗੱਲ ਨਹੀਂ, ਬਹਾਰ ਦਾ ਮੌਸਮ ਵੀ ਆਏਗਾ।"

ਦੇਖੋ! ਧਰਮ ਪ੍ਰਚਾਰ ਦੀ ਆਸ਼ਾਵਾਦੀ ਲਗਨ ਦਾ ਕਮਾਲ। ਈਸਾਈ ਮਿਸ਼ਨ ਦੇ ਸਾਬਕਾ ਮੁਖੀ ਡਾ. ਰਿਚਰਡ ਵੂਰਮਬ੍ਰਾਂਡ ਰੂਮਾਨੀਆ ਵਿਚ 14 ਸਾਲ ਦੀ ਕਰੜੀ ਕੈਦ ਭੁਗਤ ਚੁੱਕੇ ਹਨ, ਕਿਉਂਕਿ ਉਹ ਗ਼ੈਰ-ਈਸਾਈ ਮੁਲਕਾਂ ਵਿਚ ਧਾਰਮਿਕ ਲਿਟ੍ਰੇਚਰ ਸਮਗਲ ਕਰਨ ਦੇ ਦੋਸ਼ੀ ਪਾਏ ਗਏ ਸਨ। ਉਨ੍ਹਾਂ ਨੇ ਇਕ ਭੇਂਟ ਵਾਰਤਾ ਵਿਚ ਹਜ਼ੂਰ ਸਾਹਿਬ ਤੋਂ ਪ੍ਰਕਾਸ਼ਤ ਹੋਣ ਵਾਲੀ ਮਾਸਿਕ ਪੱਤ੍ਰਿਕਾ *ਸਚਖੰਡ ਪੱਤਰ* ਦੇ ਐਡੀਟਰ ਸ: ਨਿਰਵੈਰ ਸਿੰਘ ਅਰਸ਼ੀ ਨੂੰ ਦੱਸਿਆ ਸੀ ਕਿ ਭਾਵੇਂ ਕਮਿਊਨਿਸਟ ਦੇਸ਼ਾਂ ਵਿਚ ਧਾਰਮਿਕ ਲਿਟ੍ਰੇਚਰ ਲਿਜਾਣ ਦੀ ਮਨਾਹੀ ਹੈ, ਪਰ ਅਸੀਂ ਆਪਣੇ ਸਾਹਿਤ ਦੀਆਂ ਲੱਖਾਂ ਕਾਪੀਆਂ ਪਲਾਸਟਿਕ ਬੈਗਾਂ ਵਿਚ ਪਾ ਕੇ, ਇਸ ਆਸ ਨਾਲ ਸਮੁੰਦਰ

ਵਿਚ ਰੋੜ੍ਹ ਦਿੰਦੇ ਹਾਂ ਕਿ ਥੋੜਾ ਵੀ ਕਿਧਰੇ ਕਿਨਾਰੇ ਲੱਗ ਗਿਆ ਤਾਂ ਸਾਡਾ ਉਦੇਸ਼ ਪੂਰਾ ਹੋ ਜਾਏਗਾ। (ਦੇਖੋ, ਅਰਸ਼ੀ ਜੀ ਦੀ ਪੁਸਤਕ *ਸਿੱਖੀ ਸਿਦਕ*)

ਸੋ, ਇਸ ਲਈ ਹੁਣ ਫ਼ੌਰੀ ਲੋੜ ਤਾਂ ਇਸ ਉੱਦਮ ਦੀ ਹੈ ਕਿ ਦੇਸ਼ ਬਿਦੇਸ਼ ਦੀਆਂ ਗੁਰਸਿੱਖ ਸੰਗਤਾਂ ਅਤੇ ਪੰਥ-ਪ੍ਰਸਤ ਤੇ ਪੰਥ ਦਰਦੀ ਜਥੇਬੰਦੀਆਂ ਜਾਗਰੂਕ ਹੋਣ ਅਤੇ ਉਹ, ਭੁੱਲ-ਭੁਲੇਖੇ ਪੁਰਾਣਿਕ-ਮਤੀ ਪ੍ਰਭਾਵ ਹੇਠ ਵਿਚਰ ਰਹੀਆਂ ਸਿੱਖ-ਸੰਪ੍ਰਦਾਵਾਂ ਨੂੰ, ਪੰਥ ਦੀ ਮੁੱਖ-ਧਾਰਾ ਵਿਚ ਲੀਨ ਕਰਨ ਲਈ ਸਾਂਝੇ ਯਤਨ ਕਰਨ, ਪਰ ਇਸ ਦੇ ਨਾਲ ਨਾਲ ਕੌਮੀ ਭਲੇ ਵਾਲੇ ਅਜਿਹੇ ਉਪਕਾਰੀ ਕਾਰਜ ਦੀ ਸਫਲਤਾ ਹਿੱਤ ਹੋਰ ਵੀ ਜ਼ਰੂਰੀ ਹੈ ਕਿ ਅਜਿਹੀਆਂ ਸਿੱਖ ਜਥੇਬੰਦੀਆਂ ਆਪਣੀ ਮੁੱਖ-ਜਥੇਬੰਦੀ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ' ਨੂੰ ਸਹਿਯੋਗ ਦੇ ਕੇ ਮਜ਼ਬੂਤ ਕਰਦੀਆਂ ਹੋਈਆਂ ਮਜਬੂਰ ਕਰਨ, ਕਿ ਉਹ ਧੜੇਬੰਦਕ ਤੇ ਸੁਆਰਥੀ ਰਾਜਨੀਤਕ ਖੇਲ ਖੇਲਣ ਦੀ ਥਾਂ, "ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥"[18] ਦੇ ਗੁਰਵਾਕ ਨੂੰ ਧਿਆਨ ਵਿਚ ਰੱਖਦੀ ਹੋਈ, ਪ੍ਰਚਾਰਕ ਸ਼੍ਰੇਣੀ ਦੇ ਗੁਰਮਤਿ ਵਿਆਖਿਆਕਾਰਾਂ, ਸੰਪ੍ਰਦਾਈ ਵਿਦਵਾਨਾਂ, ਸਿੱਖ ਮਿਸ਼ਨਰੀ ਕਾਲਜਾਂ ਦੇ ਪ੍ਰਿੰਸੀਪਲਾਂ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਰੱਖਣ ਵਾਲੇ ਯੂਨੀਵਰਸਿਟੀ ਪੱਧਰ ਤਕ ਦੇ ਗੁਰਸਿੱਖ ਵਿਦਵਾਨਾਂ ਦੀਆਂ ਗੋਸ਼ਟੀਆਂ ਕਰਵਾ ਕੇ ਗੁਰਮਤਿ ਸਿਧਾਂਤਾਂ ਦੇ ਨਿਰਣੈ ਕਰਵਾਏ, ਗੁਰ-ਇਤਿਹਾਸ ਦੇ ਮੁੱਢਲੇ ਸੋਮਿਆਂ ਨੂੰ ਗੁਰਬਾਣੀ ਦੀ ਕਸਵੱਟੀ 'ਤੇ ਪਰਖਦਿਆਂ ਇਕ ਪ੍ਰਮਾਣੀਕ ਗੁਰ-ਇਤਿਹਾਸ ਲਿਖਵਾਏ ਅਤੇ ਇਸ ਪ੍ਰਕਾਰ ਆਪਣਾ ਸੋਧਿਆ ਹੋਇਆ ਇਤਿਹਾਸ ਲੋਕਾਂ ਸਾਹਮਣੇ ਪੇਸ਼ ਕਰੇ, ਤਾਂ ਜੁ ਗੁਰਮਤਿ ਵਿਚਾਰਧਾਰਾ ਦੀ ਨਿਰਮਲਤਾ ਤੇ ਨਿਆਰਾਪਨ ਵੀ ਕਾਇਮ ਰਹੇ ਅਤੇ ਪੰਥਕ-ਏਕਤਾ ਵੀ ਬਣੀ ਰਹੇ, ਕਿਉਂਕਿ ਵਿਚਾਰਧਾਰਕ ਵੱਖਰੇਵੇਂ ਕਾਰਨ ਕੁਝ ਸਿੱਖ-ਜਥੇਬੰਦੀਆਂ ਵਿਚ ਟਕਰਾਓ ਦੀ ਸਥਿਤੀ ਪੈਦਾ ਹੋ ਰਹੀ ਹੈ, ਜਿਹੜੀ ਪੰਥਕ-ਬ੍ਰਿਧੀ ਅਥਵਾ ਵਿਕਾਸ ਲਈ ਅਤਿਅੰਤ ਹਾਨੀਕਾਰਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤਾਂ ਕੂਕ-ਕੂਕ ਕਹਿ ਰਹੇ ਹਨ ਕਿ ਮੇਰੇ ਵੀਰੋ! ਮਿਲ ਬੈਠੋ ਅਤੇ ਪਿਆਰ ਭਰੀ ਵਿਚਾਰ ਸਹਿਤ ਹਰ ਪ੍ਰਕਾਰ ਦੀ ਦੁਬਿਧਾ ਮਿਟਾਓ, ਕਿਉਂਕਿ "ਇਨਿ ਦੁਬਿਧਾ ਘਰ ਬਹੁਤੇ ਗਾਲੇ"[19] ਹਨ। ਸਤਿਗੁਰੂ ਜੀ ਪ੍ਰੇਰਨਾਦਾਇਕ ਅਮਿਓ-ਵਾਕ ਹੈ:

**ਹੋਇ ਇਕਤ੍ਰ ਮਿਲਹੁ ਮੇਰੇ ਭਾਈ, ਦੁਬਿਧਾ ਦੂਰਿ ਕਰਹੁ ਲਿਵ ਲਾਇ॥**
**ਹਰਿ ਨਾਮੈ ਕੇ ਹੋਵਹੁ ਜੋੜੀ, ਗੁਰਮੁਖਿ ਬੈਸਹੁ ਸਫਾ ਵਿਛਾਇ॥**

*(ਬਸੰਤੁ ਮ: ੫, ਪੰਨਾ 1185)*

•

18. ਵਾਰ ਸੋਰਠਿ, ਮ: ੩, ਪੰਨਾ 646.
19. ਮਾਰੂ ਮ: ੧, ਪੰਨਾ 1029.

# ਗੁਰ-ਪ੍ਰਸਾਦਿ

ਗੁਰੂ ਨਾਨਕ ਵਿਚਾਰਧਾਰਾ ਦੇ ਪ੍ਰਕਾਸ਼ ਤੋਂ ਪਹਿਲਾਂ ਭਾਰਤੀ ਦਰਸ਼ਨ ਵਿਚ ਮਾਨਵ-ਜ਼ਿੰਦਗੀ ਨੂੰ ਸਫਲਾਉਣ ਦੀ ਸਾਧਨਾ ਪੱਖੋਂ ਦੋ ਗੱਲਾਂ 'ਤੇ ਵਿਸ਼ੇਸ਼ ਜ਼ੋਰ ਦਿੱਤਾ ਜਾ ਰਿਹਾ ਸੀ। ਪਹਿਲੀ ਜਮਾਤ ਸੀ—ਉਪਨਿਸ਼ਦਿਕ ਵਿਚਾਰਧਾਰਾ ਨੂੰ ਮੰਨਣ ਵਾਲਿਆਂ ਦੀ, ਜਿਹੜੇ ਆਖਦੇ ਸਨ ਕਿ ਬ੍ਰਹਮ ਨਾਲ ਸਾਂਝ ਪਾ ਕੇ ਜੀਉਣ ਲਈ ਪੁੰਨ-ਦਾਨ, ਜਪ-ਤਪ, ਪੂਜਾ-ਪਾਠ ਤੇ ਤੀਰਥ-ਇਸ਼ਨਾਨ ਆਦਿਕ ਸ਼ੁਭ-ਕਰਮਾਂ ਦੇ ਰੂਪ ਵਿਚ ਭਗਤੀ-ਉਪਾਸ਼ਨਾ ਜ਼ਰੂਰੀ ਹੈ ਅਤੇ ਇਸ ਦੁਆਰਾ ਹੀ ਮੁਕਤੀ ਪ੍ਰਾਪਤ ਕੀਤੀ ਜਾ ਸਕਦੀ ਹੈ। ਦੂਜੇ ਸਨ—ਬੋਧੀ ਤੇ ਜੈਨੀ, ਜਿਹੜੇ ਅਨੀਸ਼੍ਵਰਵਾਦੀ ਹੋਣ ਕਰਕੇ ਉਪਰੋਕਤ ਕਿਸਮ ਦੀ ਭਗਤੀ ਸਾਧਨਾ ਨੂੰ ਵਧੇਰੇ ਮਹੱਤਵ ਨਹੀਂ ਸੀ ਦਿੰਦੇ ਅਤੇ ਕਹਿੰਦੇ ਸਨ ਕਿ ਆਚਰਣਿਕ ਤੌਰ 'ਤੇ ਉਚੇਰੇ ਹੋ ਕੇ ਜੀਉਣਾ ਹੀ ਉੱਤਮ ਮਾਰਗ ਹੈ ਅਤੇ ਇਸ ਪ੍ਰਕਾਰ 'ਨਿਰਬਾਣ' ਪਦ ਹਾਸਿਲ ਕਰ ਕੇ ਸਾਰੇ ਦੁੱਖਾਂ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ।

ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਅਨੁਭਵ ਕੀਤਾ ਕਿ ਭਾਰਤੀ ਦਰਸ਼ਨ ਦੀ ਅਜਿਹੀ ਵਿਰੋਧਾਤਮਕ, ਕਰਮਵਾਦੀ, ਦੁਬਿਧਾ-ਜਨਕ ਤੇ ਉਲਾਰੂ ਵਿਚਾਰਧਾਰਾ ਸਮਾਜਿਕ-ਜੀਵਨ ਵਿਚ ਏਕਤਾ ਤੇ ਸੰਤੁਲਨਤਾ ਕਾਇਮ ਕਰ ਕੇ ਮਨੁੱਖ ਨੂੰ ਸਹਿਜਮਈ ਅਵਸਥਾ ਪ੍ਰਦਾਨ ਕਰਨ ਤੋਂ ਅਸਮਰੱਥ ਹੈ, ਕਿਉਂਕਿ ਇਕ ਪਾਸੇ ਤਾਂ ਉਹ ਲੋਕ ਹਨ, ਜਿਹੜੇ ਬਿਪਰ-ਗੁਰੂਆਂ ਦੀ ਅਗਵਾਈ ਵਿਚ ਦੇਵੀ-ਦੇਵਤਿਆਂ ਦੇ ਤੌਰ 'ਤੇ ਵੱਖ-ਵੱਖ ਰੂਪਾਂ ਵਿਚ ਈਸ਼ਵਰੀ ਹੋਂਦ ਨੂੰ ਤਾਂ ਭਾਵੇਂ ਮੰਨਦੇ ਹਨ, ਪਰ ਉਹ ਵੱਖ-ਵੱਖ ਕਿਸਮ ਦੀਆਂ ਸੰਪ੍ਰਦਾਵਾਂ ਤੇ ਊਚ-ਨੀਚ ਦੇ ਵਿਤਕਰਿਆਂ ਵਾਲੇ ਵਰਣਾਂ ਵਿਚ ਵੰਡੇ ਹੋਏ, ਜਿਥੇ ਸੰਪ੍ਰਦਾਇਕਤਾ ਤੇ ਕਰਮਕਾਂਡਾਂ ਦੀ ਹਉਮੈ ਵਿਚ ਫਸ ਕੇ ਅਹੰਕਾਰੀ ਹੋ ਰਹੇ ਹਨ, ਉਥੇ ਉਨ੍ਹਾਂ ਦੀ ਦ੍ਰਿਸ਼ਟੀ ਪਾਰਲੌਕਿਕ ਮੁਕਤੀ ਵਿਚ ਟਿਕੀ ਹੋਣ ਕਰਕੇ ਸਮਾਜਿਕ ਜੀਵਨ ਵਿਚ ਵਿਰਾਨੀ (devastation) ਵਾਪਰ ਰਹੀ ਹੈ। ਦੂਜੇ ਪਾਸੇ ਉਹ ਲੋਕ ਹਨ, ਜਿਹੜੇ ਰੱਬੀ-ਹੋਂਦ ਬਾਰੇ ਚੁੱਪ ਵੱਟ ਕੇ ਕੇਵਲ ਸਦਾਚਾਰਕ ਜੀਵਨ ਨੂੰ ਹੀ ਮਹੱਤਵ ਦਈ ਜਾ ਰਹੇ ਹਨ। ਜਿਹੜੇ ਆਖ ਰਹੇ ਸਨ ਕਿ ਅਸੀਂ ਆਪਣੇ ਅੰਦਰ ਚੰਗੇ ਇਖ਼ਲਾਕੀ ਗੁਣ ਪੈਦਾ ਕਰ ਕੇ ਆਪਣੀ ਸ਼ਖ਼ਸੀਅਤ ਨੂੰ ਆਪੇ ਨਿਖਾਰ ਸਕਦੇ ਹਾਂ। ਅਜਿਹੀ ਸ਼੍ਰੇਣੀ ਦੇ ਆਚਾਰ-ਵਿਹਾਰ ਸਦਕਾ ਮਾਨਵ-ਜੀਵਨ ਵਿਚ ਰੁੱਖੇਪਣ, ਨਾਸਤਿਕਤਾ ਤੇ ਪਦਾਰਥਵਾਦ ਦਾ ਬੋਲ-ਬਾਲਾ ਹੋ ਰਿਹਾ ਹੈ।

ਇਸ ਲਈ ਗੁਰਦੇਵ ਜੀ ਨੇ ਆਪਣੇ ਧਰਮ ਦਰਸ਼ਨ ਵਿਚ ਭਗਤੀ ਤੇ ਸਦਾਚਾਰ ਦਾ ਸੁਮੇਲ ਕਰ ਕੇ ਮਾਨਵ-ਜੀਵਨ ਵਿਚ ਸੰਤੁਲਨਤਾ ਕਾਇਮ ਕਰਦਿਆਂ, ਰੱਬੀ-ਮਿਲਾਪ ਲਈ ਮਜ਼ਹਬੀ ਕਰਮਕਾਂਡਾਂ ਦਾ ਆਸਰਾ ਲੈਣ ਦੀ ਥਾਂ ਇਕ ਰੱਬੀ ਬਖ਼ਸ਼ਿਸ਼ ਦੀ ਓਟ ਵਿਚ ਜੀਉਣ 'ਤੇ ਜ਼ੋਰ ਦਿੱਤਾ, ਤਾਂ ਕਿ ਇਸ਼ਟ-ਏਕਤਾ ਅਤੇ ਗੁਰੂ-ਏਕਤਾ 'ਤੇ ਆਧਾਰਿਤ ਸਮਾਜਿਕ ਖੇਤਰ ਦੀ ਸੰਪ੍ਰਦਾਇਕ ਵਿਰੋਧਤਾ ਵੀ ਮਿਟੇ ਅਤੇ ਮਨੁੱਖ ਹਰ ਕਿਸਮ ਦੀ ਹਉਮੈ ਤੋਂ ਬਚ ਕੇ ਖੇੜੇ ਭਰਿਆ ਜੀਵਨ ਜੀਉਂਦਾ ਹੋਇਆ ਜ਼ਿੰਦਗੀ ਦਾ ਸਰਬ-ਪੱਖੀ ਵਿਕਾਸ ਵੀ ਕਰ ਸਕੇ, ਕਿਉਂਕਿ ਜਿਥੇ ਉਹ "ਗੁਰੁ, ਆਦਿ ਪੁਰਖੁ ਹਰਿ ਪਾਇਆ॥"[1] ਦਾ ਐਲਾਨ ਕਰ ਕੇ ਗੁਰੂ-ਪਦਵੀ ਨੂੰ ਸੰਪ੍ਰਦਾਇਕ ਵੰਡੀਆਂ ਦੇ ਮੂਲ ਵਿਅਕਤੀਗਤ ਅਧਿਕਾਰ ਤੋਂ ਮੁਕਤ ਕਰਦੇ ਹੋਏ ਕਹਿੰਦੇ ਹਨ ਕਿ ਗੁਰੂ ਦੇ ਸ਼ਬਦ ਤੋਂ ਬਿਨਾਂ ਕਿਸੇ ਦਾ ਅਚਾਰ-ਵਿਹਾਰ ਵਧੀਆ ਨਹੀਂ ਬਣ ਸਕਿਆ (ਭਾਵ, ਕਿਸੇ ਨੂੰ ਵੀ ਚੰਗੀ ਰਹਿਣੀ ਪ੍ਰਾਪਤ ਨਹੀਂ ਹੋ ਸਕੀ।) ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੈ, ਉਹ ਸਦਾ-ਥਿਰ ਰਹਿਣ ਵਾਲੇ ਅਕਾਲ ਪੁਰਖ ਵਿਚ ਟਿਕਿਆ ਰਹਿੰਦਾ ਹੈ:

**ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ॥**
**ਗੁਰਮੁਖਿ ਓਅੰਕਾਰਿ ਸਚਿ ਸਮਾਇਆ॥** *(ਵਾਰ ਮਲਾਰ, ਮ: 8, ਪੰਨਾ 1285)*

ਉਥੇ, ਉਹ ਅਰਦਾਸ ਵੀ ਕਰਦੇ ਹਨ ਕਿ ਹੇ ਅਕਾਲ ਪੁਰਖ! ਜੇ ਤੂੰ ਆਪ ਆਪਣੇ ਗੁਣ ਮੇਰੇ ਵਿਚ ਪੈਦਾ ਨਾ ਕਰੇਂ ਤਾਂ ਮੈਥੋਂ ਤੇਰੀ ਭਗਤੀ ਨਹੀਂ ਹੋ ਸਕਦੀ। ਮੇਰੀ ਕੋਈ ਪਾਂਇਆਂ ਨਹੀਂ ਕਿ ਮੈਂ ਤੇਰੇ ਗੁਣ ਗਾ ਸਕਾਂ। (ਹਾਂ! ਜੇ ਮੈਂ ਸ਼ਰਧਾ ਤੇ ਪਿਆਰ ਸਹਿਤ ਤੇਰੇ ਗੁਣ ਗਾ ਰਿਹਾ ਹਾਂ) ਤਾਂ ਇਹ ਸਭ ਤੇਰੀਆਂ ਹੀ ਵਡਿਆਈਆਂ ਹਨ:

**ਸਭਿ ਗੁਣ ਤੇਰੇ, ਮੈ ਨਾਹੀ ਕੋਇ॥**
**ਵਿਣੁ ਗੁਣ ਕੀਤੇ, ਭਗਤਿ ਨ ਹੋਇ॥** *(ਜਪੁ ਜੀ, ਪੰਨਾ 4)*

ਕਿਉਂਕਿ, ਸਤਿਗੁਰੂ ਜੀ ਕੁਝ ਲੋਕਾਂ ਦੀ ਇਸ ਮਨੌਤ ਨਾਲ ਬਿਲਕੁਲ ਸਹਿਮਤ ਨਹੀਂ ਹਨ ਕਿ ਅਸੀਂ ਆਪਣੇ ਅੰਦਰ ਚੰਗੇ ਇਖ਼ਲਾਕੀ ਗੁਣ ਪੈਦਾ ਕਰ ਕੇ ਆਪਣੀ ਸ਼ਖ਼ਸੀਅਤ ਨੂੰ ਆਪੇ ਨਿਖਾਰ ਸਕਦੇ ਹਾਂ। ਨਹੀਂ! ਨਹੀਂ! ਹਜ਼ੂਰ ਕਹਿੰਦੇ ਸਨ ਕਿ ਗੁਰ-ਸ਼ਬਦ ਦੁਆਰਾ ਅਉਗਣਾਂ ਨੂੰ ਮਿਟਾਣਾ ਅਤੇ ਸੁਚੱਜੇ ਗੁਣਾਂ ਨੂੰ ਗ੍ਰਹਿਣ ਕਰਨਾ ਵੀ ਮਾਲਕ-ਪ੍ਰਭੂ ਦੀ ਨਦਰ 'ਤੇ ਹੀ ਨਿਰਭਰ ਹੈ:

**ਨਦਰਿ ਕਰੇ ਤਾ ਮੇਲਿ ਮਿਲਾਏ॥**
**ਗੁਣ ਸੰਗ੍ਰਹਿ, ਅਉਗਣ ਸਬਦਿ ਜਲਾਏ॥** *(ਗਉੜੀ ਮ: ੧, ਪੰਨਾ 222)*

ਸਤਿਗੁਰੂ ਜੀ ਨੇ ਤਾਂ ਇਥੋਂ ਤਕ ਆਖਿਆ ਹੈ ਕਿ ਲੱਖਾਂ ਨੇਕੀਆਂ ਤੇ ਚੰਗੇ ਕੰਮ ਕੀਤੇ ਜਾਣ, ਲੱਖਾਂ ਕੰਮ ਧਰਮ ਦੇ ਕੀਤੇ ਜਾਣ, ਜੋ ਲੋਕਾਂ ਦੀਆਂ ਨਜ਼ਰਾਂ ਵਿਚ ਵੀ ਚੰਗੇ ਪ੍ਰਤੀਤ ਹੋਣ; ਤੀਰਥਾਂ ਉੱਤੇ ਜਾ ਕੇ ਲੱਖਾਂ ਤਪ ਸਾਧੇ ਜਾਣ, ਜੰਗਲਾਂ ਵਿਚ ਜਾ ਕੇ ਸੁੰਨ ਸਮਾਧੀ ਵਿਚ ਟਿਕ ਕੇ ਜੋਗ-ਸਾਧਨ ਕੀਤੇ ਜਾਣ; ਰਣ-ਭੂਮੀਆਂ ਵਿਚ ਜਾ ਕੇ ਸੂਰਮਿਆਂ ਵਾਲੇ ਬੇਅੰਤ ਬਹਾਦਰੀ ਦੇ ਕਾਰਨਾਮੇ ਵਿਖਾਏ ਜਾਣ, ਜੰਗ ਵਿਚ

1. ਰਾਮਕਲੀ ਮ: ੧, ਪੰਨਾ 879.

ਹੀ ਵੈਰੀ ਦੇ ਸਨਮੁਖ ਹੋ ਕੇ ਜਾਨ ਦਿੱਤੀ ਜਾਏ, ਲੱਖਾਂ ਤਰੀਕਿਆਂ ਨਾਲ ਸੁਰਤ ਪਕਾਈ ਜਾਵੇ, ਗਿਆਨ-ਚਰਚਾ ਕੀਤੀ ਜਾਏ ਤੇ ਮਨ ਨੂੰ ਇਕਾਗਰ ਕਰਨ ਦੇ ਯਤਨ ਕੀਤੇ ਜਾਣ, ਬੇਅੰਤ ਵਾਰੀ ਹੀ ਪੁਰਾਣ ਆਦਿਕ ਧਰਮ ਪੁਸਤਕਾਂ ਦੇ ਪਾਠ ਪੜ੍ਹੇ ਜਾਣ; ਪਰ ਇਹ ਸਾਰੀਆਂ ਸਿਆਣਪਾਂ ਵਿਅਰਥ ਹਨ। ਦਰਗਾਹ ਵਿਚ ਕਬੂਲ ਪੈਣ ਵਾਸਤੇ ਉਸ ਪ੍ਰਭੂ ਦੀ ਬਖ਼ਸ਼ਿਸ਼ (ਕਰਮੁ, ਪ੍ਰਸਾਦੁ, ਮਿਹਰ) ਹੀ ਸੱਚਾ ਪ੍ਰਵਾਨਾ ਹੈ, ਜਿਸ ਨੇ ਇਹ ਸਾਰੀ ਸ੍ਰਿਸ਼ਟੀ ਰਚੀ ਹੈ ਤੇ ਜਿਸ ਨੇ ਜੀਵਾਂ ਦਾ ਜੰਮਣਾ ਮਰਨਾ ਨਿਯਤ ਕੀਤਾ ਹੈ :

**ਲਖ ਨੇਕੀਆ ਚੰਗਿਆਈਆ, ਲਖ ਪੁੰਨਾ ਪਰਵਾਣੁ ॥**
**ਲਖ ਤਪ ਉਪਰਿ ਤੀਰਥਾਂ, ਸਹਜ ਜੋਗ ਬੇਬਾਣ ॥**
**ਲਖ ਸੂਰਤਣ ਸੰਗਰਾਮ, ਰਣ ਮਹਿ ਛੁਟਹਿ ਪਰਾਣ ॥**
**ਲਖ ਸੁਰਤੀ ਲਖ ਗਿਆਨ ਧਿਆਨ, ਪੜੀਅਹਿ ਪਾਠ ਪੁਰਾਣ ॥**
**ਜਿਨਿ ਕਰਤੈ ਕਰਣਾ ਕੀਆ, ਲਿਖਿਆ ਆਵਣ ਜਾਣੁ ॥**
**ਨਾਨਕ, ਮਤੀ ਮਿਥਿਆ, ਕਰਮੁ ਸਚਾ ਨੀਸਾਣੁ ॥੨॥**

*(ਵਾਰ ਆਸਾ ਮ: ੧, ਪੰਨਾ 467)*

12ਵੀਂ ਸਦੀ ਵਿਚ ਸੂਫ਼ੀ ਫ਼ਕੀਰ ਬਾਬਾ ਸ਼ੇਖ਼ ਫ਼ਰੀਦ ਜੀ (ਸੰਨ 1173 ਈ: ਤੋਂ 1266) ਹੋਕਾ ਦੇ ਰਹੇ ਸਨ ਕਿ ਰਾਤਿ ਦੀ ਇਕਾਂਤ ਵਿਚ ਨਾਮ ਦੀ ਕਸਤੂਰੀ ਵੰਡੀਦੀ ਹੈ, ਭਾਵ, ਰਾਤਿ ਦੀ ਇਕਾਂਤ ਵੇਲੇ ਭਜਨ ਦੀ ਸੁਗੰਧੀ ਪੈਦਾ ਹੁੰਦੀ ਹੈ, ਜੋ ਸੁੱਤੇ ਰਹਿਣ, ਉਹਨਾਂ ਨੂੰ ਇਸ ਵਿੱਚੋਂ ਹਿੱਸਾ ਨਹੀਂ ਮਿਲਦਾ। ਜਿਨ੍ਹਾਂ ਦੀਆਂ ਅੱਖਾਂ ਸਾਰੀ ਰਾਤ ਨੀਂਦ ਵਿਚ ਘੁੱਟੀਆਂ ਰਹਿਣ, ਉਹਨਾਂ ਨੂੰ ਨਾਮ ਦੀ ਕਸਤੂਰੀ ਪ੍ਰਾਪਤ ਹੋ ਸਕਣੀ ਅਸੰਭਵ ਹੈ :

**ਫਰੀਦਾ ਰਾਤਿ ਕਥੂਰੀ ਵੰਡੀਐ, ਸੁਤਿਆ, ਮਿਲੈ ਨ ਭਾਉ ॥**
**ਜਿੰਨ੍ਾ ਨੈਣ ਨੀਂਦ੍ਰਾਵਲੇ, ਤਿੰਨ੍ਾ ਮਿਲਣੁ ਕੁਆਉ ॥੮੦॥**

*(ਸਲੋਕ ਫਰੀਦ ਜੀ, ਪੰਨਾ 1382)*

ਰਾਤ ਦੇ ਪਹਿਲੇ ਪਹਿਰ ਦੀ ਬੰਦਗੀ (ਮਾਨੋ) ਇਕ ਸੋਹਣਾ ਜਿਹਾ ਫੁੱਲ ਹੈ, ਫਲ ਅੰਮ੍ਰਿਤ ਵੇਲੇ ਦੀ ਬੰਦਗੀ ਹੀ ਹੋ ਸਕਦੀ ਹੈ। ਜੋ ਬੰਦੇ ਅੰਮ੍ਰਿਤ ਵੇਲੇ ਜਾਗਦੇ ਹਨ, ਉਹ ਪਰਮਾਤਮਾ ਪਾਸੋਂ ਬਖ਼ਸ਼ਿਸ਼ ਹਾਸਿਲ ਕਰਦੇ ਹਨ :

**ਪਹਿਲੈ ਪਹਰੈ ਫੁਲੜਾ, ਫਲੁ ਭੀ ਪਛਾ ਰਾਤਿ ॥**
**ਜੋ ਜਾਗੰਨਿ੍, ਲਹੰਨਿ ਸੇ, ਸਾਈ ਕੰਨੋ ਦਾਤਿ ॥੧੧੨॥**

*(ਸਲੋਕ ਫਰੀਦ ਜੀ, ਪੰਨਾ 1384)*

ਸੰਨ 1518 ਵਿਚ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਆਪਣੀ ਤੀਜੀ ਉਦਾਸੀ ਵੇਲੇ, ਜਦੋਂ ਪਾਕਪਟਨ ਵਿਖੇ ਬਾਬਾ ਫ਼ਰੀਦ ਜੀ ਦੀ ਗੱਦੀ ਦੇ ਗਿਆਰ੍ਹਵੇਂ ਵਾਰਿਸ ਸ਼ੇਖ਼-ਬ੍ਰਹਮ ਨੂੰ ਮਿਲੇ ਅਤੇ ਉਹਦੇ ਪਾਸੋਂ ਬਾਬਾ ਫ਼ਰੀਦ ਜੀ ਦੀ ਬਾਣੀ ਹਾਸਿਲ ਕੀਤੀ ਤਾਂ ਉਸ ਨੂੰ ਵਿਚਾਰ ਸਹਿਤ ਪੜ੍ਹਨ ਉਪਰੰਤ ਹਜ਼ੂਰ ਨੇ ਉਪਰੋਕਤ ਸਲੋਕਾਂ ਦੇ ਸੰਦਰਭ ਵਿਚ ਹੇਠ ਲਿਖਿਆ ਸਲੋਕ ਰਚਿਆ, ਜਿਸ ਦੁਆਰਾ ਗੁਰਦੇਵ ਜੀ ਨੇ ਸਪੱਸ਼ਟ ਕਹਿ ਦਿੱਤਾ ਹੈ ਕਿ ਨਾਮ ਦੀ ਪ੍ਰਾਪਤੀ ਤਾਂ 'ਦਾਤਿ' ਹੈ 'ਦਾਤਿ', ਭਾਵ,

ਇਹ ਤਾਂ ਰੱਬੀ ਬਖ਼ਸ਼ਿਸ਼ ਹੈ। ਰਾਤਾਂ ਦੇ ਜਗਰਾਤੇ ਕੱਟਣ ਦੀ ਘਾਲਣਾ ਵਜੋਂ ਇਹ ਕਿਸੇ ਦਾ ਹੱਕ ਨਹੀਂ ਬਣ ਜਾਂਦਾ :

**ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ ॥**
**ਇਕਿ ਜਾਗੰਦੇ ਨਾ ਲਹਨਿ, ਇਕਨਾ ਸੁਤਿਆ ਦੇਇ ਉਠਾਲਿ ॥੧੧੩॥**

*(ਸਲੋਕ ਫਰੀਦ ਜੀ, ਪੰਨਾ 1384)*

[*ਅਰਥ :* ਬਖ਼ਸ਼ਿਸ਼ਾਂ ਮਾਲਕ ਦੀਆਂ (ਆਪਣੀਆਂ) ਹਨ। ਉਸ ਮਾਲਕ ਨਾਲ (ਕਿਸੇ ਦਾ) ਕੀ ਜ਼ੋਰ ਚੱਲ ਸਕਦਾ ਹੈ ? ਕਈ (ਅੰਮ੍ਰਿਤ ਵੇਲੇ) ਜਾਗਦੇ ਵੀ (ਇਹ ਬਖ਼ਸ਼ਿਸ਼ਾਂ) ਨਹੀਂ ਲੈ ਸਕਦੇ, ਕਈ (ਭਾਗਾਂ ਵਾਲਿਆਂ ਨੂੰ) ਸੁੱਤੇ ਪਿਆਂ ਨੂੰ (ਉਹ ਆਪ) ਜਗਾ ਦੇਂਦਾ ਹੈ (ਭਾਵ, ਕਈ ਅੰਮ੍ਰਿਤ ਵੇਲੇ ਜਾਗੇ ਹੋਏ ਭੀ ਕਿਸੇ ਅਹੰਕਾਰ ਆਦਿਕ-ਰੂਪ ਮਾਇਆ ਵਿਚ ਸੁੱਤੇ ਰਹਿ ਜਾਂਦੇ ਹਨ, ਤੇ ਕਈ ਗ਼ਾਫ਼ਿਲਾਂ ਨੂੰ ਮੇਹਰ ਕਰ ਕੇ ਆਪ ਸੂਝ ਦੇ ਦੇਂਦਾ ਹੈ)।]

ਗੁਰਮਤਿ ਦ੍ਰਿਸ਼ਟੀਕੋਣ ਤੋਂ ਭਾਵੇਂ, ਇਹ ਵੀ ਸੱਚ ਹੈ ਕਿ ਮਾਲਕ-ਪ੍ਰਭੂ ਕਿਸੇ ਦੀ ਘਾਲ ਨਹੀਂ ਭੰਨਦਾ, ਭਾਵ, ਕਿਸੇ ਦੀ ਮਿਹਨਤ ਨਹੀਂ ਰੱਖਦਾ। ਮਿਹਨਤਾਨਾ ਪੂਰਾ ਦਿੰਦਾ ਹੈ। ਇਸ ਲਈ "ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ॥"[2] ਅਤੇ "ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥"[3] ਆਦਿਕ ਗੁਰਵਾਕਾਂ ਵਿੱਚੋਂ ਉੱਦਮ ਕਰੇਂਦਿਆਂ ਜੀਉਣ ਦੀ ਪ੍ਰੇਰਨਾ ਦੇ ਨਾਲ ਨਾਲ, ਭਾਵੇਂ, ਕੁਝ ਅਜਿਹੀ ਸੇਧ ਹੀ ਮਿਲਦੀ ਹੈ, ਪਰ, ਕਿਸੇ ਵੀ ਪ੍ਰਕਾਰ ਦੀ ਅਜਿਹੀ ਪ੍ਰਾਪਤੀ ਬਖ਼ਸ਼ਿਸ਼ ਨਹੀਂ ਮੰਨੀ ਜਾ ਸਕਦੀ, ਕਿਉਂਕਿ ਐਸੀ ਪ੍ਰਾਪਤੀ ਵਿਚ ਸੇਵਕ ਕਹਿ ਸਕਦਾ ਹੈ ਕਿ ਇਹ ਮੇਰੀ ਮਿਹਨਤ ਅਥਵਾ ਮੇਰੇ ਉੱਦਮ ਦਾ ਸਿੱਟਾ ਹੈ। ਬਖ਼ਸ਼ਿਸ਼ ਰੂਪ ਦਾਤਿ (ਕਰਮਾਤਿ) ਤਾਂ ਓਹੀ ਮੰਨੀ ਜਾ ਸਕਦੀ ਹੈ, ਜੋ ਮਾਲਕ ਆਪਣੀ ਮਰਜ਼ੀ ਨਾਲ ਪ੍ਰਸੰਨਤਾ ਸਹਿਤ ਦੇਵੇ :

**ਏਹ ਕਿਨੇਹੀ ਦਾਤਿ, ਆਪਸ ਤੇ ਜੋ ਪਾਈਐ ॥**
**ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥** *(ਵਾਰ ਆਸਾ, ਮ: ੨, ਪੰਨਾ 475)*

ਦਾਸ ਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਮੇਰੇ ਪਿਤਾ ਜੀ ਨੇ ਮੱਕੀ ਦੇ ਖੇਤ ਦੀ ਗੋਡਾਈ ਕਰਨ ਲਈ ਚਾਰ ਮਜ਼ਦੂਰ ਲਗਾਏ। ਦੁਪਹਿਰ ਤੋਂ ਬਾਅਦ ਉਨ੍ਹਾਂ ਵਿੱਚੋਂ ਦੋ ਦੇ ਦੋ ਨੌਜੁਆਨ ਬੱਚੇ (ਜਿਹੜੇ ਆਪਣੇ ਨਾਨਕੇ ਪਿੰਡ ਤੋਂ ਵਾਪਸ ਆ ਰਹੇ ਸਨ) ਉਹ ਵੀ ਆਣ ਰਲੇ ਅਤੇ ਉਨ੍ਹਾਂ ਨੇ ਬੜੇ ਉਤਸ਼ਾਹ ਨਾਲ ਜ਼ੋਰ ਲਗਾ ਕੇ ਕੰਮ ਕੀਤਾ। ਸ਼ਾਮ ਨੂੰ ਜਦੋਂ ਦਿਹਾੜੀ ਦੇ ਨਿਯਤ ਪੈਸੇ ਵੰਡਣ ਦਾ ਮੌਕਾ ਆਇਆ ਤਾਂ ਪਿਤਾ ਜੀ ਨੇ ਸਾਰਿਆਂ ਨੂੰ ਬਰਾਬਰ ਹੀ ਵੰਡੇ। ਅਜਿਹਾ ਹੋਣ 'ਤੇ ਮਜ਼ਦੂਰਾਂ ਵਿੱਚੋਂ ਦੋ ਨੇ ਇਤਰਾਜ਼ ਕੀਤਾ ਕਿ ਸਰਦਾਰ ਜੀ! ਇਹ ਨਿਆਂ ਨਹੀਂ ਹੈ।

ਪਿਤਾ ਜੀ ਮੁਸਕਰਾਏ ਤੇ ਪੁੱਛਿਆ, "ਕੀ ਤੁਹਾਨੂੰ ਦਿਹਾੜੀ ਪੂਰੀ ਨਹੀਂ ਮਿਲੀ ?" ਉਨ੍ਹਾਂ ਦਾ ਉੱਤਰ ਸੀ, "ਹਾਂ ਜੀ, ਪੂਰੀ ਮਿਲੀ ਐ।" ਪਿਤਾ ਜੀ ਬੋਲੇ, "ਫਿਰ ਇਤਰਾਜ਼ ਕਿਉਂ ?" "ਕਿਉਂਕਿ, ਅਸੀਂ ਸਵੇਰ ਤੋਂ ਕੰਮ ਕਰ ਰਹੇ ਹਾਂ, ਪੂਰੀ

2. ਸਿਰੀਰਾਗੁ ਮ: ੫, ਪੰਨਾ 48.
3. ਸੋਰਠਿ ਮ: ੫, ਪੰਨਾ 614.

ਦਿਹਾੜੀ ਲਗਾਈ ਹੈ, ਸਾਨੂੰ ਵੀ ਉਤਨੇ ਅਤੇ ਜਿਨ੍ਹਾਂ ਬੱਚਿਆਂ ਨੇ ਅੱਧੀ ਦਿਹਾੜੀ ਤੋਂ ਵੀ ਘੱਟ ਸਮਾਂ ਲਗਾਇਆ, ਉਨ੍ਹਾਂ ਨੂੰ ਵੀ ਉਤਨੇ।" ਪਿਤਾ ਜੀ ਬੋਲੇ, "ਭਾਈ! ਇਹ ਤਾਂ ਮੇਰੀ ਮਰਜ਼ੀ ਹੈ। ਮੇਰੀ ਖ਼ੁਸ਼ੀ ਹੈ। ਮੇਰੇ ਪਾਸ ਦੇਣ ਨੂੰ ਹੈ, ਮੈਂ ਦੇ ਰਿਹਾ ਹਾਂ। ਤੁਹਾਨੂੰ ਇਤਰਾਜ਼ ਤਾਂ ਹੀ ਹੋ ਸਕਦਾ ਹੈ, ਜੇ ਤੁਹਾਨੂੰ ਦਿਹਾੜੀ ਦੀ ਰਕਮ ਪੂਰੀ ਨਾ ਮਿਲਦੀ।"

ਸੋ ਉਪਰੋਕਤ ਵਿਚਾਰ ਚਰਚਾ ਤੋਂ, ਜਿਥੇ ਇਹ ਨਿਰਣੈ ਹੋ ਜਾਂਦਾ ਹੈ ਕਿ ਜਿਵੇਂ ਮਾਂ ਬਿਨਾਂ ਕਿਸੇ ਬੱਚੇ ਦਾ ਜਨਮ ਤੇ ਵਿਕਾਸ ਹੋ ਸਕਣਾ ਅਤੇ ਬੱਚੇ ਬਗ਼ੈਰ ਕਿਸੇ ਔਰਤ ਦਾ ਮਾਂ (ਜਨਨੀ) ਅਖਵਾ ਸਕਣਾ ਅਸੰਭਵ ਹੈ, ਤਿਵੇਂ ਹੀ ਭਗਤੀ ਬਿਨਾਂ ਸਦਾਚਾਰਕ ਜੀਵਨ ਦਾ ਮੁਕੰਮਲ ਹੋਣਾ ਅਤੇ ਸਦਾਚਾਰਕ ਗੁਣਾਂ ਬਿਨਾਂ ਕਿਸੇ ਦੀ ਭਗਤੀ ਨੂੰ ਸਫਲ ਮੰਨਿਆ ਜਾ ਸਕਣਾ ਨਾ-ਮੁਮਕਿਨ ਹੈ। ਓਥੇ, ਇਹ ਪੱਖ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਗੁਰਮਤਿ ਵਿਚਾਰਧਾਰਾ ਕਰਮਵਾਦੀ ਨਹੀਂ, ਰੱਬੀ ਬਖ਼ਸ਼ਿਸ਼ 'ਤੇ ਨਿਰਭਰ ਹੋਣ ਕਰਕੇ ਕਿਰਪਾਵਾਦੀ ਹੈ। ਜਿਹੜੀ ਕਿਸੇ ਸਾਧਕ ਨੂੰ ਕਰਮ-ਘਾਲਣਾ ਦੀ ਹਉਮੈ ਅਤੇ ਨਿਰਾਸਤਾ ਤੋਂ ਬਚਾਉਂਦੀ ਹੋਈ ਉਤਸ਼ਾਹਤ ਕਰੀ ਰੱਖਦੀ ਹੈ ਕਿ ਪ੍ਰਭੂ ਕਿਰਪਾ ਦੁਆਰਾ ਉਹ ਕੁਝ ਪ੍ਰਾਪਤ ਹੋ ਸਕਣਾ ਵੀ ਸੰਭਵ ਹੈ, ਜਿਹੜਾ ਕਿਸੇ ਕਿਸਮ ਦੀ ਕਰਮ-ਸਾਧਨਾ ਰਾਹੀਂ ਮਿਲ ਸਕਣਾ ਅਸੰਭਵ ਦਿੱਸਦਾ ਹੋਵੇ। ਗੁਰਵਾਕ ਹੈ :

**ਕਿਆ ਹੰਸੁ ਕਿਆ ਬਗੁਲਾ, ਜਾ ਕਉ ਨਦਰਿ ਕਰੇਇ॥**
**ਜੋ ਤਿਸੁ ਭਾਵੈ ਨਾਨਕਾ, ਕਾਗਹੁ ਹੰਸੁ ਕਰੇਇ॥**

*(ਵਾਰ ਸਿਰੀਰਾਗ, ਮ: ੧, ਪੰਨਾ 91)*

[*ਅਰਥ :* ਜਿਸ ਵੱਲ (ਪ੍ਰਭੂ) ਪਿਆਰ ਨਾਲ ਤੱਕੇ, ਉਸ ਦਾ ਬਗੁਲਾ (-ਪਨ, ਭਾਵ, ਪਖੰਡ ਦੂਰ ਹੋਣਾ) ਕੀ ਔਖਾ ਹੈ ਤੇ ਉਸ ਦਾ ਹੰਸ (ਭਾਵ, ਉੱਜਲ-ਮਤਿ ਬਣਨਾ) ਕੀ ਮੁਸ਼ਕਿਲ ਹੈ ? ਹੇ ਨਾਨਕ! ਜੇ ਪ੍ਰਭੂ ਚਾਹੇ (ਤਾਂ ਉਹ ਬਾਹਰੋਂ ਚੰਗੇ ਦਿੱਸਣ ਵਾਲੇ ਨੂੰ ਤਾਂ ਕਿਤੇ ਰਿਹਾ) ਕਾਂ ਨੂੰ ਭੀ (ਭਾਵ, ਅੰਦਰੋਂ ਗੰਦੇ ਆਚਰਨ ਵਾਲੇ ਨੂੰ ਭੀ ਉੱਜਲ-ਬੁਧਿ) ਹੰਸ ਬਣਾ ਦੇਂਦਾ ਹੈ।]

ਇਹੀ ਕਾਰਨ ਹੈ ਕਿ ਗੁਰਮਤਿ ਮਾਰਗ ਦਾ ਪਾਂਧੀ ਕਦੇ ਨਿਰਾਸ ਨਹੀਂ ਹੁੰਦਾ, ਕਿਉਂਕਿ ਉਸ ਨੂੰ ਭਰੋਸਾ ਬਣਿਆ ਰਹਿੰਦਾ ਹੈ ਕਿ ਮੇਰਾ ਮਾਲਕ ਪ੍ਰਭੂ ਬਖ਼ਸ਼ਿੰਦ ਹੈ। ਸਦਾ ਕ੍ਰਿਪਾਲੂ ਰਹਿੰਦਾ ਹੈ। "ਅਸੰਖ ਖਤੇ ਖਿਨ ਬਖਸਨਹਾਰਾ॥ ਨਾਨਕ, ਸਾਹਿਬ ਸਦਾ ਦਇਆਰਾ॥"[4] ਉਹ ਵੱਡੇ ਵੱਡੇ ਦੁਰਾਚਾਰੀਆਂ ਤੇ ਵਿਕਾਰੀਆਂ ਨੂੰ ਵੀ ਗੁਰੂ ਦੀ ਸ਼ਰਨ ਪਾ ਕੇ ਬਖ਼ਸ਼ਦਾ ਆ ਰਿਹਾ ਹੈ, ਇਸ ਲਈ ਉਹ ਮੇਰੀ ਅਰਜ਼ੋਈ ਵੀ ਸੁਣਨ ਵਾਲਾ ਹੈ, ਭਾਵ, ਅਰਦਾਸ ਸੁਣ ਕੇ ਕਦੇ ਮੈਨੂੰ ਵੀ ਬਖ਼ਸ਼ ਲਏਗਾ।

**ਪਤਿਤ ਉਧਾਰਣੁ ਸਤਿਗੁਰੁ ਮੇਰਾ, ਮੋਹਿ ਤਿਸ ਕਾ ਭਰਵਾਸਾ॥**
**ਬਖਸਿ ਲਏ ਸਭਿ ਸਚੈ ਸਾਹਿਬਿ, ਸੁਣਿ ਨਾਨਕ ਕੀ ਅਰਦਾਸਾ॥**

*(ਸੋਰਠਿ ਮ: ੫, ਪੰਨਾ 620)*

ਪਰਮਾਤਮਾ ਦੇ ਬਖ਼ਸ਼ਿੰਦ ਬਿਰਦ ਨੂੰ ਧਿਆਨ ਵਿਚ ਰੱਖ ਕੇ ਭਗਤ ਰਵਿਦਾਸ

---

4. ਗਉੜੀ ਬਾਵਨ ਅਖਰੀ ਮ: ੫, ਪੰਨਾ 260.

ਜੀ ਆਪਣੇ ਆਪ ਨੂੰ ਨਿਰਾਸਤਾ ਤੋਂ ਬਚਾਉਂਦੇ ਹੋਏ ਆਖਦੇ ਹਨ ਕਿ ਅਜਾਮਲ ਵਰਗੇ ਦੁਰਾਚਾਰੀ, ਪਿੰਗਲਾ ਤੇ ਵੇਸਵਾ ਵਰਗੇ ਵਿਕਾਰੀ, ਕ੍ਰਿਸ਼ਨ ਨੂੰ ਤੀਰ ਦਾ ਨਿਸ਼ਾਨਾ ਬਨਾਉਣ ਵਾਲੇ ਸ਼ਿਕਾਰੀ ਅਤੇ ਕੁੰਚਰ ਵਰਗੇ ਸਰਾਪੇ ਹੋਏ ਜੀਵ, ਇਹ ਸਾਰੇ ਮੁਕਤ ਹੋ ਕੇ ਪ੍ਰਭੂ-ਚਰਨਾਂ ਵਿਚ ਜਾ ਅੱਪੜੇ। ਹੇ ਰਵਿਦਾਸ! ਜੇ ਅਜਿਹੀ ਭੈੜੀ ਮਤ ਵਾਲੇ ਤਰ ਗਏ ਤਾਂ ਤੂੰ ਇਸ ਸੰਸਾਰ-ਸਾਗਰ ਤੋਂ ਕਿਉਂ ਨਾ ਪਾਰ ਲੰਘੇਂਗਾ ?:

**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ, ਗਏ ਹਰਿ ਕੈ ਪਾਸਿ ॥**
**ਐਸੇ ਦੁਰਮਤਿ ਨਿਸਤਰੇ, ਤੂ ਕਿਉ ਨ ਤਰਹਿ ਰਵਿਦਾਸ ॥੩॥੧॥**

*(ਕੇਦਾਰਾ ਰਵਿਦਾਸ ਜੀ, ਪੰਨਾ 1124)*

ਕਾਰਨ ਇਹ ਹੈ ਕਿ ਜਿਵੇਂ ਮਾਪੇ ਬੱਚਿਆਂ ਦੇ ਅਪਰਾਧਾਂ ਨੂੰ ਬਖ਼ਸ਼ਣ ਵੇਲੇ ਗਿਣਤੀਆਂ ਵਿਚ ਨਹੀਂ ਪੈਂਦੇ, ਕਿਉਂਕਿ, ਉਹ ਦਿਲੋਂ ਨਹੀਂ ਚਾਹੁੰਦੇ ਹੁੰਦੇ ਕਿ ਸਾਡੀ ਵੰਸ਼ ਕਿਸੇ ਪੱਖੋਂ ਦੁਖੀ ਹੋਵੇ, ਇਸੇ ਤਰ੍ਹਾਂ ਰੱਬੀ-ਬਖਸ਼ਿਸ਼ ਵੀ ਲੇਖੇ ਵਿਚ ਨਹੀਂ ਪੈਂਦੀ ਤੇ ਨਾ ਹੀ ਬਰਦਾਸ਼ਤ ਕਰਦੀ ਹੈ ਕਿ ਉਸ ਦੀ ਅੰਸ਼ ਚਿਰਾਂ ਤਕ ਐਵੇਂ ਹੀ ਰੁਲਦੀ ਤੇ ਧੱਕੇ ਖਾਂਦੀ ਰਹੇ। "ਨਦਰਿ ਕਰਹਿ ਜੇ ਆਪਣੀ, ਤਾ ਨਦਰੀ ਸਤਿਗੁਰੁ ਪਾਇਆ ॥ ਏਹੁ ਜੀਉ ਬਹੁਤੇ ਜਨਮ ਭਰੰਮਿਆ, ਤਾ ਸਤਿਗੁਰਿ ਸਬਦੁ ਸੁਣਾਇਆ ॥"[5] ਗੁਰਵਾਕ ਵਿੱਚੋਂ ਵੀ ਕੁਝ ਅਜਿਹਾ ਹੀ ਝਲਕਾਰਾ ਵੱਜਦਾ ਹੈ, ਕਿਉਂਕਿ ਜੇ ਇਹ ਸੱਚ ਹੈ ਕਿ ਹਰੇਕ ਅੰਸ਼ ਆਪਣੇ ਅੰਸ਼ੀ ਵਿਚ ਲੀਨ ਹੋਣ ਲਈ ਉਤਾਵਲੀ ਰਹਿੰਦੀ ਹੈ ਤਾਂ ਫਿਰ ਇਹ ਵੀ ਪ੍ਰਵਾਨ ਕਰਕੇ ਚੱਲਣਾ ਪਵੇਗਾ ਕਿ ਹਰੇਕ ਅੰਸ਼ੀ ਵੀ ਆਪਣੀ ਅੰਸ਼ ਦੀ ਉਡੀਕ ਵਿਚ ਰਹਿੰਦਾ ਹੈ। ਜੇ ਪਾਣੀ ਦੀਆਂ ਬੂੰਦਾਂ ਇਕੱਠੀਆਂ ਹੋ ਨਦੀ ਦਾ ਰੂਪ ਧਾਰ ਕੇ ਸਮੁੰਦਰ ਵੱਲ ਵਹਿ ਟੁਰਦੀਆਂ ਹਨ ਤਾਂ ਐਸਾ ਵੀ ਕਦੇ ਨਹੀਂ ਹੋਇਆ ਕਿ ਸਮੁੰਦਰ ਨੇ ਉਨ੍ਹਾਂ ਨੂੰ ਆਪਣੇ ਵਿਚ ਮਿਲਾਉਣ ਤੋਂ ਇਨਕਾਰ ਕੀਤਾ ਹੋਵੇ। ਰੱਬੀ ਬਖ਼ਸ਼ਿਸ਼ ਦਾ ਅਜਿਹਾ ਬਿਰਦ ਗੁਰਬਾਣੀ ਵਿੱਚੋਂ ਇਉਂ ਪ੍ਰਗਟ ਹੁੰਦਾ ਹੈ:

**ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥**
**ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥**
**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥**

*(ਸੋਰਠਿ ਮ: ੫, ਪੰਨਾ 624)*

[*ਅਰਥ:* ਹੇ ਭਾਈ! ਜਿਵੇਂ ਕੋਈ ਬੱਚਾ ਆਪਣੀ ਲਗਨ ਅਨੁਸਾਰ, ਸੁਭਾਵ ਅਨੁਸਾਰ ਲੱਖਾਂ ਗ਼ਲਤੀਆਂ ਕਰਦਾ ਹੈ, ਉਸ ਦਾ ਪਿਉ ਉਸ ਨੂੰ ਸਿੱਖਿਆ ਦੇ ਦੇ ਕੇ ਕਈ ਤਰੀਕਿਆਂ ਨਾਲ ਝਿੜਕਦਾ ਭੀ ਹੈ, ਪਰ ਫਿਰ ਆਪਣੇ ਗਲ ਨਾਲ (ਉਸ ਨੂੰ) ਲਾ ਲੈਂਦਾ ਹੈ, ਇਸੇ ਤਰ੍ਹਾਂ ਪ੍ਰਭੂ-ਪਿਤਾ ਭੀ ਜੀਵਾਂ ਦੇ ਪਿਛਲੇ ਗੁਨਾਹ ਬਖ਼ਸ਼ ਲੈਂਦਾ ਹੈ, ਤੇ ਅਗਾਂਹ ਵਾਸਤੇ (ਜੀਵਨ ਦੇ) ਠੀਕ ਰਸਤੇ ਉੱਤੇ ਪਾ ਦੇਂਦਾ ਹੈ।]

ਇਸਲਾਮੀ ਜਗਤ ਦੀ ਲੋਕ-ਗਾਥਾ ਹੈ ਕਿ ਇਕ ਇਨਸਾਨ ਜਿਹੜਾ ਬੜਾ ਕੁਕਰਮੀ, ਪਾਪੀ ਤੇ ਸ਼ਰਾਬੀ-ਕਬਾਬੀ ਸੀ। ਇਕ ਦਿਨ ਆਣ ਵੜਿਆ ਮਸੀਤ ਵਿਚ ਅਤੇ ਸਿਰ ਰੱਖ ਦਿੱਤਾ ਸੂ ਖ਼ੁਦਾ ਦੀ ਦਹਿਲੀਜ਼ 'ਤੇ। ਇਸ ਪ੍ਰਕਾਰ ਉਹ ਬੁੱਕਾਂ ਦੇ

---

5. ਵਾਰ ਆਸਾ ਮ: ੧, ਪੰਨਾ 465.

ਬੁੱਕ ਹੰਝੂ ਕੇਰਦਾ ਹੋਇਆ ਪੁਕਾਰ ਰਿਹਾ ਸੀ, "ਯਾ ਖ਼ੁਦਾ! ਮੈਂ ਤੇਰਾ ਜ਼ਲੀਲ ਬੰਦਾ ਹਾਂ, ਗੁਨਾਹਗਾਰ ਹਾਂ। ਪਖੰਡੀ ਤੇ ਫ਼ਰੇਬੀ ਹਾਂ। ਮੈਂ ਹੋਰ ਨਹੀਂ ਜੀਊਣਾ ਚਾਹੁੰਦਾ। ਮੈਨੂੰ ਅਜਿਹੀ ਮਲੀਨ ਜ਼ਿੰਦਗੀ ਤੋਂ ਛੁਟਕਾਰਾ ਬਖ਼ਸ਼ ਦੇ। ਬਸ! ਮੈਨੂੰ ਆਪਣੀ ਜੰਨਤ ਵਿਚ ਲੈ ਚੱਲ।"

ਹਰ ਕੋਈ ਜਾਣਦਾ ਸੀ ਕਿ ਉਹ ਜ਼ਿੰਦਗੀ ਦੇ ਸਹੀ ਮਾਰਗ ਤੋਂ ਥਿੜਕਿਆ ਤੇ ਇਕ ਵਿਗੜਿਆ ਹੋਇਆ ਇਨਸਾਨ ਹੈ। ਇਸ ਲਈ ਮੌਲਵੀ ਨੇ ਉਸ ਨੂੰ ਗਲਮੇਂ ਤੋਂ ਪਕੜਿਆ, ਦੁਰਕਾਰਿਆ ਤੇ ਲਾਹਨਤਾਂ ਪਾਉਂਦਿਆਂ ਆਖਿਆ, "ਓ ਪਾਗਲ ਅਧਰਮੀ, ਤੂੰ ਤਾਂ ਗਿਆ ਗੁਜ਼ਰਿਆ ਬੰਦਾ ਏਂ। ਤੂੰ ਕਿਹੜੀ ਨੇਕੀ ਬਦਲੇ ਜੰਨਤ (ਸਵਰਗ) ਭਾਲਦਾ ਏਂ ?" ਸ਼ਰਾਬੀ ਬੋਲੀ ਜਾ ਰਿਹਾ ਸੀ, "ਤੂੰ ਮੇਰਾ ਖਹਿੜਾ ਛੱਡ। ਮੈਂ ਤੈਥੋਂ ਤਾਂ ਕੁਝ ਨਹੀਂ ਮੰਗ ਰਿਹਾ। ਮੇਰੀ ਮੰਗ ਤਾਂ ਅੱਲ੍ਹਾ ਮੀਆਂ ਅੱਗੇ ਹੈ।" ਮੌਲਵੀ ਕੁਝ ਗੰਭੀਰ ਹੋਇਆ ਅਤੇ ਉਸ ਨੇ ਕਿਹਾ, "ਵਾਹ ਸੁਬਹਾਨ ਅੱਲ੍ਹਾ! ਤੂੰ ਸਚਮੁੱਚ ਕਰੀਮ (ਬਖ਼ਸ਼ਿਸ਼ ਕਰਨ ਵਾਲਾ) ਏਂ, ਰਹੀਮ (ਰਹਿਮ ਕਰਨ ਵਾਲਾ) ਏਂ, ਬਖ਼ਸ਼ਿਸ਼ਾਂ ਤੇ ਬਰਕਤਾਂ ਦਾ ਭੰਡਾਰ ਏਂ। ਮੈਂ ਤਾਂ ਤੇਰੀ ਦੀਨਤਾ (humility) ਤੇ ਦਇਆਲਤਾ 'ਤੇ ਹੈਰਾਨ ਹਾਂ ਕਿ ਪਾਪੀ ਬੰਦਾ ਵੀ ਤੇਰੇ ਪਾਸੋਂ ਰਹਿਮਤ ਦੀ ਆਸ ਲਾਈ ਬੈਠਾ ਹੈ।"

ਗੁਰਮਤਿ ਵਿਚਾਰਧਾਰਾ ਦੇ ਇਸ ਰਹੱਸਮਈ ਤੇ ਕਿਰਪਾਵਾਦੀ ਪੱਖ ਦਾ ਆਧਾਰ ਹੈ—'੧ੳ ਤੋਂ ਗੁਰਪ੍ਰਸਾਦਿ' ਦੇ ਮੂਲ-ਮਹਾਂਵਾਕ ਦਾ ਅਖ਼ੀਰਲਾ ਇੱਕੋ-ਇਕ ਸਮਾਸੀ ਲਫ਼ਜ਼ 'ਗੁਰਪ੍ਰਸਾਦਿ'। ਕਿਉਂਕਿ, ਇਸ ਲਫ਼ਜ਼ ਦੇ ਵਿਆਕਰਣਿਕ, ਪ੍ਰਕਰਣਿਕ ਤੇ ਸਿਧਾਂਤਕ ਦ੍ਰਿਸ਼ਟੀਕੋਣ ਤੋਂ ਨਿਸਚੇ ਹੁੰਦਾ ਹੈ ਕਿ ਗੁਰੂ ਨਾਨਕ ਦਾ ਇਕ-ਓਅੰਕਾਰੀ ਰੱਬ ਬਖ਼ਸ਼ਿੰਦ ਗੁਰੂ-ਦਾਤਾ ਹੈ, ਜਿਸ ਦੀ ਕਿਰਪਾ ਨਾਲ ਹੀ ਜੀਵਾਂ ਨੂੰ ਸਭ ਕੁਝ ਪ੍ਰਾਪਤ ਹੋ ਰਿਹਾ ਹੈ, ਕਿਉਂਕਿ ਗੁਰਬਾਣੀ ਵਿੱਚੋਂ ਨਿਰਣੈ ਹੁੰਦਾ ਹੈ ਕਿ ਅਜਿਹੇ ਗੁਣ-ਨਿਧਾਨ ਜੋਤਿ ਸਰੂਪ ਇਕ-ਓਅੰਕਾਰੀ ਬਖ਼ਸ਼ਿੰਦ ਗੁਰੂ-ਦਾਤੇ ਵਲੋਂ ਜੀਵਾਂ ਨੂੰ ਜੀਉ ਪਿੰਡ (ਜਿੰਦ ਤੇ ਸਰੀਰ) ਦੇ ਰੂਪ ਵਿਚ ਮਿਲ ਰਹੇ ਜੀਵਨ ਦਾਨ ਤੇ ਫਿਰ ਜੀਊਣ ਲਈ ਭੋਜਨ ਪਾਣੀ ਤੇ ਹਵਾ ਆਦਿਕ ਦੇ ਰੂਪ ਵਿਚ ਮਿਲਣ ਵਾਲੀਆਂ ਅਨੇਕਾਂ ਲੋੜੀਂਦੀਆਂ ਵਸਤੂਆਂ ਦੀ ਗੱਲ ਤਾਂ ਛੱਡੋ, ਉਨ੍ਹਾਂ ਨੂੰ ਸ੍ਰੈਮੂਲ ਦੀ ਸੋਝੀ ਦੇ ਤੌਰ 'ਤੇ ਰੱਬੀ ਮਿਲਾਪ ਵੀ ਉਸਦੀ ਕਿਰਪਾ 'ਤੇ ਹੀ ਨਿਰਭਰ ਕਰਦਾ ਹੈ।

ਇਸ ਪੱਖੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ 'ਸੁਖਮਨੀ' ਦੇ ਛੇਵੇਂ ਸਲੋਕ ਅਤੇ ਅਸਟਪਦੀ ਦੁਆਰਾ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਵਲੋਂ 'ਗੁਰ ਪ੍ਰਸਾਦਿ' ਦੀ ਕੀਤੀ ਗਈ ਕਾਵਿਮਈ ਅਨੂਪਮ ਵਿਆਖਿਆ, ਕਿਸੇ ਪ੍ਰਕਾਰ ਦਾ ਸ਼ੰਕਾ ਨਹੀਂ ਰਹਿਣ ਦਿੰਦੀ, ਕਿਉਂਕਿ ਉਸ ਤੋਂ ਅਰਥ ਤੇ ਭਾਵਾਰਥ ਦੋਨੋਂ ਹੀ ਸਪੱਸ਼ਟ ਹੋ ਜਾਂਦੇ ਹਨ। ਸਲੋਕ ਵਿਚ ਅਕਾਲ ਪੁਰਖ ਨੂੰ ਗੁਰਦੇਵ ਮੰਨ ਕੇ ਕਿਰਪਾ (ਪ੍ਰਸਾਦੁ) ਦੀ ਜਾਚਨਾ ਕੀਤੀ ਗਈ ਹੈ ਅਤੇ ਅਸਟਪਦੀ ਵਿਚ ਉਸ ਦੀ ਕਿਰਪਾ ਦੁਆਰਾ (ਪ੍ਰਸਾਦਿ) ਜੋ ਅਣਗਿਣਤ ਅਣਮੰਗੀਆਂ ਦਾਤਾਂ ਸਾਨੂੰ ਪ੍ਰਾਪਤ ਹੁੰਦੀਆਂ ਹਨ, ਉਨ੍ਹਾਂ ਨੂੰ ਚਿਤਾਰਦਿਆਂ ਆਦਿ-ਗੁਰੂ ਦਾਤਾਰ-ਪ੍ਰਭੂ ਨੂੰ ਚੇਤੇ ਰੱਖਣ ਦੀ ਪ੍ਰੇਰਨਾ ਕੀਤੀ ਗਈ ਹੈ।

ਇਸ ਪ੍ਰਸੰਗ ਵਿਚ ਨੋਟ ਕਰਨ ਵਾਲਾ ਵਿਆਕਰਣਿਕ ਨੁਕਤਾ ਇਹ ਹੈ ਕਿ ਸਲੋਕ ਵਿਚਲਾ ਲਫ਼ਜ਼ 'ਪ੍ਰਸਾਦੁ' ਜੋ ਇਕ-ਵਚਨੀ ਗੁਣ ਵਾਚਕ ਨਾਮ ਹੈ। ਕ੍ਰਿਆ (verb) "ਕਰਿ" ਦੇ ਨਾਲ ਉਹਦਾ ਕਾਰਕ ਰੂਪ 'ਕਰਮ ਕਾਰਕ' (objective case) ਦਾ ਹੈ ਅਤੇ ਅਸਟਪਦੀ ਵਿਚ ਇਹੀ ਲਫ਼ਜ਼, ਮੂਲ-ਮਹਾਂਵਾਕ ਵਾਂਗ ਜਦੋਂ "ਪ੍ਰਸਾਦਿ" ਦੇ ਰੂਪ ਵਿਚ ਸਿਹਾਰੀ (ਿ) ਨਾਲ ਆਉਂਦਾ ਹੈ, ਤਾਂ ਉਹੋ 'ਕਰਣ ਕਾਰਕ' (instrumental case) ਤੇ ਕ੍ਰਿਆ-ਵਿਸ਼ੇਸ਼ਣ ਅਖਵਾਉਂਦਾ ਹੈ, ਜਿਸ ਦਾ ਅਰਥ ਹੈ 'ਕ੍ਰਿਪਾ ਨਾਲ ਜਾਂ ਕ੍ਰਿਪਾ ਦੁਆਰਾ'।

ਮਿਸਾਲ ਵਜੋਂ ਵਾਚੋ ਹੇਠ ਲਿਖਿਆ ਸਲੋਕ ਤੇ ਅਸਟਪਦੀ ਦਾ ਅਰੰਭਕ ਪਦਾ :

**ਸਲੋਕੁ ॥**
**ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥**

*(ਗਉੜੀ ਸੁਖਮਨੀ ਮ: ੫, ਪੰਨਾ 269)*

[*ਅਰਥ :* ਹੇ ਨਾਨਕ! (ਬੇਨਤੀ ਕਰ ਤੇ ਆਖ—) ਹੇ ਗੁਰਦੇਵ-ਪ੍ਰਭੂ! ਮੈਂ ਸਰਣ ਆਇਆ ਹਾਂ, (ਮੇਰੇ ਉੱਤੇ) ਮੇਹਰ ਕਰ, (ਮੇਰਾ) ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਦੂਰ ਹੋ ਜਾਏ।੧।]

**ਅਸਟਪਦੀ ॥**
**ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥**
**ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥**
**ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥**
**ਤਿਸ ਕਉ ਸਿਮਰਤ ਪਰਮ ਗਤਿ ਪਾਵਹਿ ॥**
**ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥**
**ਤਿਸਹਿ ਧਿਆਇ ਸਦਾ ਮਨ ਅੰਦਰਿ ॥**
**ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥**
**ਆਠ ਪਹਰ ਸਿਮਰਹੁ ਤਿਸੁ ਰਸਨਾ ॥**
**ਜਿਹ ਪ੍ਰਸਾਦਿ ਰੰਗ ਰਸ ਭੋਗ ॥**
**ਨਾਨਕ ਸਦਾ ਧਿਆਈਐ ਧਿਆਵਨ ਜੋਗ ॥੧॥**

*(ਗਉੜੀ ਸੁਖਮਨੀ ਮ: ੫, ਪੰਨਾ 269)*

[*ਅਰਥ :* (ਹੇ ਭਾਈ!) ਜਿਸ (ਪ੍ਰਭੂ) ਦੀ ਕ੍ਰਿਪਾ ਨਾਲ ਤੂੰ ਕਈ ਕਿਸਮਾਂ ਦੇ ਸੁਆਦਲੇ ਖਾਣੇ ਖਾਂਦਾ ਹੈਂ, ਉਸ ਨੂੰ ਮਨ ਵਿਚ (ਚੇਤੇ) ਰੱਖ।

ਜਿਸ ਦੀ ਮਿਹਰ ਨਾਲ ਆਪਣੇ ਸਰੀਰ ਉੱਤੇ ਤੂੰ ਸੁਗੰਧੀਆਂ ਲਾਉਂਦਾ ਹੈਂ, ਉਸ ਨੂੰ ਯਾਦ ਕੀਤਿਆਂ ਤੂੰ ਉੱਚਾ ਦਰਜਾ ਹਾਸਿਲ ਕਰ ਲਏਂਗਾ।

ਜਿਸ ਦੀ ਦਇਆ ਨਾਲ ਤੂੰ ਸੁੱਖ-ਮਹਿਲਾਂ ਵਿਚ ਵੱਸਦਾ ਹੈਂ, ਉਸ ਨੂੰ ਸਦਾ ਮਨ ਵਿਚ ਸਿਮਰ।

ਜਿਸ (ਪ੍ਰਭੂ) ਦੀ ਕ੍ਰਿਪਾ ਨਾਲ ਤੂੰ ਘਰ ਮੌਜਾਂ ਨਾਲ ਵੱਸ ਰਿਹਾ ਹੈਂ, ਉਸ ਨੂੰ ਜੀਭ ਨਾਲ ਅੱਠੇ ਪਹਿਰ ਯਾਦ ਕਰ।

ਹੇ ਨਾਨਕ! ਜਿਸ (ਪ੍ਰਭੂ) ਦੀ ਬਖ਼ਸ਼ਿਸ਼ ਕਰਕੇ ਚੋਜ-ਤਮਾਸ਼ੇ, ਸੁਆਦਲੇ ਖਾਣੇ ਤੇ ਪਦਾਰਥ (ਨਸੀਬ ਹੁੰਦੇ ਹਨ) ਉਸ ਧਿਆਉਣ-ਜੋਗ ਨੂੰ ਸਦਾ ਹੀ ਧਿਆਉਣਾ ਚਾਹੀਦਾ ਹੈ।੧।]

ਅਸਟਪਦੀ ਦੇ ਅਖ਼ੀਰਲੇ ਪਦੇ ਵਿਚ ਇਹ ਵੀ ਸਮਝਾ ਦਿੱਤਾ ਹੈ ਕਿ ਉਹੀ ਮਨੁੱਖ ਪ੍ਰਭੂ ਦਾ ਨਾਮ ਜਪਦਾ ਹੈ ਜਿਸ ਪਾਸੋਂ ਆਪ ਜਪਾਉਂਦਾ ਹੈ। ਉਹੀ ਮਨੁੱਖ ਹਰੀ ਦੇ ਗੁਣ ਗਾਉਂਦਾ ਹੈ ਜਿਸ ਨੂੰ ਗਾਵਣ ਲਈ ਪ੍ਰੇਰਦਾ ਹੈ। ਪ੍ਰਭੂ ਦੀ ਮੇਹਰ ਨਾਲ (ਮਨ ਵਿਚ ਗਿਆਨ ਦਾ) ਪ੍ਰਕਾਸ਼ ਹੁੰਦਾ ਹੈ; ਉਸ ਦੀ ਦਇਆ ਨਾਲ ਹਿਰਦਾ-ਰੂਪ ਕਉਲ ਫੁੱਲ ਖਿੜਦਾ ਹੈ। ਉਹ ਪ੍ਰਭੂ (ਉਸ ਮਨੁੱਖ ਦੇ) ਮਨ ਵਿਚ ਵੱਸਦਾ ਹੈ ਜਿਸ ਉੱਤੇ ਉਹ ਤ੍ਰੁੱਠਦਾ ਹੈ, ਪ੍ਰਭੂ ਦੀ ਮੇਹਰ ਨਾਲ (ਮਨੁੱਖ ਦੀ) ਮਤ ਚੰਗੀ ਹੁੰਦੀ ਹੈ। ਹੇ ਪ੍ਰਭੂ! ਤੇਰੀ ਮੇਹਰ ਦੀ ਨਜ਼ਰ ਵਿਚ ਸਾਰੇ ਖ਼ਜ਼ਾਨੇ ਹਨ, ਆਪਣੇ ਯਤਨ ਨਾਲ ਕਿਸੇ ਨੇ ਭੀ ਕੁਝ ਨਹੀਂ ਲੱਭਾ (ਭਾਵ, ਜੀਵ ਦਾ ਉੱਦਮ ਤਦੋਂ ਹੀ ਸਫਲ ਹੁੰਦਾ ਹੈ ਜਦੋਂ ਤੂੰ ਸਵੱਲੀ ਨਜ਼ਰ ਕਰਦਾ ਹੈਂ):

**ਆਪਿ ਜਪਾਏ ਜਪੈ ਸੋ ਨਾਉ ॥**
**ਆਪਿ ਗਾਵਾਏ ਸੁ ਹਰਿ ਗੁਨ ਗਾਉ ॥**
**ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥**
**ਪ੍ਰਭੂ ਦਇਆ ਤੇ ਕਮਲ ਬਿਗਾਸੁ ॥**
**ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ ॥**
**ਪ੍ਰਭ ਦਇਆ ਤੇ ਮਤਿ ਊਤਮ ਹੋਇ ॥**
**ਸਰਬ ਨਿਧਾਨ ਪ੍ਰਭ ਤੇਰੀ ਮਇਆ ॥**
**ਆਪਹੁ ਕਛੂ ਨ ਕਿਨਹੂ ਲਇਆ ॥**
**ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥**
**ਨਾਨਕ ਇਨ ਕੈ ਕਛੂ ਨ ਹਾਥ ॥੮॥** *(ਗਉੜੀ ਸੁਖਮਨੀ ਮ: ੫, ਪੰਨਾ 271)*

ਹੇਠ ਲਿਖੇ ਸ਼ਬਦ ਵਿਚ ਤਾਂ ਸਤਿਗੁਰੂ ਜੀ ਨੇ ਸਿੱਧੇ ਰੂਪ ਵਿਚ ਹੀ ਆਖਿਆ ਹੈ ਕਿ (ਹੇ ਪਾਰਬ੍ਰਹਮ ਪ੍ਰਭੂ!) ਤੇਰੀ ਮਿਹਰ ਨਾਲ ਹੀ ਤੇਰਾ ਨਾਮ ਜਪਿਆ ਜਾ ਸਕਦਾ ਹੈ। ਤੇਰੀ ਕਿਰਪਾ ਨਾਲ ਹੀ ਤੇਰੀ ਦਰਗਾਹ ਵਿਚ (ਜੀਵ ਨੂੰ) ਇੱਜ਼ਤ ਮਿਲ ਸਕਦੀ ਹੈ। ਹੇ ਪਾਰਬ੍ਰਹਮ ਪ੍ਰਭੂ! ਤੈਥੋਂ ਬਿਨਾਂ ਜੀਵਾਂ ਦਾ ਹੋਰ ਕੋਈ ਆਸਰਾ ਨਹੀਂ ਹੈ। ਤੇਰੀ ਕਿਰਪਾ ਨਾਲ ਹੀ ਜੀਵ ਨੂੰ ਸਦਾ ਲਈ ਆਤਮਿਕ ਆਨੰਦ ਮਿਲ ਸਕਦਾ ਹੈ। ਹੇ ਪਾਰਬ੍ਰਹਮ ਪ੍ਰਭੂ! ਜੇ ਤੂੰ ਜੀਵ ਦੇ ਮਨ ਵਿਚ ਆ ਵੱਸੇਂ ਤਾਂ ਉਸ ਨੂੰ ਕੋਈ ਦੁੱਖ ਪੋਹ ਨਹੀਂ ਸਕਦਾ। ਤੇਰੀ ਮਿਹਰ ਨਾਲ ਜੀਵ ਦੀ ਭਟਕਣਾ ਦੂਰ ਹੋ ਜਾਂਦੀ ਹੈ, ਜੀਵ ਦਾ ਡਰ-ਸਹਿਮ ਭੱਜ ਜਾਂਦਾ ਹੈ।

ਹੇ ਪਾਰਬ੍ਰਹਮ ਪ੍ਰਭੂ! ਹੇ ਬੇਅੰਤ ਪ੍ਰਭੂ! ਹੇ ਜਗਤ ਦੇ ਮਾਲਕ ਪ੍ਰਭੂ! ਹੇ ਸਾਰੇ ਜੀਵਾਂ ਦੇ ਦਿਲ ਦੀ ਜਾਨਣ ਵਾਲੇ ਪ੍ਰਭੂ! ਜੇ ਤੇਰੀ ਮਿਹਰ ਹੋਵੇ ਤਾਂ ਹੀ ਮੈਂ ਆਪਣੇ ਗੁਰੂ ਅੱਗੇ ਇਹ ਅਰਦਾਸ ਕਰ ਸਕਦਾ ਹਾਂ ਕਿ ਮੈਨੂੰ ਨਾਨਕ ਨੂੰ ਪ੍ਰਭੂ ਦਾ ਨਾਮ ਮਿਲੇ, ਕਿਉਂਕਿ ਮੇਰੇ ਲਈ ਨਾਮ ਹੀ ਸਦਾ ਕਾਇਮ ਰਹਿਣ ਵਾਲਾ ਸਰਮਾਇਆ ਹੈ:

**ਤੁਮਰੀ ਕ੍ਰਿਪਾ ਤੇ ਜਪੀਐ ਨਾਉ ॥**
**ਤੁਮਰੀ ਕ੍ਰਿਪਾ ਤੇ ਦਰਗਹ ਥਾਉ ॥੧॥**
**ਤੁਝ ਬਿਨੁ ਪਾਰਬ੍ਰਹਮ ਨਹੀ ਕੋਇ ॥**
**ਤੁਮਰੀ ਕ੍ਰਿਪਾ ਤੇ ਸਦਾ ਸੁਖੁ ਹੋਇ ॥੧॥ਰਹਾਉ॥**

**ਤੁਮ ਮਨਿ ਵਸੇ ਤਉ ਦੂਖੁ ਨ ਲਾਗੈ ॥**
**ਤੁਮਰੀ ਕ੍ਰਿਪਾ ਤੇ ਭ੍ਰਮੁ ਭਉ ਭਾਗੈ ॥੨॥**
**ਪਾਰਬ੍ਰਹਮ ਅਪਰੰਪਰ ਸੁਆਮੀ ॥**
**ਸਗਲ ਘਟਾ ਕੇ ਅੰਤਰਜਾਮੀ ॥੩॥**
**ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥**
**ਨਾਨਕ, ਨਾਮੁ ਮਿਲੈ ਸਚੁ ਰਾਸਿ ॥੪॥** *(ਗਉੜੀ ਮ: ੫, ਪੰਨਾ 192)*

ਸ਼ਾਇਦ ਇਹੀ ਕਾਰਨ ਹੈ ਕਿ ਗੁਰਮਤਿ ਸਿਧਾਂਤਾਂ ਦੇ ਪ੍ਰਮਾਣੀਕ ਵਿਆਖਿਆਕਾਰ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ *ਮਹਾਨ ਕੋਸ਼* ਵਿਚ 'ਸਿੱਖ ਧਰਮ' ਦੇ ਅੰਦਰਾਜ ਹੇਠ ਜਦੋਂ ਗੁਰੂ-ਨਾਨਕ ਮਤ ਅਨੁਸਾਰ ਅਕਾਲਪੁਰਖ ਪਰਮਾਤਮਾ ਦਾ ਸਰੂਪ ਵਰਣਨ ਕੀਤਾ ਹੈ ਤਾਂ 'ਗੁਰਪ੍ਰਸਾਦਿ' ਦੇ ਪ੍ਰਚਲਿਤ ਸੀਮਤ ਅਰਥਾਂ ('ੴ ਤੋਂ ਸੈਭੰ' ਤਕ ਦੇ ਗੁਣਾਂ ਵਾਲਾ ਰੱਬ, ਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ) ਤੋਂ ਉੱਚਾ ਉਠਦਿਆਂ ਲਗਭਗ ਓਹੀ ਅਰਥ ਕੀਤੇ ਹਨ, ਜੋ ਤੁਸੀਂ ਦਾਸ ਦੇ ਲਿਖੇ ਅੱਖਰਾਂ ਵਿਚ ਪਹਿਲਾਂ ਪੜ੍ਹ ਚੁੱਕੇ ਹੋ। ਭਾਈ ਸਾਹਿਬ ਜੀ ਦੀ ਲਿਖਤ ਹੈ:

> "ੴ ਸਤਿਨਾਮੁ, ਕਰਤਾ ਪੁਰਖੁ, ਨਿਰਭਉ, ਨਿਰਵੈਰੁ, ਅਕਾਲ ਮੂਰਤਿ, ਅਜੂਨੀ, ਸੈਭੰ, ਗੁਰਪ੍ਰਸਾਦਿ" ਅਰਥਾਤ : ਵਾਹਿਗੁਰੂ ਇਕ (ਅਦੁੱਤੀ) ਹੈ, ਸਦਾ ਅਵਿਨਾਸ਼ੀ ਹੈ, ਸਭ ਦੇ ਰਚਣ ਵਾਲਾ ਉਹੀ ਹੈ, ਅਤੇ ਆਪਣੀ ਰਚਨਾ ਦੇ ਅੰਦਰ ਸਮਾਇਆ ਹੋਇਆ ਹੈ। ਦੇਵਤਿਆਂ ਵਾਂਗ ਉਹ ਕਿਸੇ ਤੋਂ ਭੈ ਕਰਦਾ ਜਾਂ ਵੈਰੀਆਂ ਨੂੰ ਡਰਾਉਣ ਵਾਲਾ ਨਹੀਂ, ਨਿਤ ਅਨੰਦ ਰੂਪ ਹੈ। ਜਨਮ ਮਰਨ ਵਿਚ ਨਹੀਂ ਆਉਂਦਾ, ਉਹ ਸਭ ਦਾ ਕਰਤਾ ਹੈ, ਉਸ ਦਾ ਕਰਤਾ ਕੋਈ ਨਹੀਂ, ਉਸ ਮਹਾਂ ਜੋਤਿ ਦੀ ਕ੍ਰਿਪਾ ਨਾਲ ਸਭ ਕੁਝ ਪ੍ਰਾਪਤ ਹੋ ਸਕਦਾ ਹੈ।"

ਗੁਰਬਾਣੀ ਦੇ ਬਹੁਤ ਸਾਰੇ ਵਿਆਖਿਆਕਾਰ ਵਿਦਵਾਨਾਂ ਦਾ ਮਤ ਤਾਂ ਭਾਵੇਂ ਇਹੀ ਹੈ ਕਿ 'ੴ ਤੋਂ ਗੁਰਪ੍ਰਸਾਦਿ' ਤਕ ਦੇ ਮਹਾਂਵਾਕ ਵਿਚਲੇ ਸਾਰੇ ਲਫ਼ਜ਼ ਰੱਬੀ-ਗੁਣਾਂ ਨੂੰ ਹੀ ਪ੍ਰਗਟ ਕਰਦੇ ਹਨ, ਪਰ ਉਹ ਇਨ੍ਹਾਂ ਸਾਰੇ ਲਫ਼ਜ਼ਾਂ ਨੂੰ ਨਾਮ-ਰੂਪ ਗੁਣਵਾਚਕ ਵਿਸ਼ੇਸ਼ਣਾਂ ਦੇ ਤੌਰ 'ਤੇ ਹੀ ਦੇਖਦੇ ਹਨ। ਉਹ 'ਗੁਰਪ੍ਰਸਾਦਿ' ਨੂੰ ਇਕ ਸਮਾਸੀ-ਪਦ ਮੰਨਣ ਦੀ ਥਾਂ, ਦੋ ਵੱਖ-ਵੱਖ ਲਫ਼ਜ਼ ਮੰਨ ਕੇ 'ਗੁਰ' ਲਫ਼ਜ਼ ਦਾ ਅਰਥ ਕਰਦੇ ਹਨ—ਵੱਡਾ, ਗੁਰੂ, ਗਿਆਨ-ਸਰੂਪ ਅਤੇ 'ਪ੍ਰਸਾਦਿ' ਦਾ ਅਰਥ ਕਰਦੇ ਹਨ—ਕ੍ਰਿਪਾਲੂ, ਦਿਆਲੂ ਜਾਂ ਪ੍ਰਸਾਦ-ਸਰੂਪ।

ਪਰ, ਗੁਰਬਾਣੀ ਅੰਦਰਲਾ ਵਿਆਕਰਣਿਕ ਨਿਯਮ (ਜਿਹੜਾ ਸੁਖਮਨੀ ਦੇ ਛੇਵੇਂ ਸਲੋਕ ਤੇ ਅਸਟਪਦੀ ਦੇ ਪ੍ਰਮਾਣ ਵਿੱਚੋਂ ਉਪਰ ਪ੍ਰਗਟ ਹੋ ਚੁੱਕਾ ਹੈ) ਅਜਿਹੇ ਅਰਥ ਕਰਨ ਦੀ ਆਗਿਆ ਨਹੀਂ ਦਿੰਦਾ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਜਿਥੇ ਵੀ ਇਹ ਦੋਨੋਂ ਲਫ਼ਜ਼ ਸੰਗਿਆ (ਨਾਮ) ਦੇ ਤੌਰ 'ਤੇ ਗੁਣ-ਵਾਚਕ ਵਿਸ਼ੇਸ਼ਣ ਦੇ ਰੂਪ ਵਿਚ ਕਰਤਾ ਕਾਰਕ ਜਾਂ ਕਰਮ-ਕਾਰਕ ਦੇ ਤੌਰ 'ਤੇ ਵਰਤੇ ਗਏ ਹਨ, (ਭਾਵੇਂ ਇਹ ਵੱਖਰੇ-ਵੱਖਰੇ ਹਨ ਜਾਂ ਇਕੱਠੇ) ਉਥੇ ਹੀ ਇਹ ਮੂਲ-ਮਹਾਂਵਾਕ ਵਿਚਲੇ 'ਸਤਿਨਾਮੁ,

ਕਰਤਾਪੁਰਖੁ, ਨਿਰਭਉ, ਨਿਰਵੈਰੁ' ਪਦਾਂ ਵਾਂਗ ਅੰਤਲੇ ਔਂਕੜ ਸਹਿਤ 'ਗੁਰੁ' ਤੇ 'ਪ੍ਰਸਾਦੁ' ਦੇ ਅੱਖਰੀ ਸਰੂਪ ਵਿਚ ਹਨ। ਜਿਵੇਂ :

**'ਗੁਰੁ ਪਰਸਾਦੁ' ਕਰੇ ਨਾਮੁ ਦੇਵੈ, ਨਾਮੇ ਨਾਮਿ ਸਮਾਵਣਿਆ ॥**
*(ਮਾਝ ਮ: ੪, ਪੰਨਾ 130)*

**ਕਰਿ 'ਪ੍ਰਸਾਦੁ' ਦਇਆ ਪ੍ਰਭਿ ਧਾਰੀ ॥**
**ਨਾਨਕ ਨਿਬਹੀ ਖੇਪ ਹਮਾਰੀ ॥** *(ਗਉੜੀ ਸੁਖਮਨੀ ਮ: ੫, ਪੰਨਾ 295)*

**ਨਾਨਕ, ਪ੍ਰਭ ਸਰਣਾਗਤੀ, ਕਰਿ 'ਪ੍ਰਸਾਦੁ' ਗੁਰਦੇਵ ॥**
*(ਗਉੜੀ ਸੁਖਮਨੀ ਮ: ੫, ਪੰਨਾ 269)*

**'ਗੁਰੁ ਕੁੰਜੀ', ਪਾਹੂ ਨਿਵਲੁ, ਮਨੁ ਕੋਠਾ, ਤਨੁ ਛਤਿ ॥**
*(ਵਾਰ ਸਾਰੰਗ, ਮ: ੨, ਪੰਨਾ 1237)*

ਇਸੇ ਤਰ੍ਹਾਂ ਗੁਰਬਾਣੀ ਵਿਚ ਜਿਥੇ ਵੀ 'ਗੁਰ ਪ੍ਰਸਾਦਿ' ਦੇ ਅਰਥ 'ਗੁਰੂ ਦੀ ਕਿਰਪਾ ਨਾਲ' ਜਾਂ 'ਗੁਰੂ ਕਿਰਪਾ ਕਰਕੇ' ਹੁੰਦੇ ਹਨ, ਉਥੇ ਹੀ ਸੰਬੰਧਕੀ ਪਦ ਹੋਣ ਕਰਕੇ ਇਕ ਤਾਂ 'ਗੁਰ' ਦਾ 'ਰ' ਮੁਕਤਾ ਹੁੰਦਾ ਹੈ ਅਤੇ ਦੂਜੇ, ਕ੍ਰਿਆ ਵਿਸ਼ੇਸ਼ਣ ਤੇ ਕਰਣ-ਕਾਰਕ ਹੋਣ ਕਰਕੇ 'ਪ੍ਰਸਾਦਿ' ਦੇ ਦੱਦੇ ਨੂੰ ਸਿਹਾਰੀ ਲੱਗੀ ਹੋਈ ਹੁੰਦੀ ਹੈ। (ਬਿਹਾਰੀ ਤੇ ਲਾਂਵ ਵੀ ਹੋ ਸਕਦੀ ਹੈ)। ਜਿਵੇਂ :

**'ਗੁਰ ਪ੍ਰਸਾਦਿ' ਅੰਮ੍ਰਿਤੁ ਬਿਖੁ ਖਾਟੀ ॥** *(ਗਉੜੀ ਮ: ੫, ਪੰਨਾ 177)*

**ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ ॥** *(ਗਉੜੀ ਮ: ੫, ਪੰਨਾ 211)*

**'ਗੁਰ ਪਰਸਾਦਿ' ਪਰਮ ਪਦੁ ਪਾਇਆ, ਸੂਕੇ ਕਾਸਟ ਹਰਿਆ ॥**
*(ਗੂਜਰੀ ਮ: ੫, ਪੰਨਾ 10)*

**ਗੁਰ ਪਰਸਾਦਿ ਕਰੇ ਬੀਚਾਰੁ ॥** *(ਸਿਰੀਰਾਗੁ ਮ: ੧, ਪੰਨਾ 25)*

**'ਗੁਰ ਪਰਸਾਦੀ' ਮਨਿ ਵਸੈ, ਹਉਮੈ ਦੂਰਿ ਕਰੇਇ ॥**
*(ਸਿਰੀਰਾਗੁ ਮ: ੩, ਪੰਨਾ 30)*

**ਗੁਰ ਪਰਸਾਦੀ ਛੁਟੀਐ, ਬਿਖੁ ਭਵਜਲੁ ਸਬਦਿ ਗੁਰ ਤਰਣਾ ॥**
*(ਸਿਰੀਰਾਗੁ ਮ: ੩, ਪੰਨਾ 33)*

**ਹਮ ਆਈ ਵਸਗਤਿ ਗੁਰ ਪਰਸਾਦੇ ॥** *(ਆਸਾ ਮ: ੫, ਪੰਨਾ 370)*

**ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥**
*(ਰਾਮਕਲੀ ਕਬੀਰ ਜੀ, ਪੰਨਾ 969)*

ਸੋ, ਮੇਰੀ ਜਾਚੇ, ਹੈ ਤਾਂ 'ਗੁਰ-ਪ੍ਰਸਾਦਿ' ਪਦ ਵੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਵਲੋਂ ਪ੍ਰਭੂ ਜੀ ਦੇ ਗੁਣਾਤਮਿਕ ਸਰੂਪ ਨੂੰ ਪ੍ਰਗਟਾਉਂਦੇ ਹੋਏ '੧ੴ ਤੋਂ ਗੁਰਪ੍ਰਸਾਦਿ' ਤਕ ਦੇ ਸ਼ਾਬਦਿਕ ਚਿਤ੍ਰ ਵਿਚ ਮੂਲਿਕ ਰੱਬੀ-ਗੁਣ, ਜੋ ਪ੍ਰਗਟ ਕਰਦਾ ਹੈ ਕਿ ਇਕ-ਓਅੰਕਾਰੀ ਪ੍ਰਭੂ ਮੂਲ ਰੂਪ ਵਿਚ 'ਬਖਸ਼ਿੰਦ ਗੁਰੂ-ਦਾਤਾ' ਵੀ ਹੈ, ਪਰ ਕਿਉਂਕਿ ਇਸ ਵਿਚ ਜੀਵਾਂ ਨੂੰ ਹਰ ਕਿਸਮ ਦੀਆਂ ਪਦਾਰਥਕ ਦਾਤਾਂ ਤੇ ਸੋਝੀ

ਬਖ਼ਸ਼ਦਿਆਂ, ਸ਼ਬਦ-ਗੁਰੂ ਸਰੂਪ ਵਿਚ ਮਾਇਕ ਪ੍ਰਭਾਵ ਹੇਠ ਭੁੱਲੇ-ਭਟਕੇ ਜੀਵਾਂ ਨੂੰ ਸ੍ਵੈ-ਮੂਲ ਦੀ ਸੋਝੀ ਕਰਵਾ ਕੇ ਮੁੜ ਆਪਣੇ ਨਾਲ ਮਿਲਾ ਲੈਣ ਦੀ ਬਖ਼ਸ਼ਿੰਦ-ਕ੍ਰਿਆ ਨੂੰ ਪ੍ਰਮੁੱਖਤਾ ਹਾਸਿਲ ਹੈ, ਜਿਸ ਕਰਕੇ ਅਜਿਹਾ ਵਿਸ਼ੇਸ਼ ਰੱਬੀ-ਗੁਣ, (ਜਿਸ ਵਿਚ ਸਾਧਕ ਲਈ ਰੱਬੀ ਮਿਲਾਪ ਦੀ ਕੁਦਰਤੀ-ਜੁਗਤਿ ਵੀ ਸੰਮਿਲਤ ਹੈ), ਸਾਧਾਰਨ ਗੁਣਵਾਚਕ-ਵਿਸ਼ੇਸ਼ਣ ਦੀ ਥਾਂ ਕ੍ਰਿਆ-ਵਿਸ਼ੇਸ਼ਣ ਦੇ ਰੂਪ ਵਿਚ ਹੀ ਅੰਕਿਤ ਕੀਤਾ ਗਿਆ ਹੈ।

ਸਿਰਜਨਹਾਰ ਮਾਲਕ-ਪ੍ਰਭੂ ਵਲੋਂ ਆਪਣੇ ਗੁਰੂ-ਬਿਰਦ ਦੀ ਪਾਲਣਾ ਕਰਦਿਆਂ ਜੀਵਾਂ ਦੀ ਮਨੁੱਖਾ ਸ਼੍ਰੇਣੀ ਨੂੰ ਸਰੀਰਕ ਤਲ 'ਤੇ ਜੀਉਣ, ਆਪਣੇ ਆਪ ਨੂੰ ਸੁਰੱਖਿਅਤ ਰੱਖਣ ਅਤੇ ਸ੍ਵੈ-ਮੂਲ ਦੀ ਸੋਝੀ ਬਖ਼ਸ਼ ਕੇ ਮੁੜ ਆਪਣੇ ਨਾਲ ਮਿਲਾ ਲੈਣ ਦੀ ਗੱਲ ਤਾਂ ਛੱਡੋ, ਉਸ ਆਦਿ ਗੁਰੂ ਪਰਮੇਸ਼ਰ ਨੇ ਤਾਂ ਹਰੇਕ ਕਿਸਮ ਦੇ ਕੀੜੇ ਮਕੌੜੇ ਤੇ ਪਸ਼ੂ ਪੰਛੀਆਂ ਨੂੰ ਵੀ ਜੀਵਨ ਜੀਉਣ ਬਾਰੇ ਹਰ ਪ੍ਰਕਾਰ ਦਾ ਗਿਆਨ ਬਖ਼ਸ਼ ਛੱਡਿਆ ਹੈ। ਉਹ ਵੀ ਜਾਣਦੇ ਹਨ ਕਿ ਬੱਚਿਆਂ ਨੂੰ ਜਨਮ ਕਿਵੇਂ ਦੇਣਾ ਹੈ ਅਤੇ ਉਨ੍ਹਾਂ ਦੀ ਪਾਲਣਾ ਕਿਵੇਂ ਕਰਨੀ ਹੈ। ਸਰਦੀ-ਗਰਮੀ ਤੇ ਮੀਂਹ-ਹਨੇਰੀ ਆਦਿਕ ਤੋਂ ਕਿਵੇਂ ਬਚਣਾ ਹੈ। ਆਪਣੇ ਆਪ ਨੂੰ ਸੁਰੱਖਿਅਤ ਰੱਖਣ ਲਈ ਜਿਤਨੇ ਵਧੀਆ ਆਲ੍ਹਣੇ ਪੰਛੀ ਬਣਾ ਲੈਂਦੇ ਹਨ, ਕਈ ਦਫ਼ਾ ਉਸ ਢੰਗ ਦੀ ਸੋਹਣੀ ਬਣਤਰ ਤੇ ਬੁਣਾਈ ਕਿਸੇ ਮਨੁੱਖ ਪਾਸੋਂ ਬੁਣੀ ਜਾ ਸਕਣੀ ਅਸੰਭਵ ਹੁੰਦੀ ਹੈ।

ਕਿਸੇ ਕਿਸਮ ਦਾ ਭੁਚਾਲ ਜਾਂ ਸਮੁੰਦਰੀ ਤੂਫ਼ਾਨ ਆਦਿਕ ਆਉਣਾ ਹੋਵੇ, ਤਾਂ ਮਨੁੱਖ ਨੂੰ ਕਈ ਵਾਰ ਵਿਗਿਆਨਕ ਜੰਤਰਾਂ ਨਾਲ ਵੀ ਪਤਾ ਨਹੀਂ ਚੱਲਦਾ, ਪਰ ਪਸ਼ੂ ਪੰਛੀਆਂ ਨੂੰ ਇਹ ਬੋਧ ਸੁਭਾਵਿਕ ਹੀ ਹੋ ਜਾਂਦਾ ਹੈ। ਘੋੜੀ, ਮੱਝ ਆਦਿਕ ਦੇ ਕਿਸੇ ਬੱਚੇ ਨੂੰ ਜੰਮਦਿਆਂ ਸਾਰ ਨਦੀ ਨਾਲੇ ਵਿਚ ਸੁੱਟੋ, ਉਹ ਤਰਨ ਲੱਗ ਪੈਂਦੇ ਹਨ। ਸੁਆਲ ਉੱਠਦਾ ਹੈ ਕਿ ਅਜਿਹੇ ਗਿਆਨ ਲਈ ਪਛੂ-ਪੰਛੀਆਂ ਨੂੰ ਕਿਹੜੇ ਸਕੂਲ ਵਿਚ ਟ੍ਰੇਨਿੰਗ ਦਿੱਤੀ ਜਾਂਦੀ ਹੈ ? ਉਨ੍ਹਾਂ ਨੂੰ ਕਿਹੜੀਆਂ ਕਿਤਾਬਾਂ ਪੜ੍ਹਾਈਆਂ ਜਾਂਦੀਆਂ ਜਾਂ ਕਿਹੜੇ ਲੈਕਚਰ ਦਿੱਤੇ ਜਾਂਦੇ ਹਨ ? ਸਪੱਸ਼ਟ ਹੈ ਕਿ ਇਹ ਸਾਰਾ ਗਿਆਨ ਉਨ੍ਹਾਂ ਨੂੰ ਅੰਤਰ-ਆਤਮੇ ਆਦਿ ਗੁਰੂ ਕਰਤਾ-ਪੁਰਖ ਵਾਹਿਗੁਰੂ ਵਲੋਂ ਹੀ ਬਖ਼ਸ਼ਿਸ਼ ਹੁੰਦਾ ਹੈ।

ਇਹੀ ਕਾਰਨ ਹੈ ਕਿ ਗੁਰਬਾਣੀ ਵਿਚ ਬਹੁਤ ਥਾਈਂ, ਜਿਥੇ ਅਜਿਹੇ ਗੁਣਨਿਧਾਨ, ਕ੍ਰਿਪਾਲੂ ਤੇ ਸ੍ਰਿਸ਼ਟੀ ਦੇ ਮੂਲ ਪਰਮਾਤਮਾ ਨੂੰ 'ਗੁਰੁ' (ਗੁਰੂ) ਅਤੇ 'ਗੁਰੁ ਪਰਮੇਸਰ' ਕਹਿ ਕੇ ਯਾਦ ਕੀਤਾ ਗਿਆ ਹੈ, ਉਥੇ ਕਿਸੇ ਅਜਿਹੀ ਪਰਉਪਕਾਰੀ ਮਾਨਵੀ ਸ਼ਖ਼ਸੀਅਤ ਨੂੰ ਵੀ 'ਗੁਰੁ-ਪਰਮੇਸ਼ਰ' ਕਹਿ ਕੇ ਸਤਿਕਾਰਿਆ ਹੈ, ਜੋ ਆਪਣੇ ਅੰਦਰ 'ਗੁਰ ਪ੍ਰਸਾਦਿ' ਵਿਚ ਲੁਪਤ ਗੁਰਤਾ ਤੇ ਕ੍ਰਿਪਾਲਤਾ ਵਰਗੇ ਰੱਬੀ ਗੁਣ ਪ੍ਰਗਟ ਕਰ ਕੇ ਪਰਮੇਸ਼ਰ ਨਾਲ ਇਕ-ਸੁਰ ਹੋ ਕੇ ਵਿਚਰਦੇ ਹੋਏ, ਆਪਣੇ ਵਿਅਕਤਿਤਵ ਨੂੰ ਮਨਫ਼ੀ ਕਰ ਕੇ, ਬਿਨਾਂ ਕਿਸੇ ਵਿਤਕਰੇ ਤੇ ਸੁਆਰਥ ਤੋਂ ਮਾਨਵੀ ਭਾਈਚਾਰੇ ਨੂੰ ਸ੍ਵੈ-ਮੂਲ ਦੀ ਸੋਝੀ ਕਰਵਾਂਦਿਆਂ ਪਰਮੇਸ਼ਰ ਨਾਲ ਜੋੜਨ ਲਈ ਯਤਨਸ਼ੀਲ ਹੋ ਜਾਂਦੇ ਹਨ।

ਜਿਵੇਂ, ਹੇਠ ਲਿਖੇ ਪਹਿਲੇ ਤਿੰਨ ਗੁਰਵਾਕਾਂ ਵਿਚ, ਜਿਥੇ ਸਿੱਧੇ ਤੌਰ 'ਤੇ

ਅਕਾਲਪੁਰਖ ਨੂੰ 'ਗੁਰੁ ਪਰਮੇਸਰੁ' ਆਖਿਆ ਹੈ, ਉਥੇ ਚੌਥੇ, ਪੰਜਵੇਂ ਤੇ ਛੇਵੇਂ ਵਾਕ ਵਿਚ ਗੁਰੂ ਤੇ ਪਰਮੇਸ਼ਰ ਦੀ ਗੁਣਾਤਮਿਕ ਏਕਤਾ ਨੂੰ ਮੁੱਖ ਰੱਖ ਕੇ 'ਗੁਰੂ-ਵਿਅਕਤੀ' ਨੂੰ 'ਗੁਰੁ ਪਰਮੇਸਰੁ' ਕਹਿ ਕੇ ਸਲਾਹਿਆ ਹੈ:

(੧) **ਗੁਰੁ ਆਦਿ ਪੁਰਖੁ ਹਰਿ ਪਾਇਆ॥** *(ਰਾਮਕਲੀ ਮ: ੧, ਪੰਨਾ 879)*

(੨) **ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ॥**
**ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ॥**

*(ਆਸਾ ਮ: ੫, ਪੰਨਾ 399)*

[*ਅਰਥ :* (ਹੇ ਭਾਈ!) ਮੈਂ ਉਸ ਗੋਬਿੰਦ ਦਾ ਸੇਵਕ ਹਾਂ ਮੇਰਾ ਉਹ ਮਾਲਕ ਹੈ ਜੋ ਸਭ ਤੋਂ ਵੱਡਾ ਹੈ, ਜੋ (ਸਭ ਜੀਵਾਂ ਵਿਚ ਵਿਆਪਕ ਹੋ ਕੇ ਆਪ ਹੀ) ਸਾਰੇ ਤਰੀਕਿਆਂ ਨਾਲ (ਸਭ ਕੁਝ) ਕਰਨ ਵਾਲਾ ਹੈ ਤੇ (ਜੀਵਾਂ ਪਾਸੋਂ) ਕਰਾਣ ਵਾਲਾ ਹੈ, ਉਹੀ ਮੇਰਾ ਗੁਰੂ ਹੈ (ਮੈਨੂੰ ਜੀਵਨ-ਰਾਹ ਦਾ ਚਾਨਣ ਦੇਣ ਵਾਲਾ ਹੈ)।]

(੩) **ਤਹ ਜਨਮ ਨ ਮਰਣਾ ਆਵਣ ਜਾਣਾ, ਬਹੁੜਿ ਨ ਪਾਈਐ ਜੋਨੀਐ॥**
**ਨਾਨਕ, ਗੁਰੁ ਪਰਮੇਸਰੁ ਪਾਇਆ, ਜਿਸੁ ਪ੍ਰਸਾਦਿ ਇਛ ਪੁਨੀਐ॥**

*(ਸੂਹੀ ਮ: ੫, ਪੰਨਾ 783)*

[*ਅਰਥ :* ਹੇ ਭਾਈ! ਉਸ (ਆਤਮ ਮੰਡਲ ਦੇ 'ਅਬਿਚਲ ਨਗਰ') ਵਿਚ ਟਿਕਿਆਂ ਜਨਮ-ਮਰਨ ਦਾ ਗੇੜ ਨਹੀਂ ਰਹਿ ਜਾਂਦਾ, ਮੁੜ ਮੁੜ ਜੂਨਾਂ ਵਿਚ ਨਹੀਂ ਪਈਦਾ। ਹੇ ਨਾਨਕ, (ਆਖ—ਹੇ) ਭਾਈ! ਜਿਸ ਗੁਰੂ-ਪਰਮੇਸ਼ਰ ਦੀ ਮਿਹਰ ਨਾਲ (ਮਨੁੱਖ ਦੀ) ਹਰੇਕ ਇੱਛਾ ਪੂਰੀ ਹੁੰਦੀ ਜਾਂਦੀ ਹੈ, ਉਹ ਗੁਰੂ, ਉਹ ਪਰਮੇਸਰ (ਉਸ 'ਅਬਿਚਲ ਨਗਰ' ਵਿਚ ਟਿਕਿਆਂ) ਮਿਲ ਪੈਂਦਾ ਹੈ।]

(੪) **ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥**

*(ਸਿਰੀਰਾਗੁ ਮ: ੫, ਪੰਨਾ 53)*

(੫) **ਗੁਰੁ ਪਰਮੇਸਰੁ ਏਕੋ ਜਾਣੁ॥**
**ਜੋ ਤਿਸੁ ਭਾਵੈ ਸੋ ਪਰਵਾਣੁ॥** *(ਗੋਂਡ ਮ: ੫, ਪੰਨਾ 864)*

(੬) **ਗੁਰੁ ਪਰਮੇਸਰੁ ਪਾਰਬ੍ਰਹਮੁ; ਗੁਰੁ, ਡੁਬਦਾ ਲਏ ਤਰਾਇ॥**

*(ਸਿਰੀਰਾਗੁ ਮ: ੫, ਪੰਨਾ 49)*

'ਗੁਰ ਪ੍ਰਸਾਦਿ' ਲਫ਼ਜ਼ ਵਿਚ ਲੁਪਤ ਰੱਬੀ-ਗੁਣ (ਜਿਸ ਦੁਆਰਾ ਉਹ ਗੁਰੂ ਸਰੂਪ ਹੋ ਕੇ ਸੰਸਾਰਕ ਜੀਵਾਂ ਨੂੰ ਹਰ ਕਿਸਮ ਦੀ ਸੋਝੀ ਬਖ਼ਸ਼ਦਾ ਹੋਇਆ ਆਪਣੇ ਨਾਲ ਜੋੜੀ ਰੱਖਣ ਦੀ ਬਖ਼ਸ਼ਿਸ਼ ਕਰਦਾ ਰਹਿੰਦਾ ਹੈ) ਦਾ ਇਹ ਗੁਹਜ-ਭੇਦ ਗੁਰਬਾਣੀ ਵਿਚ ਪਹਿਲਾਂ ਤਾਂ ਤਦੋਂ ਖੁੱਲ੍ਹਦਾ ਹੈ, ਜਦੋਂ ਰੱਬੀ ਹੁਕਮ ਦੀ ਸੋਝੀ ਰੱਖਣ ਵਾਲੇ ਗੁਰੂ ਨਾਨਕ ਸਾਹਿਬ ਜੀ ਮਹਾਰਾਜ, ਸੰਸਾਰਕ ਰਚਨਾ ਦੇ ਕੁਦਰਤੀ-ਥਾਟ (ਬਣਤਰ, ਬਨਾਵਟ) ਦੀ ਜਾਣਕਾਰੀ ਦਿੰਦਿਆਂ ਦੱਸਦੇ ਹਨ ਕਿ ਮੁਕੰਮਲ ਬਣਤਰ ਬਣਾ ਕੇ ਪ੍ਰਭੂ ਨੇ ਆਪ ਹੀ ਜਗਤ ਪੈਦਾ ਕੀਤਾ ਹੈ। ਇਸ ਵਿਚ ਪ੍ਰਭੂ ਆਪ ਹੀ ਸਮੁੰਦਰ ਹੈ, ਆਪ ਹੀ ਜਹਾਜ਼ ਹੈ ਤੇ ਆਪ ਹੀ ਮਲਾਹ ਹੈ। ਏਥੇ ਆਪ ਹੀ ਗੁਰੂ ਹੈ, ਆਪ ਹੀ ਸਿੱਖ ਹੈ ਤੇ ਆਪ ਹੀ (ਪਾਰਲਾ) ਪੱਤਣ ਵਿਖਾਂਦਾ ਹੈ, ਭਾਵ, ਜੀਵਨ ਦੇ ਬੇੜੇ ਨੂੰ ਪਾਰ ਲੰਘਾਣ ਦੀ ਸੋਝੀ ਵੀ ਆਪ ਹੀ ਬਖ਼ਸ਼ਦਾ ਹੈ। ਇਸ ਲਈ ਹੇ ਇਨਸਾਨ! ਤੂੰ ਉਸ ਪ੍ਰਭੂ ਦਾ ਨਾਮ ਸਿਮਰ ਤੇ ਆਪਣੇ ਸਾਰੇ ਪਾਪ ਦੂਰ ਕਰ ਲੈ। ਗੁਰਵਾਕ ਹੈ:

**ਆਪੇ ਜਗਤੁ ਉਪਾਇਓਨੁ ਕਰਿ ਪੂਰਾ ਥਾਟੁ ॥**
**ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ ॥**
**ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ ॥**
**ਆਪੇ ਗੁਰੁ ਚੇਲਾ ਹੈ ਆਪੇ ਆਪੇ ਦਸੇ ਘਾਟੁ ॥**
**ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਾਟੁ ॥**

*(ਵਾਰ ਗੂਜਰੀ, ਮ: ੩, ਪੰਨਾ 517)*

ਇਸੇ ਪ੍ਰਸੰਗ ਵਿਚ ਹੀ ਗੁਰਦੇਵ ਦੱਸਦੇ ਹਨ ਕਿ ਪ੍ਰਭੂ ਨੇ ਆਪ ਹੀ ਬਹਿ ਕੇ ਜਦੋਂ ਰਚਨਾ ਰਚੀ, ਤਦੋਂ ਉਸ ਨੇ ਕਿਸੇ ਦੂਸਰੇ ਸੇਵਕ ਪਾਸੋਂ ਸਲਾਹ ਨਹੀਂ ਲਈ ਸੀ। ਜਦੋਂ ਹੋਰ ਦੂਸਰਾ ਕੋਈ ਪੈਦਾ ਹੀ ਨਹੀਂ ਸੀ ਕੀਤਾ, ਤਾਂ ਕਿਸੇ ਨੇ ਕਿਸੇ ਪਾਸੋਂ ਲੈਣਾ ਕੀ ਸੀ ਤੇ ਦੇਣਾ ਕੀ ਸੀ ? (ਭਾਵ, ਕੋਈ ਐਸਾ ਹੈ ਹੀ ਨਹੀਂ ਸੀ ਜੋ ਪਰਮਾਤਮਾ ਨੂੰ ਸਲਾਹ ਦੇ ਸਕਦਾ)।

ਫਿਰ ਹਰੀ ਨੇ ਆਪ ਹੀ ਸੰਸਾਰ ਨੂੰ ਪੈਦਾ ਕੀਤਾ ਤੇ ਸਭ ਜੀਵਾਂ ਨੂੰ ਰੋਜ਼ੀ ਦਿੱਤੀ। ਗੁਰੂ ਦੀ ਰਾਹੀਂ ਸਿਮਰਨ ਦੀ ਜੁਗਤਿ ਪ੍ਰਭੂ ਨੇ ਆਪ ਹੀ ਬਣਾਈ ਤੇ ਆਪ ਹੀ ਉਸ ਨੇ (ਨਾਮ-ਰੂਪ) ਅੰਮ੍ਰਿਤ ਪੀਤਾ, ਪ੍ਰਭੂ ਆਪ ਹੀ ਆਕਾਰ ਤੋਂ ਰਹਿਤ ਹੈ ਤੇ ਆਪ ਹੀ ਆਕਾਰ ਵਾਲਾ ਹੈ, ਜੋ ਉਹ ਆਪ ਕਰਦਾ ਹੈ ਸੋਈ ਹੁੰਦਾ ਹੈ। ਗੁਰਵਾਕ ਹੈ :

**ਜਦਹੁ ਆਪੇ ਥਾਟੁ ਕੀਆ ਬਹਿ ਕਰਤੈ, ਤਦਹੁ ਪੁਛਿ ਨ ਸੇਵਕੁ ਬੀਆ ॥**
**ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ, ਜਾਂ ਅਵਰੁ ਨ ਦੂਜਾ ਕੀਆ ॥**
**ਫਿਰਿ ਆਪੇ ਜਗਤੁ ਉਪਾਇਆ ਕਰਤੈ, ਦਾਨੁ ਸਭਨਾ ਕਉ ਦੀਆ ॥**
**ਆਪੇ 'ਸੇਵ ਬਣਾਈਅਨੁ ਗੁਰਮੁਖਿ', ਆਪੇ ਅੰਮ੍ਰਿਤੁ ਪੀਆ ॥**
**ਆਪਿ ਨਿਰੰਕਾਰੁ ਆਕਾਰੁ ਹੈ ਆਪੇ, ਆਪੇ ਕਰੈ ਸੁ ਥੀਆ ॥੭॥**

*(ਵਾਰ ਬਿਹਾਗੜਾ, ਮ: ੪, ਪੰਨਾ 551)*

ਸਪੱਸ਼ਟ ਹੈ ਕਿ ਸਿਰਜਨਹਾਰ ਅਨੰਦੀ-ਪ੍ਰਭੂ ਨੇ ਜਦੋਂ ਜੀਵਾਂ ਅੰਦਰ ਹਉਮੈ ਅਤੇ ਮਾਇਆ ਆਦਿਕ ਦਾ ਮੋਹ ਪੈਦਾ ਕਰ ਕੇ ਸੰਸਾਰ ਦਾ ਹਰਖ, ਸੋਗ ਤੇ ਬੈਰਾਗ ਭਰਪੂਰ ਤ੍ਰਿਛੰਦੀ ਅਰਥਾਤ ਤ੍ਰੈ-ਗੁਣੀ ਖੇਲ ("ਤੀਨਿ ਛੰਦੇ ਖੇਲੁ ਆਛੈ ॥"[6]) ਰਚਿਆ, ਤਾਂ ਉਸ (ਅੰਸ਼ੀ) ਨੇ ਆਪਣੀ ਅੰਸ਼ ਰੂਪ ਜੀਵਾਂ ਨੂੰ ਐਵੇਂ ਹੀ ਨਹੀਂ ਛੱਡ ਦਿੱਤਾ ਕਿ ਉਹ ਰੁਲਦੇ ਰਹਿਣ। ਨਹੀਂ! ਨਹੀਂ! ਉਸ ਨੇ ਆਪਣੇ ਕੁਦਰਤੀ ਵਿਧਾਨ ਵਿਚ ਇਨ੍ਹਾਂ ਨੂੰ ਆਪਣੇ ਨਾਲ ਜੋੜੀ ਰੱਖਣ ਲਈ ਗੁਰ ਪ੍ਰਸਾਦੀ ਸਿਮਰਨ ਵਿਚ ਜੀਉਣ ਵਾਲੀ ਇਕ ਆਦਰਸ਼ਕ ਤੇ ਅਟੱਲ ਜੀਵਨ-ਜੁਗਤੀ ਵੀ ਕਾਇਮ ਕੀਤੀ। ਹੇਠ ਲਿਖੀਆਂ ਪਾਵਨ ਪੰਕਤੀਆਂ ਤੋਂ ਵੀ ਇਹ ਸਚਾਈ ਇਉਂ ਉਘੜ ਰਹੀ ਹੈ :

**ਗੁਰ ਪਰਸਾਦੀ ਸੇਵੀਐ, ਸਚੁ ਸਬਦਿ ਨੀਸਾਣੁ ॥**
**ਪੂਰਾ ਥਾਟੁ ਬਣਾਇਆ, ਰੰਗੁ ਗੁਰਮਤਿ ਮਾਣੁ ॥**
**ਅਗਮ ਅਗੋਚਰੁ ਅਲਖੁ ਹੈ, ਗੁਰਮੁਖਿ ਹਰਿ ਜਾਣੁ ॥**

*(ਵਾਰ ਸੂਹੀ, ਮ: ੩, ਪੰਨਾ 789)*

---

6. ਟੋਡੀ ਨਾਮਦੇਵ ਜੀ, ਪੰਨਾ 718.

[*ਅਰਥ:* ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭ-ਸਿਮਰਨ-ਰੂਪ ਜੀਵਨ-ਆਦਰਸ਼ ਮਿਲਦਾ ਹੈ, ਸੋ ਗੁਰੂ ਦੀ ਮਿਹਰ ਪ੍ਰਾਪਤ ਕਰ ਕੇ ਸਿਮਰਨ ਕਰੀਏ; ਪ੍ਰਭੂ ਨੇ ਸਿਮਰਨ ਦੀ ਬਣਤਰ ਐਸੀ ਬਣਾਈ ਹੈ ਜੋ ਮੁਕੰਮਲ ਹੈ (ਜਿਸ ਵਿਚ ਕੋਈ ਊਣਤਾ ਨਹੀਂ); (ਹੇ ਜੀਵ!) ਗੁਰੂ ਦੀ ਸਿੱਖਿਆ 'ਤੇ ਤੁਰ ਕੇ ਸਿਮਰਨ ਦਾ ਰੰਗ ਮਾਣ। ਪ੍ਰਭੂ ਹੈ ਤਾਂ ਅਪਹੁੰਚ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਤੇ ਅਦ੍ਰਿਸ਼ਟ; ਪਰ ਗੁਰੂ ਦੇ ਸਨਮੁਖ ਹੋਇਆਂ ਉਸ ਦੀ ਸੂਝ ਪੈ ਜਾਂਦੀ ਹੈ।]

ਇਕ-ਓਅੰਕਾਰੀ ਗੁਰ-ਪਰਮੇਸ਼ਰ ਵਲੋਂ ਆਪਣੀ ਗੁਰ-ਗਿਆਨ ਸਰੂਪ ਕਿਰਪਾ ਦੁਆਰਾ ਜੀਵਾਂ ਨੂੰ ਸ੍ਵੈ-ਮੂਲ ਦੀ ਸੋਝੀ ਪ੍ਰਦਾਨ ਕਰਨ ਵਾਲੇ ਗੁਰਪ੍ਰਸਾਦੀ ਬਿਰਦ ਦਾ ਉਪਰੋਕਤ ਗੁਰਮਤੀ-ਰਹੱਸ, ਤਦੋਂ ਹੋਰ ਵੀ ਪ੍ਰਗਾਢ ਅਵਸਥਾ ਵਿਚ ਖੁੱਲ੍ਹਦਾ ਹੈ, ਜਦੋਂ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਆਪਣੇ ਨਿਜੀ ਤਜਰਬੇ 'ਤੇ ਆਧਾਰਿਤ ਆਖਦੇ ਹਨ ਕਿ ਜਦੋਂ ਤੋਂ ਅਪਰੰਪਰ ਪਾਰਬ੍ਰਹਮ ਪਰਮੇਸਰ ਮੈਨੂੰ ਗੁਰੂ ਸਰੂਪ ਹੋ ਕੇ ਮਿਲਿਆ ਹੈ, ਭਾਵ, ਮੈਨੂੰ ਅੰਤਰ-ਆਤਮੇ ਉਸ ਨੇ ਸ੍ਵੈ-ਸੋਝੀ ਬਖ਼ਸ਼ੀ ਹੈ, ਤਦੋਂ ਤੋਂ ਮੈਨੂੰ ਪ੍ਰਤੀਤ ਹੋ ਰਿਹਾ ਹੈ ਕਿ ਉਹ ਹਰੀ ਪਰਮਾਤਮਾ ਜੋ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ, ਜੋ ਸਭਨਾਂ ਦਾ ਮੂਲ-ਤੱਤ ਹੈ ਅਤੇ ਸਭ ਥਾਂ ਜਿਸ ਦੀ ਜੋਤਿ ਵਿਆਪਕ ਹੋ ਰਹੀ ਹੈ, ਉਹ ਮੈਂ ਹਾਂ ਅਤੇ ਮੇਰੇ ਤੇ ਉਸ ਵਿਚ ਕੋਈ ਅੰਤਰ ਨਹੀਂ ਹੈ। ਹਜ਼ੂਰ ਦੇ ਇਨ੍ਹਾਂ ਬਚਨਾਂ ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਉਨ੍ਹਾਂ (ਗੁਰੂ ਨਾਨਕ ਸਾਹਿਬ) ਦਾ ਗੁਰੂ ਅਕਾਲ ਪੁਰਖ ਵਾਹਿਗੁਰੂ ਸੀ, ਕੋਈ ਵਿਅਕਤੀ ਨਹੀਂ। ਗੁਰਵਾਕ ਹੈ:

**ਤਤੁ ਨਿਰੰਜਨੁ ਜੋਤਿ ਸਬਾਈ, ਸੋਹੰ ਭੇਦੁ ਨ ਕੋਈ ਜੀਉ ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ, ਨਾਨਕ, ਗੁਰੁ ਮਿਲਿਆ ਸੋਈ ਜੀਉ ॥**

*(ਸੋਰਠਿ ਮ: ੧, ਪੰਨਾ 599)*

ਗੁਰੂ ਅਰਜਨ ਸਾਹਿਬ ਜੀ ਮਹਾਰਾਜ ਨੇ ਵੀ 'ਸੁਖਮਨੀ' ਵਿਚ ਗਵਾਹੀ ਭਰੀ ਹੈ ਕਿ ਜਦੋਂ ਤੋਂ ਮੇਰੇ ਉੱਤੇ ਗੁਰੂ ਦੀ ਮੇਹਰ ਹੋਈ ਹੈ, ਤਦੋਂ ਤੋਂ ਹੁਣ ਮੈਂ ਜਿਧਰ ਤੱਕਦਾ ਹਾਂ, ਹਰੇਕ ਚੀਜ਼ ਉਸ ਸਭ ਦੇ ਮੁੱਢ-ਪ੍ਰਭੂ (ਮੂਲ) ਦਾ ਰੂਪ ਦਿੱਸਦੀ ਹੈ। ਅਜਿਹੀ ਸੋਝੀ ਪ੍ਰਾਪਤ ਹੋ ਗਈ ਹੈ ਕਿ ਦਿੱਸਦਾ ਸੰਸਾਰ ਵੀ ਉਹ ਆਪ ਹੈ ਤੇ ਸਭ ਵਿਚ ਵਿਆਪਕ ਜੋਤਿ ਵੀ ਆਪਿ ਹੀ ਹੈ। ਇਹੀ ਕਾਰਨ ਹੈ ਕਿ ਜਿਹੜਾ ਮਨੁੱਖ ਪ੍ਰਭੂ ਕਿਰਪਾ ਦਾ ਪਾਤਰ ਬਣਦਾ ਹੈ, ਉਸ ਨੂੰ ਫਿਰ ਕਿਸੇ ਤੋਂ ਕੋਈ ਡਰ ਨਹੀਂ ਰਹਿ ਜਾਂਦਾ। ਉਹ ਨਿਰਭਉ ਹੋ ਕੇ ਵਿਚਰਦਾ ਹੈ, ਕਿਉਂਕਿ ਉਸ ਨੂੰ ਪ੍ਰਭੂ ਉਹੋ ਜਿਹਾ ਹੀ ਦਿੱਸ ਪੈਂਦਾ ਹੈ, ਜਿਹੋ ਜਿਹਾ ਉਹ ਅਸਲ ਵਿਚ ਹੈ, ਭਾਵ ਇਹ ਗਿਆਨ ਹੋ ਜਾਂਦਾ ਹੈ ਕਿ ਪ੍ਰਭੂ ਆਪਣੇ ਰਚੇ ਹੋਏ ਜਗਤ ਵਿਚ ਆਪ ਵਿਆਪਕ ਹੈ। ਨਿੱਤ ਅਜਿਹਾ ਚਿੰਤਨ ਅਥਵਾ ਵਿਚਾਰ ਕਰਦਿਆਂ ਉਸ ਸੇਵਕ ਨੂੰ ਵਿਚਾਰ ਵਿਚ ਸਫਲਤਾ ਹੋ ਜਾਂਦੀ ਹੈ, ਭਾਵ, ਗੁਰੂ ਦੀ ਕਿਰਪਾ ਨਾਲ ਉਸ ਨੂੰ ਸਾਰੀ ਅਸਲੀਅਤ ਦੀ ਸਮਝ ਆ ਜਾਂਦੀ ਹੈ:

**ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ ॥**
**ਸੋ ਸੇਵਕੁ ਕਹੁ ਕਿਸ ਤੇ ਡਰੈ ॥**
**ਜੈਸਾ ਸਾ ਤੈਸਾ ਦ੍ਰਿਸਟਾਇਆ ॥**
**ਅਪੁਨੇ ਕਾਰਜ ਮਹਿ ਆਪਿ ਸਮਾਇਆ ॥**

**ਸੋਧਤ ਸੋਧਤ ਸੋਧਤ ਸੀਝਿਆ ॥**
**ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥**
**ਜਬ ਦੇਖਉ ਤਬ ਸਭੁ ਕਿਛੁ ਮੂਲੁ ॥**
**ਨਾਨਕ ਸੋ ਸੂਖਮੁ ਸੋਈ ਅਸਥੂਲੁ ॥੫॥** *(ਗਉੜੀ ਸੁਖਮਨੀ ਮ: ੫, ਪੰਨਾ 281)*

ਅਸਲ ਵਿਚ ਇਹੀ ਹੈ ਗੁਰਪ੍ਰਸਾਦਿ ਸਦਕਾ ਹੋਣ ਵਾਲਾ ਰੱਬੀ ਮਿਲਾਪ। ਹੋਰ ਰੱਬ ਦੀ ਕੋਈ ਵੱਖਰੀ ਤੇ ਵਿਸ਼ੇਸ਼ ਸ਼ਖ਼ਸੀਅਤ ਨਹੀਂ, ਜਿਸ ਨੂੰ ਅਸੀਂ ਕਿਸੇ ਖ਼ਾਸ ਸੱਚਖੰਡੀ ਅਸਥੂਲ ਟਿਕਾਣੇ ਵਿਚ ਜਾ ਕੇ ਗਲਵਕੜੀ ਪਾ ਲਵਾਂਗੇ। ਰੱਬੀ ਮਿਲਾਪ ਤਾਂ ਇਕ ਜਾਗਰੂਕਤਾ ਹੈ। ਬਿਲਕੁਲ ਇਉਂ ਹੀ, ਜਿਵੇਂ ਸਮੁੰਦਰ ਵਿਚ ਹਵਾ ਦੇ ਸਹਾਰੇ ਉਠਣ ਵਾਲੀਆਂ ਪਾਣੀ ਦੀਆਂ ਉਨ੍ਹਾਂ ਲਹਿਰਾਂ ਨੂੰ ਹੋਸ਼ ਆ ਜਾਏ (ਜਿਨ੍ਹਾਂ ਨੂੰ ਦੇਖ ਕੇ ਸਮੁੰਦਰੀ ਕਿਨਾਰੇ 'ਤੇ ਖੜੇ ਲੋਕ ਖ਼ੁਸ਼ ਹੋ ਰਹੇ ਸਨ ਅਤੇ ਉਹ ਬੇਹੋਸ਼ੀ ਵਿਚ ਫੁੱਲੀਆਂ ਨਹੀਂ ਸੀ ਸਮਾਂਦੀਆਂ ਕਿ ਅਸੀਂ ਬਹੁਤ ਬਲਵਾਨ ਹਾਂ) ਕਿ ਉਹ ਸਮੁੰਦਰ ਨਾਲੋਂ ਵੱਖ ਨਹੀਂ ਹਨ ਅਤੇ ਉਨ੍ਹਾਂ ਦੀ ਇਹ ਥੋੜ-ਚਿਰੀ ਹਸਤੀ ਸਮੁੰਦਰੀ ਪਾਣੀ ਦੀ ਬਦੌਲਤ ਹੀ ਹੈ।

ਜਿਵੇਂ, ਕਿਸੇ ਸੁਨਾਰ ਵਲੋਂ ਘੜੇ ਹੋਏ ਸੋਨੇ ਦੇ ਕਾਂਟੇ ਤੇ ਕੜੇ ਆਦਿਕ ਗਹਿਣਿਆਂ ਨੂੰ ਗਿਆਨ ਹੋ ਜਾਏ, ਜਾਗ ਆ ਜਾਏ (ਜਿਹੜੇ ਸੋਹਣਿਆਂ ਦੇ ਸਰੀਰਾਂ ਦਾ ਸ਼ਿੰਗਾਰ ਬਣੇ ਹੋਏ ਬੇਹੋਸ਼ੀ ਵਿਚ ਆਕੜੇ ਹੋਏ ਸਨ ਕਿ ਉਹ ਬੜੇ ਖ਼ੂਬਸੂਰਤ ਹਨ) ਕਿ ਉਹ ਸੋਨੇ ਦਾ ਹੀ ਰੂਪ ਹਨ ਅਤੇ ਉਨ੍ਹਾਂ ਦੀ ਇਹ ਚਮਕ-ਦਮਕ ਸੋਨੇ ਦੀ ਬਦੌਲਤ ਹੀ ਹੈ ਅਤੇ ਇਹ ਕਿਸੇ ਵੇਲੇ ਵੀ ਖ਼ੁਸ ਸਕਦੀ ਹੈ।

ਇਹੀ ਸੋਝੀ ਹੋਈ ਸੀ ਭਗਤ ਰਵਿਦਾਸ ਜੀ ਨੂੰ, ਜਦ ਉਹ ਆਪਣੇ ਮਾਲਕ ਪ੍ਰਭੂ ਜੀ ਨੂੰ ਸੰਬੋਧਨ ਹੋ ਕੇ ਹੇਠ ਲਿਖਿਆ ਇਲਾਹੀ ਗੀਤ ਗਾ ਉੱਠੇ ਸਨ, ਜਿਸ ਦਾ ਸਾਰੰਸ਼ ਹੈ ਕਿ ਪਰਮਾਤਮਾ ਤੇ ਜੀਵਾਂ ਵਿਚ ਕੋਈ ਭਿੰਨ-ਭੇਦ ਨਹੀਂ ਹੈ। ਪ੍ਰਭੂ ਆਪ ਹੀ ਸਭ ਥਾਈਂ ਵਿਆਪਕ ਹੈ। ਜੀਵ ਅਗਿਆਨਤਾ ਵੱਸ ਉਸ ਨੂੰ ਭੁਲਾ ਬੈਠਦੇ ਹਨ ਅਤੇ ਇਸ ਪ੍ਰਕਾਰ ਮੰਦ-ਕਰਮਾਂ ਵਿਚ ਫਸ ਕੇ ਆਪਣੇ ਆਪ ਨੂੰ ਉਸ ਤੋਂ ਵੱਖਰੇ ਪ੍ਰਤੀਤ ਕਰਦੇ ਹਨ। ਆਖ਼ਰ, ਉਹ ਆਪਣੇ 'ਗੁਰ ਪ੍ਰਸਾਦੀ' ਬਿਰਦ ਦੀ ਪਾਲਣਾ ਕਰਦਾ ਹੋਇਆ ਤ੍ਰੁੱਠ ਕੇ ਕੋਈ ਸ੍ਵੈ-ਮੂਲ ਦੀ ਸੋਝੀ ਰੱਖਣ ਵਾਲਾ ਸੰਤ ਜਨ ਮਿਲਾ ਕੇ ਭੁੱਲੇ ਜੀਵਾਂ ਨੂੰ ਆਪਣਾ ਅਸਲ ਸਰੂਪ ਵਿਖਾਲਦਾ ਹੈ :

**ਤੋਹੀ ਮੋਹੀ ਮੋਹੀ ਤੋਹੀ, ਅੰਤਰੁ ਕੈਸਾ ॥**
**ਕਨਕ ਕਟਿਕ, ਜਲ ਤਰੰਗ ਜੈਸਾ ॥੧॥...**
**ਸਰੀਰੁ ਅਰਾਧੈ ਮੋ ਕਉ ਬੀਚਾਰੁ ਦੇਹੂ ॥**
**ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥** *(ਸਿਰੀਰਾਗੁ ਕਬੀਰ ਜੀ, ਪੰਨਾ 93)*

[*ਅਰਥ :* (ਹੇ ਪਰਮਾਤਮਾ !) ਤੇਰੀ ਮੇਰੇ ਨਾਲੋਂ, ਮੇਰੀ ਤੇਰੇ ਨਾਲੋਂ (ਅਸਲ) ਵਿੱਥ ਕਿਹੋ ਜਿਹੀ ਹੈ ? (ਉਹੋ ਜਿਹੀ ਹੀ ਹੈ) ਜਿਹੋ ਜਿਹੀ ਸੋਨੇ ਤੇ ਸੋਨੇ ਦੇ ਕੜਿਆਂ ਦੀ, ਜਾਂ ਪਾਣੀ ਤੇ ਪਾਣੀ ਦੀਆਂ ਲਹਿਰਾਂ ਦੀ ਹੈ।੧।

(ਸੋ, ਹੇ ਪ੍ਰਭੂ !) ਮੈਨੂੰ ਇਹ ਸੂਝ ਬਖ਼ਸ਼ ਕਿ ਜਦ ਤਾਈਂ ਮੇਰਾ ਇਹ ਸਰੀਰ ਸਾਬਤ ਹੈ, ਤਦ ਤਾਈਂ ਮੈਂ ਤੇਰਾ ਸਿਮਰਨ ਕਰਾਂ। (ਇਹ ਭੀ ਮਿਹਰ ਕਰ ਕਿ) ਰਵਿਦਾਸ ਨੂੰ ਕੋਈ ਸੰਤ ਜਨ ਇਹ ਸਮਝ (ਭੀ) ਦੇ ਦੇਵੇ ਕਿ ਤੂੰ ਸਰਬ-ਵਿਆਪਕ ਹੈਂ।੩।]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਹੇਠ ਲਿਖੇ ਵਾਕਾਂ ਦੁਆਰਾ, ਗੁਰੂ ਪਰਮੇਸ਼ਰ ਦੀ ਏਕਤਾ ਦੇ ਸਿਧਾਂਤ ਨੂੰ ਸਨਮੁਖ ਰੱਖ ਕੇ, ਜਿਥੇ ਇਹ ਸੱਚ ਪ੍ਰਵਾਨ ਕੀਤਾ ਗਿਆ ਹੈ ਕਿ ਜਿਸ ਨੇ ਸਦਾ-ਥਿਰ ਤੇ ਵਿਆਪਕ ਪ੍ਰਭੂ ਨੂੰ ਜਾਣ ਲਿਆ ਹੈ, ਉਸ ਦਾ ਨਾਮ ਸਤਿਗੁਰੂ ਹੈ, ਉਸ ਦੀ ਸੰਗਤਿ ਵਿਚ ਰਹਿ ਕੇ ਸਿੱਖ ਵਿਕਾਰਾਂ ਤੋਂ ਬਚ ਜਾਂਦਾ ਹੈ। ਜਿਸ ਦੇ ਮਿਲਿਆਂ ਮਨ ਵਿਚ ਆਨੰਦ ਪੈਦਾ ਹੋ ਜਾਏ, ਮਨ ਦੀ ਡਾਵਾਂ ਡੋਲ ਹਾਲਤ ਮੁੱਕ ਜਾਏ, ਪਰਮਾਤਮਾ ਦੇ ਮਿਲਾਪ ਦੀ ਸਭ ਤੋਂ ਉੱਚੀ ਆਤਮਿਕ ਅਵਸਥਾ ਪੈਦਾ ਹੋ ਜਾਏ, ਉਸ ਨੂੰ ਹੀ ਗੁਰੂ ਕਿਹਾ ਜਾ ਸਕਦਾ ਹੈ:

**ਸਤਿ ਪੁਰਖੁ ਜਿਨਿ ਜਾਨਿਆ, ਸਤਿਗੁਰੁ ਤਿਸ ਕਾ ਨਾਉ ॥**
**ਤਿਸ ਕੈ ਸੰਗਿ ਸਿਖੁ ਉਧਰੈ, ਨਾਨਕ ਹਰਿ ਗੁਨ ਗਾਉ ॥**

*(ਸਲੋਕ ਗਉੜੀ ਸੁਖਮਨੀ ਮ: ੫, ਪੰਨਾ 286)*

**ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥**

*(ਗਉੜੀ ਮ: ੫, ਪੰਨਾ 168)*

ਓਥੇ, ਇਹ ਸੱਚ ਹੋਰ ਵੀ ਜ਼ੋਰਦਾਰ ਸ਼ਬਦਾਂ ਵਿਚ ਪ੍ਰਗਟ ਕੀਤਾ ਗਿਆ ਹੈ ਕਿ ਸਿੱਖ ਦਾ ਉੱਧਾਰ, ਗੁਰੂ ਦੇ ਸ਼ਬਦ ਰਾਹੀਂ ਪ੍ਰਾਪਤ ਹੋਣ ਵਾਲੇ ਗਿਆਨ ਦੀ ਬਦੌਲਤ ਹੁੰਦਾ ਹੈ, ਕੇਵਲ ਗੁਰੂ ਦੇ ਦਰਸ਼ਨਾਂ ਦੁਆਰਾ ਨਹੀਂ। ਕਿਉਂਕਿ, ਗੁਰ-ਸ਼ਬਦ ਵਿਚਾਰ ਤੋਂ ਬਗ਼ੈਰ ਮਨੁੱਖ ਅੰਦਰ ਪਰਮਾਤਮਾ ਦਾ ਪਿਆਰ ਪੈਦਾ ਹੋ ਸਕਣਾ ਅਤੇ ਉਸ ਦਾ ਹਉਮੈ ਆਦਿਕ ਵਿਕਾਰਾਂ ਤੋਂ ਮੁਕਤ ਹੋ ਸਕਣਾ ਅਸੰਭਵ ਹੈ:

**ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਵੀਚਾਰੁ ॥**
**ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥**

*(ਵਾਰ ਵਡਹੰਸ ਮ: ੩, ਪੰਨਾ 594)*

[*ਅਰਥ:* ਜਿਤਨਾ ਇਹ ਸਾਰਾ ਸੰਸਾਰ ਹੈ (ਇਸ ਵਿਚ) ਹਰੇਕ ਜੀਵ ਸਤਿਗੁਰੂ ਦੇ ਦਰਸ਼ਨ ਕਰਦਾ ਹੈ। (ਪਰ) ਨਿਰਾ ਦਰਸ਼ਨ ਕੀਤਿਆਂ ਮੁਕਤੀ ਨਹੀਂ ਮਿਲਦੀ, ਜਦ ਤਾਈਂ ਜੀਵ ਸਤਿਗੁਰੂ ਦੇ ਸ਼ਬਦ ਵਿਚ ਵਿਚਾਰ ਨਹੀਂ ਕਰਦਾ, (ਕਿਉਂਕਿ ਵਿਚਾਰ ਕਰਨ ਤੋਂ ਬਿਨਾਂ) ਅਹੰਕਾਰ (-ਰੂਪ ਮਨ ਦੀ) ਮੈਲ ਨਹੀਂ ਉਤਰਦੀ ਤੇ ਨਾਮ ਵਿਚ ਪਿਆਰ ਨਹੀਂ ਬਣਦਾ।]

ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਤਾਂ ਹੇਠ ਲਿਖੇ ਸ਼ਬਦ ਵਿਚ ਸਪੱਸ਼ਟ ਤੌਰ 'ਤੇ ਐਲਾਨ ਕੀਤਾ ਹੈ ਕਿ ਮੇਰੀ ਜ਼ਿੰਦਗੀ ਵਿਚ ਜਿਤਨਾ ਵੀ ਆਤਮਿਕ ਪਰਿਵਰਤਨ ਆਇਆ ਹੈ, ਜੋ ਵੀ ਅਧਿਆਤਮਕ ਪ੍ਰਾਪਤੀ ਹੋਈ ਹੈ, ਉਹ ਗੁਰੂ ਦੇ ਅੰਮ੍ਰਿਤ ਬਚਨਾਂ ਦਾ ਹੀ ਪ੍ਰਤਾਪ ਹੈ। ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮੈਂ ਪਰਮਾਤਮਾ ਦਾ ਨਾਮ ਸਿਮਰਿਆ ਹੈ, ਤੇ ਗੁਰੂ ਦੀ ਕਿਰਪਾ ਨਾਲ ਮੈਨੂੰ ਪਰਮਾਤਮਾ ਦੇ ਚਰਨਾਂ ਵਿਚ ਥਾਂ ਮਿਲੀ ਹੈ, ਭਾਵ, ਮੇਰਾ ਮਨ ਪ੍ਰਭੂ ਦੀ ਯਾਦ ਵਿਚ ਟਿਕਿਆ ਰਹਿੰਦਾ ਹੈ:

**ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥**
**ਗੁਰ ਪਰਸਾਦਿ ਮੋਹਿ ਮਿਲਿਆ ਥਾਉ ॥੧॥ਰਹਾਉ॥** *(ਗਉੜੀ ਮ: ੫, ਪੰਨਾ 239)*

ਗੁਰੂ ਦੇ ਉਪਦੇਸ਼ ਉੱਤੇ ਤੁਰ ਕੇ ਮੈਂ ਸਭ ਤੋਂ ਉੱਚੀ ਆਤਮਿਕ ਅਵਸਥਾ ਹਾਸਿਲ ਕਰ ਲਈ ਹੈ। ਦੁਨੀਆ ਦੇ ਵਿਕਾਰਾਂ ਦੇ ਮੁਕਾਬਲੇ 'ਤੇ ਪੂਰੇ ਗੁਰੂ ਨੇ ਮੇਰੀ ਇੱਜ਼ਤ ਰੱਖ ਲਈ ਹੈ। ਗੁਰੂ ਦੇ ਬਚਨਾਂ ਦੀ ਰਾਹੀਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ ਕੇ ਮੈਂ ਆਪਣੀ ਜੀਭ ਨਾਲ ਵੀ ਸਿਫ਼ਤਿ-ਸਾਲਾਹ ਉਚਾਰਦਾ ਰਹਿੰਦਾ ਹਾਂ। ਇਸ ਪ੍ਰਕਾਰ ਗੁਰੂ ਦੀ ਕਿਰਪਾ ਨਾਲ ਆਤਮਿਕ ਜੀਵਨ ਦੇਣ ਵਾਲੀ ਸਿਫ਼ਤਿ-ਸਾਲਾਹ ਦੀ ਬਾਣੀ ਮੇਰੀ ਰਾਸ-ਪੂੰਜੀ ਬਣ ਗਈ ਹੈ :

**ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ ॥**
**ਗੁਰਿ ਪੂਰੈ ਮੇਰੀ ਪੈਜ ਰਖਾਈ ॥੧॥...**
**ਗੁਰ ਕੈ ਬਚਨਿ ਸੁਣਿ ਰਸਨ ਵਖਾਣੀ ॥**
**ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ ॥੨॥** *(ਗਉੜੀ ਮ: ੫, ਪੰਨਾ 239)*

ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮੇਰੇ ਅੰਦਰੋਂ ਮੇਰਾ ਆਪਾ-ਭਾਵ ਮਿਟ ਗਿਆ ਹੈ। ਗੁਰੂ ਦੀ ਦਇਆ ਨਾਲ ਮੇਰਾ ਬੜਾ ਤੇਜ-ਪ੍ਰਤਾਪ ਬਣ ਗਿਆ ਹੈ ਕਿ ਕੋਈ ਵਿਕਾਰ ਹੁਣ ਮੇਰੇ ਨੇੜੇ ਨਹੀਂ ਢੁੱਕਦਾ। ਗੁਰੂ ਦੇ ਉਪਦੇਸ਼ 'ਤੇ ਤੁਰ ਕੇ ਮੇਰੇ ਮਨ ਦੀ ਭਟਕਣਾ ਦੂਰ ਹੋ ਗਈ ਹੈ, ਤੇ ਹੁਣ ਮੈਂ ਹਰ-ਥਾਂ-ਵੱਸਦਾ ਪਰਮਾਤਮਾ ਵੇਖ ਲਿਆ ਹੈ :

**ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥**
**ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥੩॥**
**ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥**
**ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ ॥੪॥** *(ਗਉੜੀ ਮ: ੫, ਪੰਨਾ 239)*

ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਗ੍ਰਿਹਸਤ ਵਿਚ ਰਹਿ ਕੇ ਹੀ ਮੈਂ ਪ੍ਰਭੂ-ਚਰਨਾਂ ਦਾ ਮਿਲਾਪ ਮਾਣ ਰਿਹਾ ਹਾਂ। ਅਸਲ ਵਿਚ ਇਹੀ ਹੈ ਸੰਸਾਰ-ਸਮੁੰਦਰ ਤੋਂ ਪਾਰ ਹੋਣਾ। ਸੋ, ਜਿਵੇਂ ਮੈਂ ਸੰਸਾਰ-ਸਮੁੰਦਰ ਤੋਂ ਪਾਰ ਲੰਘਿਆ ਹਾਂ, ਤਿਵੇਂ ਹੀ ਗੁਰੂ ਦੀ ਸੰਗਤਿ ਵਿਚ ਰਹਿ ਕੇ ਸਾਰਾ ਜਗਤ ਹੀ ਪਾਰ ਲੰਘ ਜਾਂਦਾ ਹੈ। ਗੁਰੂ ਦੇ ਉਪਦੇਸ਼ 'ਤੇ ਤੁਰ ਕੇ ਮੇਰੇ ਸਾਰੇ ਕੰਮਾਂ ਵਿਚ ਸਫਲਤਾ ਹੋ ਰਹੀ ਹੈ, ਗੁਰੂ ਦੇ ਉਪਦੇਸ਼ ਦੀ ਰਾਹੀਂ ਮੈਂ ਪਰਮਾਤਮਾ ਦਾ ਨਾਮ ਹਾਸਿਲ ਕਰ ਲਿਆ ਹੈ, ਜੋ ਮੇਰੇ ਵਾਸਤੇ ਸਭ ਕਾਮਯਾਬੀਆਂ ਦਾ ਖ਼ਜ਼ਾਨਾ ਹੈ :

**ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥**
**ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥੫॥**
**ਗੁਰ ਕੈ ਬਚਨਿ ਮੇਰੇ ਕਾਰਜ ਸਿਧਿ ॥**
**ਗੁਰ ਕੈ ਬਚਨਿ ਪਾਇਆ ਨਾਉ ਨਿਧਿ ॥੬॥** *(ਗਉੜੀ ਮ: ੫, ਪੰਨਾ 239)*

(ਹੇ ਭਾਈ !) ਜਿਸ ਜਿਸ ਮਨੁੱਖ ਨੇ ਮੇਰੇ ਗੁਰੂ ਦੀ ਆਸ ਆਪਣੇ ਮਨ ਵਿਚ ਧਾਰ ਲਈ ਹੈ, ਉਸ ਦੀ ਜਮ ਦੀ ਫਾਹੀ ਕੱਟੀ ਗਈ ਹੈ। ਮੁਕਦੀ ਗੱਲ, ਮੈਂ ਤਾਂ ਇਹੀ ਆਖਾਂਗਾ ਕਿ ਗੁਰੂ ਦੇ ਉਪਦੇਸ਼ ਦੀ ਬਰਕਤਿ ਨਾਲ ਮੇਰੀ ਕਿਸਮਤ ਜਾਗ ਪਈ ਹੈ, ਮੈਨੂੰ ਗੁਰੂ ਮਿਲਿਆ ਹੈ (ਤੇ ਗੁਰੂ ਦੀ ਮਿਹਰ ਨਾਲ) ਮੈਨੂੰ ਪਰਮਾਤਮਾ ਮਿਲ ਪਿਆ ਹੈ :

**ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ ॥**
**ਤਿਸ ਕੀ ਕਟੀਐ ਜਮ ਕੀ ਫਾਸਾ ॥੭॥**
**ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ ॥**
**ਨਾਨਕ, ਗੁਰੁ ਭੇਟਿਆ ਪਾਰਬ੍ਰਹਮੁ ॥੮॥** *(ਗਉੜੀ ਮ: ੫, ਪੰਨਾ 239)*

ਅਸਲ ਵਿਚ ਇਹੀ ਮੁੱਖ ਕਾਰਨ ਹੈ, ਜਿਸ ਕਰਕੇ ਗੁਰੂ ਨਾਨਕ-ਵਿਚਾਰਧਾਰਾ (ਸਿੱਖੀ) ਵਿਚ ਵਿਅਕਤੀਗਤ ਗੁਰੂ ਦੀ ਥਾਂ, ਗੁਰੂ ਦੀ ਬਾਣੀ ਅਥਵਾ ਗੁਰੂ ਦੇ ਗਿਆਨ ਨੂੰ ਹੀ ਗੁਰੂ ਰੂਪ ਵਿਚ ਪ੍ਰਵਾਨ ਕਰ ਲਿਆ ਗਿਆ ਹੈ। ਸਤਿਗੁਰਾਂ ਦਾ ਸਪੱਸ਼ਟ ਫ਼ੁਰਮਾਨ ਹੈ ਕਿ ਗੁਰੂ ਦੀ ਬਾਣੀ ਸਿੱਖ ਦਾ ਗੁਰੂ ਹੈ, ਗੁਰੂ ਬਾਣੀ ਵਿਚ ਮੌਜੂਦ ਹੈ। ਗੁਰੂ ਦੀ ਬਾਣੀ ਵਿਚ ਆਤਮਿਕ ਜੀਵਨ ਦੇਣ ਵਾਲਾ ਨਾਮ-ਜਲ ਹੈ, ਜਿਸ ਨੂੰ ਸਿੱਖ ਹਰ ਵੇਲੇ ਆਪਣੇ ਹਿਰਦੇ ਵਿਚ ਸਾਂਭ ਰੱਖਦਾ ਹੈ। ਗੁਰੂ ਬਾਣੀ ਉਚਾਰਦਾ ਹੈ ਅਤੇ ਗੁਰੂ ਦਾ ਜਿਹੜਾ ਸੇਵਕ ਸਿੱਖ ਉਸ ਬਾਣੀ ਉੱਤੇ ਸ਼ਰਧਾ ਧਾਰਦਾ ਹੈ, ਗੁਰੂ ਉਸ ਨੂੰ ਯਕੀਨੀ ਤੌਰ 'ਤੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ:

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ, ਸਾਰੇ ॥**
**ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥**
*(ਨਟ ਮ: ੪, ਪੰਨਾ 982)*

ਕਿਉਂਕਿ, ਜਿਵੇਂ ਕਿਸੇ ਪਿਆਸੇ ਮਨੁੱਖ ਦੀ ਪਿਆਸ ਮਿਟਾਉਣ ਵਿਚ ਅਹਿਮ ਭੂਮਿਕਾ ਪਾਣੀ ਦੀ ਮੰਨੀ ਜਾਂਦੀ ਹੈ, ਨਾ ਕਿ ਉਸ ਭਾਂਡੇ ਜਾਂ ਨਲਕੇ ਆਦਿਕ ਦੀ, ਜਿਸ ਦੁਆਰਾ ਕਿਸੇ ਪਿਆਸੇ ਨੂੰ ਪਾਣੀ ਪ੍ਰਾਪਤ ਹੁੰਦਾ ਹੈ, ਤਿਵੇਂ ਹੀ ਰੱਬੀ ਮਿਲਾਪ ਵਿਚ ਅਹਿਮੀਅਤ ਗੁਰੂ ਦੇ ਮੰਤ (ਉਪਦੇਸ਼) ਦੀ ਹੈ, ਨਾ ਕਿ ਗੁਰੂ ਦੇ ਵਿਅਕਤਿਤਵ (ਸਰੀਰ) ਦੀ, ਜਿਸ ਦੁਆਰਾ ਆਦਿ ਗੁਰੂ ਪਰਮੇਸ਼ਰ ਦੀ ਬਾਣੀ (ਸ਼ਬਦ) ਪ੍ਰਗਟ ਹੁੰਦੀ ਹੈ। ਸ਼ਾਇਦ ਇਹੀ ਕਾਰਨ ਹੈ ਕਿ ਜਿਸ ਨੂੰ ਵੀ ਰੱਬੀ ਮਿਲਾਪ ਹੋਇਆ, ਜਿਸ ਨੇ ਵੀ ਨਾਮ-ਰਸ ਦਾ ਅਨੰਦੀ ਘੁੱਟ ਭਰਿਆ, ਓਹੀ ਪੁਕਾਰ ਉੱਠਿਆ ਕਿ ਉਹਦਾ ਮਿਲਾਪ ਕਿਸੇ ਪ੍ਰਕਾਰ ਦੀ ਅਧਿਆਤਮਕ ਸਾਧਨਾ, ਜਪ-ਤਪ ਜਾਂ ਸੇਵਾ-ਭਗਤੀ ਦਾ ਸਿੱਟਾ ਨਹੀਂ, ਸਗੋਂ ਇਹ ਤਾਂ ਮਾਲਕ ਪ੍ਰਭੂ ਦੀ ਕਿਰਪਾ ਹੈ, ਜਿਸ ਦੀ ਬਦੌਲਤ ਗੁਰੂ ਦਾ ਉਪਦੇਸ਼ ਸਾਡੀ ਕਰਣੀ ਦਾ ਹਿੱਸਾ ਬਣਿਆ, ਸਾਡੇ ਅਮਲ ਵਿਚ ਆਇਆ ਅਤੇ ਅਸੀਂ ਅਚਾਨਕ ਹੀ ਉਸ (ਪ੍ਰਭੂ) ਨੂੰ ਆਪਣੇ ਨਾਲ ਓਤ-ਪੋਤ ਦੇਖਿਆ:

**ਘਾਲ ਨ ਮਿਲਿਓ, ਸੇਵ ਨ ਮਿਲਿਓ, ਮਿਲਿਓ ਆਇ ਅਚਿੰਤਾ ॥**
**ਜਾ ਕਉ ਦਇਆ ਕਰੀ ਮੇਰੈ ਠਾਕੁਰਿ; ਤਿਨਿ, ਗੁਰਹਿ ਕਮਾਨੋ ਮੰਤਾ ॥**
*(ਧਨਾਸਰੀ ਮ: ੫, ਪੰਨਾ 672)*

ਗੁਰਬਾਣੀ ਤੇ ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਉਨ੍ਹਾਂ ਦੇ ਜੋਤਿ ਸਰੂਪ ਬਾਕੀ ਸਾਹਿਬਾਨ ਨੇ ਕਿਧਰੇ ਵੀ ਆਪਣੇ ਨਾਮ ਨਾਲ 'ਗੁਰੂ' ਪਦ ਦੀ ਵਰਤੋਂ ਨਹੀਂ ਕੀਤੀ ਅਤੇ ਨਾ ਹੀ ਆਪਣੇ ਆਪ ਨੂੰ 'ਗੁਰੂ' ਸਰੂਪ ਵਿਚ ਪ੍ਰਚਾਰਿਆ। ਉਹ ਹਮੇਸ਼ਾ ਆਪਣੇ ਆਪ ਲਈ 'ਨਾਨਕ', 'ਨਾਨਕੁ ਦਾਸੁ', 'ਨਾਨਕੁ ਨੀਚੁ', 'ਨਾਨਕੁ

ਗਰੀਬੁ', 'ਨਾਨਕੁ ਵੇਚਾਰਾ', 'ਨਾਨਕੁ ਸਾਇਰੁ' ਆਦਿਕ ਲਫ਼ਜ਼ਾਂ ਦੀ ਵਰਤੋਂ ਕਰਦੇ ਰਹੇ। ਜਿਵੇਂ, ਗੁਰਵਾਕ ਹਨ :

**ਨਾਨਕੁ 'ਨੀਚੁ' ਕਹੈ ਵੀਚਾਰੁ ॥** *(ਜਪੁ ਜੀ, ਪੰਨਾ 4)*

**ਮੈ ਨਿਰਗੁਣ ਬਖਸਿ ਨਾਨਕੁ 'ਵੇਚਾਰਾ' ॥** *(ਵਡਹੰਸੁ ਮ: ੫, ਪੰਨਾ 561)*

**ਨਾਨਕੁ 'ਗਰੀਬੁ' ਬੰਦਾ ਜਨੁ ਤੇਰਾ ॥** *(ਧਨਾਸਰੀ ਮ: ੫, ਪੰਨਾ 676)*

**ਨਾਨਕੁ 'ਸਾਇਰੁ' ਏਵ ਕਹਤੁ ਹੈ ਸਚੇ ਪਰਵਦਗਾਰਾ ॥**
*(ਧਨਾਸਰੀ ਮ: ੧, ਪੰਨਾ 660)*

**ਜਨ ਨਾਨਕੁ 'ਦਾਸੁ' ਦਾਸ ਦਾਸਨ ਕੋ, ਪ੍ਰਭ ਕਰਹੁ ਕ੍ਰਿਪਾ ਰਾਖਹੁ ਜਨ ਸਾਥ ॥**
*(ਕਾਨੜਾ ਮ: ੪, ਪੰਨਾ 1296)*

ਹਾਂ ! ਇਹ ਇਕ ਵੱਖਰੀ ਗੱਲ ਹੈ ਕਿ ਜਿਸ ਰੱਬ ਰੂਪ ਗੁਰੂ-ਵਿਅਕਤੀ ਦੇ ਅੰਮ੍ਰਿਤ ਬਚਨਾਂ ਅਥਵਾ ਉਪਦੇਸ਼ ਰਾਹੀਂ ਕੋਈ ਸੱਜਣ ਵਰੋਸਾਇਆ (ਭਾਵ, ਜਿਸ ਤੋਂ ਕਿਸੇ ਨੂੰ ਆਤਮਿਕ ਗਿਆਨ ਪ੍ਰਾਪਤ ਹੋਇਆ, ਸਵੈ-ਮੂਲ ਦੀ ਪਛਾਣ ਦੇ ਰੂਪ ਵਿਚ ਰੱਬੀ-ਸਾਂਝ ਦੀ ਸੋਝੀ ਹੋਈ), ਭਾਵੇਂ ਉਹ ਵਿਅਕਤੀ ਧੁਰੋਂ ਥਾਪੇ ਗੁਰੂ ਨਾਨਕ ਸਾਹਿਬ ਜੀ ਤੋਂ ਇਲਾਵਾ ਬਾਕੀ ਗੁਰੂ-ਸ਼ਖ਼ਸੀਅਤਾਂ ਵਿੱਚੋਂ ਸੀ, (ਜਿਹੜੇ ਸਿੱਖ-ਸੇਵਕਾਂ ਦੇ ਰੂਪ ਵਿਚ ਗੁਰੂ ਕੀ ਸ਼ਰਨ ਪਏ ਤੇ ਪ੍ਰਵਾਨ ਚੜ੍ਹੇ। ਜਿਵੇਂ ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਸਾਹਿਬ ਤੇ ਹੋਰ ਬਾਕੀ ਗੁਰੂ ਸਾਹਿਬਾਨ) ਜਾਂ ਭੱਟਾਂ ਤੇ ਰਬਾਬੀਆਂ 'ਚੋਂ, ਉਸ ਵਲੋਂ ਉਹਨੂੰ "ਗੁਰੁ ਪਰਮੇਸਰੁ ਏਕੋ ਜਾਣੁ ॥"[7] ਅਤੇ "ਸਤਿਗੁਰ ਵਿਚਿ ਆਪੁ ਰਖਿਓਨੁ ॥"[8] ਦੇ ਸਿਧਾਂਤ ਨੂੰ ਧਿਆਨ ਵਿਚ ਰੱਖਦਿਆਂ, ਕੇਵਲ ਗੁਰੂ ਜਾਂ ਸਤਿਗੁਰੂ ਕਹਿ ਕੇ ਹੀ ਨਹੀਂ ਸਨਮਾਨਿਆ, ਸਗੋਂ ਆਤਮਿਕ ਜੀਵਨ ਦੇ ਪੱਖੋਂ ਪਾਰਬ੍ਰਹਮ, ਪਰਮੇਸਰੁ ਤੇ ਪਰਤਖੁ ਹਰਿ ਕਹਿਣ ਤੋਂ ਵੀ ਸੰਕੋਚ ਨਹੀਂ ਕੀਤਾ।

ਜਿਵੇਂ, ਗੁਰੂ ਅਮਰਦਾਸ ਜੀ ਮਹਾਰਾਜ ਤੋਂ ਵਰੋਸਾਏ ਸਤਿਗੁਰੂ ਰਾਮਦਾਸ ਜੀ ਮਹਾਰਾਜ ਆਖਦੇ ਹਨ ਕਿ ਮੈਂ ਸਤਿਗੁਰੂ ਨੂੰ (ਆਤਮਿਕ ਜੀਵਨ ਵਿਚ) ਰਾਮ ਪਾਰਬ੍ਰਹਮ ਦੇ ਬਰਾਬਰ ਦਾ ਮੰਨਿਆ ਹੈ। ਮੈਂ ਮੂਰਖ ਸਾਂ, ਮਹਾਂ ਮੂਰਖ ਸਾਂ, ਮੈਲੀ ਮਤਿ ਵਾਲਾ ਸਾਂ, ਗੁਰੂ ਸਤਿਗੁਰੂ ਦੇ ਉਪਦੇਸ਼ (ਦੀ ਬਰਕਤਿ) ਨਾਲ ਮੈਂ ਪਰਮਾਤਮਾ ਨਾਲ ਜਾਣ-ਪਛਾਣ ਪਾ ਲਈ ਹੈ।

**ਰਾਮ, ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥**
**ਹਮ ਮੂੜ ਮੁਗਧ ਅਸੁਧ ਮਤਿ ਹੋਤੇ, ਗੁਰ ਸਤਿਗੁਰ ਕੈ ਬਚਨਿ, ਹਰਿ ਹਮ ਜਾਨੇ ॥**
*(ਗਉੜੀ ਪੂਰਬੀ ਮ: ੪, ਪੰਨਾ 169)*

ਭੱਟ ਮਥੁਰਾ ਜੀ ਕਹਿ ਰਹੇ ਹਨ ਕਿ ਗੁਰੂ ਅਰਜੁਨ ਹੀ ਜੋਤਿ-ਰੂਪ ਹੋ ਕੇ ਧਰਤੀ, ਅਕਾਸ਼ ਤੇ ਨੌ ਖੰਡਾਂ ਵਿਚ ਵਿਆਪ ਰਿਹਾ ਹੈ। ਗੁਰੂ ਅਰਜੁਨ ਸਾਖਿਆਤ ਅਕਾਲ ਪੁਰਖ ਹੈ, ਕਿਉਂਕਿ ਉਨ੍ਹਾਂ ਵਿਚ ਤੇ ਅਕਾਲਪੁਰਖ ਵਿਚ ਕੋਈ ਫ਼ਰਕ ਨਹੀਂ ਹੈ।

---

7. ਗੋਂਡ ਮ: ੫, ਪੰਨਾ 864.
8. ਵਾਰ ਆਸਾ ਮ: ੧, ਪੰਨਾ 466.

**ਧਰਨਿ ਗਗਨ ਨਵ ਖੰਡ ਮਹਿ, ਜੋਤਿ ਸ੍ਵਰੂਪੀ ਰਹਿਓ ਭਰਿ ॥**
**ਭਨਿ ਮਥੁਰਾ ਕਛੁ ਭੇਦੁ ਨਹੀ, ਗੁਰੁ ਅਰਜੁਨੁ ਪਰਤਖ੍ਹ ਹਰਿ ॥**

*(ਸਵਈਏ ਮਹਲੇ ਪੰਜਵੇ ਕੇ, ਪੰਨਾ 1409)*

ਪਰ, ਗੁਰੂ-ਵਿਅਕਤੀ ਦੀ ਅਜਿਹੀ ਉਸਤਤਿ ਕਰਦਿਆਂ ਕਰਦਿਆਂ ਇਹ ਨਹੀਂ ਭੁੱਲੇ ਕਿ "ਗੁਰੁ ਗੁਰੁ ਏਕੋ, ਵੇਸ ਅਨੇਕ ॥"[9] ਭਾਵ, ਮੂਲ ਰੂਪ ਵਿਚ ਸਾਰਿਆਂ ਦਾ ਗੁਰੂ ਇਕ-ਓਅੰਕਾਰੀ ਅਕਾਲਪੁਰਖ ਵਾਹਿਗੁਰੂ ਹੈ। ਦੇਖੋ! ਗੁਰੂ ਰਾਮਦਾਸ ਜੀ ਮਹਾਰਾਜ ਹੇਠ ਲਿਖੇ ਵਾਕ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੂੰ 'ਧੰਨ ਧੰਨ ਗੁਰੂ ਅਤੇ ਗੁਰ ਸਤਿਗੁਰੂ' ਆਦਿਕ ਵਿਸ਼ੇਸ਼ਣ ਨਾਲ ਸਤਿਕਾਰਨ ਤੋਂ ਪਹਿਲਾਂ ਹਰੀ ਅਕਾਲਪੁਰਖ ਨੂੰ 'ਸਤਿਗੁਰਾ' ਕਹਿ ਸੰਬੋਧਨ ਕੀਤਾ ਹੈ। ਜਿਵੇਂ ਗੁਰਵਾਕ ਹੈ :

**ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ,**
**ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥**
**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ,**
**ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥**
**ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ,**
**ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥੫॥੧੧॥੪੯॥**

*(ਗਉੜੀ ਮ: 4, ਪੰਨਾ 167)*

[*ਅਰਥ :* ਹੇ ਮੇਰੇ ਸਤਿਗੁਰੂ! ਹੇ ਮੇਰੇ ਹਰੀ! ਜਿਹੜੀ ਮੇਰੀ ਹਾਲਤ ਹੁੰਦੀ ਸੀ ਉਹ ਹਾਲਤ ਤੂੰ ਆਪ ਹੀ ਜਾਣਦਾ ਹੈਂ। ਮੈਂ ਰੁਲਦਾ ਫਿਰਦਾ ਸਾਂ, ਕੋਈ ਮੇਰੀ ਵਾਤ ਨਹੀਂ ਸੀ ਪੁੱਛਦਾ। ਤੂੰ ਮੈਨੂੰ ਕੀੜੇ ਨੂੰ ਗੁਰੂ ਸਤਿਗੁਰੂ ਦੇ ਚਰਨਾਂ ਵਿਚ ਲਿਆ ਕੇ ਵਡਿਆਈ ਬਖ਼ਸ਼ੀ। (ਹੇ ਭਾਈ!) ਦਾਸ ਨਾਨਕ ਦਾ ਗੁਰੂ ਧੰਨ ਹੈ, ਧੰਨ ਹੈ ਜਿਸ (ਗੁਰੂ) ਨੂੰ ਮਿਲ ਕੇ ਮੇਰੇ ਸਾਰੇ ਸੋਗ ਮੁੱਕ ਗਏ, ਮੇਰੇ ਸਾਰੇ ਕਲੇਸ਼ ਦੂਰ ਹੋ ਗਏ।੪।੫।੧੧।੪੯।]

ਕਿਉਂਕਿ, ਗੁਰੂ ਸਾਹਿਬਾਨ ਆਪਣੇ ਵਲੋਂ ਨਿਵਾਜੇ ਜਾ ਰਹੇ ਸਿੱਖ ਸੇਵਕਾਂ ਨੂੰ ਸਮਝਾ ਦਿੰਦੇ ਸਨ ਕਿ ਭਾਈ ਸਾਡਾ ਅਸਲ ਅਤੇ ਇੱਕੋ-ਇਕ ਗੁਰੂ ਸਦਾ ਕਾਇਮ ਰਹਿਣ ਵਾਲਾ ਅਕਾਲ ਪੁਰਖ ਵਾਹਿਗੁਰੂ ਆਪ ਹੈ। ਜਿਵੇਂ ਹੇਠ ਲਿਖੇ 12 ਨੰਬਰ ਪਦੇ ਵਿਚ ਗੁਰੂ ਰਾਮਦਾਸ ਜੀ ਮਹਾਰਾਜ ਅਕਾਲ ਪੁਰਖ ਨੂੰ ਸੰਬੋਧਨ ਹੋ ਕੇ ਆਖਦੇ ਹਨ ਕਿ ਹੇ ਪ੍ਰਭੂ! ਸਿਰਫ਼ ਤੂੰ ਹੀ ਮੇਰਾ (ਅਸਲ) ਸੱਜਣ ਹੈਂ। ਤੂੰ ਸਭ ਦਾ ਪੈਦਾ ਕਰਨ ਵਾਲਾ ਹੈਂ, ਸਭ ਵਿਚ ਵਿਆਪਕ ਹੈਂ, ਸਭ ਦੀ ਜਾਨਣ ਵਾਲਾ ਹੈਂ। ਮਿੱਤਰ ਗੁਰੂ ਨੇ ਮੈਨੂੰ ਤੇਰੇ ਨਾਲ ਮਿਲਾ ਦਿੱਤਾ ਹੈ। ਮੈਨੂੰ ਸਦਾ ਹੀ ਤੇਰਾ ਸਹਾਰਾ ਹੈ ਅਤੇ ਇਸ ਦੇ ਨਾਲ ਹੀ 13 ਨੰਬਰ ਪਦੇ ਵਿਚ ਇਹ ਵੀ ਸੰਕੇਤ ਦਿੰਦੇ ਹਨ ਕਿ ਪਿਆਰਾ ਗੁਰੂ ਦੱਸਦਾ ਹੈ ਕਿ ਮੇਰਾ ਸਤਿਗੁਰੂ ਪਰਮਾਤਮਾ ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਹ ਨਾ ਜੰਮਦਾ ਹੈ, ਨਾ ਮਰਦਾ ਹੈ। ਉਹ ਪੁਰਖ-ਪ੍ਰਭੂ ਕਦੇ ਨਾਸ ਹੋਣ ਵਾਲਾ ਨਹੀਂ, ਉਹ ਸਭਨਾਂ ਵਿਚ ਮੌਜੂਦ ਹੈ :

**ਸਜਣੁ ਮੇਰਾ ਏਕੁ ਤੂੰ, ਕਰਤਾ ਪੁਰਖੁ ਸੁਜਾਣੁ ॥**
**ਸਤਿਗੁਰਿ ਮੀਤਿ ਮਿਲਾਇਆ, ਮੈ ਸਦਾ ਸਦਾ ਤੇਰਾ ਤਾਣੁ ॥੧੨॥**

---

9. ਆਸਾ ਮ: ੧, ਪੰਨਾ 12.

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥**
**ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ॥੧੩॥**

*(ਸੂਹੀ ਮ: ੪, ਪੰਨਾ 759)*

ਗੁਰਬਾਣੀ ਦੇ ਸਿਰਲੇਖਾਂ ਵਿਚ ਗੁਰੂ ਪਹਿਲਾ, ਗੁਰੂ ਦੂਜਾ, ਤੀਜਾ, ਚੌਥਾ ਆਦਿਕ ਲਿਖਣ ਦੀ ਥਾਂ 'ਮਹਲਾ ੧ (ਪਹਿਲਾ)', ਮਹਲਾ ੨ (ਦੂਜਾ), ਆਦਿਕ ਲਿਖਦੇ ਰਹੇ। 'ਮਹਲਾ' ਪਦ ਦਾ ਅਰਥ ਹੈ 'ਸਰੀਰ', ਕਿਉਂਕਿ ਉਹ ਜਾਣਦੇ ਸਨ ਕਿ ਅਕਾਲ ਪੁਰਖ ਵਾਹਿਗੁਰੂ ਕਿਰਪਾ ਕਰਕੇ ਆਪ ਹੀ ਸਾਡੇ ਸਰੀਰਾਂ ਰਾਹੀਂ ਸ਼ਬਦ (ਗਿਆਨ) ਵਰਤਾ ਰਿਹਾ ਹੈ। ਅਸੀਂ ਤਾਂ ਸੰਦੇਸ਼-ਵਾਹਕ ਹਾਂ। 'ਗੁਰੂ' ਹੋਣ ਦੀ ਤਾਂ ਸਾਨੂੰ ਵਾਧੂ ਵਡਿਆਈ ਮਿਲ ਰਹੀ ਹੈ। ਅਸਲੀਅਤ ਤਾਂ ਇਹ ਹੈ ਕਿ "ਆਪੇ ਗੁਰੁ, ਚੇਲਾ ਹੈ ਆਪੇ, ਆਪੇ ਦਸੇ ਘਾਟੁ॥"[10]

ਇਹੀ ਕਾਰਨ ਹੈ ਕਿ ਉਹ ਪ੍ਰਚਾਰਦੇ ਰਹੇ ਕਿ ਹੇ ਭਰਾਵੋ! ਜਿਸ ਵਿਅਕਤੀ ਨੂੰ ਵੀ ਤੁਸੀਂ ਰੱਬੀ-ਗੁਣਾਂ ਦੇ ਪ੍ਰਗਾਸ ਸਦਕਾ 'ਗੁਰੂ' ਮੰਨ ਕੇ ਦਿਲ ਵਿਚ ਆਦਰ ਦੇ ਰਹੇ ਹੋ, ਯਾਦ ਰੱਖੋ! ਪ੍ਰਭੂ ਆਪਣੇ ਆਪ ਨੂੰ ਉਸ ਵਿਚ ਲੀਨ ਕਰ ਕੇ (ਆਪਣਾ) ਸ਼ਬਦ (ਭਾਵ, ਸੁਨੇਹਾ) (ਸਾਰੇ ਜਗਤ ਵਿਚ) ਵੰਡ ਰਿਹਾ ਹੈ, ਤੇ ਅਜਿਹਾ ਗੁਰੂ ਵੀ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਪਤੀਜ ਕੇ ਉਸ ਨਾਲ ਜੁੜਿਆ ਰਹਿੰਦਾ ਹੈ :

**ਗੁਰ ਮਹਿ ਆਪੁ ਸਮੋਇ, ਸਬਦੁ ਵਰਤਾਇਆ॥**
**ਸਚੇ ਹੀ ਪਤੀਆਇ, ਸਚਿ ਸਮਾਇਆ॥੨॥** *(ਵਾਰ ਮਲਾਰ, ਮ: ੧, ਪੰਨਾ 1279)*

ਕਰਤਾਰ ਨੇ ਆਪਣਾ ਆਪ ਗੁਰੂ ਵਿਚ ਲੁਕਾ ਰੱਖਿਆ ਹੈ, ਉਹ ਜਗਤ ਦੀ ਜ਼ਿੰਦਗੀ ਦਾ ਆਸਰਾ ਹੈ। ਉਹ ਸਭ ਜੀਵਾਂ ਨੂੰ ਦਾਤਾਂ ਦੇਂਦਾ ਹੈ, ਉਸ ਨੂੰ ਕਿਸੇ ਦਾ ਡਰ ਨਹੀਂ, ਉਸ ਨੂੰ ਮਾਇਆ-ਮੋਹ ਆਦਿਕ ਦੀ ਕੋਈ ਮੈਲ ਨਹੀਂ ਲੱਗ ਸਕਦੀ। ਉਹ ਕਰਤਾਰ ਗੁਰੂ ਦੀ ਰਾਹੀਂ ਕ੍ਰੋੜਾਂ ਤੇ ਅਸੰਖਾਂ ਜੀਵਾਂ ਨੂੰ ਸੰਸਾਰ-ਸਮੁੰਦਰ ਵਿਚ ਡੁੱਬਣੋਂ ਬਚਾ ਲੈਂਦਾ ਹੈ :

**ਗੁਰ ਮਹਿ ਆਪੁ ਰਖਿਆ ਕਰਤਾਰੇ॥**
**ਗੁਰਮੁਖਿ ਕੋਟਿ ਅਸੰਖ ਉਧਾਰੇ॥**
**ਸਰਬ ਜੀਆ ਜਗਜੀਵਨੁ ਦਾਤਾ, ਨਿਰਭਉ ਮੈਲੁ ਨ ਕਾਈ ਹੇ॥**

*(ਮਾਰੂ ਮ: ੧, ਪੰਨਾ 1024)*

ਗੁਰੂ ਦਰਬਾਰ ਦੇ ਕੀਰਤਨੀਏ ਭਾਈ ਬਲਵੰਡ ਦਾ ਸਾਥੀ ਭਾਈ ਸੱਤਾ ਜੀ ਵੀ ਗਵਾਹੀ ਭਰਦੇ ਹਨ ਕਿ ਚਾਰੇ ਗੁਰੂ ਆਪੋ-ਆਪਣੇ ਸਮੇਂ ਰੌਸ਼ਨ ਹੋਏ ਹਨ, ਅਕਾਲ ਪੁਰਖ ਆਪ ਹੀ ਉਹਨਾਂ ਵਿਚ ਪ੍ਰਗਟ ਹੋਇਆ ਹੈ। ਅਕਾਲ ਪੁਰਖ ਨੇ ਆਪ ਹੀ ਆਪਣੇ ਆਪ ਨੂੰ ਸ੍ਰਿਸ਼ਟੀ ਦੇ ਰੂਪ ਵਿਚ ਜ਼ਾਹਰ ਕੀਤਾ ਤੇ ਆਪ ਹੀ ਗੁਰੂ-ਰੂਪ ਹੋ ਕੇ ਸ੍ਰਿਸ਼ਟੀ ਨੂੰ ਸਹਾਰਾ ਦੇ ਰਿਹਾ ਹੈ। ਜੀਵਾਂ ਦੀ ਅਗਵਾਈ ਲਈ, ਪੂਰਨੇ ਪਾਉਣ ਲਈ ਪ੍ਰਭੂ ਆਪ ਹੀ ਪੱਟੀ ਹੈ, ਆਪ ਹੀ ਕਲਮ ਹੈ ਤੇ ਗੁਰੂ-ਰੂਪ ਹੋ ਕੇ ਆਪ ਹੀ ਗੁਰ-ਉਪਦੇਸ਼

10. ਗੂਜਰੀ ਕੀ ਵਾਰ ਮ: ੩, ਪੰਨਾ 517.

ਰੂਪ ਪੂਰਨੇ ਲਿਖਣ ਵਾਲਾ ਹੈ। ਸਾਰੀ ਸ੍ਰਿਸ਼ਟੀ ਤਾਂ ਜਨਮ ਮਰਨ ਦੇ ਗੇੜ ਵਿਚ ਹੈ, ਪਰ ਪ੍ਰਭੂ ਆਪ ਸਦਾ ਨਵਾਂ ਹੈ ਤੇ ਨਿਰੋਆ ਹੈ, ਭਾਵ, ਹਰ ਨਵੇਂ ਰੰਗ ਵਿਚ ਹੀ ਹੈ ਤੇ ਨਿਰਲੇਪ ਵੀ ਹੈ:

**ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ** (ਪ੍ਰਭੂ) **ਆਪੇ ਹੋਆ॥**
**ਆਪੀਨੈ੍ ਆਪੁ ਸਾਜਿਓਨੁ, ਆਪੇ ਹੀ ਥੰਮ੍ਹਿ ਖਲੋਆ॥**
**ਆਪੇ ਪਟੀ ਕਲਮ ਆਪਿ, ਆਪਿ ਲਿਖਣਹਾਰਾ ਹੋਆ॥**
**ਸਭ ਉਮਤਿ ਆਵਣ ਜਾਵਣੀ, ਆਪੇ ਹੀ ਨਵਾ ਨਿਰੋਆ॥**

*(ਵਾਰ ਰਾਮਕਲੀ ਰਾਇ ਬਲਵੰਡਿ ਤਥਾ ਸਤੈ ਡੂਮਿ, ਪੰਨਾ 968)*

[*ਪਦ ਅਰਥ:* ਚਾਰੇ—ਚਾਰੇ (ਪਹਿਲੇ ਗੁਰੂ)। ਚਹੁ ਜੁਗੀ—ਆਪਣੇ ਚਹੁੰਆਂ ਜਾਮਿਆਂ ਵਿਚ। ਜਾਗੇ—ਪ੍ਰਗਟ ਹੋਏ, ਰੌਸ਼ਨ ਹੋਏ। ਪੰਚਾਇਣੁ—(ਪੰਜ ਤੱਤਾਂ ਦਾ ਸੋਮਾ) ਅਕਾਲ ਪੁਰਖ। (ਜਿਵੇਂ: ਮਾਣਕੁ ਮਨੁ ਮਹਿ ਮਨੁ ਮਾਰਸੀ, ਸਚਿ ਨ ਲਾਗੈ ਕਤੁ॥ ਰਾਜਾ ਤਖਤਿ ਟਿਕੈ ਗੁਣੀ, ਭੈ ਪੰਚਾਇਣ ਰਤੁ॥੧॥ ਮਾਰੂ ਮਹਲਾ ੧॥) ਆਪੀਨੈ੍—ਆਪ ਹੀ ਨੇ; ਪ੍ਰਭੂ ਨੇ ਆਪ ਹੀ। ) ਆਪੁ—ਆਪਣੇ ਆਪ ਨੂੰ। ਸਾਜਿਓਨੁ—ਉਸ ਨੇ ਪ੍ਰਗਟ ਕੀਤਾ (ਸ੍ਰਿਸ਼ਟੀ ਦੇ ਰੂਪ ਵਿਚ)। ਥੰਮ੍ਹਿ—ਥੰਮ੍ਹ ਕੇ, ਸਹਾਰਾ ਦੇ ਕੇ। ਲਿਖਣਹਾਰਾ—ਲਿਖਣ ਵਾਲਾ, ਪੂਰਨੇ ਪਾਉਣ ਵਾਲਾ। ਉਮਤਿ—ਸ੍ਰਿਸ਼ਟੀ। ਨਿਰੋਆ—ਨਿਰ-ਰੋਗ, ਰੋਗ-ਰਹਿਤ।]

ਕਿਉਂਕਿ, ਗੁਰੂ ਨਾਨਕ ਸਾਹਿਬ ਜੀ ਦਾ ਮੁਖ ਮਨੋਰਥ ਗੁਰੂ ਤੇ ਸਿੱਖ ਦੀ ਸੰਧੀ ਵਿੱਚੋਂ ਸਰੀਰ ਨੂੰ ਮਨਫ਼ੀ ਕਰ ਕੇ ਲੋਕਾਈ ਨੂੰ ਸ਼ਬਦ-ਗੁਰੂ (ਗਿਆਨ ਗੁਰੂ) ਦੀ ਅਗਵਾਈ ਵਿਚ ਤੋਰਦਿਆਂ ਸਿੱਧਾ ਨਿਰੰਕਾਰ ਨਾਲ ਜੋੜਨਾ ਸੀ। ਉਨ੍ਹਾਂ ਦੇ "ਸਬਦੁ ਗੁਰੂ, ਸੁਰਤਿ ਧੁਨਿ ਚੇਲਾ॥"[11] ਦੇ ਕਥਨ ਵਿਚ ਵੀ ਇਹੀ ਰਾਜ਼ ਛੁਪਿਆ ਹੈ, ਜਿਸ ਤੋਂ ਇਹ ਤੱਥ ਸਹਿਜੇ ਹੀ ਪ੍ਰਗਟ ਹੋ ਜਾਂਦਾ ਹੈ ਕਿ ਨਾ ਤਾਂ ਕੋਈ ਸਰੀਰ ਗੁਰੂ ਹੁੰਦਾ ਹੈ ਅਤੇ ਨਾ ਹੀ ਸਿੱਖ। ਗੁਰ-ਇਤਿਹਾਸ ਦੀਆਂ ਘਟਨਾਵਾਂ ਵਿੱਚੋਂ ਵੀ ਅਜਿਹੇ ਬਹੁਤ ਪ੍ਰਮਾਣ ਮਿਲ ਜਾਂਦੇ ਹਨ, ਜਦੋਂ ਸਤਿਗੁਰੂ ਜੀ ਨੇ ਗੁਰਸਿੱਖ ਸ਼ਰਧਾਲੂਆਂ ਨੂੰ ਗੁਰੂ ਦੇ ਸਰੀਰ ਨਾਲ ਜੁੜਨ ਦੀ ਥਾਂ ਗੁਰੂ ਦੇ ਸ਼ਬਦ ਨਾਲ ਜੁੜਨ ਦੀ ਪ੍ਰੇਰਨਾ ਕੀਤੀ, ਭਾਵ, ਗਿਆਨ-ਗੁਰੂ ਦੀ ਅਗਵਾਈ ਵਿਚ ਤੋਰਨ ਦਾ ਯਤਨ ਕੀਤਾ।

ਜਿਵੇਂ ਸ੍ਰੀ ਕਰਤਾਰਪੁਰ ਵਿਖੇ ਭਾਈ ਪਿਰਥਾ ਤੇ ਖੇਡਾ ਨੇ, ਜਦੋਂ ਗੁਰੂ ਨਾਨਕ ਸਾਹਿਬ ਜੀ ਅੱਗੇ ਬੇਨਤੀ ਕੀਤੀ ਕਿ ਮਹਾਰਾਜ! ਸਾਡੀ ਇੱਛਾ ਤਾਂ ਇਹ ਹੈ ਕਿ ਅਸੀਂ ਹਮੇਸ਼ਾ ਲਈ ਤੁਹਾਡੀ ਚਰਨ ਸ਼ਰਨ ਵਿਚ ਰਹੀਏ, ਇਥੇ ਰਹਿ ਕੇ ਤੁਹਾਡੀ ਸੇਵ ਕਮਾਈਏ, ਸੋਹਣੇ ਦਰਸ਼ਨ ਕਰੀਏ, ਤੁਹਾਡੀ ਅੰਮ੍ਰਿਤ ਰਸਨਾ ਤੋਂ ਅੰਮ੍ਰਿਤ ਬਚਨ ਸੁਣ ਕੇ ਨਿਹਾਲ ਹੁੰਦੇ ਰਹੀਏ, ਪਰ ਕੀ ਕਰੀਏ ? ਗ੍ਰਿਹਸਥੀ ਹਾਂ। ਕੰਮ ਧੰਦਿਆਂ ਵਿੱਚੋਂ ਇਤਨਾ ਵਿਹਲ ਕੱਢਣਾ ਮੁਸ਼ਕਲ ਹੈ। ਸੋ, ਇਸ ਲਈ ਕਿਰਪਾ ਕਰਕੇ ਐਸਾ ਉਪਦੇਸ਼ ਬਖ਼ਸ਼ੋ, ਜਿਸ ਸਦਕਾ ਅਸੀਂ ਕਿਰਤ-ਕਾਰ ਕਰਦੇ ਹੋਏ ਕਰਤੇ-ਪੁਰਖ ਨਾਲ ਜੁੜੇ ਰਹੀਏ। ਜੀਵਨ ਨਿਰਬਾਹ ਲਈ ਪਦਾਰਥਕ ਵਰਤੋਂ ਕਰਦਿਆਂ, ਸਾਡੀ ਸੁਰਤ ਪਰਮਾਤਮਾ ਵੱਲ ਲੱਗੀ ਰਹੇ।

---

11. ਰਾਮਕਲੀ ਮ: ੧ ਸਿਧ ਗੋਸਟਿ, ਪੰਨਾ 943.

ਉੱਤਰ ਵਿਚ ਗੁਰਦੇਵ ਜੀ ਬੋਲੇ—ਭਾਈ! ਮਤਾਂ ਇਸ ਭੁਲੇਖੇ ਵਿਚ ਨਾ ਰਹਿਣਾ ਕਿ ਜੇ ਤੁਸੀਂ ਕਰਤਾਰਪੁਰ ਪਹੁੰਚ ਕੇ ਸਾਡੇ ਸਰੀਰਕ ਦਰਸ਼ਨ ਕਰਦੇ ਹੋਏ ਅਤੇ ਸਾਡੀ ਰਸਨਾ ਤੋਂ ਬਚਨ ਸੁਣਦੇ ਹੋਏ ਸਤਿਸੰਗ ਕਰੋ, ਸਾਡੀ ਸੇਵਾ ਕਰੋ, ਤਾਂ ਹੀ ਤੁਸੀਂ ਸਾਡੀ ਚਰਨ ਸ਼ਰਨ ਵਿਚ ਹੁੰਦੇ ਹੋ। ਨਹੀਂ! ਨਹੀਂ! ਭਾਈ! ਦੋ ਤ੍ਰੈ ਗੱਲਾਂ ਅਥਵਾ ਨੁਕਤੇ ਧਿਆਨ ਨਾਲ ਸਮਝ ਲਵੋ। ਪਹਿਲੀ ਗੱਲ ਤਾਂ ਇਹ ਹੈ ਕਿ ਗੁਰਬਾਣੀ ਦੀ ਰੌਸ਼ਨੀ ਵਿਚ ਜਿਥੇ ਵੀ ਸਤਿਸੰਗ ਹੋ ਰਿਹਾ ਹੋਵੇ, ਐਸਾ ਸਮਝੋ ਕਿ ਉਥੇ ਹੀ ਸਾਡਾ ਨਿਵਾਸ ਹੈ।

ਦੂਜੀ ਗੱਲ ਇਹ ਹੈ ਕਿ ਜੇ ਤੁਸੀਂ ਗੁਰੂ ਆਗਿਆ ਦਾ ਪਾਲਣ ਕਰਦੇ ਹੋਏ ਨਿਰੰਕਾਰ ਦੀ ਯਾਦ ਵਿਚ ਜੀਉਂਦੇ ਹੋ ਅਤੇ ਧਰਮ ਦੀ ਕਿਰਤ ਕਰ ਕੇ ਵੰਡ ਕੇ ਛਕਦੇ ਹੋ, ਤਾਂ ਤੁਸੀਂ ਜਿਥੇ ਵੀ ਹੋਵੋ, ਸਮਝੋ ਕਿ ਸਦਾ ਹੀ ਸਾਡੀ ਚਰਨ-ਸ਼ਰਨ ਵਿਚ ਹੋ, ਕਿਉਂਕਿ ਸਿੱਖੀ ਕਿਰਤੀਆਂ ਦਾ ਧਰਮ ਹੈ, ਵਿਹਲੜਾਂ ਦਾ ਨਹੀਂ।

ਤੀਜੀ ਗੱਲ, ਜੋ ਸਭ ਤੋਂ ਮਹੱਤਵਪੂਰਣ ਹੈ, ਉਹ ਇਹ ਹੈ ਕਿ ਸਰੀਰ ਸਾਡਾ ਸਰਗੁਣ ਸਰੂਪ ਹੈ। ਜੇਕਰ ਤੁਸੀਂ ਸਾਡੇ ਸਰੀਰ ਨਾਲ ਜੁੜੋਗੇ, ਸਾਡੇ ਸਰੀਰ ਦਾ ਧਿਆਨ ਧਰੋਗੇ, ਤਾਂ ਤੁਹਾਨੂੰ ਇਕ ਦਿਨ ਸਾਡੇ ਨਾਲੋਂ ਵਿਛੜਨਾ ਪੈ ਜਾਏਗਾ, ਕਿਉਂਕਿ ਸਰੀਰ ਕਾਲ ਚੱਕਰ ਦੇ ਅਧੀਨ ਹੋਣ ਕਰਕੇ ਬਿਨਸਨਹਾਰ ਹੈ। ਇਸ ਨੇ ਇਕ ਦਿਹਾੜੇ ਮਿੱਟੀ ਵਿਚ ਰੁਲਣਾ ਹੈ। ਤਦੇ ਤਾਂ ਅਸਾਂ ਸਰੀਰ ਨੂੰ ਸੰਬੋਧਨ ਕਰ ਕੇ ਆਖਿਆ ਹੈ, "ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ॥"[12] ਪਰ, ਸ਼ਬਦ ਸਾਡਾ ਹਿਰਦਾ ਹੈ। ਸਾਡੀ ਆਤਮਾ ਹੈ। ਇਹ ਸਾਡਾ ਨਿਰਗੁਣ ਸਰੂਪ ਹੈ, ਜੋ ਮਰਨਹਾਰ ਨਹੀਂ, ਸਗੋਂ ਅਬਿਨਾਸ਼ੀ ਹੈ। ਹਮੇਸ਼ਾ ਕਾਇਮ ਰਹਿਣ ਵਾਲਾ ਹੈ।

ਸੋ, ਇਸ ਲਈ ਪਿਆਰਿਓ! ਅਸੀਂ ਤਾਂ ਚਾਹੁੰਦੇ ਹਾਂ ਕਿ ਤੁਸੀਂ ਗੁਰ-ਸ਼ਬਦ ਨਾਲ ਜੁੜੋ, ਕਿਉਂਕਿ, ਜੇਕਰ ਤੁਸੀਂ ਗੁਰ-ਸ਼ਬਦ ਨਾਲ ਜੁੜੋਗੇ, ਗੁਰ-ਸ਼ਬਦ ਵਿਚਾਰ ਦੀ ਰੌਸ਼ਨੀ ਵਿਚ ਜੀਵੋਗੇ ਤਾਂ ਤੁਹਾਨੂੰ ਸਾਡੇ ਨਾਲੋਂ ਵਿਛੜਨਾ ਨਹੀਂ ਪਵੇਗਾ। ਤੁਹਾਨੂੰ ਸੰਪੂਰਨ ਜ਼ਿੰਦਗੀ ਵਿਚ ਹਰ ਸਮੇਂ, ਹਰੇਕ ਥਾਂ ਗੁਰ-ਸ਼ਬਦ ਤੋਂ ਹਰ ਪ੍ਰਕਾਰ ਦੀ ਅਗਵਾਈ ਮਿਲਦੀ ਰਹੇਗੀ। ਇਸ ਪ੍ਰਕਾਰ ਗੁਰ-ਸ਼ਬਦ ਸਰੂਪ ਵਿਚ 'ਸਤਿਗੁਰੂ', ਸਦਾ ਹੀ ਤੁਹਾਡੇ ਅੰਗ ਸੰਗ ਵਰਤਦਾ ਰਹੇਗਾ। ਸਤਿਗੁਰੂ ਜੀ ਦਾ ਅਜਿਹਾ ਕਥਨ *ਸ੍ਰੀ ਗੁਰ ਨਾਨਕ ਪ੍ਰਕਾਸ਼* ਵਿਚ ਭਾਈ ਸੰਤੋਖ ਸਿੰਘ ਜੀ ਨੇ ਇਉਂ ਕਲਮਬੰਦ ਕੀਤਾ ਹੈ:

ਬੋਲੇ ਸ੍ਰੀ ਪ੍ਰਭ 'ਹਮ ਪੱਗ ਤਹਿੰਵਾ।
ਬਸਹਿੰ ਸਦਾ, ਸਤਿਸੰਗਤ ਜਹਿੰਵਾ।
ਧਰਮ ਕ੍ਰਿਤ ਕਰ ਵੰਡ ਸੋ ਖਾਓ।
ਚਰਨ ਸਰਨ ਨਿੱਤ ਇਉਂ ਜਿ ਕਮਾਓ।
ਸਰਗੁਣ ਰੂਪ ਸਰੀਰ ਪਛਾਨੋ।
ਸ਼ਬਦ ਰਿਦਾ ਮਮ, ਨਿਰਗੁਣ ਮਾਨੋ।
ਮਿਲੇ ਸਰੀਰ ਬਿਛੁਰ ਸੇ ਜਾਵਹਿੰ।
ਸ਼ਬਦ ਮਿਲੇ ਨਾ ਬਿਛੁਰਨ ਪਾਵਹਿੰ।੫੬। *(ਉਤਰਾਰਧ ਅਧਿਆਇ 42)*

---

12. ਗਉੜੀ ਮ: ੧, ਪੰਨਾ 154.

ਪੰਜਾਬ ਦੀ ਧਰਤੀ ਉਪਰ ਸ੍ਰੀ ਤਰਨ ਤਾਰਨ ਦੇ ਜ਼ਿਲ੍ਹੇ ਵਿਚ ਇਕ ਬੜਾ ਪ੍ਰਸਿੱਧ ਨਗਰ ਹੈ 'ਚੋਹਲਾ'। ਗੁਰੂ ਅਰਜਨ ਸਾਹਿਬ ਜੀ ਮਹਾਰਾਜ ਨੇ ਇਸ ਨਗਰ ਦੇ ਲੋਕਾਂ ਵਲੋਂ ਕੀਤੀ ਸੇਵਾ ਤੋਂ ਪ੍ਰਸੰਨ ਹੋ ਕੇ ਬਖ਼ਸ਼ਿਸ਼ ਭਰਿਆ ਬਚਨ ਕੀਤਾ ਸੀ, "ਚੋਹਲਾ, ਗੁਰੂ ਕਾ ਓਲ੍ਹਾ।" ਇਥੋਂ ਦੇ ਇਕ ਗੁਰਮੁਖ ਗੁਰਸਿੱਖ ਸਾਧੂ ਹੋਏ ਹਨ ਬਾਬਾ ਦੇਵਾ ਸਿੰਘ ਜੀ। ਦਾਸ ਨੂੰ ਬਚਪਨ ਵਿਚ ਉਨ੍ਹਾਂ ਦੀ ਸੰਗਤ ਕਰਨ ਦਾ ਅਵਸਰ ਪ੍ਰਾਪਤ ਹੁੰਦਾ ਰਿਹਾ ਹੈ। ਇਕ ਦਿਹਾੜੇ ਉਨ੍ਹਾਂ ਪਾਸ ਇਕ ਬਿਰਧ ਗ੍ਰਿਹਸਥੀ ਜੋੜਾ ਆਇਆ। ਮਾਈ ਨੇ ਅੱਖਾਂ ਵਿਚ ਹੰਝੂ ਵਹਾਉਂਦਿਆਂ ਹੱਥ ਜੋੜ ਕੇ ਆਖਿਆ ਕਿ "ਬਾਬਾ ਜੀ! ਪਤਾ ਨਹੀਂ! ਸਾਡੀ ਕਿਸਮਤ ਨੂੰ ਕੀ ਹੋ ਗਿਆ ਹੈ? ਪਤਾ ਨਹੀਂ! ਕੀ ਹੋ ਗਿਆ ਹੈ?"

ਬਾਬਾ ਦੇਵਾ ਸਿੰਘ ਜੀ ਦਿਲਾਸਾ ਦਿੰਦੇ ਹੋਏ ਬੋਲੇ, "ਅੱਲ੍ਹਾ ਰੱਖੀ! ਦੱਸ ਤਾਂ ਸਹੀ, ਕੀ ਗੱਲ ਐ।" ਮਾਈ ਹਟਕੋਰੇ ਲੈਂਦੀ ਹੋਈ ਬੋਲੀ, "ਮਹਾਰਾਜ! ਕੀ ਦੱਸਾਂ! ਪਹਿਲਾਂ ਮੈਂ ਪੇਕੇ ਘਰ ਆਪਣੀ ਮਾਤਾ ਜੀ ਨਾਲ ਇਕ ਬਹੁਤ ਪ੍ਰਸਿੱਧੀ ਪ੍ਰਾਪਤ ਸੰਤ ਨੂੰ ਗੁਰੂ ਧਾਰਨ ਕੀਤਾ। ਬਾਬਾ ਜੀ! ਮਾੜੀ ਕਿਸਮਤ! ਮੇਰੇ ਵਿਆਹ ਵਾਲੇ ਦਿਨ ਹੀ ਉਹ ਜੋਤੀ-ਜੋਤਿ ਸਮਾ ਗਏ। ਫਿਰ, ਮੈਂ ਆਪਣੇ ਪਤੀ ਨੂੰ ਲੈ ਕੇ ਇਕ ਹੋਰ ਗੁਰੂ ਜੀ ਦੀ ਸ਼ਰਨ ਤੱਕੀ ਤੇ ਉਹਦੇ ਪਾਸੋਂ ਨਾਮ ਲਿਆ। ਰੱਬ ਜਾਣੇ ਜੀ! ਡੇਰੇ ਵਿਚ ਉਸ ਨੇ ਕੀ ਕਰਤੂਤ ਕੀਤੀ, ਲੋਕਾਂ ਨੇ ਉਸ ਨੂੰ ਕੁੱਟ ਕੁੱਟ ਕੇ ਹੀ ਮਾਰ ਸੁੱਟਿਆ। ਮਹਾਰਾਜ! ਅਸੀਂ ਤਾਂ ਭੋਲੇ-ਭਾਲੇ ਬੰਦੇ ਹਾਂ। ਹਰੇਕ 'ਤੇ ਵਿਸ਼ਵਾਸ ਕਰ ਲੈਂਦੇ ਹਾਂ। ਸਾਨੂੰ ਕੀ ਪਤਾ ਸੀ ਕਿ ਇਹ ਸਾਧ ਹੰਸ ਨਹੀਂ, ਬਗਲਾ ਹੈ।" ਉਥੇ, ਨੇੜੇ ਹੀ ਬੈਠੇ ਸਨ ਉਸ ਡੇਰੇ ਦੇ ਪਾਠੀ ਭਾਈ ਮਹਿੰਦਰ ਸਿੰਘ, ਉਹ ਬੋਲੇ, "ਵਾਹ! ਵਾਹ! ਸਤਿਗੁਰੂ ਜੀ ਦੇ ਬਚਨ ਬਿਲਕੁਲ ਸੱਚ ਹਨ: "ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥ ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥"[13]

ਬਾਬਾ ਜੀ ਬੋਲੇ, "ਭਲਿਆ ਅਰਦਾਸ ਕਰਿਆ ਕਰ: 'ਡੋਲਨ ਤੇ ਰਾਖਹੁ ਪ੍ਰਭੂ, ਨਾਨਕ ਦੇ ਕਰਿ ਹਥ॥'[14] ਹਾਂ ਮਾਈ! ਤੂੰ ਆਪਣੀ ਕਹਾਣੀ ਸੁਣਾ।" ਮਾਈ ਬੋਲੀ, "ਮਹਾਰਾਜ! ਤੁਹਾਡੇ ਵਰਗੇ ਹੀ ਇਕ ਸੰਤ ਜੀ ਪਾਸੋਂ ਅਸੀਂ ਬਚਨ ਸੁਣੇ ਸਨ ਕਿ 'ਨਿਗੁਰੇ ਕਾ ਹੈ ਨਾਉ ਬੁਰਾ'[15], ਨਿਗੁਰੇ ਨੂੰ ਦਰਗਾਹ ਵਿਚ ਢੋਈ ਨਹੀਂ ਮਿਲਦੀ। ਇਸ ਲਈ ਅਸੀਂ ਡਰਦੇ ਮਾਰੇ ਇਕ ਹੋਰ ਬਜ਼ੁਰਗ ਸਾਧੂ ਕੋਲ ਗਏ ਅਤੇ ਉਸ ਪਾਸੋਂ ਨਾਮ-ਮੰਤਰ ਲਿਆ।" (ਮੱਥੇ ਉੱਤੇ ਹੱਥ ਮਾਰ ਕੇ ਬੋਲੀ) "ਮਹਾਰਾਜ! ਮਾੜੀ ਕਿਸਮਤ ਨੂੰ ਕੁਝ ਦਿਨ ਪਹਿਲਾਂ ਉਹ ਵੀ ਮਰ ਗਿਆ ਜੇ। ਇਸ ਲਈ ਹੁਣ ਤੁਹਾਡੀ ਸ਼ਰਨ ਵਿਚ ਆਏ ਹਾਂ।"

ਬਾਬਾ ਦੇਵਾ ਸਿੰਘ ਜੀ ਨੇ ਹੱਥ ਦੇ ਇਸ਼ਾਰੇ ਨਾਲ ਮਾਈ ਨੂੰ ਚੁੱਪ ਕਰਾਇਆ ਅਤੇ ਮੁਸਕਰਾਂਦੇ ਹੋਏ ਬੋਲੇ, "ਬੀਬਾ ਜੀ, ਹੁਣ ਫਿਰ ਸਾਨੂੰ ਵੀ ਮਾਰਨ ਦਾ ਇਰਾਦਾ

13. ਸਲੋਕ ਫਰੀਦ ਜੀ, ਪੰਨਾ 1384.
14. ਗਉੜੀ ਬਾਵਨ ਅਖਰੀ ਮ: ੫, ਪੰਨਾ 256.
15. ਆਸਾ ਮ: ੩, ਪੰਨਾ 435.

ਹੈ ?" ਉਥੇ ਬੈਠੇ ਸਾਰੇ ਲੋਕ ਖਿੜ-ਖਿੜਾ ਕੇ ਹੱਸੇ। ਬਾਬਾ ਦੇਵਾ ਸਿੰਘ ਜੀ ਫਿਰ ਬੋਲੇ, "ਪੁੱਤਰ, ਸਾਡਾ ਵੀ ਕੀ ਪਤਾ ਹੈ, ਕਿਹੜੇ ਵੇਲੇ ਸੁਆਸ ਨਿਕਲ ਜਾਣ। ਕਿਹੜੇ ਵੇਲੇ ਮਨ ਡੋਲ ਜਾਵੇ।" ਇਸ ਦਾ ਕੋਈ ਭਰੋਸਾ ਨਹੀਂ, ਭਾਈ! ਜਿਸ ਨੇ ਭਰੋਸਾ ਕੀਤਾ, ਬਸ! ਓਹੀ ਮਰਿਆ। ਇਸ ਖੁੱਟੜ ਮਨ ਦਾ ਭਰੋਸਾ ਤਾਂ ਪਰਤਖ੍ ਹਰਿ, ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਵੀ ਨਹੀਂ ਕੀਤਾ। ਮਨ ਦੀਆਂ ਚਾਲਾਂ ਨੂੰ ਧਿਆਨ ਵਿਚ ਰੱਖ ਕੇ ਉਨ੍ਹਾਂ ਇਉਂ ਆਖਿਆ ਹੈ:

**ਕਵਨੁ ਕਵਨੁ ਨਹੀ ਪਤਰਿਆ ਤੁਮ੍ਰੀ ਪਰਤੀਤਿ ॥**
**ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ ॥** *(ਬਿਲਾਵਲੁ ਮ: ੫, ਪੰਨਾ 815)*

[*ਅਰਥ:* ਹੇ ਮਨ! ਤੇਰਾ ਇਤਬਾਰ ਕਰ ਕੇ ਕਿਸ ਕਿਸ ਨੇ ਧੋਖਾ ਨਹੀਂ ਖਾਧਾ? ਤੂੰ ਵੱਡੀ ਮੋਹਣ ਵਾਲੀ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈਂ (ਤੇ, ਇਹ) ਰਸਤਾ (ਸਿੱਧਾ) ਨਰਕਾਂ ਦਾ ਹੈ।]

ਸੋ, ਇਸੇ ਲਈ ਭਗਤ ਕਬੀਰ ਜੀ ਨੇ ਆਖਿਆ ਹੈ ਕਿ ਭਾਈ! ਐਸਾ ਗੁਰੂ ਧਾਰਨ ਕਰੋ ਕਿ ਦੂਜੀ ਵਾਰ ਗੁਰੂ ਧਾਰਨ ਦੀ ਲੋੜ ਹੀ ਨਾ ਰਹੇ, ਭਾਵ, ਬਾਰ ਬਾਰ ਗੁਰੂ ਬਦਲਣਾ ਨਾ ਪਵੇ। "ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ ॥"[16] ਭਾਈ! ਇਹੀ ਕਾਰਨ ਸੀ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਸ਼ਬਦ-ਗੁਰੂ ਦੇ ਸਿਧਾਂਤ ਉਪਰ ਵਧੇਰੇ ਜ਼ੋਰ ਦਿੱਤਾ। "ਬਾਣੀ ਗੁਰੂ ਗੁਰੂ ਹੈ ਬਾਣੀ... ॥"[17] ਦਾ ਇਲਾਹੀ ਨਗ਼ਮਾ ਗਾਇਆ ਅਤੇ ਆਖ਼ਿਰ ਵਿਚ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਕਿ ਨਾ ਤਾਂ ਕਿਸੇ ਵਿਅਕਤੀ ਦੀ ਮੰਦੀ ਕਰਤੂਤ ਕਰਕੇ ਪਛਤਾਣਾ ਪਵੇ ਅਤੇ ਨਾ ਹੀ ਸਾਨੂੰ ਬਾਰ ਬਾਰ ਗੁਰੂ ਬਦਲਣਾ ਪਵੇ।

ਪਿਆਰਿਓ! ਸਾਨੂੰ ਸਦਾ ਚੇਤੇ ਰੱਖਣਾ ਚਾਹੀਦਾ ਹੈ ਕਿ ਗੁਰਬਾਣੀ 'ਗੁਰ-ਪ੍ਰਸਾਦੁ' ਹੈ, ਜਗਤ ਜਲੰਦਾ ਤੇ ਡੁੱਬਦਾ ਵੇਖ ਕੇ ਮਿਹਰਵਾਨ ਸਤਿਗੁਰਾਂ ਨੇ ਕਿਰਪਾ ਕਰਕੇ ਸਾਡੇ ਉੱਧਾਰ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸੰਗ੍ਰਹਿਤ ਕੀਤੀ ਤੇ ਐਲਾਨ ਕੀਤਾ ਹੈ ਕਿ ਜਿਹੜਾ ਕੋਈ ਮਨੁੱਖ ਗੁਰਬਾਣੀ ਦੁਆਰਾ ਪਰਮਾਤਮਾ ਦੇ ਗੁਣ ਗਾਂਦਾ ਹੈ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣਦਾ ਹੈ, ਪਰਮਾਤਮਾ ਦੇ ਗੁਣਾਂ ਨੂੰ ਆਪਣੇ ਮਨ ਵਿਚ ਵਸਾਂਦਾ ਹੈ ਅਤੇ ਇਸ ਪ੍ਰਕਾਰ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਦਾ ਉਪਦੇਸ਼ ਹੋਰਨਾਂ ਨੂੰ ਕਰਦਾ ਹੈ (ਤੇ ਆਪ ਭੀ ਉਸ ਸਿਫ਼ਤਿ-ਸਾਲਾਹ ਨੂੰ ਆਪਣੇ ਮਨ ਵਿਚ) ਪੱਕੀ ਕਰ ਕੇ ਟਿਕਾਂਦਾ ਹੈ, ਉਸ ਮਨੁੱਖ ਦਾ ਵਿਕਾਰਾਂ ਤੋਂ ਬਚਾਉ ਹੋ ਜਾਂਦਾ ਹੈ। ਉਹ ਮਨੁੱਖ ਆਪਣੇ ਅੰਦਰੋਂ ਵਿਕਾਰ ਕੱਟ ਲੈਂਦਾ ਹੈ; ਉਸ ਦਾ ਜੀਵਨ ਪਵਿੱਤ੍ਰ ਹੋ ਜਾਂਦਾ ਹੈ; ਅਨੇਕਾਂ ਜਨਮਾਂ ਦੇ ਕੀਤੇ ਹੋਏ ਵਿਕਾਰਾਂ ਦੀ ਮੈਲ ਉਸ ਦੇ ਅੰਦਰੋਂ ਦੂਰ ਹੋ ਜਾਂਦੀ ਹੈ। ਲੋਕ ਪ੍ਰਲੋਕ ਵਿਚ ਉਸ ਦਾ ਮੂੰਹ ਰੌਸ਼ਨ ਰਹਿੰਦਾ ਹੈ, ਕਿਉਂਕਿ ਮਾਇਆ ਉਸ ਉੱਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੀ:

---

16. ਗਉੜੀ ਕਬੀਰ ਜੀ, ਪੰਨਾ 327.
17. ਨਟ ਮ: ੪, ਪੰਨਾ 982.

**ਕੋਈ ਗਾਵੈ ਕੋ ਸੁਣੈ, ਕੋਈ ਕਰੈ ਬੀਚਾਰੁ॥**
**ਕੋ ਉਪਦੇਸੈ ਕੋ ਦ੍ਰਿੜੈ, ਤਿਸ ਕਾ ਹੋਇ ਉਧਾਰੁ॥**
**ਕਿਲਬਿਖ ਕਾਟੈ ਹੋਇ ਨਿਰਮਲਾ, ਜਨਮ ਜਨਮ ਮਲੁ ਜਾਇ॥**
**ਹਲਤਿ ਪਲਤਿ ਮੁਖੁ ਊਜਲਾ, ਨਹ ਪੋਹੈ ਤਿਸੁ ਮਾਇ॥**

*(ਗਉੜੀ ਮ: ੫, ਪੰਨਾ 300)*

ਸੋ ਲੋੜ ਤਾਂ ਹੁਣ ਇਹ ਹੈ ਕਿ ਅਸੀਂ 'ਗੁਰ-ਪ੍ਰਸਾਦੁ' ਦੇ ਪ੍ਰਗਟ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਗਤ ਕਰਦੇ ਹੋਏ ਗੁਰ-ਸ਼ਬਦ ਵਿਚਾਰ ਦੀ ਰੌਸ਼ਨੀ ਵਿਚ '੧ੳ ਤੋਂ ਗੁਰਪ੍ਰਸਾਦਿ' ਦੇ ਮੂਲ-ਮਹਾਂਵਾਕ ਵਾਲੇ ਰੱਬੀ ਗੁਣ ਆਪਣੇ ਅੰਦਰੋਂ ਪ੍ਰਗਟ ਕਰੀਏ, ਕਿਉਂਕਿ ਗੁਰਬਾਣੀ ਅੰਦਰ ਗੁਰੂ-ਸੰਗਤ ਦੇ ਸਿੱਟੇ ਵਜੋਂ ਨਾਮੁ ਦੀ ਪ੍ਰਾਪਤੀ ਆਤਮਿਕ-ਤ੍ਰਿਪਤੀ ਤੇ ਰੱਬੀ-ਗੁਣਾਂ ਦੇ ਪ੍ਰਗਾਸ ਹੋਣ ਦੇ ਰੂਪ ਵਿਚ ਹੀ ਮੰਨੀ ਗਈ ਹੈ। ਜਿਵੇਂ ਗੁਰਵਾਕ ਹੈ :

**ਹਰਿ ਜਨ ਕੇ ਵਡਭਾਗ ਵਡੇਰੇ, ਜਿਨ ਹਰਿ ਹਰਿ ਸਰਧਾ ਹਰਿ ਪਿਆਸ॥**
**ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ, ਮਿਲਿ ਸੰਗਤਿ ਗੁਣ ਪਰਗਾਸਿ॥**

*(ਗੂਜਰੀ ਮ: ੪, ਪੰਨਾ 10)*

ਭਾਵ, ਜੇ ਮੂਲ-ਮਹਾਂਵਾਕ ਅਨੁਸਾਰ ਸ੍ਰਿਸ਼ਟੀ ਦਾ ਮੂਲ ਪਰਮਾਤਮਾ ਇਕ (੧ੳ) ਹੈ ਤਾਂ ਸਾਡੀ ਦ੍ਰਿਸ਼ਟੀ ਤੇ ਵਿਹਾਰ ਵਿਚ ਏਕਤਾ ਤੇ ਸਮਾਨਤਾ ਆਵੇ। ਜੇ ਉਹ ਸਤਿ ਸਰੂਪ ਨਾਮਣੇ ਵਾਲਾ ਤੇ ਸੰਸਾਰ ਦੀ ਚੇਤੰਨ ਸਰੂਪ ਅਧਾਰਭੂਤ ਸੱਤਾ (ਸਤਿ ਨਾਮੁ) ਹੈ, ਤਾਂ ਅਸੀਂ ਵੀ ਸਚਿਆਰ ਹੋਣ ਦਾ ਨਾਮਣਾ ਖੱਟੀਏ ਅਤੇ ਨਿਓਟਿਆਂ ਦੀ ਓਟ ਤੇ ਨਿਆਸਰਿਆਂ ਦਾ ਆਸਰਾ ਬਣ ਕੇ ਜੀਵੀਏ। ਜੇ ਉਹ ਕਰਤਾ-ਪੁਰਖ, ਨਿਰਭਉ, ਨਿਰਵੈਰ ਹੈ ਤਾਂ ਅਸੀਂ ਵੀ ਕਰਤਾ-ਪਨ ਦੀ ਹਉਮੈ ਛੱਡ ਕੇ ਕਿਰਤ-ਕਾਰ ਕਰਦੇ ਹੋਏ ਨਿਰਭਉ ਨਿਰਵੈਰ ਹੋ ਕੇ ਬੰਧਨ ਮੁਕਤ ਅਵਸਥਾ ਵਿਚ ਵਿਚਰੀਏ। ਸਭਨਾਂ ਜੀਆਂ ਨਾਲ ਪਿਆਰ ਸਹਿਤ ਵਰਤੀਏ। ਅਕਾਲਮੂਰਤਿ ਤੇ ਅਜੂਨੀ ਹੋਣ ਕਰਕੇ, ਜੇ ਉਹ ਜਨਮ ਮਰਨ ਤੋਂ ਰਹਿਤ ਹੈ ਤਾਂ ਅਸੀਂ ਵੀ ਹੁਕਮ ਪਛਾਣ ਕੇ ਆਵਾਗਵਣ ਦੇ ਭਰਮਜਾਲ ਤੋਂ ਮੁਕਤ ਹੋਈਏ। ਜੇ ਉਹਦੀ ਹੋਂਦ ਆਪਣੇ ਆਪ ਤੋਂ (ਸੈਭੰ) ਹੈ, ਤਾਂ ਅਸੀਂ ਵੀ ਦੂਜਿਆਂ 'ਤੇ ਕਿਸੇ ਕਿਸਮ ਦਾ ਭਾਰ ਨਾ ਬਣਦੇ ਹੋਏ ਫੁੱਲ ਵਾਂਗ ਨਿਰਭਾਰ ਤੇ ਖੇੜੇ ਭਰਪੂਰ ਜੀਵਨ ਜੀਵੀਏ।

ਜੇ ਅਜਿਹੇ ਗੁਣਨਿਧਾਨ ਗੁਰੂ-ਪਰਮੇਸ਼ਰ ਦੀ ਕਿਰਪਾ (ਗੁਰ ਪ੍ਰਸਾਦਿ) ਦੁਆਰਾ ਹੀ ਜੀਵਾਂ ਨੂੰ ਸਭ ਕੁਝ ਪ੍ਰਾਪਤ ਹੋ ਰਿਹਾ ਹੈ, ਤਾਂ ਅਸੀਂ ਵੀ ਆਪਣੇ ਸੁਭਾਅ ਵਿਚ ਆਦਿ-ਗੁਰੂ ਪਰਮੇਸ਼ਰ ਦੇ ਕ੍ਰਿਪਾਲੂ ਤੇ ਬਖ਼ਸ਼ਿੰਦ ਬਿਰਦ ਨੂੰ ਸ਼ਾਮਿਲ ਕਰੀਏ, ਭਾਵ, ਜਿਵੇਂ ਗੁਰੂ ਪਰਮੇਸ਼ਰ ਬਿਨਾਂ ਸ਼ਰਤ ਸਾਰਿਆਂ ਨੂੰ ਹਰ ਪ੍ਰਕਾਰ ਦੀਆਂ ਦਾਤਾਂ ਬਖ਼ਸ਼ ਰਿਹਾ ਹੈ, ਹਰ ਕਿਸਮ ਦਾ ਗਿਆਨ ਕਰਵਾ ਰਿਹਾ ਹੈ, ਤਿਵੇਂ ਹੀ ਅਸੀਂ ਵੀ ਪ੍ਰਭੂ ਬਖ਼ਸ਼ੀਆਂ ਦਾਤਾਂ ਨੂੰ ਬਿਨਾਂ ਕਿਸੇ ਵਿਤਕਰੇ ਸਾਰਿਆਂ ਨਾਲ ਵੰਡ ਕੇ ਛਕੀਏ। ਜਿਹੜਾ ਵੀ ਕੋਈ ਗੁਣ ਸਾਨੂੰ ਪ੍ਰਾਪਤ ਹੋਵੇ, ਸਰਬੱਤ ਦਾ ਭਲਾ ਲੋਚਦੇ ਹੋਏ ਉਹ ਵੀ ਹੋਰਨਾਂ

ਨਾਲ ਸਾਂਝਾ ਕਰਨ ਲਈ ਸਦਾ ਯਤਨਸ਼ੀਲ ਰਹੀਏ। ਜ਼ਿੰਦਗੀ ਵਿਚ ਆਏ ਅਜਿਹੇ ਪਰਿਵਰਤਨ ਤੋਂ ਹੀ ਨਿਸਚੇ ਹੁੰਦਾ ਹੈ ਕਿ ਇਹ ਇਨਸਾਨ ਗੁਰੂ ਕਿਰਪਾ ਦਾ ਪਾਤਰ ਹੈ।

ਕਿਉਂਕਿ, ਜਦੋਂ ਕੋਈ ਇਨਸਾਨ ਆਦਿ ਗੁਰੂ-ਪਰਮੇਸ਼ਰ ਦੀ ਮਿਹਰ ਦਾ ਪਾਤਰ ਬਣਦਾ ਹੈ ਤਾਂ ਤਦੋਂ ਜਿਹੜੀ ਅਚਰਜ ਘਟਨਾ ਘਟਦੀ ਹੈ, ਉਹ ਇਹੀ ਹੈ ਕਿ ਗੁਰੂ ਉਸ ਨੂੰ ਆਪਣੇ ਸ਼ਬਦ ਵਿਚ ਜੋੜ ਕੇ ਪ੍ਰਭੂ-ਚਰਨਾਂ ਵਿਚ ਮਿਲਾ ਦੇਂਦਾ ਹੈ, ਭਾਵ, ਸੇਵਕ ਸਿੱਖ ਗੁਰੂ ਸ਼ਬਦ-ਵਿਚਾਰ ਦੀ ਰੌਸ਼ਨੀ ਵਿਚ ਪ੍ਰਭੂ ਦੀ ਹਜ਼ੂਰੀ ਵਿਚ ਜੀਉਣ ਲੱਗਦਾ ਹੈ। ਜਿਵੇਂ ਅੱਗ ਦਾ ਸੇਕ ਸੋਨੇ ਆਦਿਕ ਧਾਤੂ ਵਿੱਚੋਂ ਮੈਲ ਕੱਢ ਕੇ ਸ਼ੁੱਧ ਕਰ ਦਿੰਦਾ ਹੈ, ਤਿਵੇਂ ਹੀ ਪ੍ਰਭੂ ਦੀ ਹਜ਼ੂਰੀ ਦਾ ਅਹਿਸਾਸ ਸੇਵਕ ਸਿੱਖ ਦੇ ਅੰਦਰੋਂ ਖੋਟੀ ਮਤ ਨੂੰ ਮਿਟਾ ਦਿੰਦਾ ਹੈ। ਇਸ ਪ੍ਰਕਾਰ ਗੁਰੂ ਦੇ ਸਨਮੁਖ ਹੋ ਕੇ ਜੀਉਣ ਵਾਲਾ ਵਡਭਾਗਾ ਜੀਵ ਰੱਬੀ-ਗੁਣ ਆਪਣੇ ਅੰਦਰ ਇਕੱਠੇ ਕਰ ਕੇ ਗੁਰ-ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਔਗੁਣ ਸਾੜ ਦੇਂਦਾ ਹੈ। ਇਸ ਪ੍ਰਕਾਰ ਗੁਰੂ ਦੇ ਸਨਮੁਖ ਹੋ ਕੇ ਮਨੁੱਖ ਨਾਮ-ਧਨ ਲੱਭ ਲੈਂਦਾ ਹੈ, ਭਾਵ, ਰੱਬੀ ਗੁਣ ਗ੍ਰਹਿਣ ਕਰਦਿਆਂ ਕਰਦਿਆਂ ਉਹ ਰੱਬ-ਰੂਪ ਹੋ ਜਾਂਦਾ ਹੈ। ਗੁਰਵਾਕ ਹੈ :

**ਨਦਰਿ ਕਰੇ ਤਾ ਮੇਲਿ ਮਿਲਾਏ॥**
**ਗੁਣ ਸੰਗ੍ਰਹਿ, ਅਉਗਣ ਸਬਦਿ ਜਲਾਏ॥**
**ਗੁਰਮੁਖਿ ਨਾਮੁ ਪਦਾਰਥੁ ਪਾਏ॥** *(ਗਉੜੀ ਮ: ੧, ਪੰਨਾ 222)*

ਇਤਿਹਾਸ ਗਵਾਹ ਹੈ ਕਿ ਆਦਿ ਗੁਰੂ ਪਰਮੇਸ਼ਰ ਦੀ ਕਿਰਪਾ ਦੁਆਰਾ ਜਿਹੜਾ ਵੀ ਇਨਸਾਨ ਤਨ, ਮਨ ਤੇ ਧਨ ਕਰਕੇ ਸਤਿਗੁਰੂ ਨੂੰ ਸਮਰਪਤ ਹੋਇਆ, ਉਹਦੀ ਸ਼ਖ਼ਸੀਅਤ ਰੱਬੀ-ਗੁਣਾਂ ਨਾਲ ਸ਼ਿੰਗਾਰੀ ਗਈ। ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਇਕ ਨਿਮਾਣੇ ਸੇਵਕ ਸਿੱਖ ਦੇ ਰੂਪ ਵਿਚ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਚਰਨ ਸ਼ਰਨ ਵਿਚ ਆਏ ਸਨ, ਪਰ ਜਦ ਉਹ ਗਿਆਰਾਂ ਸਾਲਾਂ ਦੀ ਘਾਲਣਾ ਉਪਰੰਤ ਗੁਰੂ ਨਾਲ ਅਭੇਦ ਹੋਏ ਅਤੇ ਇਸ ਅਭੇਦਤਾ ਕਾਰਨ ਉਨ੍ਹਾਂ ਦੇ ਜੀਵਨ-ਅਚਾਰ ਤੇ ਵਿਹਾਰ ਵਿੱਚੋਂ ਰੱਬੀ-ਗੁਣਾਂ ਦੇ ਝਲਕਾਰੇ ਵੱਜਣ ਲੱਗੇ, ਤਾਂ ਗੁਰੂ ਅੰਗਦ ਪਾਤਸ਼ਾਹ ਵੀ ਬੇ-ਸਾਖਤਾ ਪੁਕਾਰ ਉੱਠੇ ਸਨ, "ਅਮਰਦਾਸ! ਤੂੰ ਸਾਡਾ ਹੀ ਰੂਪ ਹੈਂ। ਜਿਵੇਂ ਸੋਨੇ ਦੇ ਦੋ ਕੰਗਣ ਭੱਠੀ ਵਿਚ ਅੱਗ ਦੇ ਸੇਕ ਨਾਲ ਢਲ ਕੇ ਇਕ ਰੂਪ ਹੋ ਜਾਂਦੇ ਹਨ, ਤਿਵੇਂ ਹੀ ਤੁਸੀਂ ਗੁਰ-ਸੇਵਾ ਦੇ ਤਪ ਨਾਲ ਆਪਣੇ ਆਪ ਨੂੰ ਢਾਲ ਕੇ ਮੇਰੇ ਨਾਲ ਅਭੇਦ ਹੋ ਗਏ ਹੋ। ਕੋਈ ਭੇਦ ਨਹੀਂ ਰਿਹਾ :

ਕਨਕਾ ਪਾਵਕ ਦੌ ਬਿਖੈ, ਮਿਲਿ ਸਰੂਪ ਇਕ ਹੋਇ।
ਤਿਮ ਹਮ ਤੁਮ ਏਕੈ ਭਏ, ਭੇਦ ਨ ਜਾਨੀਯ ਕੋਇ।

"ਤੁਸੀਂ ਨਿਥਾਵਿਆਂ ਦੇ ਥਾਂ ਹੋ, ਨਿਮਾਣਿਆਂ ਦੇ ਮਾਣ ਹੋ, ਨਿਤਾਣਿਆਂ ਦਾ ਤਾਣ ਤੇ ਨਿਓਟਿਆਂ ਦੀ ਓਟ, ਨਿਧਰਿਆਂ ਦੀ ਧਿਰ ਤੇ ਨਿਜ਼ੋਰਾਂ ਦੇ ਜ਼ੋਰ ਹੋ। ਨਿਧੀਰਾਂ ਦੀ ਧੀਰ ਤੇ ਪੀਰਾਂ ਦੇ ਪੀਰ ਹੋ। ਦਇਆਲ ਗਹੀ ਬਹੋੜ। ਜਗਤ ਬੰਦੀ ਛੋੜ। ਭੰਨਣ ਘੜਨ ਸਮਰੱਥ। ਜਗ ਜੀਵਕਾ ਜਿਸ ਹੱਥ" :

ਤੁਮਹੋ ਨਿਥਾਵਨ ਥਾਨ।
ਕਰਿ ਹੋ ਨਿਮਾਨਹਿ ਮਾਨ।
ਬਿਨ ਓਟ ਕੀ ਤੁਮ ਓਟ।
ਨਿਧਰੇਨ ਕੀ ਧਿਰ ਕੋਟ॥੨੩॥
ਬਿਨ ਜ਼ੋਰ ਕਿ ਤੁਮ ਜ਼ੋਰ।
ਸਮ ਕੋ ਨ ਹੈ ਤੁਮ ਹੋਰ।
ਬਿਨ ਧੀਰ ਕੋ ਬਰ ਧੀਰ।
ਸਭਿ ਪੀਰ ਕੇ ਬਡ ਪੀਰ॥੨੪॥
ਤੁਮ ਹੋ ਸੁ ਗਈ ਬਹੋੜ।
ਨਰ ਬੰਧ ਕੋ ਤਿਹ ਛੋੜ।
ਘੜ ਭੰਨਿਬੇ ਸਮਰੱਥ।
ਜਗ ਜੀਵਕਾ ਤੁਮ ਹੱਥ॥੨੫॥ *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 1, ਅੰਸੂ 17)*

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਵੀ ਭਾਈ ਜੇਠਾ ਦੇ ਰੂਪ ਵਿਚ ਇਕ ਸੇਵਕ ਸਿੱਖ ਦੇ ਰੂਪ ਵਿਚ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੀ ਚਰਨ-ਸਰਨ ਆਏ, ਪਰ ਜਦ ਉਹ ਗੁਰੂ ਦ੍ਰਿਸ਼ਟੀ ਵਿਚ ਪ੍ਰਵਾਨ ਹੋ ਕੇ ਗੁਰਗੱਦੀ 'ਤੇ ਬੈਠੇ ਤਾਂ ਸਿੱਖ ਸੰਗਤਾਂ ਨੇ ਰੱਬੀ ਗੁਣਾਂ ਕਰਕੇ ਉਨ੍ਹਾਂ ਨੂੰ ਵੀ ਪਾਰਬ੍ਰਹਮ ਪਰਮੇਸ਼ਰ ਦੇ ਰੂਪ ਵਿਚ ਨਮਸ਼ਕਾਰਿਆ। ਗੁਰੂ ਕੇ ਸਮਕਾਲ਼ੀ ਤੇ ਦਰਬਾਰ ਦੇ ਹਜ਼ੂਰੀ-ਕੀਰਤਨੀਏ ਭਾਈ ਸੱਤਾ ਜੀ ਨੇ ਲਿਖਿਆ ਹੈ:

**ਧੰਨੁ ਧੰਨੁ ਰਾਮਦਾਸ ਗੁਰੁ, ਜਿਨਿ ਸਿਰਿਆ ਤਿਨੈ ਸਵਾਰਿਆ॥...**
**ਸਿਖੀ ਅਤੈ ਸੰਗਤੀ, ਪਾਰਬ੍ਰਹਮੁ ਕਰਿ ਨਮਸਕਾਰਿਆ॥**
*(ਵਾਰ ਰਾਮਕਲੀ ਰਾਇ ਬਲਵੰਡ ਤਥਾ ਸਤੈ ਡੂਮਿ, ਪੰਨਾ 968)*

ਭੱਟ ਮਥੁਰਾ ਜੀ ਨੇ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦੀ ਉਸਤਤਿ ਕਰਦੇ ਹੋਏ ਉਨ੍ਹਾਂ ਨੂੰ ਹਰੀ ਪਰਮੇਸ਼ਰ ਦਾ ਨਿਰਮਲ ਰੂਪ ਦੱਸਿਆ ਹੈ, ਕਿਉਂਕਿ ਜਿਹੜਾ ਮਨੁੱਖ ਵੀ ਮਨ, ਬਚਨ ਤੇ ਕਰਮ ਕਰਕੇ ਹਰੀ ਪਰਮੇਸ਼ਰ ਨਾਲ ਸਾਂਝ ਪਾਉਂਦਾ ਹੈ, ਉਹ ਉਸ ਵਰਗਾ ਹੀ ਹੋ ਜਾਂਦਾ ਹੈ। ਭੱਟ ਦੇ ਬੋਲ ਹਨ:

**ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ॥**
**ਮਨ ਬਚ ਜਿਨਿ ਜਾਣਿਅਉ, ਭਯਉ ਤਿਹ ਸਮਸਰਿ ਸੋਈ॥**
*(ਸਵਈਏ ਮਹਲੇ ਪੰਜਵੇ ਕੇ, ਪੰਨਾ 1409)*

ਇਸ ਲਈ ਆਓ! ਮਿਲ ਕੇ ਅਰਦਾਸ ਕਰੀਏ ਕਿ ਆਦਿ ਗੁਰੂ ਅਕਾਲ ਪੁਰਖ ਕਿਰਪਾ ਕਰ ਕੇ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਲੜ ਲਾਵੇ, ਤਾਂ ਜੋ ਗੁਰੂ ਸਾਹਿਬਾਨ ਵਾਂਗ ਅਸੀਂ ਵੀ ਆਪਣੇ ਅੰਦਰ ਰੱਬੀ-ਗੁਣਾਂ ਦਾ ਪਰਗਾਸ ਕਰ ਕੇ ਉਹਦਾ ਰੂਪ ਹੋ ਨਿਬੜੀਏ, ਕਿਉਂਕਿ ਸਤਿਗੁਰੂ ਜੀ ਆਖਦੇ ਹਨ ਕਿ ਪਰਮਾਤਮਾ ਦੀ ਭਗਤੀ ਕਰਨ ਵਾਲਾ ਮਨੁੱਖ ਪਰਮਾਤਮਾ ਵਰਗਾ ਹੀ ਹੋ ਜਾਂਦਾ ਹੈ। ਉਸ ਦਾ ਮਨੁੱਖਾ ਸਰੀਰ ਦੇਖ ਕੇ ਪਰਮਾਤਮਾ ਨਾਲੋਂ ਉਸ ਦਾ ਫ਼ਰਕ ਨਾ ਸਮਝੋ। ਸਿਮਰਨ

ਕਰਨ ਵਾਲਾ ਮਨੁੱਖ ਇਉਂ ਹੀ ਹੈ, ਜਿਵੇਂ ਪਾਣੀ ਵਿਚ ਕਈ ਕਿਸਮਾਂ ਦੀਆਂ ਲਹਿਰਾਂ ਉਠਦੀਆਂ ਹਨ ਅਤੇ ਉਹ ਲਹਿਰਾਂ ਰੂਪ ਪਾਣੀ ਮੁੜ ਪਾਣੀ ਵਿਚ ਰਲ ਜਾਂਦਾ ਹੈ। ਗੁਰਵਾਕ ਹੈ:

**ਹਰਿ ਕਾ ਸੇਵਕੁ ਸੋ ਹਰਿ ਜੇਹਾ॥**
**ਭੇਦੁ ਨ ਜਾਣਹੁ ਮਾਣਸ ਦੇਹਾ॥**
**ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥**

*(ਮਾਰੂ ਸੋਲਹੇ ਮ: ੫, ਪੰਨਾ 1076)*

ਯਾਦ ਰੱਖਣਾ ਚਾਹੀਦਾ ਹੈ ਕਿ ਜਿਨ੍ਹਾਂ ਮਨੁੱਖਾਂ ਉੱਤੇ ਸਤਿਗੁਰੂ ਤ੍ਰੁੱਠਦਾ ਹੈ, ਉਹਨਾਂ ਦੇ ਹਿਰਦੇ ਵਿਚ ਅਕਾਲ ਪੁਰਖ ਦਾ ਨਾਮ ਵਸਾਉਂਦਾ ਹੈ। ਜਿਨ੍ਹਾਂ ਉੱਤੇ ਗੁਰੂ ਤ੍ਰੁੱਠਦਾ ਹੈ, ਉਹਨਾਂ ਤੋਂ ਪਾਪ ਦੂਰੋਂ ਹੀ ਵੇਖ ਕੇ ਭੱਜ ਜਾਂਦਾ ਹੈ। ਸਤਿਗੁਰਾਂ ਤੋਂ ਵਰੋਸਾਏ ਭੱਟ-ਜਨਾਂ ਦੇ ਮੁਖੀਏ ਭੱਟ ਭਾਈ ਕਲ੍ਹਸਹਾਰ ਜੀ ਨੇ ਆਖਿਆ ਹੈ ਕਿ ਜਿਨ੍ਹਾਂ ਮਨੁੱਖਾਂ ਉੱਤੇ ਸਤਿਗੁਰੂ ਤ੍ਰੁੱਠਦਾ ਹੈ, ਉਹਨਾਂ ਮਨੁੱਖਾਂ ਦਾ ਅਹੰਕਾਰ ਦੂਰ ਕਰ ਦੇਂਦਾ ਹੈ। ਜਿਨ੍ਹਾਂ ਉੱਤੇ ਗੁਰੂ ਮਿਹਰ ਕਰਦਾ ਹੈ, ਉਹਨਾਂ ਮਨੁੱਖਾਂ ਨੂੰ ਸ਼ਬਦ ਵਿਚ ਜੋੜ ਕੇ ਇਸ ਸੰਸਾਰ-ਸਾਗਰ ਤੋਂ ਪਾਰ ਲੰਘਾ ਦੇਂਦਾ ਹੈ:

**ਗੁਰੁ ਜਿਨ੍ ਕਉ ਸੁਪ੍ਰਸੰਨੁ, ਨਾਮੁ ਹਰਿ ਰਿਦੈ ਨਿਵਾਸੈ॥**
**ਜਿਨ੍ ਕਉ ਗੁਰੁ ਸੁਪ੍ਰਸੰਨੁ, ਦੁਰਤੁ ਦੂਰੰਤਰਿ ਨਾਸੈ॥**
**ਗੁਰੁ ਜਿਨ੍ ਕਉ ਸੁਪ੍ਰਸੰਨੁ, ਮਾਨੁ ਅਭਿਮਾਨੁ ਨਿਵਾਰੈ॥**
**ਜਿਨ੍ ਕਉ ਗੁਰੁ ਸੁਪ੍ਰਸੰਨੁ, ਸਬਦਿ ਲਗਿ ਭਵਜਲੁ ਤਾਰੈ॥**

*(ਸਵਈਏ ਮਹਲੇ ਚਉਥੇ ਕੇ, ਪੰਨਾ 1398)*

•

# ਮੂਲ ਮੰਤਰ ਦਾ ਪ੍ਰਮਾਣਿਕ ਸਰੂਪ

## (ਕੀ ਮੰਗਲਾਚਰਣ—ਜਪੁ—ਸਲੋਕ ਮੂਲ ਮੰਤਰ ਹੈ ?)

**—ਡਾ. ਵਿਕਰਮ ਸਿੰਘ**

ਗੁਰਬਾਣੀ ਦੇ ਆਦਿ ਮੰਗਲਾਚਰਣ ਨੂੰ ਮੂਲ ਮੰਤਰ ਕਹਿ ਕੇ ਸਤਿਕਾਰਿਆ ਜਾਂਦਾ ਹੈ। ਮੂਲ ਮੰਤਰ ਦੇ ਪਰਮਾਣਿਕ ਸਰੂਪ ਬਾਰੇ ਵੱਖ ਵੱਖ ਪੰਥਕ ਧਿਰਾਂ/ਜਥੇਬੰਦੀਆਂ ਵਿਚ ਮਤਭੇਦ ਹਨ। ਇਸ ਵਿਵਾਦ ਸੰਬੰਧੀ ਡਾ. ਵਿਕਰਮ ਸਿੰਘ ਦਾ ਖੋਜ-ਭਰਪੂਰ ਇਹ ਲੇਖ ਇਕ ਅਹਿਮ ਦਸਤਾਵੇਜ਼ ਹੈ। ਇਹ ਲੇਖ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਿਤਾਬਚੇ ਦੇ ਰੂਪ ਵਿਚ ਪ੍ਰਕਾਸ਼ਤ ਹੈ। ਅਸੀਂ ਇਹ ਲੇਖ ਕਮੇਟੀ ਦੇ ਧੰਨਵਾਦ ਸਹਿਤ ਇਸ ਪੁਸਤਕ ਵਿਚ ਅੰਤਿਕਾ ਵਜੋਂ ਸ਼ਾਮਲ ਕਰਨ ਦੀ ਪ੍ਰਸੰਨਤਾ ਹਾਸਲ ਕਰ ਰਹੇ ਹਾਂ ਤਾਂ ਜੁ ਪਾਠਕ ਅਸਲੀਅਤ ਤੋਂ ਜਾਣੂ ਹੋ ਸਕਣ। *—ਪ੍ਰਕਾਸ਼ਕ*

## ਪ੍ਰਸਤਾਵਨਾ

ਸਿੱਖ ਜਗਤ ਵਿਚ ਬਹੁਤ ਸਮੇਂ ਤੋਂ ਮੂਲ ਮੰਤਰ ਦੇ ਪ੍ਰਮਾਣਿਕ ਸਰੂਪ ਸੰਬੰਧੀ ਮਤਭੇਦ ਚੱਲ ਰਿਹਾ ਹੈ। ਇਸ ਵਿਵਾਦ ਦਾ ਮੁੱਖ ਵਿਸ਼ਾ ਇਹ ਹੈ : ਮੂਲ ਮੰਤਰ ੧ਓ ਤੋਂ ਸ਼ੁਰੂ ਹੋ ਕੇ ਕਿਥੇ ਮੁੱਕਦਾ ਹੈ ? ਸਿੱਖ ਪੰਥ ਬਹੁ-ਗਿਣਤੀ ਵਿਚ ਇਹ ਸਵੀਕਾਰ ਕਰਦਾ ਹੈ ਕਿ ਮੂਲ ਮੰਤਰ '੧ਓ ਤੋਂ ਸ਼ੁਰੂ ਹੋ ਕੇ ਗੁਰ ਪ੍ਰਸਾਦਿ' ਤਕ ਹੈ ਅਤੇ ਉਸਦਾ ਸਰੂਪ ਇਹ ਹੈ :

**੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਕੁਝ ਗੁਰਸਿੱਖ ਇਹ ਵਿਸ਼ਵਾਸ ਪ੍ਰਗਟ ਕਰਦੇ ਹਨ ਕਿ ਮੂਲ ਮੰਤਰ '੧ਓ ਤੋਂ ਸ਼ੁਰੂ ਹੋ ਕੇ ਗੁਰ ਪ੍ਰਸਾਦਿ' ਤੋਂ ਵੀ ਅੱਗੇ ਜਾ ਕੇ 'ਨਾਨਕ ਹੋਸੀ ਭੀ ਸਚੁ' 'ਤੇ ਸਮਾਪਤ ਹੁੰਦਾ ਹੈ ਅਤੇ ਉਸਦਾ ਸਰੂਪ ਇਹ ਹੈ :

**੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**
**॥ ਜਪੁ ॥**
**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

ਇਸ ਲੇਖ ਦਾ ਮੁੱਖ ਵਿਸ਼ਾ ਇਹ ਜਾਨਣ ਲਈ ਹੈ ਕਿ ਇਹ ਸਰੂਪ ਕਦੋਂ ਸ਼ੁਰੂ ਹੋਏ ਅਤੇ ਇਹਨਾਂ ਦੋਹਾਂ ਵਿੱਚੋਂ ਕਿਹੜਾ ਪ੍ਰਮਾਣਿਕ ਸਰੂਪ ਹੈ, ਜੋ ਸਿੱਖ ਇਤਿਹਾਸ ਤੇ ਰਵਾਇਤ ਅਨੁਸਾਰ ਮੂਲ ਮੰਤਰ ਹੈ।

## 1. 'ਮੂਲ ਮੰਤਰ' ਦਾ ਅਰਥ

'ਮੂਲ ਮੰਤਰ' ਇਕ ਸਮਾਸੀ ਸ਼ਬਦ ਹੈ, ਜੋ ਦੋ ਸ਼ਬਦਾਂ 'ਮੂਲ' ਤੇ 'ਮੰਤਰ' ਦੇ ਸੁਮੇਲ ਨਾਲ ਬਣਿਆ ਹੋਇਆ ਹੈ। ਸ਼ਬਦ 'ਮੰਤਰ' ਨੂੰ ਅਲੱਗ ਅਲੱਗ ਪ੍ਰਸੰਗਾਂ ਵਿਚ ਵਰਤ ਕੇ ਇਸ ਦੇ ਕਈ ਅਰਥ ਕੀਤੇ ਮਿਲਦੇ ਹਨ। ਵਿਉਤਪਤੀ ਦੀ ਦ੍ਰਿਸ਼ਟੀ ਤੋਂ ਇਸ ਸ਼ਬਦ ਦਾ ਅਰਥ ਇਹ ਬਣਦਾ ਹੈ : ਜੋ ਮਨਨ ਕਰੀਏ ਉਹ ਮੰਤਰ ਹੈ। ਮੰਤਰ ਅਸਲੀਅਤ ਵਿਚ ਹਮੇਸ਼ਾ ਵਿਚਾਰ ਜਾਂ ਸ਼ਬਦ ਸਰੂਪ ਹੀ ਹੁੰਦਾ ਹੈ। ਜਿਸ ਮਨੋਰਥ ਲਈ ਜਾਂ ਜਿਸ ਇਸ਼ਟ ਸੰਬੰਧੀ ਕੋਈ ਮੰਤਰ ਹੋਵੇ, ਉਸਦਾ ਚਿਤਰਣ ਜਾਂ ਲੱਛਣ ਉਸ ਮੰਤਰ ਵਿਚ ਸਾਰ ਰੂਪ ਵਿਚ ਅੰਕਿਤ ਕੀਤਾ ਹੁੰਦਾ ਹੈ। ਆਮ ਕਰਕੇ ਮੰਤਰ ਦਾ ਮਨਨ ਜਾਂ ਜਾਪ, ਇਸ ਵਿਚ ਸੁਰਤਿ ਜੋੜ ਕੇ ਕੀਤਾ ਜਾਂਦਾ ਹੈ। ਮੂਲ ਮੰਤਰ ਵਿਚ 'ਮੰਤਰ' ਦੇ ਨਾਲ ਸ਼ਬਦ 'ਮੂਲ' ਅਗੇਤਰ ਲੱਗਾ ਹੋਇਆ ਹੈ। ਇਹ 'ਮੰਤਰ' ਦੀ ਵਿਸ਼ੇਸ਼ਤਾ ਪ੍ਰਗਟ ਕਰਦਾ ਹੈ। 'ਮੂਲ' ਦਾ ਅਰਥ ਆਮ ਕਰਕੇ ਜੜ੍ਹ, ਮੁੱਢ, ਅਸਲੀਅਤ ਆਦਿ ਕੀਤਾ ਜਾਂਦਾ ਹੈ। 'ਮੰਤਰ' ਨਾਲ ਅਗੇਤਰ 'ਮੂਲ' ਲੱਗ ਜਾਣ ਨਾਲ ਇਹ ਮੂਲ ਮੰਤਰ ਬਣ ਕੇ ਸਾਰੇ ਮੰਤਰਾਂ ਅਤੇ ਸਭ ਕੁਝ ਦਾ ਮੁੱਢ ਜਾਂ ਮੂਲ ਬਣ ਜਾਂਦਾ ਹੈ। ਇਸ ਤੋਂ ਇਕ ਅਜਿਹੇ ਮੰਤਰ ਵੱਲ ਸੰਕੇਤ ਹੁੰਦਾ ਹੈ, ਜਿਸ ਦਾ ਸੰਬੰਧ ਸਭ ਦੇ 'ਮੁੱਢ' ਜਾਂ ਮੂਲ ਨਾਲ ਹੋਵੇ। ਸ਼ਬਦ 'ਮੂਲ' ਦਾ ਇਕ ਹੋਰ ਪੱਖ ਵੀ ਉਘੜਦਾ ਹੈ। ਗੁਰਬਾਣੀ ਵਿਚ 'ਮੂਲ' ਤੇ 'ਡਾਲੀ' ਨੂੰ ਵਖਰਾ ਕੇ ਟਾਕਰਾ ਕੀਤਾ ਗਿਆ ਹੈ :

**ਇਕਿ ਮੂਲਿ ਲਗੇ ਓਨੀ ਸੁਖੁ ਪਾਇਆ ॥**
**ਡਾਲੀ ਲਾਗੇ ਤਿਨੀ ਜਨਮੁ ਗਵਾਇਆ ॥** *(ਮਾਰੂ ਮ: ੩, ਪੰਨਾ 1051)*

**ਮੂਲਿ ਲਾਗੇ ਸੇ ਜਨ ਪਰਵਾਣੁ ॥...**
**ਡਾਲੀ ਲਾਗੈ ਨਿਹਫਲੁ ਜਾਇ ॥** *(ਆਸਾ ਮ: ੩, ਪੰਨਾ 362)*

**ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ ॥** *(ਆਸਾ ਮ: ੧, ਪੰਨਾ 420)*

ਇਥੇ 'ਡਾਲੀ' ਤੋਂ ਭਾਵ ਜਗਤ, ਜਗਤ ਦੇ ਪਦਾਰਥ, ਦੇਵੀ-ਦੇਵਤੇ ਤੇ ਜੀਵ-ਜੰਤੂ ਹਨ। 'ਮੂਲ' ਸਭ ਦੇ ਮੁੱਢ ਕਰਤਾਰ ਨੂੰ ਕਿਹਾ ਗਿਆ ਹੈ। ਸੋ ਮੂਲ ਮੰਤਰ ਤੋਂ ਭਾਵ ਮੁੱਢਲਾ ਮੰਤਰ ਹੈ, ਜਿਸ ਦਾ ਸਿੱਧਾ ਸੰਬੰਧ ਕਰਤਾਰ ਨਾਲ ਹੈ, ਜੋ ਗੁਰਮਤਿ ਅਨੁਸਾਰ ਸਭ ਦਾ ਮੁੱਢ ਜਾਂ ਮੂਲ ਹੈ। ਇਹ ਇਕ ਅਜਿਹਾ ਪਰਮ ਵਿਚਾਰ-ਰੂਪ ਹੈ, ਜੋ ਸੁਰਤੀ ਨੂੰ ਸਾਰੇ ਬ੍ਰਹਿਮੰਡ ਦੇ ਮੂਲ ਬ੍ਰਹਮ ਨਾਲ ਜੋੜਦਾ ਤੇ ਸੱਚ ਦਾ ਗਿਆਨ ਪ੍ਰਾਪਤ ਕਰਵਾਉਂਦਾ ਹੈ। ਇਹ ਗੁਰ-ਸ਼ਬਦ ਮਨੁੱਖ ਦੀ ਸੰਸਾਰਕ ਮਨੋਬਿਰਤੀ ਨੂੰ ਪਰਮ-ਸਤ ਮੁਖੀ ਬਣਾ ਦਿੰਦਾ ਹੈ। ਇਹੋ ਹੀ ਗੁਰਮਤਿ ਦਾ ਬੀਜ ਤੇ ਮੂਲ ਹੈ। ਇਸੇ ਵਿੱਚੋਂ ਹੀ ਗੁਰਮਤਿ ਦੀ ਸਾਰੀ ਵਿਚਾਰਧਾਰਾ ਪ੍ਰਫੁੱਲਤ ਹੋਈ ਹੈ।

## 1.2 ਮੂਲ ਮੰਤਰ ਦੀ ਪਛਾਣ ਤੇ ਨਾਂ

ਗੁਰੂ ਨਾਨਕ ਦੇਵ ਜੀ ਨੇ ਆਪ ਜਿਸ ਨੂੰ ਮੂਲ ਮੰਤਰ ਕਿਹਾ ਹੈ, ਉਹੀ ਹਰੀ ਦਾ ਨਾਮ ਹੈ, ਜੋ ਸਾਰੇ ਰਸਾਂ ਦਾ ਘਰ ਹੈ। ਇਹ ਨਾਮ ਮਨੁੱਖ ਨੂੰ ਪੂਰਨ ਕਰਤਾਰ ਨਾਲ ਮਿਲਾ ਕੇ ਉਸਦਾ ਤਨ ਮਨ ਹਰਿਆ ਕਰਦਾ ਹੈ। ਗੁਰਮਤਿ ਦਾ ਮਾਰਗ ਨਾਮ ਮਾਰਗ ਹੈ। ਪੂਰਨ ਪਰਮਾਤਮਾ ਦਾ ਪੂਰਨ ਨਾਮ ਹੀ ਇੱਕੋ ਇਕ ਮੰਤਰ ਹੈ :

**ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ ॥**
*(ਮਾਰੂ ਮ: ੧, ਪੰਨਾ 1040)*

ਹਰੀ ਦਾ ਨਾਮ ਕੋਈ ਇਕ ਵਿਸ਼ੇਸ਼ ਨਹੀਂ ਹੈ। ਗੁਰਮਤਿ ਵਿਚ ਉਸਦਾ ਨਾਮ ਦੱਸਣ ਲਈ ਅਨੇਕਾਂ ਸ਼ਬਦ ਹਨ। ਕੀ ਉਹਨਾਂ ਸਾਰੇ ਸ਼ਬਦਾਂ ਨੂੰ ਜਾਂ ਉਹਨਾਂ ਵਿੱਚੋਂ ਕੁਝ ਇਕ ਸ਼ਬਦਾਂ ਨੂੰ ਮੂਲ ਮੰਤਰ ਦਾ ਨਾਂ ਦਿੱਤਾ ਜਾ ਸਕਦਾ ਹੈ ? ਗੁਰਮਤਿ ਦਾ ਮੂਲ ਮੰਤਰ ਕਿਹੜਾ ਹੈ ? ਇਸ ਪ੍ਰਸ਼ਨ ਦਾ ਉੱਤਰ ਭਾਈ ਗੁਰਦਾਸ ਜੀ ਦੀ ਰਚਨਾ ਵਿੱਚੋਂ ਸੰਕੇਤਿਤ ਹੁੰਦਾ ਹੈ। ਉਹਨਾਂ ਨੇ ਕੁਝ ਸ਼ਬਦ "ਸਤਿ ਨਾਮੁ ਕਰਤਾ ਪੁਰਖ..." ਦੇ ਕੇ ਮੂਲ ਮੰਤਰ ਵੱਲ ਨਿਸਚਿਤ ਇਸ਼ਾਰਾ ਕਰ ਦਿੱਤਾ ਅਤੇ ਦੱਸਿਆ ਹੈ ਕਿ ਇਸ ਦੇ ਸਿਮਰਨ ਨਾਲ ਮਨੁੱਖ ਪ੍ਰਵਾਣ ਹੋ ਜਾਂਦਾ ਹੈ :

**ਸਤਿਗੁਰੁ ਸਤਿ ਸਰੂਪੁ ਹੈ ਧਿਆਨ ਮੂਲੁ ਗੁਰ ਮੂਰਤਿ ਜਾਣੈ ॥**
**ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰੁ ਸਿਮਰਣ ਪਰਵਾਣੈ ॥** *(ਵਾਰ 6, ਪਉੜੀ 19)*

ਇਸ ਤੋਂ ਸਾਨੂੰ ਉਸ ਵਾਰਤਕ ਰਚਨਾ ਦੀ ਟੋਹ ਮਿਲਦੀ ਹੈ, ਜਿਸ ਦੇ 'ਸਤਿ ਨਾਮੁ ਕਰਤਾ ਪੁਰਖ...' ਅੰਗ ਹਨ ਅਤੇ ਜਿਸ ਵਿਚ ਗੁਰਮਤਿ ਦੇ ਬੁਨਿਆਦੀ ਨੇਮ ਤੇ ਸਭ ਦੇ ਮੂਲ ਵਾਹਿਗੁਰੂ ਦੀ ਹਸਤੀ ਦਾ ਸਰੂਪ ਦਿੱਤਾ ਹੋਇਆ ਹੈ :

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਇਸ ਵਿਚ ਵਾਹਿਗੁਰੂ ਦੀ ਹਸਤੀ ਦੇ ਸਰੂਪ ਦਾ ਵਰਣਨ ਜਿਹਨਾਂ ਨਾਵਾਂ ਰਾਹੀਂ ਕੀਤਾ ਗਿਆ ਹੈ, ਉਹਨਾਂ ਨੂੰ ਜਪਣ ਤੇ ਧਿਆਉਣ ਲਈ ਗੁਰਬਾਣੀ ਦੇ ਇਕ ਸ਼ਬਦ ਵਿਚ ਵੀ ਆਦੇਸ਼ ਕੀਤਾ ਹੋਇਆ ਹੈ। ਇਹ ਸ਼ਬਦ ਵੀ 'ੴ...ਗੁਰ ਪ੍ਰਸਾਦਿ' ਦੇ ਮੂਲ ਮੰਤਰ ਹੋਣ ਦੀ ਸਾਖੀ ਭਰਦਾ ਹੈ। ਮੂਲ ਮੰਤਰ ਨੂੰ ਪ੍ਰਗਟਾਉਣ ਵਾਲਾ ਇਹ ਸ਼ਬਦ ਗੁਰੂ ਰਾਮਦਾਸ ਜੀ ਦਾ ਉਚਾਰਣ ਕੀਤਾ ਹੋਇਆ ਹੈ :

**ਜਪਿ ਮਨ ਨਿਰਭਉ ॥**
**ਸਤਿ ਸਤਿ ਸਦਾ ਸਤਿ ॥**
**ਨਿਰਵੈਰੁ ਅਕਾਲ ਮੂਰਤਿ ॥**
**ਆਜੂਨੀ ਸੰਭਉ ॥**
**ਮੇਰੇ ਮਨ ਅਨਦਿਨੋੁ ਧਿਆਇ ਨਿਰੰਕਾਰੁ ਨਿਰਾਹਾਰੀ ॥੧॥ਰਹਾਉ॥**

*(ਸਾਰਗ ਮ: 4, ਪੰਨਾ 1201)*

'ੴ...ਗੁਰ ਪ੍ਰਸਾਦਿ' ਸੰਪੂਰਨ ਮੰਗਲਾਚਰਣ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਰਾਗਾਂ ਤੇ ਬਾਣੀਆਂ ਦੇ ਮੁੱਢ ਜਾਂ ਮੂਲ ਵਿਚ ਲਿਖੇ ਜਾਣ ਕਰਕੇ ਇਸ ਨੂੰ ਸਾਰੀ ਬਾਣੀ ਦਾ ਮੂਲ ਮੰਨਿਆ ਗਿਆ ਹੈ। ਜੇਕਰ ਅਰਥ ਦ੍ਰਿਸ਼ਟੀ ਤੋਂ ਵੇਖਿਆ ਜਾਵੇ ਤਾਂ ਵੀ ਇਹੋ ਹੀ ਇੱਕੋ ਇਕ ਗੁਰਵਾਕ ਹੈ, ਜੋ ਸਾਰੀ ਗੁਰਮਤਿ ਵਿਚਾਰਧਾਰਾ ਦਾ ਮੂਲ ਹੈ। ਪੁਰਾਤਨ ਸਾਖੀਆਂ ਵਿੱਚੋਂ ਇਹ ਪ੍ਰਮਾਣ ਵੀ ਮਿਲਦੇ ਹਨ ਕਿ ਸੁਮੇਰ ਪਰਬਤ ਉੱਤੇ ਸਿੱਧਾਂ ਨੇ ਜਦੋਂ ਮੂਲ ਮੰਤਰ ਸੰਬੰਧੀ ਜਾਨਣ ਲਈ ਪ੍ਰਸ਼ਨ ਕੀਤਾ ਤਾਂ ਗੁਰੂ ਨਾਨਕ ਦੇਵ ਜੀ ਨੇ 'ੴ...ਗੁਰ ਪ੍ਰਸਾਦਿ' ਸ਼ਬਦ ਕਹਿ ਕੇ ਇਸ ਦਾ ਨਾਂ ਮੂਲ ਮੰਤਰ ਦੱਸਿਆ। ਇਹ ਗੱਲ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਦੱਸੀ ਕਹੀ ਜਾਂਦੀ ਹੈ, ਜਦੋਂ ਉਨ੍ਹਾਂ ਪਾਸ ਕਰਤਾਰਪੁਰ ਵਿਖੇ ਇਕ ਬੈਰਾਗੀ ਸਾਧੂਆਂ ਦੀ ਮੰਡਲੀ ਆ ਕੇ ਠਹਿਰੀ ਸੀ ਅਤੇ ਉਸ ਮੰਡਲੀ ਦੇ ਮਹੰਤ ਨੇ ਕੁਝ ਪ੍ਰਸ਼ਨ ਪੁੱਛੇ ਸਨ, ਜਿਹਨਾਂ ਵਿੱਚੋਂ ਇਕ ਪ੍ਰਸ਼ਨ ਮੂਲ ਮੰਤਰ ਬਾਰੇ ਸੀ।

ਭਾਈ ਕਾਨ੍ਹ ਸਿੰਘ ਨਾਭਾ ਵੀ *ਮਹਾਨ ਕੋਸ਼* ਵਿਚ ਲਿਖਦੇ ਹਨ ਕਿ :

> ਸਿੱਖ ਮਤ ਅਨੁਸਾਰ 'ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ' ਮੂਲ ਮੰਤ੍ਰ ਹੈ।

